# ਗੁਨ ਗੋਬਿੰਦ ਗਾਇਓ ਨਹੀ

## (ਸਲੋਕ ਮਹਲਾ ੯)





ਭਾਈ ਪਿੰਦਰਪਾਲ ਸਿੰਘ ਜੀ

'ਕਥਾਵਾਚਕ'

ਦੁਆਰਾ ਵੀਚਾਰ



ੴ ਸਤਿਗੁਰ ਪ੍ਰਸਾਦਿ॥



# ਗੁਨ ਗੋਬਿੰਦ ਗਾਇਓ ਨਹੀ

## (ਸਲੋਕ ਮਹਲਾ ੯)


*ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'*

*ਦੁਆਰਾ ਵੀਚਾਰ*

*ਸੰਪਾਦਕ-*

*ਭਾਈ ਪਰਮਜੀਤ ਸਿੰਘ ਖਾਲਸਾ*

*ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)*



ਪ੍ਰਕਾਸ਼ਕ :-



**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

**Gun Gobind gayo Nahin** (Salok Mahala 9)
by Bhai Pinderpal Singh Ji (Kathavachak)

© ਪ੍ਰਕਾਸ਼ਕ

ISBN : 81-7601-936-1

ਪਹਿਲੀ ਐਡੀਸ਼ਨ ਅਕਤੂਬਰ 2008

ਦੂਜੀ ਐਡੀਸ਼ਨ ਨਵੰਬਰ 2009

ਭੇਟਾ : 300-00



ਪ੍ਰਕਾਸ਼ਕ:

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਫੋਨ: (0183) 2542346, 2547974, 25579763 ਫੈਕਸ : 5017488

E-mail : csjssales@hotmail.com, csjspurchase@yahoo.com
: csjsexports@vsnl.com
Visit our Website : www.csjs.com

ਪ੍ਰਿੰਟਰ :

ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ।

ਫੋਨ : 2705003, 5095774

Printed in India

# ਸਮਰਪਣ

300 ਸਾਲਾ ਗੁਰਗੱਦੀ ਦਿਵਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ

ਜੋਤੀ-ਜੋਤਿ ਦਿਵਸ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ।

ਦੋਹਰਾ ॥

*ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ॥*
*ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ॥*
*ਗੁਰੂ ਗ੍ਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹ॥*
*ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸ਼ਬਦ ਮੈ ਲੇਹ॥*

*— ਸੰਪਾਦਕ*

☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ
11. ਹਰਿ ਮੰਦਰੁ ਹਰਿ ਸਾਜਿਆ
12. ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ
13. ਜਿਥੇ ਬਾਬਾ ਪੈਰੁ ਧਰਿ
14. ਜਿਨ ਕਉ ਮਸਤਕਿ ਲਿਖਿਆ
15. ਨਦਰਿ ਕਰੇ ਸਚੁ ਪਾਈਐ
16. ਦੇਹੁ ਸਜਣ ਅਸੀਸੜੀਆ (ਕੀਰਤਨ ਸੋਹਿਲਾ)

# ਤਤਕਰਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੁਆਰਾ ਵੀਚਾਰ ਕੀਤਾ ਹੋਇਆ ਸਲੋਕ ਮਹਲਾ ੯ ਦਾ ਪਾਠ ਕੀਤਾ ਹੈ। ਉਨ੍ਹਾਂ ਦੀ ਪੁਸਤਕ ਦਾ ਨਾਮ ਹੈ *'ਗੁਨ ਗੋਬਿੰਦ ਗਾਇਓ ਨਹੀ'* ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਅਕਾਲ ਪੁਰਖ ਵਾਹਿਗੁਰੂ ਜੀ ਦੀ ਕ੍ਰਿਪਾ ਸਦਕਾ ਇਸ ਵਾਰ ਹਜ਼ੂਰ ਦੀ ਅੰਮ੍ਰਿਤ ਗੁਰਬਾਣੀ ਸਲੋਕ ਮਹਲਾ ੯ ਦੀ ਵਿਚਾਰ ਕਰਨ ਲਈ ਸਤਿਗੁਰੂ ਜੀ ਨੇ ਪ੍ਰੇਰਨਾ ਬਖ਼ਸ਼ੀ ਹੈ। ਇਹਨਾਂ ੫੭ ਸਲੋਕਾਂ ਦੇ ਵਿਚੋਂ ਪਹਿਲਾ ਸਲੋਕ ਗੁਰੂ ਤੇਗ਼ ਬਹਾਦਰ ਜੀ ਨੇ ਮਨ ਨੂੰ ਸੰਬੋਧਨ ਕਰਦਿਆਂ ਸਾਨੂੰ ਸਮਝਾਉਣ ਦਾ ਯਤਨ ਕੀਤਾ ਹੈ ਕਿ ਹੇ ਇਨਸਾਨ ! ਉਸ ਧਰਤੀ ਦੇ ਸਹਾਰੇ ਗੋਬਿੰਦ ਦੇ ਗੁਣਾਂ ਨੂੰ ਤੂੰ ਗਾਇਆ ਨਹੀਂ ਅਤੇ ਗੁਣ ਨਾ ਗਾਉਣ ਕਰਕੇ ਤੇਰਾ ਕੀਮਤੀ ਜਨਮ ਵਿਅਰਥ ਜਾ ਰਿਹਾ ਹੈ। ਭਾਵੇਂ ਅਸੀਂ ਇਕ ਤੁੱਕ 'ਤੇ ਵੀ ਵਿਚਾਰ ਕਰਦੇ ਹਾਂ, ਗੁਰਮਤਿ ਦੇ ਇਕ ਵਿਸ਼ੇ ਉੱਤੇ ਵਿਖਿਆਨ ਲੈਕਚਰ ਕੀਤੇ ਜਾਂਦੇ ਹਨ, ਪਰ ਅੰਦਰ ਵਾਲਾ ਮਨ ਕਹਿੰਦਾ ਹੈ ਕਿ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਚੰਗੀ ਤਰ੍ਹਾਂ ਪੜਚੋਲੀਏ ਤੇ ਖ਼ਾਸ ਕਰਕੇ ਜੋ ਅਸੀਂ ਰੋਜ਼ਮੱਰਾ ਜੀਵਨ ਵਿਚ ਬਾਣੀ ਪੜ੍ਹਦੇ ਹਾਂ, ਜ਼ਬਾਨੀ ਤਾਂ ਸਾਨੂੰ ਚੇਤੇ ਹੈ, ਪਰ ਆਖ਼ਿਰ ਇਸ ਅੰਮ੍ਰਿਤ ਬਾਣੀ ਦੇ ਭਾਵ ਅਰਥ ਕੀ ਹਨ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤ੍ਰੁਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

ਸਲੋਕ ਮਹਲਾ ੯॥

# ਗੁਨ ਗੋਬਿੰਦ ਗਾਇਓ ਨਹੀ

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥*
*ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ॥ ੧॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਜੀ ਦੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤੇ ਹੋਏ ਸਲੋਕਾਂ ਦੀ ਵਿਚਾਰ ਪ੍ਰਾਰੰਭ ਹੋਈ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ 59 ਸ਼ਬਦ ਉਚਾਰਨ ਕੀਤੇ ਹਨ ਅਤੇ 57 ਸਲੋਕ ਦੋਹਰੇ ਸਮੇਤ ਕ੍ਰਿਪਾਲੂ ਦਾਤਾਰ ਜੀ ਨੇ ਉਚਾਰਨ ਕੀਤੇ ਹਨ। 59 ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਵੱਖ-ਵੱਖ 15 ਰਾਗਾਂ ਵਿਚ ਅੰਕਿਤ ਕੀਤੇ ਗਏ ਹਨ। ਇਹਨਾਂ 57 ਸਲੋਕਾਂ ਦੇ ਵਿਚੋਂ ਪਹਿਲਾ ਸਲੋਕ ਗੁਰੂ ਤੇਗ਼ ਬਹਾਦਰ ਜੀ ਨੇ ਮਨ ਨੂੰ ਸੰਬੋਧਨ ਕਰਦਿਆਂ ਸਾਨੂੰ ਸਮਝਾਉਣ ਦਾ ਯਤਨ ਕੀਤਾ ਹੈ ਕਿ ਹੇ ਇਨਸਾਨ ! ਉਸ ਧਰਤੀ ਦੇ ਸਹਾਰੇ ਗੋਬਿੰਦ ਦੇ ਗੁਣਾਂ ਨੂੰ ਤੂੰ ਗਾਇਆ ਨਹੀਂ ਅਤੇ ਗੁਣ ਨਾ ਗਾਉਣ ਕਰਕੇ ਤੇਰਾ ਕੀਮਤੀ ਜਨਮ ਵਿਅਰਥ ਜਾ ਰਿਹਾ ਹੈ। ਨਾਲ ਹੀ ਬਖ਼ਸ਼ਿਸ਼ ਕੀਤੀ ਕਿ ਜੇਕਰ ਅਜੇ ਤੱਕ ਪ੍ਰਮਾਤਮਾ ਦੇ ਗੁਣ ਨਹੀਂ ਗਾਏ ਤਾਂ ਅੱਜ ਤੋਂ ਉਸ ਪ੍ਰਮਾਤਮਾ ਦੇ ਗੁਣ ਗਾਇਨ ਕਰਨੇ ਸ਼ੁਰੂ ਕਰ ਦੇ ਤੇ ਪ੍ਰਮਾਤਮਾ ਦੇ ਗੁਣ ਇਸ ਤਰ੍ਹਾਂ ਗਾ ਜਿਵੇਂ ਇਕ ਮੱਛੀ ਪਾਣੀ ਵਿਚ ਰਹਿ ਕੇ ਪਾਣੀ ਨੂੰ ਪਿਆਰ ਕਰਦੀ ਹੈ।

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਪਹਿਲੀ ਗੱਲ ਸਾਨੂੰ ਇਹ ਸਮਝਾਉਣ ਦਾ ਯਤਨ ਕੀਤਾ ਹੈ ਕਿ ਇਹ ਮਨੁੱਖਾ ਦੇਹੀ ਦੁਰਲੱਭ ਹੈ ਤੇ ਇਸ ਸਰੀਰ ਦਾ ਕੋਈ ਪ੍ਰਯੋਜਨ ਹੈ। ਉਹ ਪ੍ਰਯੋਜਨ ਹੈ ਗੋਬਿੰਦ ਦੇ, ਪ੍ਰਮਾਤਮਾ ਜੀ ਦੇ ਗੁਣ ਗਾਉਣੇ। ਜੇ ਉਸ ਪ੍ਰਮਾਤਮਾ ਦੇ ਗੁਣਾਂ ਨੂੰ ਨਾ ਗਾਇਆ ਜਾਏ ਤਾਂ ਇੰਨਾ ਕੀਮਤੀ ਜਨਮ ਗੁਰੂ ਤੇਗ਼ ਬਹਾਦਰ ਜੀ ਦੀ ਨਜ਼ਰ ਦੇ

ਅੰਦਰ ਅਕਾਰਥ ਹੈ। ਇਸ ਸਲੋਕ ਦੀ ਵਿਚਾਰ ਦਾ ਪਹਿਲਾ ਵਿਸ਼ਾ ਹੈ ਕਿ ਉਸ ਪ੍ਰਮਾਤਮਾ ਨੇ ਜਿਹੜੀ ਦੇਹੀ ਦਿੱਤੀ ਹੈ, ਉਹ ਦੁਰਲੱਭ ਹੈ। ਦੂਜਾ ਵਿਸ਼ਾ ਹੈ ਕਿ ਜੇ ਉਸਦੇ ਗੁਣ ਨਹੀਂ ਗਾਏ ਤਾਂ ਮਿਲਿਆ ਹੋਇਆ ਇਹ ਮਨੁੱਖਾ ਜਨਮ ਸਕਾਰਥ ਨਹੀਂ, ਇਹ ਅਕਾਰਥ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚ ਕਬੀਰ ਸਾਹਿਬ ਨੇ ਇਕ ਸਲੋਕ ਰਹਿਮਤ ਭਰਿਆ ਉਚਾਰਨ ਕੀਤਾ ਹੈ। ਭਗਤ ਕਬੀਰ ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਇਹ ਮਨੁੱਖਾ ਜਨਮ ਕਿੰਨਾ-ਕੁ ਦੁਰਲੱਭ ਹੈ ਤੇ ਸਮਝਾਉਣ ਲਈ ਉਦਾਹਰਨ ਦਿੰਦੇ ਹਨ।

ਕਹਿੰਦੇ ਹਨ ਕਿ ਦੇਖੋ ਇਕ ਰੁੱਖ ਦੀ ਟਾਹਣੀ ਨੂੰ ਛੋਟਾ ਜਿਹਾ ਫਲ ਲੱਗਾ ਹੈ। ਉਸ ਫਲ ਨੂੰ ਜੜ੍ਹਾਂ ਵਿਚੋਂ, ਤਣੇ ਵਿਚੋਂ, ਟਾਹਣੀ ਦੇ ਵਿਚੋਂ ਖ਼ੁਰਾਕ ਮਿਲੀ ਤੇ ਟਾਹਣੀ ਨਾਲ ਲੱਗੇ ਹੋਏ ਫਲ ਵਿਚ ਹਰ ਰੋਜ਼ ਰੱਸ ਭਰਿਆ ਜਾਂਦਾ ਹੈ ਤੇ ਜਿਸ ਦਿਨ ਉਹ ਫਲ ਪੱਕਦਾ ਹੈ ਤਾਂ ਪੱਕਣ ਤੋਂ ਬਾਅਦ ਇਹ ਫਲ ਟਾਹਣੀ ਤੋਂ ਟੁੱਟ ਕੇ ਜ਼ਮੀਨ 'ਤੇ ਡਿੱਗ ਪਿਆ ਤੇ ਅੱਜ ਤੱਕ ਜਿਹੜੇ ਫਲ ਇਕ ਵਾਰੀ ਧਰਤੀ 'ਤੇ ਡਿੱਗ ਪਏ, ਰੁੱਖ ਨਾਲੋਂ ਟੁੱਟ ਗਏ, ਟਾਹਣੀ ਤੋਂ ਵੱਖ ਹੋ ਗਏ ਤਾਂ ਦੁਨੀਆਂ ਦੀ ਕੋਈ ਸ਼ਕਤੀ ਉਸ ਟੁੱਟੇ ਹੋਏ ਫਲ ਨੂੰ ਪਰਤ ਕੇ ਟਾਹਣੀ ਨਾਲ ਜੋੜ ਨਹੀਂ ਸਕੀ ਤੇ ਜਿਵੇਂ ਇਕ ਟਾਹਣੀ ਨਾਲੋਂ ਟੁੱਟੇ ਹੋਏ ਫਲ ਪਰਤ ਕੇ ਰੁੱਖ ਨਾਲ ਨਹੀਂ ਜੁੜਦੇ, ਹੇ ਇਨਸਾਨ ! ਇਹ ਮਨੁੱਖਾ ਜਨਮ ਇੰਨਾ-ਕੁ ਦੁਰਲੱਭ ਹੈ ਕਿ ਇਕ ਵਾਰੀ ਰੱਬ ਨੇ ਤਰੁੱਠ ਕੇ ਦੇ ਦਿੱਤਾ ਤੇ ਇਸਨੂੰ ਜੇ ਗੋਬਿੰਦ ਦੇ ਗੁਣਾਂ ਦੇ ਗਾਉਣ ਤੋਂ ਬਿਨਾਂ, ਵਾਹਿਗੁਰੂ ਦੀ ਸਿਫ਼ਤ ਤੋਂ ਬਿਨਾਂ ਅਕਾਰਥ ਗਵਾ ਦਿੱਤਾ ਤਾਂ ਸਾਹਿਬ ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਅਨੁਸਾਰ ਪਿਆਰਿਆ ! ਇਸ ਨੇ ਪਰਤ ਕੇ ਤੇਰੇ ਹੱਥ ਨਹੀਂ ਆਉਣਾ। ਕਬੀਰ ਸਾਹਿਬ ਦਾ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥*

(ਅੰਗ ੧੩੬੬)

ਜਿਵੇਂ ਇਕ ਰੁੱਖ ਨਾਲੋਂ ਟੁੱਟੇ ਹੋਏ ਫਲ ਪਰਤ ਕੇ ਰੁੱਖ ਦੀ ਟਾਹਣੀ ਨਾਲ ਨਹੀਂ ਜੁੜਦੇ, ਇਸੇ ਤਰ੍ਹਾਂ ਹੇ ਇਨਸਾਨ ! ਬੀਤੇ ਹੋਏ ਸਮੇਂ ਨੇ, ਇਸ ਮਨੁੱਖਾ ਜਨਮ ਨੇ ਪਰਤ ਕੇ ਤੈਨੂੰ ਪ੍ਰਾਪਤ ਨਹੀਂ ਹੋਣਾ। ਕਬੀਰ ਸਾਹਿਬ ਜੀ ਦਾ ਗੁਰੂ ਗ੍ਰੰਥ ਸਾਹਿਬ ਦੇ ਭੈਰਉ ਰਾਗ ਵਿਚ ਇਕ ਅੰਮ੍ਰਿਤ ਬਚਨ ਹੈ ਕਿ ਜੇ ਇਹ ਮਨੁੱਖਾ ਦੇਹੀ ਦੁਰਲੱਭ ਹੈ ਤਾਂ ਫਿਰ ਇਸਨੂੰ ਸਫਲ ਕਰਨ ਲਈ ਇਹ ਕਿਸ ਲਈ ਮਿਲੀ ਹੈ ? ਕਬੀਰ ਸਾਹਿਬ ਜੀ ਦਾ ਅੰਮ੍ਰਿਤ ਬਚਨ ਆਉਂਦਾ ਹੈ। ਕਹਿੰਦੇ ਹਨ ਕਿ ਦੋ ਕਾਰਜਾਂ ਲਈ ਇਸ ਮਨੁੱਖਾ ਦੇਹੀ ਦੀ ਪ੍ਰਾਪਤੀ ਹੋਈ ਹੈ। ਜੇ ਇਹ ਦੋ ਕੰਮ ਅਸੀਂ ਕਰਦੇ ਹਾਂ, ਫਿਰ ਤਾਂ ਸੱਚਮੁੱਚ ਸਕਾਰਥ ਹੈ ਤੇ ਜੇ ਇਹ ਦੋ ਕਾਰਜ ਨਹੀਂ ਕੀਤੇ ਤਾਂ ਫਿਰ ਇਹ ਵਿਅਰਥ ਹੈ। ਮਹਾਰਾਜ ! ਉਹ ਦੋ ਕਾਰਜ ਕਿਹੜੇ ਹਨ ? ਭਗਤ ਕਬੀਰ ਸਾਹਿਬ ਜੀ ਨੇ ਭੈਰਉ ਰਾਗ ਵਿਚ ਕ੍ਰਿਪਾ ਭਰਿਆ ਬਚਨ ਕੀਤਾ ਹੈ। ਕਹਿੰਦੇ ਹਨ ਕਿ ਜੇ ਗੁਰੂ ਦੀ ਸੇਵਾ ਤੇ

ਪ੍ਰਮਾਤਮਾ ਦੀ ਭਗਤੀ ਕੀਤੀ, ਫਿਰ ਤਾਂ ਸਮਝਾਂਗੇ ਕਿ ਤੇਰਾ ਇਹ ਮਿਲਿਆ ਹੋਇਆ ਜਨਮ ਸਫਲ ਹੈ। ਜੇ ਪ੍ਰਮਾਤਮਾ ਦੀ ਭਗਤੀ ਤੇ ਗੁਰੂ ਦੀ ਸੇਵਾ ਨਹੀਂ ਕਰ ਸਕਿਆ ਤਾਂ ਕਬੀਰ ਸਾਹਿਬ ਕਹਿੰਦੇ ਹਨ ਕਿ ਸੱਚ ਜਾਣੀ, ਇਹ ਦੋ ਕਾਰਜ ਕਰਨ ਤੋਂ ਬਿਨਾਂ ਜਿੰਨਾ ਮਰਜ਼ੀ ਤੇਰਾ ਸਰੀਰ ਰਿਸ਼ਟ-ਪੁਸ਼ਟ ਹੋਵੇ, ਜਿੰਨਾ ਮਰਜ਼ੀ ਸੁੰਦਰ ਹੋਵੇ, ਇਹਨਾਂ ਦੋ ਕਾਰਜਾਂ ਤੋਂ ਬਿਨਾਂ ਪਿਆਰਿਉ ! ਇਹ ਜਨਮ ਅਕਾਰਥ ਹੈ। ਕਬੀਰ ਸਾਹਿਬ ਦੇ ਬਚਨ ਹਨ-

*ਗੁਰ ਸੇਵਾ ਤੇ ਭਗਤਿ ਕਮਾਈ॥*

*ਤਬ ਇਹ ਮਾਨਸ ਦੇਹੀ ਪਾਈ॥*

(ਅੰਗ ੧੧੫੯)

ਪਿਆਰੇ ! ਇਹ ਦੇਹੀ ਤਾਂ ਹੀ ਮਿਲੀ ਹੈ ਕਿ ਗੋਬਿੰਦ ਦੇ ਗੁਣ ਗਾ ਤੇ ਗੁਰੂ ਦੀ ਸੇਵਾ ਕਰ। ਨਾਲ ਬਚਨ ਕੀਤਾ-

*ਇਸ ਦੇਹੀ ਕਉ ਸਿਮਰਹਿ ਦੇਵ॥*

ਇਸ ਦੇਹੀ ਨੂੰ ਵੱਡੇ-ਵੱਡੇ ਦੇਵਤੇ ਲੋਚਦੇ ਪਏ ਹਨ, ਰਿਸ਼ੀ-ਮੁਨੀ ਤੜਪਦੇ ਹਨ ਕਿ ਕਿਤੇ ਇਹ ਦੇਹੀ ਪ੍ਰਾਪਤ ਹੋ ਜਾਏ।

*ਸੋ ਦੇਹੀ ਭਜੁ ਹਰਿ ਕੀ ਸੇਵਾ॥ ੧ ॥*

*ਭਜਹੁ ਗੋੁਬਿੰਦ ਭੂਲਿ ਮਤ ਜਾਹੁ॥*

*ਮਾਨਸ ਜਨਮ ਕਾ ਏਹੀ ਲਾਹੁ॥*

(ਅੰਗ ੧੧੫੯)

ਮਨੁੱਖਾ ਜਨਮ ਦਾ ਇਹੀ ਸਕਾਰਥਾ-ਪਣ ਹੈ ਕਿ ਉਸ ਵਾਹਿਗੁਰੂ ਦੇ ਗੁਣਾਂ ਨੂੰ ਦਿਨ ਰਾਤ ਗਾ। ਫਿਰ ਇਹ ਪ੍ਰਮਾਤਮਾ ਦੇ ਗੁਣ ਕਿੰਨੇ-ਕੁ ਗਾਏ ਜਾਣ ? ਕਬੀਰ ਸਾਹਿਬ ਕਹਿਣ ਲੱਗੇ, ਪਿਆਰੇ ! ਜਿੰਨੀ ਦੇਰ ਤੱਕ ਤੇਰੇ ਸਰੀਰ ਦੇ ਅੰਗ ਕਮਜ਼ੋਰ ਨਹੀਂ ਪਏ। ਜਿੰਨੀ ਦੇਰ ਤੱਕ ਤੇਰੀ ਬੋਲਣ ਵਾਲੀ ਜ਼ਬਾਨ ਥਿਰਕੀ ਨਹੀਂ। ਜਿੰਨੀ ਦੇਰ ਤੱਕ ਤੇਰੇ ਸਰੀਰ ਦੇ ਅੰਦਰ ਬੱਲ ਹੈ, ਉੱਨੀ ਦੇਰ ਤੱਕ ਗੋਬਿੰਦ ਦੇ ਗੁਣ ਗਾਈ ਜਾ ਤੇ ਪਿਆਰਿਆ ! ਇਸ ਜ਼ਿੰਦਗੀ ਨੂੰ ਸਕਾਰਥਾ ਕਰਕੇ ਜਾਈਂ। ਕਬੀਰ ਸਾਹਿਬ ਕਹਿਣ ਲੱਗੇ-

*ਜਬ ਲਗੁ ਜਰਾ ਰੋਗੁ ਨਹੀ ਆਇਆ॥*

*ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*

*ਜਬ ਲਗੁ ਬਿਕਲ ਭਈ ਨਹੀ ਬਾਨੀ॥*

*ਭਜਿ ਲੇਹਿ ਰੇ ਮਨ ਸਾਰਿਗਪਾਨੀ॥ ੨॥*

*ਅਬ ਨ ਭਜਸਿ ਭਜਸਿ ਕਬ ਭਾਈ॥*

ਜੇ ਹੁਣ ਵੀ ਪ੍ਰਮਾਤਮਾ ਨੂੰ ਚੇਤੇ ਨਹੀਂ ਕਰਦਾ ਤਾਂ

*ਆਵੈ ਅੰਤੁ ਨ ਭਜਿਆ ਜਾਈ॥*

(ਅੰਗ ੧੧੫੯)

ਜਦੋਂ ਅੰਤਲਾ ਸਮਾਂ ਆਇਆ ਤਾਂ ਉਦੋਂ ਉਸ ਪਿਆਰੇ ਵਾਹਿਗੁਰੂ ਜੀ ਦੇ ਗੁਣਾਂ ਨੂੰ ਤੂੰ ਗਾ ਨਹੀਂ ਸਕੇਂਗਾ। ਹਜ਼ੂਰ ਦੇ ਅੰਮ੍ਰਿਤ ਬਚਨਾਂ ਵਿਚੋਂ ਬਾਬਾ ਫ਼ਰੀਦ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ। ਰਾਗ ਸੂਹੀ ਦਾ ਉਹ ਬਚਨ ਹੈ। ਬਾਬਾ ਜੀ ਨੇ ਪੂਰਾ ਬਚਨ ਖ਼ਾਸ ਕਰਕੇ ਉਹਨਾਂ ਲੋਕਾਂ ਲਈ ਉਚਾਰਨ ਕੀਤਾ ਹੈ, ਜਿਨ੍ਹਾਂ ਨੇ ਆਪਣੇ ਜਨਮ ਨੂੰ ਹੱਸ ਕੇ, ਖਾ-ਪੀ ਕੇ, ਮੌਜ ਮੇਲੇ ਮਾਣ ਕੇ ਬਤੀਤ ਕੀਤਾ, ਪਰ ਇਕ ਖਿਨ ਵੀ ਉਸ ਗੋਬਿੰਦ ਦੇ ਚਰਨਾਂ ਵਿਚ ਜੁੜੇ ਨਹੀਂ।

ਬਾਬਾ ਜੀ ਨੇ ਮਨੁੱਖਾ ਜਨਮ ਦੀ ਅਕਾਰਥਾ ਤੇ ਸਕਾਰਥਾ ਸੰਬੰਧੀ ਇਕ ਉਦਾਹਰਨ ਦਿੱਤੀ ਹੈ। ਕਹਿੰਦੇ ਹਨ ਕਿ ਇਕ ਇਨਸਾਨ ਹੈ ਜਿਸਦੇ ਸਾਹਮਣੇ ਪਾਣੀ ਦਾ ਦਰਿਆ ਵੱਗਦਾ ਹੈ। ਇਉਂ ਕਹਿ ਲਉ ਕਿ ਨਦੀ ਦਾ ਪਾਣੀ ਉਸਦੇ ਕਿਨਾਰਿਆਂ ਨੂੰ ਛੂਹ ਕੇ ਪਿਛਾਂਹ ਜਾ ਰਿਹਾ ਹੈ। ਇਹੋ ਜਿਹਾ ਸਮਾਂ ਆ ਗਿਆ ਕਿ ਉਸ ਦਰਿਆ ਦਾ ਪਾਣੀ ਦਿਨੋ ਦਿਨ ਹੋਰ ਵੱਧਣ ਲੱਗਾ ਤੇ ਉਸ ਦਰਿਆ ਨੂੰ ਪਾਰ ਕਰਨ ਦਾ ਤਰੀਕਾ ਸਿਰਫ਼ ਇਕੋ ਹੈ ਕਿ ਆਦਮੀ ਪਾਣੀ ਦੇ ਛਲਕਣ ਤੋਂ ਪਹਿਲਾਂ, ਦਰਿਆ ਦੇ ਭਰਨ ਤੋਂ ਪਹਿਲਾਂ ਕੋਈ ਨਾ ਕੋਈ ਬੇੜੀ ਤਿਆਰ ਕਰ ਲਵੇ। ਇਨਸਾਨ ਜਿੰਨੀ ਦੇਰ ਤੱਕ ਦਰਿਆ ਭਰਦਾ ਨਹੀਂ, ਉੱਨੀ ਦੇਰ ਤੱਕ ਬੇੜੇ ਨੂੰ ਤਿਆਰ ਕਰ ਲਏ ਤੇ ਜੇ ਇਨਸਾਨ ਦੇ ਸਾਹਮਣੇ ਦਰਿਆ ਵੀ ਛੱਲਕਦਾ ਹੋਵੇ, ਪਾਣੀ ਉੱਛਲ-ਉੱਛਲ ਕੇ ਪਏ ਤੇ ਉਹ ਆਦਮੀ ਬੇੜੇ ਨੂੰ ਤਿਆਰ ਨਾ ਕਰੇ ਤਾਂ ਜਿਨ੍ਹਾਂ ਨੇ ਬੇੜੇ ਤਿਆਰ ਕੀਤੇ ਸਨ, ਹੜ੍ਹ ਆਉਣ 'ਤੇ ਉਹ ਦਰਿਆਵਾਂ ਦੇ ਪਾਣੀਆਂ ਨੂੰ ਆਪਣੇ ਬੇੜੇ ਵਿਚ ਬੈਠ ਕੇ ਤਰ ਕੇ ਪਾਰ ਹੋ ਗਏ ਤੇ ਪਿਆਰਿਉ ! ਕਿੰਨਾ ਬਦਕਿਸਮਤ ਉਹ ਬੰਦਾ ਹੋਵੇਗਾ, ਜਿਸ ਦੇ ਸਾਹਮਣੇ ਦਰਿਆ ਠਾਠਾਂ ਮਾਰਦਾ ਹੋਵੇ ਤੇ ਬੇੜਾ ਵੀ ਤਰਨ ਵਾਲਾ ਨਾ ਹੋਵੇ ਤਾਂ ਉਸ ਬੰਦੇ ਦੇ ਸਮੇਂ ਨੂੰ ਅਸੀਂ ਸਕਾਰਥ ਨਹੀਂ ਕਹਾਂਗੇ, ਅਕਾਰਥ ਕਹਾਂਗੇ, ਕਿਉਂਕਿ ਜਦੋਂ ਬੇੜਾ ਤਿਆਰ ਕਰਨ ਦਾ ਵੇਲਾ ਸੀ, ਉਦੋਂ ਉਸਨੇ ਬੇੜਾ ਬਣਾਇਆ ਨਹੀਂ ਤੇ ਜਦੋਂ ਪਾਣੀ ਇਸਦੇ ਘਰ ਵਿਚ ਆ ਵੜਿਆ ਤਾਂ ਹੁਣ ਦੇਖਦਾ ਪਿਆ ਹੈ ਕਿ ਮੈਂ ਆਪਣੇ ਘਰ ਨੂੰ ਬਚਾਵਾਂ ਕਿਵੇਂ। ਪਿਆਰਿਉ ! ਸਰੀਰ ਤਾਂ ਇਸ ਲਈ ਮਿਲਿਆ ਹੈ ਕਿ ਗੋਬਿੰਦ ਦੇ ਗੁਣ ਗਾ ਕੇ ਬੇੜਾ ਤਿਆਰ ਕੀਤਾ ਜਾਵੇ। ਜਿਸ ਬੰਦੇ ਨੇ ਗੋਬਿੰਦ ਦੇ ਗੁਣ ਗਾਏ, ਉਸਨੇ ਮੰਨ ਲਉ ਆਪਣੀ ਜ਼ਿੰਦਗੀ ਦਾ ਬੇੜਾ ਤਿਆਰ ਕਰ ਲਿਆ ਤੇ ਜਿਸ ਇਨਸਾਨ ਨੇ ਸਾਰੀ ਜ਼ਿੰਦਗੀ ਖਾ-ਪੀ ਕੇ, ਨਿੰਦਿਆ ਕਰਕੇ, ਦਿਨ ਰਾਤ ਵਿਕਾਰ ਭੋਗ ਕੇ ਬਤੀਤ ਕਰ ਦਿੱਤੀ, ਉਸਦਾ ਬੇੜਾ ਕਦੀ ਵੀ ਤਿਆਰ ਨਹੀਂ ਹੁੰਦਾ। ਸੱਚ ਜਾਣੋ, ਉਹ 100 ਸਾਲ ਦੀ ਜ਼ਿੰਦਗੀ ਬਤੀਤ ਕਰਕੇ ਵੀ ਬੇੜਾ ਡੋਬ ਜਾਂਦਾ ਹੈ। ਉਹ ਅਕਾਰਥ ਹੈ। ਗੁਰੂ ਤੇਗ ਬਹਾਦਰ ਜੀ ਦੇ ਸਲੋਕ ਦੀ ਪਹਿਲੀ ਤੁੱਕ ਹੈ-

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥*

ਬਾਬਾ ਫ਼ਰੀਦ ਸਾਹਿਬ ਕਹਿ ਰਹੇ ਹਨ-

*ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥*

ਸਿਮਰਨ ਕਰਕੇ ਤੂੰ ਆਪਣੇ ਇਸ ਜ਼ਿੰਦਗੀ ਦੇ ਬੇੜੇ ਨੂੰ ਦਰਿਆ ਤੋਂ, ਭਵ-ਸਾਗਰ ਤੋਂ ਪਾਰ ਕਰਨਾ ਸੀ।

*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥ ੧॥*

ਜਦੋਂ ਪਿਆਰਿਆ ! ਇਹ ਦਰਿਆ ਭਰਿਆ ਗਿਆ, ਜ਼ਿੰਦਗੀ ਦੇ ਸੁਆਸ ਮੁੱਕ ਗਏ, ਫਿਰ ਤੂੰ ਯਤਨ ਕਰੇਂਗਾ ਕਿ ਜ਼ਿੰਦਗੀ ਅਕਾਰਥ ਹੈ, ਕਿਉਂਕਿ ਬੇੜਾ ਬੰਨ੍ਹਣ ਦਾ ਵੇਲਾ, ਗੋਬਿੰਦ ਦੇ ਗੁਣ ਗਾਉਣ ਦਾ ਸਮਾਂ ਤਾਂ ਕੇਵਲ ਮਨੁੱਖਾ ਦੇਹੀ ਹੈ।

*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥ ੧॥ ਰਹਾਉ॥*

(ਅੰਗ ੭੯੪)

ਕਹਿੰਦੇ ਹਨ ਪਿਆਰਿਆ ! ਦੇਖ ਇਸ ਮਨੁੱਖਾ ਦੇਹੀ ਵਿਚ ਚਕਾ-ਚੌਂਧ ਕਰਨ ਵਾਲੀ ਮਾਇਆ ਨੂੰ ਹੱਥ ਨਾ ਲਾ ਲਈਂ। ਗੋਬਿੰਦ ਦੇ ਗੀਤ ਗਾਉਣ ਤੋਂ ਬਿਨਾਂ ਜੇ ਮਾਇਆ ਦੇ ਕਸੁੰਭੜੇ ਫੁੱਲਾਂ ਨੂੰ ਹੱਥ ਪਾਇਆ ਤਾਂ ਆਮ ਫੁੱਲਾਂ ਵਿਚੋਂ ਮਹਿਕ ਸੁਗੰਧੀ ਮਿਲੇਗੀ, ਪਰ ਮਾਇਆ ਦੇ ਫੁੱਲ ਨੂੰ ਜੇ ਹੱਥ ਲਾ ਬੈਠਾ ਤਾਂ ਇਹ ਬੱਲਦੇ ਹੋਏ ਅੰਗਿਆਰ ਹਨ। ਗੋਬਿੰਦ ਦੇ ਗੁਣਾਂ ਤੋਂ ਬਿਨਾਂ ਜੇ ਕਸੁੰਭੜੇ ਨੂੰ ਹੱਥ ਲਾ ਦਿੱਤਾ ਤਾਂ ਦੇਖੀਂ, ਤੇਰੀ ਜ਼ਿੰਦਗੀ ਨੂੰ ਇਹ ਸਾੜ ਕੇ ਰੱਖ ਦੇਵੇਗੀ। ਜਦੋਂ ਜ਼ਿੰਦਗੀ ਅਕਾਰਥ ਚਲੀ ਗਈ ਤੇ ਆਦਮੀ ਫਿਰ ਕਹੇ ਕਿ ਦੇਖੋ ਸ਼ਾਇਦ ਮੇਰਾ ਪਿਆਰਾ ਵਾਹਿਗੁਰੂ ਮੈਨੂੰ ਆਪਣੇ ਚਰਨਾਂ ਵਿਚ, ਆਪਣੇ ਕੋਲ ਥਾਂ ਦੇ ਦੇਵੇ। ਮੈਨੂੰ ਪਿਆਰ ਦੀ ਗਲਵਕੜੀ ਕਿਤੇ ਮਿਲ ਜਾਏ। ਉਥੇ ਬਾਬਾ ਫ਼ਰੀਦ ਜੀ ਨੇ ਉਦਾਹਰਨ ਦਿੱਤੀ ਹੈ। ਕਹਿੰਦੇ ਹਨ ਕਿ ਇਕ ਤਾਂ ਇਹ ਜੀਵ-ਇਸਤਰੀ ਮਨੁੱਖ ਆਤਮਕ ਜੀਵਨ ਪੱਖੋਂ ਅੱਤ ਦਾ ਕਮਜ਼ੋਰ ਹੈ। ਇਸਦੇ ਕੋਲ ਜੱਪ ਨਹੀਂ, ਤੱਪ ਨਹੀਂ, ਸਿਮਰਨ ਨਹੀਂ, ਕੋਈ ਬੱਲ ਨਹੀਂ। ਇਕ ਤਾਂ ਆਤਮਕ ਪੱਖੋਂ ਬਿਲਕੁਲ ਕਮਜ਼ੋਰ ਹੈ ਤੇ ਦੂਜਾ ਪਿਆਰਿਉ ! ਜਿਸ ਪਿਆਰੇ ਸਹੁ ਕੋਲ ਤੂੰ ਜਾਣਾ ਹੈ, ਕੀ ਉਸਦੇ ਬੋਲਾਂ ਨੂੰ, ਉਸਦੇ ਹੁਕਮ ਨੂੰ ਕਦੀ ਤੂੰ ਸਹਾਰ ਸਕੇਂਗਾ। ਸਤਿਗੁਰ ਨੇ ਬਖ਼ਸ਼ਿਸ਼ ਕੀਤੀ-

*ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ॥*

ਅਕਾਰਥ ਪਤਾ ਕਿਵੇਂ ਹੈ ?

*ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ॥੨॥*

ਪਿਆਰਿਉ ! ਲੰਘਿਆ ਹੋਇਆ ਸਮਾਂ, ਲੰਘੇ ਹੋਏ ਦਿਨ, ਲੰਘੀਆਂ ਹੋਈਆਂ ਘੜੀਆਂ, ਲੰਘੇ ਹੋਏ ਪੱਲ ਪਰਤ ਕੇ ਕਦੀ ਵਾਪਿਸ ਨਹੀਂ ਆਏ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਕਦੀ ਉਸ ਮੱਝਾਂ ਵਾਲੇ ਕੋਲੋਂ, ਪਸ਼ੂ ਪਾਲਣ ਵਾਲੇ ਕੋਲੋਂ ਪੁੱਛੀਂ ਕਿ ਜਿਹੜਾ ਦੁੱਧ

ਇਕ ਵਾਰੀ ਥਣਾਂ ਵਿਚੋਂ ਚੋਅ ਲਿਆ ਜਾਏ, ਉਹ ਦੁੱਧ ਪਰਤ ਕੇ ਥਣਾਂ ਵਿਚ ਆਉਂਦਾ ਨਹੀਂ ਤੇ ਜਿਹੜੇ ਜ਼ਿੰਦਗੀ ਦੇ ਦਿਨ ਇਕ ਵਾਰੀ ਅਕਾਰਥ ਨਿਕਲ ਜਾਣ, ਜਿੰਨਾ ਮਰਜ਼ੀ ਯਤਨ ਕਰੇ, ਬੀਤੇ ਹੋਏ ਦਿਨ ਪਰਤ ਕੇ ਕਦੀ ਵਾਪਿਸ ਨਹੀਂ ਆਉਂਦੇ। ਬਾਬਾ ਫ਼ਰੀਦ ਜੀ ਕਹਿਣ ਲੱਗੇ-

*ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥*

ਪਿਆਰਾ ਆਵਾਜ਼ਾਂ ਪਿਆ ਮਾਰਦਾ ਹੈ-

*ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥ ੩॥*

(ਅੰਗ ੭੯੪)

ਇਸ ਤਨ ਨੇ ਇਕ ਦਿਨ ਰਾਖ ਦੀ ਢੇਰੀ ਬਣ ਜਾਣਾ ਹੈ। ਕਿਉਂ ? ਜੇ ਗੋਬਿੰਦ ਦੇ ਗੁਣ ਨਾ ਗਾਏ ਤਾਂ ਇਸਨੇ ਅਕਾਰਥ ਚਲੇ ਜਾਣਾ ਹੈ। ਅਕਾਰਥਾ ਕੀ ਹੈ ? ਅਸੀਂ ਕਹਾਂਗੇ, ਦੇਖੋ, ਜਨਮ ਹੋਇਆ, ਅਸੀਂ ਇੰਨਾ ਕੰਮ ਕੀਤਾ, ਬਿਜ਼ਨਸ ਕੀਤੇ, ਦੁਕਾਨਾਂ ਬਣਾਈਆਂ, ਨੌਕਰੀ ਕੀਤੀ, ਆਪਣੇ ਪੁੱਤਰਾਂ ਨੂੰ ਪਾਲਿਆ, ਆਪਣੀਆਂ ਧੀਆਂ ਦੇ ਘਰ ਚੰਗੇ ਲੱਭ ਕੇ ਵਿਆਹ ਕੀਤੇ, ਫਿਰ ਅਸੀਂ ਕਿਵੇਂ ਕਹਿ ਦਿੱਤਾ ਕਿ ਜਨਮ ਅਕਾਰਥ ਚਲਾ ਗਿਆ ? ਫਿਰ ਅਸੀਂ ਕਿਵੇਂ ਕਹਿ ਸਕਦੇ ਹਾਂ ਕਿ ਇਹ ਬੰਦਾ ਜ਼ਿੰਦਗੀ ਵਿਚ ਸਫਲ ਹੋ ਕੇ ਨਹੀਂ ਗਿਆ ?

ਪਿਆਰਿਉ ! ਇਕ ਹੈ ਸੰਸਾਰਕ ਜੀਵਨ, ਇਕ ਹੈ ਪ੍ਰਮਾਰਥਕ ਜੀਵਨ। ਜ਼ਰੂਰੀ ਨਹੀਂ ਕਿ ਹਰ ਇਨਸਾਨ ਸੰਸਾਰਕ ਤੌਰ 'ਤੇ ਆਪਣੇ ਜੀਵਨ ਨੂੰ ਸਫਲਾ ਕਰ ਕੇ ਗਿਆ ਹੈ। ਸੰਸਾਰਕ ਤੌਰ 'ਤੇ ਸਫਲਤਾ ਇਹ ਹੈ ਕਿ ਜਨਮ ਤੋਂ ਬਾਅਦ ਬੰਦੇ ਦਾ ਕੰਮ ਚੰਗਾ ਚੱਲ ਪਿਆ। ਆਪਣੇ ਪਰਿਵਾਰ ਦਾ ਗੁਜ਼ਾਰਾ ਉਸਨੇ ਬਹੁਤ ਚੰਗਾ ਚਲਾ ਲਿਆ। ਸੰਸਾਰਕ ਤੌਰ 'ਤੇ ਪੁੱਤਰਾਂ ਧੀਆਂ ਨੂੰ ਚੰਗੀਆਂ ਥਾਵਾਂ 'ਤੇ ਲਗਵਾ ਦਿੱਤਾ। ਇਨਸਾਨ ਤੁਰਨ ਲੱਗਿਆਂ ਕਹੇ ਕਿ ਅੱਜ ਮੇਰੇ ਪੁੱਤਰ-ਪੋਤਰੇ ਕੋਲ ਕਿਸੇ ਚੀਜ਼ ਦੀ ਕਮੀ ਨਹੀਂ। ਇਹ ਹੈ ਸੰਸਾਰਕ ਤੌਰ 'ਤੇ ਸਫਲਤਾ। ਪ੍ਰਮਾਰਥਕ ਤੌਰ 'ਤੇ ਸਫਲਤਾ ਤਾਂ ਹੈ ਕਿ ਜੇ ਜਨਮ ਤੋਂ ਲੈ ਕੇ ਮੌਤ ਤੱਕ ਗੋਬਿੰਦ ਦੇ ਗੁਣ ਗਾਏ ਹੋਣ ਤੇ ਮਰਨ ਤੋਂ ਪਹਿਲਾਂ ਇਕ ਗੱਲ ਕਹਿ ਕੇ ਜਾਏ ਕਿ ਦੁਨੀਆਂ ਦੇ ਲੋਕੋ ! ਮੈਂ ਆਪਣੀ ਜ਼ਿੰਦਗੀ ਅਜਾਈਂ ਨਹੀਂ ਗਵਾਈ। ਮੈਂ ਜਨਮ ਤੋਂ ਲੈ ਕੇ ਮੌਤ ਤੱਕ ਜਿਹੜਾ ਸਫ਼ਰ ਕੀਤਾ ਹੈ, ਮੈਂ ਮਰਨ ਤੋਂ ਪਹਿਲਾਂ ਗੋਬਿੰਦ ਦੇ ਗੁਣ ਗਾ ਕੇ, ਗੋਬਿੰਦ ਦੀ ਜੋਤ ਵਿਚ ਲੀਨ ਹੋ ਗਿਆ ਹਾਂ। ਇਹ ਹੈ ਪ੍ਰਮਾਰਥਕ ਸਫਲਤਾ।

ਭਾਈ ਗੁਰਦਾਸ ਜੀ ਦੇ ਬਚਨਾਂ ਨਾਲ ਇਸ ਦੀ ਹੋਰ ਵਿਆਖਿਆ ਸੁਖੈਨ ਹੋਵੇਗੀ ਕਿ ਅਕਾਰਥ ਕੀ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਦੋ ਗੱਲਾਂ ਹਨ - ਇਕ ਉਜੜ ਹੈ ਤੇ ਇਕ ਮਾਰਗ ਹੈ। ਮਾਰਗ ਅਸੀਂ ਉਸਨੂੰ ਕਹਿੰਦੇ ਹਾਂ ਕਿ ਜਿਸ ਉੱਪਰ ਚੱਲ ਕੇ ਸਾਨੂੰ ਸਾਡੀ ਮੰਜ਼ਿਲ ਮਿਲ ਜਾਏ। ਅਸੀਂ ਜਿਸਨੂੰ ਉਜੜ ਕਹਿੰਦੇ ਹਾਂ, ਹੁੰਦਾ ਤਾਂ ਉਹ ਵੀ ਰਸਤਾ ਹੈ, ਪਰ ਜਿਸ ਰਸਤੇ ਉੱਪਰ ਤੁਰ ਕੇ ਆਦਮੀ ਭਟਕ ਜਾਏ, ਤਾਂ ਭਟਕੇ ਹੋਏ ਨੂੰ ਕਹਿੰਦੇ ਹਨ ਕਿ ਇਹ ਉਜੜ

ਪੈ ਗਿਆ ਹੈ ਤੇ ਜਿਸ ਰਾਹ 'ਤੇ ਤੁਰਿਆਂ ਸਾਨੂੰ ਮੰਜ਼ਿਲ ਮਿਲ ਜਾਏ, ਉਸਨੂੰ ਕਹਿੰਦੇ ਹਾਂ ਇਸਨੂੰ ਮਾਰਗ ਮਿਲ ਗਿਆ। ਮਾਰਗ ਤੇ ਉਜੜ ਵਿਚ ਫ਼ਰਕ ਹੈ। ਸਤਿਗੁਰੂ ਨੇ ਕਿਹਾ-

*ਭੂਲੇ ਮਾਰਗੁ ਜਿਨਹਿ ਬਤਾਇਆ॥*
*ਐਸਾ ਗੁਰੁ ਵਡਭਾਗੀ ਪਾਇਆ॥*

(ਅੰਗ ੮੦੩)

ਉਜੜ ਹੈ, ਤਨ ਦਾ ਬੱਲ ਚਲਾ ਗਿਆ, ਉਮਰ ਦੇ ਸਾਲ ਚੱਲੇ ਗਏ, ਕੀਮਤੀ ਸਮਾਂ ਨਿਕਲ ਗਿਆ, ਪਰ ਟਿਕਾਣਾ ਕੋਈ ਵੀ ਨਾ ਮਿਲਿਆ। ਮਾਰਗ ਹੈ ਕਿ ਜ਼ਿੰਦਗੀ ਦੇ ਚਾਰ ਸੁਆਸ ਵੀ ਲਏ ਤੇ ਉਹਨਾਂ ਚਾਰ ਸੁਆਸਾਂ ਵਿਚੋਂ ਵੀ ਗੋਬਿੰਦ ਚੇਤੇ ਆਇਆ। ਭਾਈ ਗੁਰਦਾਸ ਜੀ ਨੇ ਤਿੰਨ ਬਚਨ ਕਹੇ। ਇਹ ਉਦਾਹਰਨ ਅੱਜ ਦੇ ਸਲੋਕ ਦੀ ਪਹਿਲੀ ਤੁੱਕ 'ਤੇ ਢੁੱਕਦੇ ਹਨ।

ਭਾਈ ਸਾਹਿਬ ਕਹਿੰਦੇ ਹਨ ਕਿ ਦੇਖੋ, ਬਲਦ ਦੇ ਨਾਲ ਪੁਰਾਤਨ ਸਮੇਂ ਲੋਕ ਇਕ ਥਾਂ ਤੋਂ ਦੂਜੀ ਥਾਂ ਜਾਣ ਦਾ ਸਫ਼ਰ ਕਰਦੇ ਸਨ। ਬਲਦਾਂ ਨੂੰ ਜੋਅ ਲੈਣਾ ਤੇ ਬੈਲਗੱਡੀ 'ਤੇ ਬੈਠ ਕੇ ਸਫ਼ਰ ਸ਼ੁਰੂ ਕਰ ਦੇਣਾ। ਇਕ ਦਿਨ ਵਿਚ, ਦੋ ਦਿਨ ਵਿਚ ਜਿੰਨੀ ਕੁ ਮੰਜ਼ਿਲ ਹੋਣੀ, ਉਥੇ ਬੈਲਗੱਡੀ ਰਾਹੀਂ ਜਾ ਪਹੁੰਚਣਾ। ਇਕ ਬਲਦ ਉਹ ਹੈ ਜਿਹੜਾ ਗੱਡੇ ਦੇ ਅੱਗੇ ਜੋਅ ਦਿੱਤਾ ਤੇ ਆਖ਼ਿਰ ਉਹ ਕਿਸੇ ਨਾ ਕਿਸੇ ਥਾਂ ਤੋਂ ਤੁਰ ਕੇ ਦੂਜੇ ਟਿਕਾਣੇ 'ਤੇ ਜਾ ਪਹੁੰਚਿਆ। ਜੇ ਕਿਸੇ ਨੇ ਬਲਦ ਨੂੰ ਆਪਣੇ ਖੇਤਾਂ ਵਿਚ ਜੋਇਆ ਤਾਂ ਖੇਤ ਪਹਿਲਾਂ ਬਿਲਕੁਲ ਖ਼ਾਲੀ ਪਿਆ ਸੀ। ਹੱਲ ਵਾਹੁਣ ਦੇ ਨਾਲ ਸ਼ਾਮ ਤੱਕ ਜ਼ਿਮੀਂਦਾਰ ਪੂਰੇ ਦਾ ਪੂਰਾ ਖੇਤ ਵਾਹ ਕੇ ਜ਼ਮੀਨ ਨੂੰ ਫੋਲ ਕੇ ਆ ਗਿਆ। ਕਹਿੰਦੇ ਹਨ ਇਹ ਤਾਂ ਕੁਝ ਸਫਲਤਾ ਹੈ ਪਰ ਅਕਾਰਥ ਕੀ ਹੈ ? ਕਹਿੰਦੇ ਹਨ ਕਿ ਦੇਖੋ ਇਕ ਬਲਦ ਬੈਲਗੱਡੀ ਅੱਗੇ ਤੁਰੇ ਤਾਂ ਮੰਜ਼ਿਲ 'ਤੇ ਪਹੁੰਚਾਉਂਦਾ ਹੈ ਤੇ ਦੂਜਾ ਬੈਲ ਉਹ ਹੈ ਜਿਸਨੂੰ ਤੇਲੀ ਨੇ ਆਪਣੇ ਕੋਹਲੂ ਅੱਗੇ ਜੋਅ ਲਿਆ ਹੈ। ਸਰ੍ਹੋਂ ਉਸਨੇ ਘਾਣੀ ਵਿਚ ਪਾ ਦਿੱਤੀ ਤੇ ਕੋਹਲੂ ਦੀ ਘਾਣੀ ਅੱਗੇ ਬਲਦ ਜੋਅ ਦਿੱਤਾ ਤੇ ਉਸ ਬਲਦ ਨੂੰ ਜੋਣ ਲੱਗਿਆਂ, ਧਿਆਨ ਦੇਣਾ ਜਿਹੜਾ ਬਲਦ ਮਾਰਗ 'ਤੇ ਤੁਰਦਾ ਹੈ, ਉਸ ਦੀਆਂ ਅੱਖਾਂ 'ਤੇ ਕਦੀ ਵੀ ਪੱਟੀ ਨਹੀਂ ਬੰਨ੍ਹੀ ਜਾਂਦੀ, ਪਰ ਜਿਹੜਾ ਬਲਦ ਤੇਲੀ ਨੇ ਕੋਹਲੂ ਅੱਗੇ ਜੋਣਾ ਹੈ, ਉਸਨੂੰ ਜੋਣ ਤੋਂ ਪਹਿਲਾਂ ਉਸ ਦੀਆਂ ਅੱਖਾਂ ਉੱਪਰ ਖੋਪੇ ਬੰਨ੍ਹੇ ਜਾਂਦੇ ਹਨ, ਅੱਖਾਂ ਨੂੰ ਢੱਕਿਆ ਜਾਂਦਾ ਹੈ। ਮਾਰਗ 'ਤੇ ਚੱਲਣ ਵਾਲਿਆਂ ਦੀਆਂ ਅੱਖਾਂ ਖੁੱਲ੍ਹੀਆਂ ਹਨ, ਪਰ ਜਿਨ੍ਹਾਂ ਨੇ ਸਾਰਾ ਦਿਨ ਤੁਰਨਾ ਹੈ, ਪਰ ਕਿਸੇ ਮੰਜ਼ਿਲ 'ਤੇ ਨਹੀਂ ਪਹੁੰਚਣਾ, ਉਹਨਾਂ ਦੀਆਂ ਅੱਖਾਂ ਕੱਪੜੇ ਨਾਲ ਘੁੱਟ ਕੇ ਬੰਨ੍ਹੀਆਂ ਜਾਂਦੀਆਂ ਹਨ।

ਭਾਈ ਗੁਰਦਾਸ ਕਹਿੰਦੇ ਹਨ, ਸੱਚ ਜਾਣੋ, ਦੋ ਤਰ੍ਹਾਂ ਦੇ ਬਲਦ ਹਨ। ਮਾਰਗ 'ਤੇ ਚੱਲਣ ਵਾਲੇ ਦੇ ਨੇਤਰ ਖੁੱਲ੍ਹੇ ਹਨ। ਤੇਲੀ ਦਾ ਬਲਦ ਉਹਨਾਂ ਜੋਅ ਦਿੱਤਾ। ਬਲਦ ਨੂੰ ਸਵੇਰੇ ਹੱਕਿਆ ਹੈ। ਕੋਹਲੂ ਦੇ ਚਾਰ-ਚੁਫੇਰੇ ਇਹ ਬਲਦ ਘੁੰਮਦਾ ਰਿਹਾ ਹੈ। ਅੱਠ-ਨੌਂ ਘੰਟੇ ਉਸ

ਬਲਦ ਨੇ ਕੇਵਲ ਸਫ਼ਰ ਕੀਤਾ ਹੈ, ਪਰ ਪਿਆਰਿਉ ! ਮੰਜ਼ਿਲ ਕੋਈ ਨਹੀਂ ਮਿਲੀ। ਅੱਖਾਂ ਉੱਪਰ ਖੋਪੇ ਸਨ। ਜਦੋਂ ਸ਼ਾਮ ਪਈ, ਬਲਦ ਦੇ ਚਿੱਤ ਵਿਚ ਇਹ ਫੁਰਨਾ ਕਿਤੇ ਬੀਜ ਮਾਤਰ ਹੋਵੇਗਾ ਕਿ ਦੇਖੋ, ਅੱਜ ਅੱਠ ਘੰਟੇ ਮੈਂ ਤੁਰਿਆ ਹਾਂ। ਸਰੀਰ ਵੀ ਥੱਕ ਗਿਆ ਹੈ। ਕਿਸੇ ਨਾ ਕਿਸੇ ਟਿਕਾਣੇ ਮੈਂ ਆਪਣੇ ਘਰ ਤੋਂ ਅੱਗੇ ਪਹੁੰਚਿਆ ਹੋਵਾਂਗਾ। ਜਦੋਂ ਸ਼ਾਮ ਨੂੰ ਇਸ ਦੇ ਨੇਤਰਾਂ ਤੋਂ ਪਰਦਾ ਹਟਾਇਆ ਤਾਂ ਉਹ ਦੇਖਕੇ ਹੈਰਾਨ ਹੋ ਗਿਆ ਕਿ ਜਿਥੋਂ ਸਵੇਰੇ ਚੱਲਿਆ ਸਾਂ, ਸ਼ਾਮ ਨੂੰ ਵੀ ਉਥੇ ਖਲੋਤਾ ਹੋਇਆ ਹਾਂ।

ਗੁਰਮੁਖੋ ! ਇਹ ਦੋ ਬਲਦਾਂ ਦੀ ਉਦਾਹਰਨ ਨਹੀਂ, ਇਹ ਦੋ ਤਰ੍ਹਾਂ ਦੇ ਇਨਸਾਨਾਂ ਦੀ ਉਦਾਹਰਨ ਹੈ। ਇਕ ਉਹ ਹਨ ਜਿਹੜੇ ਗੋਬਿੰਦ ਦੇ ਗੁਣ ਗਾਉਂਦੇ ਹਨ ਅਤੇ ਇਕ ਉਹ ਹਨ ਜਿਹੜੇ ਤੇਲੀ ਦੇ ਬਲਦ ਦੀ ਤਰ੍ਹਾਂ ਹਨ, ਜਿਨ੍ਹਾਂ ਨੇ ਅਗਿਆਨਤਾ ਦਾ ਖੋਪਾ ਅੱਖਾਂ ਉੱਪਰ ਪਾਇਆ ਸੀ। ਕੇਵਲ ਮਾਇਆ ਦੇ ਚਾਰ ਚੁਫੇਰੇ ਘੁੰਮਦੇ ਰਹੇ ਤੇ ਜਦੋਂ ਮੌਤ ਵਾਲਾ ਦਿਨ ਆਇਆ, ਸਾਹਮਣੇ ਚਾਨਣ ਹੋਇਆ ਅਤੇ ਮੌਤ ਦਿੱਸੀ ਤਾਂ ਪਤਾ ਲੱਗਾ ਕਿ ਜਿੱਥੇ ਮੈਂ ਜਨਮ ਵੇਲੇ ਬੈਠਾ ਸੀ, ਉਥੇ ਹੀ ਬੈਠਾ ਹਾਂ। ਕਿੰਨੀ ਬਦਕਿਸਮਤੀ ਹੈ ਕਿ ਤੇਲੀ ਦਾ ਬਲਦ ਤਾਂ ਜਿੱਥੋਂ ਸਵੇਰੇ ਚੱਲਿਆ ਹੈ, ਸ਼ਾਮ ਨੂੰ ਵੀ ਉਥੇ ਖਲੋਤਾ ਹੈ, ਪਰ ਜਿਹੜਾ ਗੋਬਿੰਦ ਦੇ ਗੁਣ ਨਹੀਂ ਗਾਉਂਦਾ, ਜਨਮ ਵੇਲੇ ਤਾਂ ਮਨੁੱਖ ਸੀ, ਪਰ ਮਰਨ ਤੋਂ ਬਾਅਦ ਪਿਆਰਿਉ ! ਉਸਨੂੰ ਮਨੁੱਖਾ ਦੇਹੀ ਵੀ ਨਾ ਮਿਲੀ। ਮਰ ਕੇ ਪਤਾ ਨਹੀਂ ਕਿਹੜੀਆਂ-ਕਿਹੜੀਆਂ ਜੂਨਾਂ ਵਿਚ ਚਲਾ ਗਿਆ।

ਦੂਜੀ ਉਦਾਹਰਨ ਹੈ ਕਿ ਕੰਮ ਬੰਦਾ ਕਰੇ ਤੇ ਪੱਲੇ ਉਸਦੇ ਕੁਝ ਨਾ ਪਏ। ਇਕ ਆਦਮੀ ਆਪਣੇ ਹੱਥਾਂ ਦੇ ਨਾਲ ਰੱਸੇ ਪਏ ਵੱਟਦਾ ਹੈ। ਉਸ ਦੀਆਂ ਅੱਖਾਂ ਦੀ ਜੋਤ ਨਹੀਂ। ਉਸਦੇ ਮਨ ਵਿਚ ਆਇਆ ਕਿ ਅੱਜ ਮੈਂ ਸੱਤ-ਅੱਠ ਘੰਟੇ ਆਪਣੇ ਹੱਥਾਂ ਦੇ ਨਾਲ ਰੱਸੇ ਵੱਟੇ, ਹੱਥ ਛਿੱਲੇ ਗਏ, ਪਰ ਬਦਕਿਸਮਤੀ ਇਹ ਕਿ ਕੀਤਾ ਕੰਮ ਅਕਾਰਥ ਚਲਾ ਗਿਆ। ਗੁਰੂ ਦੇ ਸਿੱਖ ਕਹਿੰਦੇ ਹਨ ਕਿ ਜਦੋਂ ਸ਼ਾਮ ਨੂੰ ਰੱਸੇ ਨੂੰ ਮਿਣਨ ਲੱਗਾ ਤਾਂ ਦੇਖਕੇ ਬੜਾ ਦੁੱਖ ਲੱਗਾ ਕਿ ਕੁਝ ਗਿੱਠਾਂ ਰੱਸਾ ਹੀ ਉਸਦੇ ਹੱਥ ਵਿਚ ਆਇਆ ਤੇ ਪੁੱਛਦਾ ਹੈ ਲੋਕੋ ! ਮੈਂ ਸਵੇਰ ਤੋਂ ਸ਼ਾਮ ਤੱਕ ਰੱਸਾ ਵੱਟਿਆ, ਹੱਥ ਮੇਰੇ ਥੱਕ ਗਏ ਤੇ ਅੱਗੋਂ ਉੱਤਰ ਮਿਲਿਆ - ਬਾਬਾ, ਤੇਰਾ ਰੱਸਾ ਵੱਟਿਆ ਹੋਇਆ ਅਕਾਰਥ ਚਲਾ ਗਿਆ। ਪੁੱਛਿਆ ਕਿਉਂ ? ਕਹਿਣ ਲੱਗੇ ਤੇਰੀਆਂ ਅੱਖਾਂ ਦੀ ਜੋਤ ਨਹੀਂ ਸੀ। ਤੂੰ ਰੱਸਾ ਵੱਟਦਾ ਰਿਹਾ ਤੇ ਪਿਛੋਂ ਗਾਂ ਦਾ ਵੱਛਾ ਤੇਰੇ ਵੱਟੇ ਹੋਏ ਰੱਸੇ ਨੂੰ ਮੂੰਹ ਵਿਚ ਪਾ ਕੇ ਖਾਈ ਗਿਆ। ਚੇਤੇ ਰੱਖੀਂ, ਕੰਮ ਤਾਂ ਅੱਠ ਘੰਟੇ ਕੀਤਾ, ਪਰ ਪੱਲੇ ਤਾਂ ਤੇਰੇ ਦੋ ਫੁੱਟ ਵੀ ਰੱਸਾ ਨਹੀਂ ਪਿਆ। ਪਿਆਰਿਉ ! ਅੱਖਾਂ ਦੀ ਜੋਤ ਉਸਦੀ ਵੀ ਨਹੀਂ।

ਤੀਜੀ ਉਦਾਹਰਨ ਭਾਈ ਸਾਹਿਬ ਨੇ ਦਿੱਤੀ ਮ੍ਰਿਗ ਦੀ। ਅਸੀਂ ਦੇਖਦੇ ਹਾਂ ਕਿ ਕਿਸੇ ਦੇ ਨੇਤਰ ਅੱਤ ਦੇ ਸੋਹਣੇ ਹਨ ਤੇ ਉਦਾਹਰਨ ਦਿੱਤੀ ਜਾਂਦੀ ਹੈ ਕਿ ਮਿਰਗ ਨੈਣੀ ਹੈ। ਭਾਈ ਗੁਰਦਾਸ ਕਹਿੰਦੇ ਹਨ ਕਿ ਪਹਿਲੇ ਦੋ ਤਾਂ ਅਕਾਰਥ ਚਲੇ ਗਏ ਕਿ ਇਕ ਦੀਆਂ ਅੱਖਾਂ ਅੱਗੇ ਪਰਦਾ ਸੀ ਤੇ ਦੂਜੇ ਦੀਆਂ ਅੱਖਾਂ ਵਿਚ ਜੋਤ ਨਹੀਂ ਸੀ। ਮ੍ਰਿਗ ਦੀਆਂ ਅੱਖਾਂ ਖੁੱਲ੍ਹੀਆਂ ਹਨ,

ਪਰ ਬਦਕਿਸਮਤੀ ਉਸ ਦੀਆਂ ਅੱਖਾਂ ਨੂੰ ਚਮਕਦੀ ਰੇਤ ਦਿੱਸੀ। ਰੇਤ ਦੀ ਚਮਕ ਨੂੰ ਦੇਖ ਕੇ ਮ੍ਰਿਗ ਨੂੰ ਪਿਆਸ ਲੱਗੀ ਤੇ ਉਹ ਅੱਤ ਦਾ ਪ੍ਰਸੰਨ ਹੋਇਆ। ਚਿੱਤ ਅੰਦਰ ਆਇਆ ਕਿ ਨਿਰਮਲ ਪਾਣੀ ਦੀਆਂ ਲਹਿਰਾਂ ਮੇਰੇ ਵਾਲੇ ਪਾਸੇ ਨੂੰ ਆਉਂਦੀਆਂ ਹਨ। ਪਿਆਸ ਨਾਲ ਤਰਸਦਾ ਹੋਇਆ ਨਿਰਮਲ ਪਾਣੀ ਸਮਝ ਕੇ ਚਮਕਦੀ ਰੇਤ ਵੱਲ ਦੌੜਿਆ ਤੇ ਸਵੇਰ ਤੋਂ ਸ਼ਾਮ ਤੱਕ ਉਹ ਦੌੜਦਾ ਰਿਹਾ। ਪਰ ਜਿਉਂ ਜਿਉਂ ਰੇਤ ਦੇ ਨੇੜੇ ਜਾਏ, ਜੋ ਪਾਣੀ ਦਿੱਸਦਾ ਸੀ, ਉਹ ਭੱਖਦੇ ਹੋਏ ਭੱਠ ਸਨ ਤੇ ਸ਼ਾਮ ਨੂੰ ਇੰਨਾ ਦੌੜਨ ਤੋਂ ਬਾਅਦ ਸਰੀਰ ਥੱਕ ਗਿਆ। ਇਕ ਪਿਆਸ, ਦੂਜੀ ਤੜਪ, ਤੀਜਾ ਤਨ ਦਾ ਥਕੇਵਾਂ, ਇਕੋ ਦੱਮ ਮ੍ਰਿਗ ਜ਼ਮੀਨ 'ਤੇ ਡਿੱਗਾ ਤੇ ਡਿੱਗਦਿਆਂ ਸਾਰ ਉਸਦੇ ਪ੍ਰਾਣ ਨਿਕਲ ਗਏ। ਭਾਈ ਸਾਹਿਬ ਕਹਿੰਦੇ ਹਨ, ਬੰਦਿਆ, ਦੇਖੀਂ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਬਚਨਾਂ ਨੂੰ ਚੇਤੀ ਰੱਖੀਂ। ਜੇ ਗੋਬਿੰਦ ਦੇ ਗੁਣ ਨਹੀਂ ਗਾਏ ਤਾਂ ਤੇਰੇ ਵਪਾਰ ਦਾ ਸਫ਼ਰ ਕੇਵਲ ਇਸ ਤਰ੍ਹਾਂ ਹੈ ਜਿਵੇਂ ਤੇਲੀ ਦਾ ਬਲਦ ਘੁੰਮਦਾ ਹੈ। ਤੇਲੀ ਦਾ ਬਲਦ ਤਾਂ ਸ਼ਾਮ ਨੂੰ ਫਿਰ ਵੀ ਕੋਹਲੂ ਕੋਲ ਰਹੇਗਾ ਪਰ ਤੂੰ 70-80 ਸਾਲ ਜੀਅ ਕੇ ਮਨੁੱਖਾ ਜਨਮ ਤੋਂ ਵੀ ਥੱਲੇ ਚਲਾ ਜਾਏਂਗਾ। ਤੇਰੇ ਕੀਤੇ ਹੋਏ ਕੰਮ, ਤੇਰਾ ਕੀਤਾ ਹੋਇਆ ਸਫ਼ਰ ਕਿਤੇ ਉਸ ਨੇਤਰਹੀਣ ਇਨਸਾਨ ਦੀ ਤਰ੍ਹਾਂ ਤਾਂ ਨਹੀਂ, ਜਿਹੜਾ ਰੱਸਾ ਵੱਟਦਾ ਰਿਹਾ, ਪਰ ਪੱਲੇ ਉਸਦੇ ਕੁਝ ਨਹੀਂ ਪਿਆ। ਤੇਰੀ ਜ਼ਿੰਦਗੀ ਦੀ ਦੌੜ ਭੱਜ, ਤੇਰੇ ਜ਼ਿੰਦਗੀ ਦੇ ਸਾਲ ਉਸ ਮ੍ਰਿਗ ਦੀ ਤਰ੍ਹਾਂ ਤਾਂ ਨਹੀਂ, ਜਿਹੜਾ ਅੱਖਾਂ ਨਾਲ ਚਮਕਦੀ ਰੇਤ ਨੂੰ ਪਾਣੀ ਸਮਝ ਕੇ ਤੁਰਿਆ, ਪਰ ਬਦਕਿਸਮਤੀ ਇਹ ਕਿ ਪਾਣੀ ਦੀ ਇਕ ਬੂੰਦ ਵੀ ਪੱਲੇ ਨਹੀਂ ਪਈ ਤੇ ਜੇ ਗੋਬਿੰਦ ਦੇ ਗੁਣ ਨਾ ਗਾਏ ਤਾਂ ਲੋਕ ਕਹਿਣਗੇ ਕਿ ਬਹੁਤ ਕੁਝ ਦੁਨੀਆਂ ਵਿਚ ਗਵਾ ਕੇ ਗਿਆ, ਪਰ ਗੁਰੂ ਤੇਗ਼ ਬਹਾਦਰ ਜੀ ਕਹਿਣਗੇ--

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥*

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਪਿਆਰਿਉ ! ਅਸੀਂ ਸੁਪਨੇ ਹੀ ਲੈਂਦੇ ਰਹੇ ਤੇ ਜ਼ਿੰਦਗੀ ਅਕਾਰਥ ਚਲੀ ਗਈ। ਅੱਜ ਨਹੀਂ, ਰੱਬ ਦੇ ਗੁਣ ਕੱਲ ਨੂੰ ਗਾਵਾਂਗੇ। ਅਜੇ ਪੁੱਤਰ ਧੀਆਂ ਛੋਟੇ ਹਨ। ਇਹ ਵੱਡੇ ਹੋ ਜਾਣ, ਫਿਰ ਰੱਬ ਦੇ ਗੁਣ ਗਾਵਾਂਗੇ। ਕਹਿਣ ਲੱਗੇ ਕਿ ਵੱਖ-ਵੱਖ ਥਾਵਾਂ ਵਾਲੇ ਪਾਸੇ ਜ਼ਿੰਦਗੀ ਨਿਕਲ ਗਈ। ਜਾਣਾ ਸੀ ਗੁਣ ਗਾ ਕੇ ਤੇ ਗੁਣ ਗਾਏ ਨਾ ਤੇ ਜਨਮ ਅਕਾਰਥ ਚਲਾ ਗਿਆ। ਹੁਣ ਇਹ ਤਾਂ ਕਹਿ ਦਿੱਤਾ ਕਿ ਜਨਮ ਅਕਾਰਥ ਚਲਾ ਗਿਆ ਪਰ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਦਾਤਾ ਜੀ ! ਇਹ ਵੀ ਕ੍ਰਿਪਾ ਕਰਕੇ ਦੱਸੋ ਕਿ ਗੁਣ ਗਾਈਏ ਕਿਵੇਂ ? ਕਹਿਣ ਲੱਗੇ, ਮੈਂ ਤੈਨੂੰ ਜੁਗਤ ਦੱਸਣ ਲੱਗਾ ਹਾਂ। ਜੇ ਮੇਰੀ ਜੁਗਤ ਮੰਨ ਲਏਂ ਤਾਂ ਫਿਰ ਤੇਰੀ ਜ਼ਿੰਦਗੀ ਸਕਾਰਥਾ ਹੋ ਜਾਏਗੀ। ਸੱਚੇ ਪਾਤਿਸ਼ਾਹ ! ਕ੍ਰਿਪਾ ਕਰੋ। ਸਲੋਕ ਪ੍ਰਾਰੰਭ ਹੁੰਦੇ ਹਨ- ੧ਓ ਉਹ ਪਰੀਪੂਰਨ ਵਾਹਿਗੁਰੂ ਇਕ ਹੈ, ਜਿਸ ਵਰਗਾ ਹੋਰ ਕੋਈ ਨਹੀਂ। ਉਸਦੇ ਵਿਚੋਂ ਪੈਦਾ ਹੁੰਦੇ ਹਨ ਪਰ ਜੇ ਕੋਈ ਉਸਦਾ ਮੁਕਾਬਲਾ ਕਰਕੇ ਕਹੇ ਕਿ ਮੈਂ ਰੱਬ ਵਰਗਾ ਹਾਂ, ਨਹੀਂ, ਮੇਰੇ ਸਾਈਂ ਵਰਗਾ ਹੋਰ ਕੋਈ ਨਹੀਂ।

*ਤੁਧੁ ਬਿਨੁ ਦੂਜਾ ਨਾਹੀ ਕੋਇ॥*

(ਅੰਗ ੯੯੩)

ਕਿਉਂਕਿ–

*ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ॥*
*ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ॥*

(ਅੰਗ ੯੬੪)

ਤੇਰੇ ਵਰਗਾ ਚਵਰ, ਤੇਰੇ ਵਰਗਾ ਛਤ ਕਿਸੇ ਦਾ ਨਹੀਂ। ਸਤਿਗੁਰ ਪ੍ਰਸਾਦਿ॥ ਉਸ ਇਕ ਨੂੰ ਮਿਲਣਾ ਹੈ ਤਾਂ ਸਤਿਗੁਰੂ ਦਾ ਪ੍ਰਸਾਦ ਲੈ, ਸਤਿਗੁਰੂ ਦੀ ਕ੍ਰਿਪਾ ਲੈ। ਗੁਰਪ੍ਰਸਾਦਿ ਤੋਂ ਬਿਨਾਂ ਇਕ ਦੀ ਪ੍ਰਾਪਤੀ ਨਹੀਂ। ਅੱਗੇ ਸ਼ੁਰੂ ਹੈ ਸਲੋਕ ਮਹਲਾ ੯॥

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥*

ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਫ਼ੁਰਮਾਇਆ ਕਿ ਗੁਰੂ ਦੇ, ਪ੍ਰਮਾਤਮਾ ਦੇ ਗੁਣ ਗਾਉਣ ਤੋਂ ਬਿਨਾਂ ਜਨਮ ਅਕਾਰਥ ਚਲਾ ਜਾਂਦਾ ਹੈ।

*ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕਉ ਮੀਨੁ॥੧॥*

ਗੁਰੂ ਤੇਗ਼ ਬਹਾਦਰ ਜੀ ਕਹਿਣ ਲੱਗੇ – ਹੇ ਮੇਰੇ ਮਨਾ ! ਉਸ ਪ੍ਰਮਾਤਮਾ ਨੂੰ ਇਸ ਤਰ੍ਹਾਂ ਚੇਤੇ ਰੱਖਿਆ ਕਰ, ਉਸਦੇ ਗੁਣ ਇਸ ਤਰ੍ਹਾਂ ਗਾਇਆ ਕਰ, ਉਸਦਾ ਸਿਮਰਨ ਇਸ ਤਰ੍ਹਾਂ ਕਰਿਆ ਕਰ ਜਿਵੇਂ ਮੱਛੀ ਪਾਣੀ ਤੋਂ ਬਿਨਾਂ ਨਹੀਂ ਰਹਿ ਸਕਦੀ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੨

# ਬਿਖਿਅਨ ਸਿਉ ਕਾਹੇ ਰਚਿਓ

*ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ॥*
*ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ॥ ੨॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਤੁਸੀਂ ਗੁਰੂ ਤੇਗ਼ ਬਹਾਦਰ ਜੀ ਦੇ ਉਚਾਰਨ ਕੀਤੇ ਹੋਏ ਸਲੋਕਾਂ ਵਿਚੋਂ ਦੂਜਾ ਸਲੋਕ ਸਰਵਨ ਕੀਤਾ ਹੈ। ਪ੍ਰਮਾਤਮਾ ਨੇ ਪੰਜ ਗੁਣ ਪੈਦਾ ਕੀਤੇ ਹਨ - ਸ਼ਬਦ, ਸਪਰਸ਼, ਰੂਪ, ਰੱਸ ਤੇ ਗੰਧ। ਇਹਨਾਂ ਪੰਜਾਂ ਗੁਣਾਂ ਨੂੰ ਗ੍ਰਹਿਣ ਕਰਨ ਵਾਲੇ ਪ੍ਰਮਾਤਮਾ ਨੇ ਪੰਜ ਇੰਦਰੇ ਪੈਦਾ ਕਰ ਦਿੱਤੇ - ਕੰਨ, ਨੱਕ, ਜੀਭ, ਤੁਚਾ ਤੇ ਅੱਖਾਂ। ਪਰ ਇਹ ਪੰਜ ਗੁਣ ਮਿੱਟੀ ਕਿਵੇਂ ਬਣ ਗਏ ?

ਪਿਆਰਿਉ ! ਇਹ ਗੁਣ ਉੱਨੀ ਦੇਰ ਤੱਕ ਹਨ ਜਿੰਨੀ ਦੇਰ ਤੱਕ ਇਹਨਾਂ ਦੀ ਸਹੀ ਵਰਤੋਂ ਕੀਤੀ ਜਾਏ। ਜਦੋਂ ਕੋਈ ਬੰਦਾ ਆਪਣੀ ਹੱਦ ਤੋਂ ਵੱਧ ਕੇ ਇਸਦੀ ਦੁਰਵਰਤੋਂ ਕਰੇਗਾ ਤਾਂ ਕੁਦਰਤੀ ਤੌਰ 'ਤੇ ਇਹ ਜਿਹੜੇ ਗੁਣ ਹਨ, ਇਹ ਜ਼ਹਿਰ ਬਣ ਜਾਣਗੇ। ਦੇਖੋ ਭੋਜਨ ਸਾਡੇ ਜੀਵਨ ਨੂੰ ਤਾਕਤ ਦਿੰਦਾ ਹੈ ਤੇ ਜੇ ਕੋਈ ਬੰਦਾ ਪੇਟ ਭਰ ਕੇ ਇਸਨੂੰ ਹੋਰ ਭਰੀ ਜਾਏ ਤਾਂ ਚੇਤੇ ਰੱਖਿਉ, ਉਹੀ ਭੋਜਨ ਕਈ ਵਾਰੀ ਸਾਡੀ ਮੌਤ ਦਾ ਕਾਰਨ ਬਣ ਸਕਦਾ ਹੈ। ਅੱਖਾਂ ਨਾਲ ਦੇਖਣਾ ਤੇ ਜੇ ਕੋਈ ਆਦਮੀ ਆਪਣੀਆਂ ਅੱਖਾਂ ਦੇ ਨਾਲ ਬੱਲਦੇ ਹੋਏ ਅੱਗ ਦੇ ਅੰਗਿਆਰੇ ਜਾਂ ਤੇਜ਼ ਰੋਸ਼ਨੀ ਨੂੰ ਇਹਨਾਂ ਨੰਗੀਆਂ ਅੱਖਾਂ ਦੇ ਨਾਲ ਦੇਖਣ ਦਾ ਯਤਨ ਕਰੇ ਤੇ ਨਾਲ ਕਹੀ ਜਾਏ ਦੇਖੋ ਜੀ ਪ੍ਰਮਾਤਮਾ ਨੇ ਰੂਪ ਦੇਖਣ ਲਈ ਨੇਤਰ ਦਿੱਤੇ ਹਨ। ਜੇ ਤੂੰ ਅੱਗ ਦੀ ਲਾਈਨ ਨੂੰ ਅੱਖਾਂ ਨਾਲ ਦੇਖੇਂਗਾ ਤਾਂ ਚੇਤੇ ਰੱਖੀਂ, ਜਿਹੜਾ ਰੂਪ ਤੈਨੂੰ ਦਿੱਸਦਾ ਹੈ, ਉਹ ਅੱਗ ਤੇਰੀਆਂ ਅੱਖਾਂ ਦੀ ਜੋਤ ਵੀ ਬੁਝਾ ਸਕਦੀ ਹੈ। ਪਿਆਰਿਉ ! ਜੀਭ ਪ੍ਰਮਾਤਮਾ ਨੇ ਰੱਸ ਲੈਣ ਲਈ ਦਿੱਤੀ ਤੇ ਜਦੋਂ ਤੂੰ ਹੱਦ ਤੋਂ ਵੱਧ ਕੇ ਕੇਵਲ ਰੱਸ ਵਿਚ ਖਚਤ ਹੋ ਜਾਂਦਾ ਹੈਂ ਤਾਂ ਕਈ ਵਾਰੀ ਇਹੀ ਜੀਭ ਜ਼ਹਿਰ ਬਣ ਕੇ ਬੰਦੇ ਦੇ ਜੀਵਨ ਦੀ ਤਬਾਹੀ ਕਰ ਦਿੰਦੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਅਸੀਂ ਕਈ ਵਾਰੀ ਇਹ ਸ਼ਬਦ ਪੜ੍ਹੇ ਹਨ ਕਿ ਹਜ਼ੂਰ ਨੇ ਇਸ ਮਨ ਨੂੰ ਸਮਝਾਉਣ ਦੇ ਲਈ, ਜਿਹੜਾ ਵਿਸ਼ੇ ਵਿਕਾਰਾਂ ਵਿਚ ਗਲਤਾਨ ਹੈ, ਕੁਝ ਉਦਾਹਰਨਾਂ ਦਿੱਤੀਆਂ ਹਨ। ਇਸਦਾ ਭਾਵ ਇਹ ਹੈ ਕਿ ਐ ਇਨਸਾਨ ! ਦੇਖ ਪੰਜ ਛੇ ਜੀਅ ਤੇਰੇ ਸਾਹਮਣੇ ਹਨ। ਇਹਨਾਂ ਦਾ ਅੰਦਰ ਇਹਨਾਂ ਵਿਸ਼ਿਆਂ ਨੇ ਇੰਨਾ ਤਬਾਹ ਕਰ ਦਿੱਤਾ ਹੈ ਪਰ ਤੈਨੂੰ ਤਾਂ ਰੱਬ ਨੇ ਬੁੱਧੀ ਦਿੱਤੀ ਹੈ। ਘੱਟੋ ਘੱਟ ਇਹਨਾਂ ਜੀਵਾਂ ਦੀ ਤਬਾਹੀ ਹੁੰਦੀ ਦੇਖਕੇ ਤੂੰ ਤਾਂ ਆਪਣੇ ਆਪ ਨੂੰ ਬਚਾ ਲੈ। ਬਾਬਾ ਰਵਿਦਾਸ ਜੀ ਦੇ ਅਸੀਂ ਬਚਨ ਪੜ੍ਹਦੇ ਹਾਂ। ਉਹ ਕਹਿੰਦੇ ਹਨ ਕਿ ਪੰਜ ਇਹ ਜੀਵ ਹਨ-

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥*

(ਅੰਗ ੪੮੬)

ਪੰਜ ਗੁਣ ਹਨ ਤੇ ਅੱਗੇ ਪੰਜ ਜੀਵ ਗਿਣ ਕੇ ਰੱਖ ਦਿੱਤੇ ਤੇ ਨਾਲ ਇਹ ਵੀ ਕਹਿ ਦਿੱਤਾ ਕਿ ਬੰਦਿਆ ! ਇਹਨਾਂ ਪੰਜਾਂ ਜੀਵਾਂ ਨੂੰ ਇਕ ਇਕ ਵਿਸ਼ਾ ਸੀ, ਇਕ ਇਕ ਵਿਸ਼ੇ ਨੇ ਇਹਨਾਂ ਦੇ ਜੀਵਨ ਦਾ ਅੰਤ ਕਰ ਦਿੱਤਾ ਤੇ ਇਸ ਬੰਦੇ ਦੇ ਸਰੀਰ ਦੇ ਅੰਦਰ ਪੰਜੇ ਵਿਸ਼ੇ ਟਿੱਕ ਗਏ ਹਨ ਤਾਂ ਉਸਦੀ ਕਿੰਨੀ-ਕੁ ਆਸ ਕੀਤੀ ਜਾ ਸਕਦੀ ਹੈ ਕਿ ਇਹ ਬੱਚ ਸਕਦਾ ਹੈ। ਕੰਨ ਪ੍ਰਮਾਤਮਾ ਨੇ ਸੁਣਨ ਲਈ ਦਿੱਤੇ ਹਨ ਤੇ ਮ੍ਰਿਗ ਦੇ ਕੰਨਾਂ ਨੂੰ ਇਕ ਦੋਖ ਲਗਾ ;ਦਿੱਤਾ ਕਿ ਇਸਦੀ ਸੋਝ ਪ੍ਰਮਾਤਮਾ ਨੇ ਇਹੋ ਜਿਹੀ ਦੇ ਦਿੱਤੀ ਕਿ ਸ਼ਿਕਾਰੀ ਨੇ ਦੂਰ ਬੈਠੇ ਹੀ ਘੰਡਾ ਹੇੜੇ ਦਾ ਸੰਗੀਤ ਇਸਦੇ ਕੰਨਾਂ ਵਿਚ ਪਾਇਆ।

ਘੰਡਾ ਹੇੜਾ ਹੈ ਕੀ ? ਮਿੱਟੀ ਦਾ ਬਰਤਨ ਲੈਂਦੇ ਹਨ, ਉਸ ਦੇ ਮੂੰਹ ਨੂੰ ਖੱਲ ਨਾਲ ਢੱਕ ਦਿੱਤਾ ਜਾਂਦਾ ਹੈ ਤੇ ਉਸਦੇ ਵਿਚ ਸੁਰਾਖ਼ ਕਰਕੇ ਉਸ ਚਮੜੇ ਵਿਚ ਮੋਰ ਦੇ ਪੰਖ ਨੂੰ ਕਦੀ ਬਾਹਰ ਕੱਢਦੇ ਤੇ ਕਦੀ ਅੰਦਰ ਲਿਜਾਂਦੇ ਹਨ। ਉਸਦੇ ਵਿਚੋਂ ਜਿਹੜਾ ਨਾਦ ਪੈਦਾ ਹੁੰਦਾ ਹੈ, ਉਸਨੂੰ ਕਿਹਾ ਜਾਂਦਾ ਹੈ ਘੰਡੇ ਹੇੜੇ ਦੀ ਅਵਾਜ਼। ਜੰਗਲ ਵਿਚ ਮ੍ਰਿਗ ਹੈ, ਇਸਦੇ ਕੰਨਾਂ ਵਿਚ ਘੰਡੇ ਹੇੜੇ ਦੀ ਆਵਾਜ਼ ਪਈ ਤੇ ਉਸ ਆਵਾਜ਼ ਨੇ ਇਸ ਮ੍ਰਿਗ ਨੂੰ ਇੰਨਾ ਕੁ ਪ੍ਰਭਾਵਿਤ ਕੀਤਾ ਕਿ ਇਸਨੂੰ ਸਭ ਕੁਝ ਭੁੱਲ ਗਿਆ। ਉਸ ਸ਼ਬਦ ਦੇ ਰੱਸ ਪਿਛੇ ਭੱਜ ਪਿਆ। ਇਹ ਸ਼ਬਦ ਹੀ ਇਸਦੇ ਲਈ ਦੋਸ਼ ਬਣ ਗਿਆ। ਜੇ ਟਿੱਕ ਕੇ ਸੁਣਦਾ ਤਾਂ ਸ਼ਾਇਦ ਆਪਣੀ ਮਰਿਆਦਾ ਵਿਚ ਰਹਿੰਦਾ ਤੇ ਇਸਦੇ ਜੀਵਨ ਦਾ ਅੰਤ ਨਾ ਹੁੰਦਾ। ਮ੍ਰਿਗ ਨੇ ਆਪਣੀ ਹੱਦ ਨੂੰ ਟੱਪ ਕੇ ਜਦੋਂ ਇਸ ਆਵਾਜ਼ ਨੂੰ ਸੁਣਿਆ ਤਾਂ ਇਸ ਸ਼ਬਦ ਦੇ ਰੱਸ ਵਿਚ ਪ੍ਰਵਿਰਤ ਹੋਇਆ। ਪਰ ਇਸ ਸ਼ਬਦ ਦਾ ਅਰਥ ਨਾਮ ਸ਼ਬਦ ਅਰਥ ਨਾ ਕੱਢਣਾ। ਇਸ ਸ਼ਬਦ ਦਾ ਅਰਥ ਕੇਵਲ ਉਹ ਗੁਣ ਹੈ ਜੋ ਕੰਨਾਂ ਨਾਲ ਸੁਣਿਆ ਜਾ ਸਕਦਾ ਹੈ। ਸ਼ਬਦ ਸੁਣਿਆ ਤੇ ਮ੍ਰਿਗ ਦੌੜਦਾ ਹੋਇਆ ਉਸ ਨਾਦ ਦੇ ਕੋਲ ਆਇਆ ਤੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਹੇ ਇਨਸਾਨ ! ਸਿਰਫ਼ ਇਕ ਹੀ ਵਿਸ਼ਾ ਬਣਿਆ ਤੇ ਸ਼ਿਕਾਰੀ ਨੇ ਤੀਰ ਮਾਰ ਕੇ ਮ੍ਰਿਗ ਦਾ ਅੰਤ ਕਰ ਦਿੱਤਾ, ਤੇਰੇ ਅੰਦਰ

ਤਾਂ ਪੰਜ ਹਨ। ਉਸਨੂੰ ਸਿਰਫ਼ ਕੰਨਾਂ ਦੀ ਸ੍ਰੋਤ ਖ਼ਤਮ ਕਰ ਗਈ ਪਰ ਤੇਰੇ ਤਾਂ ਪੰਜੇ ਦੇ ਪੰਜੇ ਇੰਦਰੇ ਗ਼ੈਰਾਂ ਵਿਚ ਗਲਤਾਨ ਹਨ, ਕੀ ਤੂੰ ਆਸ ਕਰ ਸਕਦਾ ਹੈਂ ਕਿ ਤੇਰਾ ਬਚਾਅ ਹੋ ਸਕੇਗਾ ?

ਉਸ ਤੋਂ ਬਾਅਦ ਅਸੀਂ ਦੇਖਦੇ ਹਾਂ ਕਿ ਮੱਛੀ ਹੈ, ਜਿਸਨੂੰ ਗੁਰੂ ਗ੍ਰੰਥ ਸਾਹਿਬ ਵਿਚ ਅਤਿ ਸਿਆਣੀ ਤੇ ਸੋਹਣੀ ਵੀ ਕਿਹਾ ਹੈ। ਹੁਣ ਮੱਛੀ ਪਾਣੀ ਵਿਚ ਰਹਿੰਦੀ ਹੈ। ਜੇ ਇਸਨੂੰ ਮਾਸ ਦਾ ਟੁੱਕੜਾ ਨਾ ਮਿਲੇ ਤਾਂ ਵੀ ਮੱਛੀ ਜੀਅ ਸਕਦੀ ਹੈ, ਪਰ ਜਦੋਂ ਆਦਮੀ ਇਸ ਨੂੰ ਫੜਨ ਆਉਂਦਾ ਹੈ ਤਾਂ ਕੁੰਡੀ ਨੂੰ ਮਾਸ ਦਾ ਟੁੱਕੜਾ ਲਾਇਆ ਤੇ ਮੱਛੀ ਦੇ ਕੋਲ ਪਾਣੀ ਵਿਚ ਉਸਨੇ ਕੁੰਡੀ ਸੁੱਟ ਦਿੱਤੀ। ਮੱਛੀ ਦੀ ਜੀਭ ਲਲਚਾਈ। ਜਦੋਂ ਮੱਛੀ ਨੇ ਉਸ ਮਾਸ ਦੇ ਟੁੱਕੜੇ ਨੂੰ ਖਾਣ ਦਾ ਯਤਨ ਕੀਤਾ ਤਾਂ ਇਸ ਦੀ ਜੀਭ ਦੇ ਵਿਸ਼ੇ ਨੇ ਕਿਹਾ ਕਿ ਲੈ ਮੱਛੀ, ਤੂੰ ਤਾਂ ਕੇਵਲ ਜੀਭ ਦੇ ਸੁਆਦ ਦੀ ਖ਼ਾਤਰ ਮਾਸ ਦਾ ਟੁੱਕੜਾ ਖਾਣ ਆਈ ਸੀ ਪਰ ਉਸ ਜੀਭ ਦੇ ਰੱਸ ਨੇ ਇਸ ਮੱਛੀ ਨੂੰ ਕੁੰਡੀ ਵਿਚ ਫਸਾ ਦਿੱਤਾ, ਜਿਹੜੀ ਆਪਣੇ ਜੀਭ ਦਾ ਸੁਆਦ ਪੂਰਾ ਕਰਨ ਆਈ ਸੀ। ਰੱਬ ਦੀ ਖੇਡ ਦੇਖੋ, ਉਹ ਫੜੀ ਹੋਈ ਮੱਛੀ ਕਿਸੇ ਦੀ ਜੀਭ ਦਾ ਸੁਆਦ ਬਣ ਗਈ। ਸਤਿਗੁਰੂ ਕਹਿੰਦੇ ਹਨ ਕਿ ਸਿਰਫ਼ ਇਕੋ ਵਿਸ਼ਾ ਸੀ ਕਿ ਜ਼ਹਿਰ ਉਸਨੂੰ ਚੰਬੜ ਗਿਆ ਕੇਵਲ ਰੱਸ ਦਾ।

ਭੰਵਰੇ ਵੱਲ ਝਾਤੀ ਮਾਰਦੇ ਹਾਂ। ਉਸਨੂੰ ਕੇਵਲ ਇਕੋ ਵਿਸ਼ਾ ਹੈ। ਨਾ ਉਸਨੂੰ ਕੰਨਾਂ ਦਾ ਵਿਸ਼ਾ ਤੇ ਨਾ ਕੇਵਲ ਜੀਭ ਦਾ ਵਿਸ਼ਾ, ਸਿਰਫ਼ ਉਸਨੂੰ ਗੰਧ ਦਾ ਵਿਸ਼ਾ ਪ੍ਰਮਾਤਮਾ ਨੇ ਦੇ ਦਿੱਤਾ। ਫੁੱਲ ਖਿੜੇ ਹਨ ਤੇ ਭੰਵਰਾ ਬਹੁਤ ਦੂਰ ਤੋਂ ਫੁੱਲ ਦੀ ਮਹਿਕ ਲੈਣ ਲਈ ਇਸ ਫੁੱਲ ਦੇ ਸਿਖਰ ਦੇ ਉੱਪਰ ਆ ਬੈਠਾ ਹੈ। ਜਦੋਂ ਭੰਵਰੇ ਨੇ ਉਸ ਗੰਧ ਦਾ ਰੱਸ ਮਾਣਿਆ ਤਾਂ ਇਸ ਗੰਧ ਨੇ ਇਸਦੇ ਲਈ ਜ਼ਹਿਰ ਪੈਦਾ ਕਰ ਦਿੱਤਾ। ਇਸ ਦੇ ਲਈ ਵਿਸ਼ ਬਣ ਗਿਆ। ਪਿਆਰਿਉ ! ਜਦੋਂ ਭੰਵਰਾ ਗੰਧ ਵਿਚ ਗਲਤਾਨ ਹੈ ਤਾਂ ਆਪਣਾ ਆਪ ਭੁੱਲ ਗਿਆ। ਫੁੱਲ ਦੀਆਂ ਪੰਖੜੀਆਂ ਸਮੇਟੀਆਂ ਗਈਆਂ ਤੇ ਭੰਵਰਾ ਸਾਰੀ ਰਾਤ ਉਸ ਫੁੱਲ ਵਿਚ ਰਿਹਾ ਤੇ ਸਵੇਰੇ ਜਦੋਂ ਫੁੱਲ ਖਿੜਿਆ ਤਾਂ ਰਾਤ ਰਹਿਣ ਵਾਲਾ ਭੰਵਰਾ ਅੱਜ ਅਸਲ ਵਿਚ ਜੀਊਂਦਾ ਨਹੀਂ, ਇਕ ਵਿਸ਼ੇ ਨੇ ਇਸ ਦੇ ਜੀਵਨ ਦਾ ਅੰਤ ਕਰ ਦਿੱਤਾ। ਭੰਵਰੇ ਦੀ ਮੌਤ ਹੋ ਗਈ। ਸਿਰਫ਼ ਇਕ ਗੰਧ ਦਾ ਵਿਸ਼ਾ ਸੀ।

ਉਸ ਤੋਂ ਅੱਗੇ ਆਉਂਦਾ ਹੈ ਪਤੰਗਾ। ਪਤੰਗੇ ਦਾ ਅਰਥ ਕਰਾਂਗੇ ਪਰਵਾਨਾ। ਦੀਵਾ ਬੱਲਦਾ ਹੈ। ਇਸ ਨੂੰ ਸਿਰਫ਼ ਇਕੋ ਰੱਸ ਹੈ, ਇਸਨੂੰ ਰੂਪ ਦਾ ਵਿਸ਼ਾ ਮਾਰ ਗਿਆ। ਦੀਵਾ ਬੱਲਿਆ ਤੇ ਪਤੰਗੇ ਨੇ ਆ ਕੇ ਦੀਵੇ ਦੀ ਪ੍ਰਕਰਮਾ ਕੀਤੀ। ਕਿਸੇ ਹੱਦ ਵਿਚ ਰਹਿੰਦਾ ਤਾਂ ਇਸਦਾ ਜੀਵਨ ਸੁੱਖੀ ਸੀ। ਇੰਨਾ ਕੁ ਰੂਪ ਦੇ ਵਿਸ਼ੇ ਨੇ ਇਸਨੂੰ ਖਚਤ ਕੀਤਾ ਕਿ ਇਸ ਬੱਲਦੀ ਹੋਈ ਲਾਟ 'ਤੇ ਇੰਨਾ ਮੋਹਿਤ ਹੋਇਆ ਕਿ ਇਹ ਪਤੰਗਾ ਬੱਲਦੇ ਹੋਏ ਦੀਵੇ ਦੀ ਲਾਟ 'ਤੇ ਡਿੱਗਾ ਤੇ ਪਿਆਰਿਉ ! ਇਸਦੇ ਅੱਖਾਂ ਦੇ ਰੱਸ ਨੇ, ਰੂਪ ਦੇ ਵਿਸ਼ੇ ਨੇ ਇਸ ਪਤੰਗੇ ਨੂੰ ਜੀਊਂਦੇ ਜੀਅ ਸਾੜ ਕੇ ਰੱਖ ਦਿੱਤਾ। ਸਿਰਫ਼ ਇਕ ਰੂਪ ਦਾ ਵਿਸ਼ਾ ਸੀ।

ਇਸਤੋਂ ਬਾਅਦ ਅਸੀਂ ਵੇਖਦੇ ਹਾਂ ਕਿ ਜਿਹੜਾ ਪੰਜਵਾਂ ਆਉਂਦਾ ਹੈ ਉਹ ਹੈ ਸਪਰਸ਼। ਸਪਰਸ਼ ਇਕ ਗੁਣ ਹੈ। ਸਪਰਸ਼ ਦਾ ਇੰਦਰਾ ਤੁਚਾ ਹੈ, ਚਮੜੀ ਹੈ। ਇਕ ਸਪਰਸ਼ ਦਾ ਵਿਸ਼ਾ ਵਿਸ਼ ਬਣ ਕੇ ਹਾਥੀ ਦੀ ਜ਼ਿੰਦਗੀ ਵਿਚ ਆਇਆ ਤੇ ਜਿਸਦੀ ਤਾਕਤ ਇੰਨੀ ਹੈ ਕਿ ਆਪਣੀ ਸੁੰਡ ਦੇ ਨਾਲ ਉਹ ਰੁੱਖ ਨੂੰ ਵੀ ਉਸ ਦੀ ਜਗ੍ਹਾ ਤੋਂ ਪੁੱਟ ਸਕਦਾ ਹੈ। ਆਪਣੇ ਪੈਰਾਂ ਦੇ ਨਾਲ ਉਹ ਤਾਕਤਵਾਰ ਲੋਕਾਂ ਨੂੰ ਵੀ ਕੁਚਲ ਸਕਦਾ ਹੈ ਪਰ ਸਿਰਫ਼ ਇਸਨੂੰ ਇਕੋ ਵਿਸ਼ਾ ਸੀ ਸਪਰਸ਼ ਦਾ।

*ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ॥*

(ਅੰਗ ੩੩੫)

ਕਾਗ਼ਜ਼ ਦੀ ਹੱਥਣੀ ਬਣਾਈ ਤੇ ਫੜਨ ਵਾਲਿਆਂ ਨੇ ਉਸ ਬਣਾਏ ਹੋਏ ਬੁੱਤ ਨੂੰ ਟੋਆ ਪੁੱਟ ਕੇ ਉਸ ਉੱਪਰ ਛੱਤ ਪਾ ਦਿੱਤੀ ਤੇ ਉਸ ਉੱਪਰ ਕਾਗ਼ਜ਼ ਦੀ ਹੱਥਣੀ ਦਾ ਬੁੱਤ ਟਿਕਾਅ ਦਿੱਤਾ। ਹਾਥੀ ਨੂੰ ਸਿਰਫ਼ ਸਪਰਸ਼ ਦਾ ਰੋਗ ਸੀ। ਜਦੋਂ ਦੌੜਦਾ ਆਇਆ ਤਾਂ ਅਸਲ ਵਿਚ ਉਹ ਕਾਗ਼ਜ਼ ਦੀ ਹੱਥਣੀ ਸੀ, ਅਸਲੀਅਤ ਨਹੀਂ ਸੀ। ਸਪਰਸ਼ ਦਾ ਪੀੜਿਆ ਜਦੋਂ ਉਸ ਬੁੱਤ ਦੇ ਨੇੜੇ ਆਇਆ ਤਾਂ ਇਸਦਾ ਭਾਰ ਜ਼ਿਆਦਾ ਸੀ ਤੇ ਖੱਡੇ ਵਿਚ ਡਿੱਗਾ। ਇੰਨਾ ਤਾਕਤਵਰ ਜਾਨਵਰ ਸਿਰਫ਼ ਇਕ ਸਪਰਸ਼ ਦੇ ਵਿਸ਼ੇ ਨੇ ਖ਼ਤਮ ਕਰਕੇ ਰੱਖ ਦਿੱਤਾ। ਇੰਨੀ ਤਾਕਤ ਵਾਲਾ ਸਾਰੀ ਜ਼ਿੰਦਗੀ ਬੰਦੇ ਦੇ ਕੁੰਡੇ ਦੇ ਥੱਲੇ ਤੇ ਉਸ ਦੀਆਂ ਲੱਤਾਂ ਇਸ ਹਾਥੀ ਦੇ ਸਿਰ 'ਤੇ ਵੱਜਦੀਆਂ ਹਨ ਤੇ ਸਾਰੀ ਜ਼ਿੰਦਗੀ ਸਿਰਫ਼ ਇਸ ਵਿਸ਼ੇ ਨੇ ਇਸਨੂੰ ਗ਼ੁਲਾਮ ਬਣਾ ਕੇ ਰੱਖ ਦਿੱਤਾ। ਪਿਆਰਿਉ !

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥*

(ਅੰਗ ੪੮੬)

ਹੁਣ ਆਪਣੇ ਵੱਲ ਅਸੀਂ ਝਾਤੀ ਮਾਰ ਕੇ ਦੇਖੀਏ। ਪਿਆਰਿਉ ! ਉਹਨਾਂ ਜੀਵਾਂ ਦੀ ਤਾਂ ਗੱਲ ਕਰ ਦਿੱਤੀ ਤੇ ਜਦੋਂ ਆਪਣੇ ਇੰਦਰੇ ਵੇਖਦੇ ਹਾਂ ਤਾਂ ਇਹਨਾਂ ਅੱਖਾਂ ਨੂੰ ਪੁੱਛ ਕੇ ਵੇਖੀਏ ਕਿ ਕੀ ਕੁਝ ਅੰਦਰ ਰੋਗ ਪਾਲਦੀਆਂ ਹਨ। ਇੰਨਾ ਜਿਹਾ ਮਾਸ ਦਾ ਟੁੱਕੜਾ ਹੈ ਜੀਭ, ਇਹ ਤਾਂ ਕਦੀ ਰੱਜਦੀ ਨਹੀਂ ਪਈ। ਇਹ ਦੁਨੀਆਂ ਦੇ ਰੱਸ ਵੀ ਚੱਖਦੀ ਹੈ। ਇਹ ਜੀਭ ਦੁਨੀਆਂ ਦੀ ਵਾਸ਼ਨਾ ਵੀ ਭੋਗਦੀ ਪਈ ਹੈ। ਪਿਆਰਿਉ ! ਇਕ ਸਰੀਰ ਵਿਚ ਪੰਜ ਜ਼ਹਿਰ ਟਿੱਕੇ ਹਨ ਤੇ ਕਿਵੇਂ ਆਸ ਕਰ ਸਕਦੇ ਹਾਂ ਕਿ ਇਸਦਾ ਬਚਾਅ ਹੋ ਜਾਏਗਾ।

ਰਹਿਤਨਾਮੇ ਵਿਚ ਸਿਆਣੇ ਸਿੱਖ ਲਈ ਪੰਜ ਗੱਲਾਂ ਕਹੀਆਂ ਹਨ। ਉਸਦੇ ਵਿਚ ਕਿਹਾ ਗਿਆ ਹੈ–

*ਪਰ ਦਾਰਾ ਨਿੰਦਿਆ ਚੋਰੀ ਜੂਆ ਤੇ ਮਦਰਾ।*

ਕਹਿਣ ਲੱਗੇ-

*ਪਰ ਨਾਰੀ ਜੂਆ ਅਸਤ ਚੋਰੀ ਮਦਰਾ ਜਾਣ।*
*ਪਾਂਚ ਐਬ ਯਹ ਜਗਤ ਮੇਂ ਤਜੇ ਸੋ ਸਿੰਘ ਸੁਜਾਣ।*

ਇਹ ਪੰਜੇ ਵੱਡੇ ਜ਼ਹਿਰ ਹਨ। ਜੇ ਸਿੱਖ ਇਸ ਦੇ ਨੇੜੇ ਨਾ ਜਾਏ ਤਾਂ ਸੱਚ ਜਾਣਿਓ, ਉਹ ਸਭ ਤੋਂ ਸਿਆਣਾ ਸਿੱਖ ਹੈ। ਗੁਰੂ ਤੇਗ਼ ਬਹਾਦਰ ਜੀ ਨੂੰ ਪੁੱਛੀਏ ਕਿ ਸੱਚੇ ਪਾਤਿਸ਼ਾਹ ! ਤੁਸੀਂ ਕ੍ਰਿਪਾ ਕਰਕੇ ਕਹਿ ਦਿੱਤਾ ਹੈ-

*ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ॥*

ਕ੍ਰਿਪਾ ਕਰਕੇ ਸਾਨੂੰ ਖੋਲ੍ਹ ਕੇ ਦੱਸ ਦਿਉ ਕਿ ਕਿਹੜੇ ਵਿਸ਼ਿਆਂ ਤੋਂ ਤੁਸੀਂ ਸਾਨੂੰ ਦੂਰ ਰੱਖਦੇ ਪਏ ਹੋ ? ਹਜ਼ੂਰ ਨੇ ਸੋਰਠਿ ਰਾਗ ਵਿਚ ਬਚਨ ਕਿਹਾ। ਕਹਿਣ ਲੱਗੇ-

*ਮਨ ਰੇ ਕਉਨੁ ਕੁਮਤਿ ਤੈ ਲੀਨੀ।*

ਮਹਾਰਾਜ ਕਿਹੜੀ ਕੁਮੱਤ, ਕਿਹੜਾ ਵਿਸ਼ਾ ?

*ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥*

(ਅੰਗ ੬੩੧)

ਦੇਖ ਤੇਰੇ ਅੰਦਰ ਜ਼ਹਿਰ ਹਨ - ਪਰ ਦਾਰਾ ਅਤੇ ਪਰ ਨਿੰਦਾ। ਬੇਗਾਨੀ ਨਿੰਦਿਆ ਤੇ ਬੇਗਾਨੇ ਸਰੀਰ ਵਿਚ ਤੂੰ ਖਚਤ ਹੈਂ ਤੇ ਗੁਰਮੁਖੋ ! ਇਹ ਬਚਨ ਉਹਨਾਂ ਲਈ ਹਨ ਜਿਨ੍ਹਾਂ ਨੇ ਪ੍ਰਮਾਰਥ ਨੂੰ ਕਮਾਉਣ ਵਾਲੇ ਰਸਤੇ 'ਤੇ ਤੁਰਨਾ ਹੈ ਤੇ ਜਿਨ੍ਹਾਂ ਨੇ ਦੁਨੀਆਦਾਰਾਂ ਦੇ ਰੱਸ ਭੋਗਣੇ ਹਨ, ਉਹਨਾਂ ਨੇ ਇਕ ਕੰਨ ਤੋਂ ਸੁਣਨਾ ਹੈ ਤੇ ਦੂਜੇ ਕੰਨ ਤੋਂ ਬਾਹਰ ਕੱਢ ਦੇਣਾ ਹੈ। ਕਈ ਵਾਰੀ ਸਾਡਾ ਅੰਦਰ ਦਾ ਭਰਮ ਹੁੰਦਾ ਹੈ ਕਿ ਦੇਖੋ ਜੀ, ਕੋਈ ਕੁਕਰਮ ਕੀਤਾ ਤੇ ਪਰਤ ਕੇ ਗੁਰਦੁਆਰੇ ਆ ਕੇ ਮੱਥਾ ਟੇਕ ਕੇ ਭੇਟਾ ਰੱਖ ਕੇ ਕਿਹਾ, ਮਹਾਰਾਜ ! ਤੂੰ ਬਖ਼ਸ਼ ਦੇ। ਨਾਲ ਕਹਿ ਦਿੱਤਾ ਕਿ ਜੇਕਰ ਮੈਂ ਇਕ ਕੁਕਰਮ ਕੀਤਾ ਹੈ ਤਾਂ ਮੈਂ ਇੰਨੇ ਪਾਠ ਵੀ ਤਾਂ ਕਰਦਾ ਪਿਆ ਹਾਂ। ਕਦੀ ਭਾਈ ਸਾਹਿਬ ਭਾਈ ਗੁਰਦਾਸ ਜੀ ਕੋਲੋਂ ਪੁੱਛੋ ਕਿ ਪਿਆਰਿਉ ! ਜਿਹੜਾ ਬੰਦਾ ਵਿਸ਼ਿਆਂ ਵਿਚ ਗਲਤਾਨ ਹੈ, ਉਹ ਆਪਣੇ ਅੰਦਰ ਦੇ ਇਸ ਭਰਮ ਨੂੰ ਬਾਹਰ ਕੱਢ ਦੇਵੇ, ਕਿਉਂਕਿ ਇਕ ਘੜੀ ਦਾ ਕੀਤਾ ਹੋਇਆ ਕੁਕਰਮ ਉਸਦੇ ਜਨਮਾਂ ਦੀ ਕਮਾਈ ਨੂੰ ਵੀ ਤਬਾਹ ਕਰ ਸਕਦਾ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਇਕ ਆਦਮੀ ਦਾ ਸਰੀਰ ਹੈ। ਛੋਟਾ ਜਿਹਾ ਇਕ ਸੈੱਲ ਸੀ, ਜਿਸਨੂੰ ਨੰਗੀਆਂ ਅੱਖਾਂ ਨਾਲ ਦੇਖਿਆ ਨਹੀਂ ਜਾ ਸਕਦਾ, ਕਿਸੇ ਯੰਤਰ ਨਾਲ ਬੜੀ ਬਾਰੀਕੀ ਨਾਲ ਪਤਾ ਲੱਗਦਾ ਹੈ ਕਿ ਇਕ ਛੋਟਾ ਜਿਹਾ ਸੈੱਲ ਹੈ। ਮਾਤਾ ਦੇ ਉਦਰ ਵਿਚ ਗਿਆ। ਉਥੇ ਪਾਣੀ ਦੀ ਬਣੀ ਹੋਈ ਪੋਟਲੀ ਵਿਚ ਤੈਰਨ ਲੱਗਾ। ਪਰਤ ਕੇ ਪ੍ਰਮਾਤਮਾ ਨੇ ਮੇਹਰ ਕੀਤੀ ਤੇ ਇਸ ਸੈੱਲ ਵਿਚ ਸਰੀਰ ਦੀ ਬਣਤਰ ਬਣਾਉਣੀ ਸ਼ੁਰੂ ਕੀਤੀ। ਇਸ ਸਰੀਰ ਨੂੰ ਦੋ ਅੱਖਾਂ ਦਿੱਤੀਆਂ, ਮੂੰਹ ਦਿੱਤਾ, ਕੰਨ ਦਿੱਤੇ, ਨੱਕ ਦਿੱਤਾ, ਸਭ ਕੁਝ ਸਾਜ

ਦਿੱਤਾ। ਸਾਜਨ ਤੋਂ ਬਾਅਦ ਛੇ ਮਹੀਨਿਆਂ ਵਿਚ ਪ੍ਰਮਾਤਮਾ ਨੇ ਆਪ ਕ੍ਰਿਪਾ ਕਰਕੇ ਮਾਤਾ ਦੇ ਉਦਰ ਵਿਚ ਬਿਨਾਂ ਕਿਸੇ ਬਾਹਰ ਦੇ ਮੈਟੀਰੀਅਲ ਤੋਂ ਉਸਦੇ ਨਿੱਕੇ ਜਿਹੇ ਸੈੱਲ ਵਿਚੋਂ ਹੀ ਉਸ ਆਦਮੀ ਦੇ ਪੂਰੇ ਤਨ ਨੂੰ ਬਣਾ ਦਿੱਤਾ। ਨੌਂ ਮਹੀਨੇ ਬਾਅਦ ਇਨਸਾਨ ਦਾ ਜਨਮ ਹੋਇਆ। ਜਨਮ ਤੋਂ ਬਾਅਦ ਮਾਂ ਨੇ ਉਸ ਬੱਚੇ ਦੀ ਖ਼ਾਤਰ ਸਾਲ-ਡੇਢ ਸਾਲ ਆਪਣੀ ਨੀਂਦ ਸਭ ਕੁਝ ਤਿਆਗ ਦਿੱਤਾ ਤੇ ਕੇਵਲ ਇਸ ਬੱਚੇ ਨੂੰ ਪਾਲਦੀ ਰਹੀ। ਬਚਪਨ ਆਇਆ, ਇਹੀ ਇਨਸਾਨ ਬਚਪਨ ਵਿਚ ਸਭ ਨੂੰ ਸੋਹਣਾ ਲੱਗੇ। ਦੂਜੀ ਉਦਾਹਰਨ ਮੈਂ ਅਰਜ਼ ਕਰਨੀ ਚਾਹੁੰਦਾ ਹਾਂ। ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਮੱਝ ਦਾ ਦੁੱਧ ਤਿਆਰ ਕਰਦੇ ਹਾਂ, ਚੋਅ ਕੇ ਲਿਆਉਂਦੇ ਹਾਂ। ਹੁਣ ਉਹ ਦੁੱਧ ਇਕ ਮਿੰਟ ਵਿਚ ਨਹੀਂ ਬਣ ਗਿਆ। ਜਦੋਂ ਗਾਂ ਜਾਂ ਮੱਝ ਧਰਤੀ ਦੇ ਉੱਤੇ ਦਾਣਾ-ਪੱਠਾ, ਖ਼ੁਰਾਕ ਖਾਂਦੀ ਹੈ ਤਾਂ ਉਹ ਕਦੀ ਵੀ ਪੱਠੇ ਖਾਂਦੀ ਹੋਈ ਇਹ ਨਹੀਂ ਸੋਚਦੀ ਕਿ ਮੈਂ ਆਪਣੇ ਮਾਲਕ ਦੇ ਬੱਚਿਆਂ ਲਈ ਦੁੱਧ ਪੈਦਾ ਕਰਨਾ ਹੈ। ਜਦੋਂ ਖ਼ੁਰਾਕ ਖਾਂਦੀ ਹੈ ਤਾਂ ਉਹ ਕੇਵਲ ਆਪਣੇ ਬੱਚੇ ਲਈ ਦੁੱਧ ਪੈਦਾ ਕਰ ਰਹੀ ਹੈ ਨਾ ਕਿ ਇਨਸਾਨ ਦੇ ਬੱਚੇ ਲਈ। ਸਤਿਗੁਰੂ ਨੇ ਬਾਣੀ ਵਿਚ ਵੀ ਬਚਨ ਕੀਤਾ। ਕਹਿਣ ਲੱਗੇ-

*ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥*
*ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥*

(ਅੰਗ ੯੭੨)

ਪੰਜ ਕੋਹ 'ਤੇ ਗਾਂ ਚੁੱਗਦੀ ਪਈ ਹੈ ਤੇ ਚੁੱਗਦੀ ਹੋਈ ਇਹ ਥੋੜੀ ਸੋਚਦੀ ਹੈ ਕਿ ਮੇਰੇ ਮਾਲਕ ਦਾ ਛੋਟਾ ਜਿਹਾ ਬੱਚਾ ਹੈ ਤੇ ਮੈਂ ਉਸਦੇ ਬੱਚੇ ਲਈ ਦੁੱਧ ਇਕੱਠਾ ਕਰਦੀ ਪਈ ਹਾਂ। ਨਹੀਂ, ਉਹ ਮੂੰਹ ਦੇ ਨਾਲ ਖ਼ੁਰਾਕ ਖਾਂਦੀ ਹੈ ਤੇ ਚੇਤੇ ਆਪਣੇ ਬੱਚੇ ਨੂੰ ਕਰਦੀ ਹੈ। ਉਸਦੀ ਖ਼ੁਰਾਕ ਤੇ ਬੱਚੇ ਦੇ ਚੇਤੇ ਵਿਚੋਂ ਰੱਬ ਨੇ ਉਸਦੇ ਲਹੂ ਵਿਚੋਂ ਅੰਮ੍ਰਿਤ ਵਰਗਾ ਦੁੱਧ ਪੈਦਾ ਕਰ ਦਿੱਤਾ। ਜਦੋਂ ਉਹ ਦੁੱਧ ਚੋਅ ਕੇ ਲਿਆਂਦਾ, ਭਾਂਡਾ ਭਰ ਕੇ ਲੈ ਆਂਦਾ ਤਾਂ ਉੱਤੋਂ ਢੱਕ ਲਿਆ। ਪਿਆਰਿਉ ! ਅੱਠ-ਨੌਂ ਘੰਟੇ ਦੀ ਉਸਦੀ ਖ਼ੁਰਾਕ ਤੇ ਉਸਦੇ ਚਿੰਤਨ ਵਿਚੋਂ ਨਿਕਲਿਆ ਹੈ ਅੰਮ੍ਰਿਤ ਵਰਗਾ ਦੁੱਧ। ਅੰਮ੍ਰਿਤ ਵਰਗੇ ਦੁੱਧ ਨੂੰ ਅੱਠ ਘੰਟੇ ਖ਼ਰਾਬ ਕਰਨ ਲਈ ਨਹੀਂ ਚਾਹੀਦੇ, ਸਿਰਫ਼ ਦੋ-ਚਾਰ ਕਾਂਜੀ ਦੀਆਂ ਬੂੰਦਾਂ ਲਉ ਤੇ ਉਸ ਭਾਂਡੇ ਵਿਚ ਉਹ ਬੂੰਦਾਂ ਪਾ ਦਿਉ ਤੇ ਦੋ ਮਿੰਟ ਵਿਚ ਉਹ ਸਾਰਾ ਦੁੱਧ ਫੱਟ ਜਾਏਗਾ।

ਇਹਨਾਂ ਬਚਨਾਂ ਨੂੰ ਅਸੀਂ ਕਮਾਉਣ ਦਾ ਯਤਨ ਕਰਨਾ ਹੈ। ਦੇਖੋ ਜਦੋਂ ਕਮਾਉਣ ਵਾਲੇ ਪਾਸੇ ਤੁਰਾਂਗੇ ਤਾਂ ਮੇਰਾ ਗੁਰੂ ਕ੍ਰਿਪਾ ਕਰਦਾ ਹੈ। ਕਿਤੇ ਵਾਸ਼ਨਾ ਦੇ ਫੁਰਨੇ ਵੀ ਪੈਦਾ ਹੋਣ ਤਾਂ ਹੀ ਇਹ ਵਿਲੱਖਣਤਾ ਹੈ ਕਿ ਮੁਰਸ਼ਦ ਆਪਣੇ ਚੇਲੇ ਦੇ ਫੁਰਨਿਆਂ ਨੂੰ ਵੀ ਦਲ ਕੇ ਰੱਖ ਦਿੰਦਾ ਹੈ। ਅਸੀਂ ਸੰਗਤ ਵਿਚ ਬੈਠਦੇ ਹਾਂ, ਕੀਰਤਨ ਵਿਚ ਬੈਠਦੇ ਹਾਂ, ਕਥਾ ਵਿਚ ਬੈਠਦੇ ਹਾਂ। ਇਕ ਘੰਟੇ ਵਿਚ ਜਦੋਂ ਚਾਰ-ਚੁਫੇਰੇ ਦੇਖਦੇ ਹਾਂ ਤਾਂ ਪਿਆਰਿਉ ! ਉਸ ਤੋਂ ਬਾਅਦ ਜਿਹੜੇ ਫੁਰਨੇ ਮਨ ਵਿਚ ਪੈਦਾ ਹੁੰਦੇ ਹਨ, ਕਿਤੇ ਕਾਪੀ ਲੈ ਕੇ ਈਮਾਨਦਾਰੀ ਨਾਲ ਗੁਰੂ ਨੂੰ ਹਾਜ਼ਰ-

ਨਾਜ਼ਰ ਜਾਣ ਕੇ ਗੁਰੂ ਨੂੰ ਫੁਰਨੇ ਲਿਖੀਏ ਤਾਂ ਆਪਣੇ ਆਪ ਸ਼ਰਮ ਆਵੇਗੀ ਕਿ ਇੰਨਾ ਮੈਲਾ ਮੇਰਾ ਮਨ ਕਿ ਸਤਿਗੁਰੂ ਦੇ ਕੋਲ ਬੈਠ ਕੇ ਵੀ ਇੰਨੀ ਗੰਦਗੀ ਦੇ ਫੁਰਨੇ ਪੈਦਾ ਕਰਦਾ ਹੈ। ਭਾਈ ਸਾਹਿਬ ਨੇ ਪਹਿਲੀ ਉਦਾਹਰਨ ਦਿੱਤੀ ਕਿ 70 ਸਾਲ ਦੇ ਸਰੀਰ ਨੂੰ ਖ਼ਤਮ ਕਰਨ ਲਈ ਇਕ ਬੂੰਦ ਜ਼ਹਿਰ ਦੀ ਬਹੁਤ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਅੱਠ ਘੰਟੇ ਦਾ ਇਕੱਠਾ ਕੀਤਾ ਹੋਇਆ ਦੁੱਧ, ਇਕ ਕਾਂਜੀ ਦੀ ਬੂੰਦ ਹੀ ਇਸ ਨੂੰ ਤਬਾਹ ਕਰ ਸਕਦੀ ਹੈ।

ਉਹਨਾਂ ਨੇ ਤੀਜਾ ਬਚਨ ਕਿਹਾ ਕਿ ਕਪਾਹ ਅਸੀਂ ਚੁਣੀ। ਬੀਜਣ ਤੋਂ ਲੈ ਕੇ ਉਸਨੂੰ ਪਿੰਜਣ ਤੱਕ ਰੂੰ ਦੀਆਂ ਗੱਠਾਂ ਬਣ ਗਈਆਂ। ਜੇ ਛੇ ਮਹੀਨੇ-ਸਾਲ ਵਿਚ ਰੂੰ ਦੀਆਂ ਪੰਡਾਂ ਤਿਆਰ ਹੋਈਆਂ ਹਨ ਤਾਂ ਉਸਨੂੰ ਸੜਦਿਆਂ ਸਾਲ ਨਹੀਂ ਲੱਗਣਾ। ਇਕ ਛੋਟੀ ਜਿਹੀ ਬੱਲਦੀ ਹੋਈ ਅੱਗ ਦੀ ਚੰਗਿਆੜੀ ਉਸ ਰੂੰ ਦੀ ਗੱਠ ਵਿਚ ਰੱਖ ਦਿਉ ਤੇ ਅੱਖ ਝਮਕਣ ਦੀ ਦੇਰ ਵਿਚ ਤੁਸੀਂ ਦੇਖੋਗੇ ਕਿ ਕਈ ਮਹੀਨਿਆਂ ਦਾ ਇਕੱਠਾ ਕੀਤਾ ਹੋਇਆ ਰੂੰ ਇਕ ਖਿਨ ਦੇ ਵਿਚ ਸੜ ਕੇ ਸੁਆਹ ਹੋ ਗਿਆ। ਭਾਈ ਗੁਰਦਾਸ ਜੀ, ਇਹ ਜਿਹੜੀਆਂ ਤੁਸੀਂ ਸਾਨੂੰ ਤਿੰਨ ਉਦਾਹਰਨਾਂ ਦਿੰਦੇ ਹੋ, ਇਸ ਸਾਨੂੰ ਕੀ ਸਮਝਾਉਣ ਲਈ ਹਨ ? ਭਾਈ ਸਾਹਿਬ ਕਹਿੰਦੇ ਹਨ ਕਿ ਬਸ ਇੰਨੀ ਕੁ ਗੱਲ ਸਮਝਾਉਣ ਲਈ ਕਿ ਦੇਖ ਜ਼ਹਿਰ ਦੀ ਇਕ ਬੂੰਦ 70 ਸਾਲ ਦੇ ਸਰੀਰ ਨੂੰ ਖ਼ਤਮ ਕਰ ਗਈ। ਇਕ ਕਾਂਜੀ ਦੀ ਬੂੰਦ ਦੁੱਧ ਨੂੰ ਖ਼ਤਮ ਕਰ ਗਈ। ਇਕ ਨਿੱਕੀ ਜਿਹੀ ਚੰਗਿਆੜੀ ਰੂੰ ਨੂੰ ਸਾੜ ਕੇ ਸੁਆਹ ਕਰ ਗਈ। ਜਿੰਨਾ ਮਰਜ਼ੀ ਤੂੰ ਧਰਮੀ ਬਣਿਆ ਫਿਰੀਂ, ਜਿਸ ਦਿਨ ਤੇਰੇ ਅੰਦਰ ਪਰ - ਤਨ ਤੇ ਪਰ - ਧਨ ਦਾ ਕੀਤਾ ਹੋਇਆ ਕੁਕਰਮ ਆ ਗਿਆ ਤਾਂ ਪਿਆਰਿਆ ! ਯਾਦ ਰੱਖੀਂ ਤੇਰੇ ਕੀਤੇ ਹੋਏ ਸ਼ੁੱਧ ਕਰਮਾਂ ਨੂੰ ਇਸ ਤਰ੍ਹਾਂ ਖ਼ਤਮ ਕਰ ਦੇਵੇਗਾ ਜਿਵੇਂ 70 ਸਾਲ ਦੀ ਪਾਲੀ ਹੋਈ ਦੇਹ ਨੂੰ ਇਕ ਜ਼ਹਿਰ ਦੀ ਬੂੰਦ ਖ਼ਤਮ ਕਰ ਦਿੰਦੀ ਹੈ। ਇਸ ਲਈ ਅਰਦਾਸ ਕਰ ਕਿ ਪ੍ਰਮਾਤਮਾ ਮੇਹਰ ਕਰੇ, ਤੂੰ ਇਹਨਾਂ ਵਿਸ਼ਿਆਂ ਤੋਂ ਉੱਪਰ ਉੱਠ ਜਾਏਂ। ਭਾਈ ਸਾਹਿਬ ਭਟਕੇ ਹੋਏ ਜੀਵ ਨੂੰ ਸਮਝਾਉਂਦੇ ਹਨ ਕਿ ਜੇਕਰ ਤੂੰ ਇਹਨਾਂ ਵਿਸ਼ਿਆਂ ਵਿਚ ਫੱਸ ਗਿਆ ਤਾਂ ਹੋਵੇਗਾ ਕੀ ? ਚਾਰ ਦਿਨ ਤੂੰ ਜਿਹੜਾ ਕਿਤੇ ਜੱਪ ਕੇ ਖ਼ਜ਼ਾਨਾ ਇਕੱਠਾ ਕੀਤਾ ਹੈ, ਦੇਖੀਂ ਕਿਤੇ ਖ਼ਜ਼ਾਨੇ ਨੂੰ ਕੋਈ ਚੁਰਾ ਕੇ ਨਾ ਲੈ ਜਾਏ। ਸਾਹਿਬ ਕਹਿਣ ਲੱਗੇ-

*ਬਿਖਿਅਨ ਸਿਉ ਕਾਹੇ ਰਚਿਓ*

ਤੂੰ ਜ਼ਹਿਰ ਵਿਚ ਕਿਉਂ ਖਚਤ ਹੋ ਗਿਆ ਹੈਂ ? ਤੂੰ ਵਿਕਾਰਾਂ ਵਿਚ ਕਿਉਂ ਖਚਤ ਹੋ ਗਿਆ ਹੈਂ ?

*ਨਿਮਖ ਨ ਹੋਹਿ ਉਦਾਸੁ ॥*

ਨਿਮਖ ਦਾ ਅੱਖਰੀ ਅਰਥ ਹੈ ਅੱਖ ਝਮਕਣ ਜਿੰਨਾ ਸਮਾਂ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਐ ਵਿਕਾਰੀ ਬੰਦੇ ! ਆਪਣੇ ਮਨ ਨੂੰ ਪੁੱਛ ਕੇ ਦੇਖ ਕਿ ਅੱਖ ਝਮਕਣ ਜਿੰਨਾ ਸਮਾਂ ਵੀ ਵਾਸ਼ਨਾ ਤੇਰਾ ਖਹਿੜਾ ਨਹੀਂ ਛੱਡਦੀ। ਪੁੱਤਰ ਦੀ ਵਾਸ਼ਨਾ, ਤਨ ਦੀ ਵਾਸ਼ਨਾ,

ਇਸਤਰੀ ਦੀ ਵਾਸ਼ਨਾ। ਪਿਆਰਿਉ ! ਜਾਗਦਿਆਂ ਦੀ ਗੱਲ ਛੱਡੋ, ਜਿਹੜੀ ਵਾਸ਼ਨਾ ਹੈ ਉਹ ਤਾਂ ਰਾਤ ਸੁਪਨੇ ਵਿਚ ਵੀ ਸਾਡਾ ਖਹਿੜਾ ਨਹੀਂ ਛੱਡਦੀ। ਜਿਸ ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਵੱਸ ਜਾਏ ਉਥੇ ਵਾਸ਼ਨਾਵਾਂ ਦਾ ਨਾਸ਼ ਹੋ ਜਾਂਦਾ ਹੈ। ਪਿਆਰਿਉ ! ਇਕ ਨਿਮਖ ਵੀ ਅੰਦਰ ਨਹੀਂ ਟਿੱਕਦਾ। ਉਹ ਨਿਮਖ ਜਿਸ ਦਿਨ ਆਏਗਾ, ਉਸ ਤੋਂ ਬਾਅਦ ਫਿਰ ਬਿਖ ਨਹੀਂ ਹੋਵੇਗਾ, ਫਿਰ ਅੰਮ੍ਰਿਤ ਹੋਵੇਗਾ। ਗੁਰੂ ਤੇਗ ਬਹਾਦਰ ਸੱਚੇ ਪਾਤਿਸ਼ਾਹ ! ਡਰ ਲੱਗਦਾ ਪਿਆ ਹੈ। ਵਾਸ਼ਨਾਵਾਂ ਜਿਹੜੀਆਂ ਹਨ, ਵਿਕਾਰ ਜਿਹੜੇ ਹਨ ਸਾਹਮਣੇ ਜਮਦੂਤ ਦਿੱਸਦੇ ਪਏ ਹਨ। ਕਹਿਣ ਲੱਗੇ ਕਿ ਇਕ ਕੰਮ ਕਰ। ਜੇ ਰੱਬ ਨੇ ਜ਼ਿੰਦਗੀ ਦਿੱਤੀ ਹੈ ਤਾਂ-

*ਕਹੁ ਨਾਨਕ ਭਜੁ ਹਰਿ ਮਨਾ*

ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਮੇਰੀ ਗੱਲ ਮੰਨ ਲੈ। ਜੇ ਤੈਨੂੰ ਸੱਚਮੁੱਚ ਸਮਝ ਪੈ ਗਈ ਹੈ ਕਿ ਇਹ ਜ਼ਹਿਰ ਮੈਨੂੰ ਗਾਲੇਗਾ ਤਾਂ ਅੱਜ ਤੋਂ ਮੇਰੀ ਗੱਲ ਮੰਨ ਲੈ ਕਿ ਉਸ ਹਰੀ ਦਾ ਨਾਮ ਜੱਪ।

*ਕਹੁ ਨਾਨਕ ਭਜੁ ਹਰਿ ਮਨਾ*

ਹੇ ਮੇਰੇ ਮਨ ! ਉਸ ਹਰੀ ਨੂੰ ਜੱਪ। ਗੁਰੂ ਤੇਗ ਬਹਾਦਰ ਜੀ ! ਕੀ ਫਿਰ ਮਾਰ ਨਹੀਂ ਪਵੇਗੀ ? ਕਹਿਣ ਲੱਗੇ-

*ਪਰੈ ਨ ਜਮ ਕੀ ਫਾਸ॥ ੨॥*

ਤੈਨੂੰ ਲਿਖ ਕੇ ਦੇ ਦਿੰਦਾ ਹਾਂ ਕਿ ਤੂੰ ਅੱਜ ਜੱਪਣਾ ਸ਼ੁਰੂ ਕਰ ਦੇ, ਤੂੰ ਵਾਸ਼ਨਾ ਤੋਂ ਰਹਿਤ ਹੋ ਜਾਏਂਗਾ। ਸਿੱਖਾ ! ਮੈਂ ਤੇਰੇ ਸਾਹਮਣੇ ਖਲੋਤਾ ਹੋਵਾਂਗਾ। ਤੈਨੂੰ ਕਦੀ ਜਮਾਂ ਦੀ ਫਾਹੀ ਨਹੀਂ ਪੈਣ ਦੇਵਾਂਗਾ। ਗੁਰਮੁਖੋ ! ਜਿਨ੍ਹਾਂ ਨੇ ਜੱਪਿਆ ਹੈ, ਕਿਸੇ ਨੇ ਪੁੱਛਿਆ ਸੀ ਸਾਧੂ ਨੂੰ ਕਿ ਬਾਬਾ ਜੀ ! ਇੰਨਾ ਧਨ ਦੇਖ ਕੇ ਤੁਹਾਡਾ ਮਨ ਡੋਲਦਾ ਨਹੀਂ ? ਸਾਧੂ ਦੇ ਜੀਵਨ 'ਤੇ ਕਟਾਕਸ਼ ਕੀਤਾ। ਰੂਪ ਦੇਖ ਕੇ, ਧਨ ਦੇਖ ਕੇ, ਪਦਾਰਥ ਦੇਖ ਕੇ ਤੁਹਾਡਾ ਅੰਦਰ ਡੋਲਦਾ ਨਹੀਂ ? ਸਾਧੂ ਨੇ ਕਿਹਾ ਹਾਂ, ਪਰ ਮੈਨੂੰ ਇਕ ਗੱਲ ਚੇਤੇ ਆਈ ਹੈ। ਕਹਿੰਦਾ ਹੈ ਪਹਿਲਾਂ ਮੇਰੇ ਸਵਾਲ ਦਾ ਉੱਤਰ ਦੇ ਬਾਬਾ, ਤੂੰ ਰੂਪ ਵਿਚ, ਰੱਸ ਵਿਚ, ਇਹਨਾਂ ਵਿਸ਼ਿਆਂ ਵਿਚ ਕਦੀ ਖਚਤ ਨਹੀਂ ਹੋਇਆ ? ਕਹਿੰਦਾ ਹੈ ਤੈਨੂੰ ਤਾਂ ਉੱਤਰ ਮੈਂ ਦੇ ਦੇਵਾਂਗਾ ਪਰ ਮੈਨੂੰ ਅੱਜ ਚੇਤੇ ਆਇਆ ਕਿ ਕੱਲ ਤੂੰ ਮੇਰੇ ਸਾਹਮਣੇ ਹੱਥ ਕੀਤਾ ਸੀ ? ਨੌਜਵਾਨ ਕਹਿੰਦਾ ਹੈ, ਹਾਂ। ਸਾਧੂ ਕਹਿਣ ਲੱਗਾ, ਮੈਨੂੰ ਪਤਾ ਲੱਗਾ ਹੈ ਤੂੰ ਦੱਸਾਂ ਦਿਨਾਂ ਨੂੰ ਮਰ ਜਾਣਾ ਹੈ। ਜਿਹੜਾ ਤੂੰ ਮੈਨੂੰ ਸਵਾਲ ਕੀਤਾ ਹੈ, ਉਸਦਾ ਉੱਤਰ ਲੈ ਜਾਈਂ ਪਰ ਤੂੰ ਮਰ ਜਾਣਾ ਹੈ। ਕਹਿੰਦਾ ਹੈ ਬਾਬਾ, ਸੱਚੀਮੁੱਚੀ ? ਹਾਂ ਸੱਚਮੁੱਚ ਤੂੰ ਮਰ ਜਾਣਾ ਹੈ। ਕਹਿਣ ਲੱਗਾ ਮੈਂ ਘਰ ਜਾਂਦਾ ਹਾਂ। ਸਾਧੂ ਨੇ ਕਿਹਾ ਜਿਹੜਾ ਸਵਾਲ ਕੀਤਾ ਹੈ, ਉਸਦਾ ਉੱਤਰ ਤਾਂ ਲੈ ਜਾ। ਕਹਿਣ ਲੱਗਾ ਪ੍ਰਸ਼ਨ ਪਿਆ ਢੱਠੇ ਖੂਹ ਵਿਚ। ਮੈਨੂੰ ਤਾਂ ਆਪਣੀ ਪਈ ਹੈ। ਦਸਾਂ ਦਿਨਾਂ ਬਾਅਦ ਮੈਂ ਮਰ ਜਾਣਾ ਹੈ ਤੇ ਮੈਂ ਤੇਰੇ ਕੋਲੋਂ ਕੀ ਲੈਣਾ ਹੈ।

ਰੱਬ ਨੇ ਸਭ ਤੋਂ ਵੱਡੀ ਕ੍ਰਿਪਾ ਕੀਤੀ ਕਿ ਉਸਨੇ ਮੌਤ ਨੂੰ ਟਾਈਮ ਬੰਬ ਬਣਾ ਕੇ ਅੰਦਰ ਰੱਖਿਆ ਹੈ। ਉਸਨੇ ਦੱਸਿਆ ਨਹੀਂ ਕਿ ਫੱਟਣਾ ਕਦੋਂ ਹੈ। ਜੇ ਕਿਤੇ ਦੱਸ ਦਿੰਦਾ ਕਿ ਇਸ ਦਿਨ ਫੱਟਣਾ ਹੈ ਤਾਂ ਚੇਤੇ ਰੱਖੋ, ਮਰਨ ਤੋਂ ਪਹਿਲਾਂ ਬੰਦੇ ਨੇ ਮੰਜੇ 'ਤੇ ਖ਼ੁਦ ਹੀ ਮਰ ਜਾਣਾ ਹੈ। ਸਾਧੂ ਨੇ ਕਿਹਾ ਤੂੰ ਦੱਸਾਂ ਦਿਨਾਂ ਨੂੰ ਮਰ ਜਾਣਾ ਹੈ। ਤੂੰ ਆਪਣੇ ਪ੍ਰਸ਼ਨ ਦਾ ਉੱਤਰ ਲੈ ਜਾ। ਕਹਿਣ ਲੱਗਾ, ਮੇਰਾ ਕੋਈ ਸਵਾਲ ਨਹੀਂ। ਮੈਂ ਆਪਣੇ ਘਰ ਚਲਿਆ ਹਾਂ।

ਘਰ ਗਿਆ ਤੇ ਉਦਾਸ ਹੋ ਕੇ ਬੈਠ ਗਿਆ। ਹੁਣ ਕਰਣੀ ਵਾਲੇ ਨੇ ਬਚਨ ਇਹੋ ਜਿਹੇ ਕਹੇ ਸਨ ਕਿ ਸੀਨਾ ਵਿੰਨ੍ਹ ਕੇ ਚਲੇ ਗਏ। ਘਰ ਗਿਆ, ਘਰਦਿਆਂ ਜੀਆਂ ਨੂੰ ਕਹਿੰਦਾ ਹੈ ਕਿ ਮੈਂ ਦੱਸਾਂ ਦਿਨਾਂ ਨੂੰ ਮਰ ਜਾਣਾ ਹੈ। ਘਰ ਦੇ ਜੀਅ ਉਦਾਸ ਹੋ ਗਏ। ਜਿਨ੍ਹਾਂ ਨਾਲ ਲੜਿਆ ਸੀ, ਉਹਨਾਂ ਨੂੰ ਜਾ ਕੇ ਕਹਿੰਦਾ ਹੈ ਕਿ ਮੈਨੂੰ ਬਖ਼ਸ਼ ਦਿਉ, ਮੈਂ ਬਹੁਤ ਧੱਕੇ ਕੀਤੇ, ਲੜਿਆ ਸੀ। ਉਹਨਾਂ ਨੂੰ ਵੀ ਜਾ ਕੇ ਮਨਾ ਆਇਆ। ਜੇ ਇਸਤਰੀ ਨੇ ਕੋਲ ਆਉਣਾ ਤਾਂ ਵਾਸ਼ਨਾ ਹੀ ਨਾ। ਧਨ ਦੇਖਣਾ ਤਾਂ ਵਾਸ਼ਨਾ ਹੀ ਨਾ। ਘਰਦਿਆਂ ਕਹਿਣਾ ਕਿ ਤੂੰ ਕਹਿੰਦਾ ਸੀ ਫਲਾਨੀ ਚੀਜ਼ ਬੜੀ ਸੁਆਦ ਲੱਗਦੀ ਹੈ, ਇਹ ਖਾਣ ਨੂੰ ਲੈ ਲੈ। ਕਹਿੰਦਾ ਹੈ, ਨਹੀਂ, ਮੈਨੂੰ ਮੌਤ ਦਿੱਸਦੀ ਹੈ ਤੇ ਤੁਸੀਂ ਕੜਾਹ ਪ੍ਰਸ਼ਾਦ ਦੀਆਂ ਗੱਲਾਂ ਕਰਦੇ ਹੋ, ਤੁਸੀਂ ਗਜਰੇਲੇ ਦੀ ਗੱਲ ਕਰਦੇ ਹੋ, ਮੈਨੂੰ ਮੌਤ ਦਿੱਸਦੀ ਹੈ। ਇਕ ਦਿਨ ਹੋਰ ਘੱਟ ਗਿਆ ਹੈ। ਦੱਸਾਂ ਦਿਨਾਂ ਵਿਚ ਉਸ ਦਾ ਖਾਣਾ ਵੀ ਗਿਆ, ਉਸਦਾ ਬੋਲਣਾ ਵੀ ਗਿਆ, ਉਸਦਾ ਹੱਸਣਾ ਵੀ ਗਿਆ।

ਕੁਝ ਦਿਨਾਂ ਬਾਅਦ ਸਾਧੂ ਆਇਆ। ਉਹ ਅੱਧਾ ਕਮਜ਼ੋਰ ਹੋਇਆ ਮੰਜੇ 'ਤੇ ਪਿਆ ਹੋਇਆ ਸੀ। ਸਾਧੂ ਨੇ ਆ ਕੇ ਕਿਹਾ ਰੋਂਦੇ ਕਿਉਂ ਪਏ ਹੋ ? ਕਹਿਣ ਲੱਗੇ, ਅੱਜ ਇਸ ਨੇ ਮਰ ਜਾਣਾ ਹੈ। ਸਾਧੂ ਨੇ ਕੱਪੜਾ ਚੁੱਕਿਆ ਤੇ ਕਹਿਣ ਲੱਗਾ, ਦੱਸ ਬਈ ਕਿਵੇਂ ਹੈਂ ? ਤੇਰੇ ਪ੍ਰਸ਼ਨ ਦਾ ਉੱਤਰ ਮੈਂ ਦੇਣ ਆਇਆ ਹਾਂ। ਕਹਿਣ ਲੱਗਾ ਬਾਬਾ, ਰਹਿਣ ਦੇ, ਮੇਰਾ ਕੋਈ ਪ੍ਰਸ਼ਨ ਨਹੀਂ, ਮੈਨੂੰ ਜਾਣ ਦਿਉ, ਮੈਨੂੰ ਮੌਤ ਦਿੱਸਦੀ ਹੈ। ਕਹਿਣ ਲੱਗਾ ਨਹੀਂ ਤੂੰ ਪ੍ਰਸ਼ਨ ਕੀਤਾ ਸੀ ਕਿ ਵਾਸ਼ਨਾ ਨਹੀਂ ਪੈਦਾ ਹੁੰਦੀ ਰੂਪ ਦੇਖ ਕੇ, ਧਨ ਦੇਖ ਕੇ, ਪਦਾਰਥ ਦੇਖ ਕੇ। ਕਹਿਣ ਲੱਗਾ, ਮੇਰਾ ਖਹਿੜਾ ਛੱਡ, ਮੈਨੂੰ ਰੱਬ ਚੇਤੇ ਕਰਨ ਦੇ। ਮੈਨੂੰ ਮੌਤ ਦਿੱਸਦੀ ਪਈ ਏ। ਮੇਰਾ ਕੋਈ ਸਵਾਲ ਨਹੀਂ। ਸਾਧੂ ਨੇ ਕਿਹਾ ਉੱਠ ਤੂੰ ਨਹੀਂ ਮਰਨਾ। ਅਜੇ ਤੂੰ ਬਹੁਤ ਸਮਾਂ ਜੀਉਣਾ ਹੈ। ਮੈਂ ਤੇਰੇ ਨਾਲ ਝੂਠ ਬੋਲਿਆ ਸੀ। ਕਹਿਣ ਲੱਗਾ, ਪਰ ਇਹ ਝੂਠ ਵੀ ਸੱਚ ਸੀ, ਕਿਉਂਕਿ ਤੇਰਾ ਜੀਵਨ ਘੜਨਾ ਸੀ। ਇੰਨੀ ਗੱਲ ਸੁਣ ਕੇ ਉਹ ਉੱਠ ਕੇ ਬੈਠ ਗਿਆ। ਸਾਧੂ ਕਹਿਣ ਲੱਗਾ ਕਿ ਈਮਾਨਦਾਰੀ ਨਾਲ ਦੱਸੀਂ, ਜਿਸ ਦਿਨ ਦਾ ਤੈਨੂੰ ਮੌਤ ਦਾ ਪਤਾ ਲੱਗਾ ਹੈ, ਤੇਰਾ ਕਿਸੇ ਵਿਸ਼ੇ ਵਿਚ ਅੰਦਰ ਪ੍ਰਵਿਰਤ ਹੋਇਆ ਸੀ ? ਕਹਿਣ ਲੱਗਾ ਬਾਬਾ, ਵਿਸ਼ੇ ਦੀ ਗੱਲ ਕਰਦਾ ਹੈਂ, ਇਥੇ ਤਾਂ ਪਹਿਲਾਂ ਹੀ ਕੀਤੇ ਹੋਏ ਗੁਨਾਹਾਂ ਦੀਆਂ ਮਾਫ਼ੀਆਂ ਪਏ ਮੰਗਦੇ ਸਾਂ। ਕਿਉਂ ? ਕਹਿੰਦਾ ਹੈ, ਬਾਬਾ ਜੀ ! ਸਾਹਮਣੇ ਮੌਤ ਦਿੱਸਦੀ ਸੀ। ਸਾਧੂ ਕਹਿੰਦਾ ਹੈ, ਪੁੱਤਰ ! ਤੇਰੇ ਪ੍ਰਸ਼ਨ ਦਾ ਇਹੋ ਉੱਤਰ ਹੈ। ਤੂੰ ਕਹਿੰਦਾ ਸੀ ਕਿ ਇੰਨਾ ਰੂਪ ਸੁਹੱਪਣ ਦੇਖ ਕੇ ਤੇਰੇ ਅੰਦਰ

ਕਦੀ ਵਾਸ਼ਨਾ ਪੈਦਾ ਨਹੀਂ ਹੋਈ। ਬੇਟਾ ! ਤੈਨੂੰ ਅੱਜ ਪਤਾ ਲੱਗਾ ਕਿ ਦੱਸਾਂ ਦਿਨਾਂ ਨੂੰ ਮੇਰੀ ਮੌਤ ਆਉਣੀ ਹੈ ਪਰ ਸਾਨੂੰ ਤਾਂ ਉਸ ਦਿਨ ਦਾ ਹੀ ਪਤਾ ਲੱਗ ਗਿਆ ਸੀ ਜਿਸ ਦਿਨ ਦੇ ਜੰਮੇ ਹਾਂ ਕਿ ਮੌਤ ਆਉਣੀ ਹੈ। ਜਦੋਂ ਮੌਤ ਦਿੱਸਦੀ ਹੋਵੇ, ਉਦੋਂ ਸਾਰੀ ਵਾਸ਼ਨਾ ਆਪ ਹੀ ਮਰ ਜਾਂਦੀ ਹੈ।

ਗੁਰੂ ਜੀ ਨੇ ਕਿਹਾ ਕਿ ਤੂੰ ਰੱਬ ਨੂੰ ਚੇਤੇ ਰੱਖ, ਮੌਤ ਨੂੰ ਚੇਤੇ ਰੱਖ, ਤੇਰੀ ਵਾਸ਼ਨਾ ਮਰੇਗੀ ਤੇ ਮਰਦਿਆਂ ਚੇਤੇ ਰੱਖੀਂ ਜਮਦੂਤ ਦੀ ਫਾਹੀ ਨਹੀਂ ਪਏਗੀ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੩-੪

# ਕਿਉ ਨ ਭਜੈ ਭਗਵਾਨੁ

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*
*ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥ ੩॥*
*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*
*ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥ ੪॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦੇ ਪਾਵਨ ਮੁਖਾਰਬਿੰਦ ਤੋਂ ਉਚਾਰਨ ਕੀਤੇ ਹੋਏ ਸਲੋਕਾਂ ਵਿਚੋਂ ਅੱਜ ਸਲੋਕ ਨੰਬਰ ੩ ਅਤੇ ੪ ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਪਹਿਲੇ ਸਲੋਕ ਵਿਚ ਗੁਰੂ ਤੇਗ਼ ਬਹਾਦਰ ਜੀ ਕ੍ਰਿਪਾਲਤਾ ਕਰਦੇ ਹਨ ਕਿ ਹੇ ਇਨਸਾਨ ! ਜਵਾਨੀ ਦਾ ਕੀਮਤੀ ਸਮਾਂ ਪ੍ਰਮਾਤਮਾ ਨੇ ਤੈਨੂੰ ਬਖ਼ਸ਼ਿਆ, ਜਵਾਨੀ ਦੇ ਸਮੇਂ ਨੂੰ ਤੂੰ ਅਜਾਈਂ ਗਵਾ ਦਿੱਤਾ। ਜਿੰਨੀ ਮਰਜ਼ੀ ਤੂੰ ਆਪਣੀ ਸ਼ਕਤੀ ਦਾ ਮਾਨ ਕਰਦਾ ਸੀ, ਅੱਜ ਜਵਾਨੀ ਹਾਰ ਗਈ ਤੇ ਬੁਢੇਪਾ ਇਸ ਜੋਬਨ ਨੂੰ ਜਿੱਤ ਗਿਆ। ਸਾਹਿਬ ਕਹਿੰਦੇ ਹਨ ਕਿ ਅਜੇ ਵੀ ਸਮਾਂ ਹੈ ਜੇ ਉਸ ਪਿਆਰੇ ਵਾਹਿਗੁਰੂ ਜੀ ਦਾ ਚਿੰਤਨ ਕਰ ਲਏਂ, ਕਿਉਂਕਿ ਇਹ ਸਮਾਂ ਤੇਰੇ ਕੋਲੋਂ ਬੜੀ ਜਲਦੀ ਨਾਲ ਲੰਘਦਾ ਪਿਆ ਹੈ ਤੇ ਇਕ ਕ੍ਰਿਪਾਲਤਾ ਅਗਲੇ ਸਲੋਕ ਵਿਚ ਕੀਤੀ। ਕਹਿਣ ਲੱਗੇ ਜਵਾਨੀ ਤੋਂ ਬਾਅਦ ਹੁਣ ਤੇਰੇ 'ਤੇ ਆ ਗਿਆ ਹੈ ਬੁਢੇਪਾ। ਹੁਣ ਤੇਰੇ ਕੋਲ ਉਹ ਸ਼ਕਤੀ ਨਹੀਂ, ਤੈਨੂੰ ਕੁਝ ਵੀ ਸੁੱਝਦਾ ਨਹੀਂ ਤੇ ਯਾਦ ਰੱਖ, ਇਸ ਬੁਢੇਪੇ ਤੋਂ ਬਾਅਦ ਤੇਰੇ ਸਾਹਮਣੇ ਮੌਤ ਕੂਕਦੀ ਪਈ ਹੈ। ਹੇ ਝੱਲੇ ਇਨਸਾਨ ! ਹੁਣ ਵੀ ਯਤਨ ਕਰ ਕਿ ਇਸ ਬੁਢੇਪੇ ਤੋਂ ਬਾਅਦ ਮੌਤ ਜੋ ਤੇਰੇ ਸਾਹਮਣੇ ਆ ਰਹੀ ਹੈ, ਇਸ ਮੌਤ ਦੇ ਆਉਣ ਤੱਕ ਉਸ ਪਿਆਰੇ ਵਾਹਿਗੁਰੂ ਦੇ ਨਾਮ ਨੂੰ ਜੱਪ ਲੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਗੁਰੂ ਨਾਨਕ ਦੇਵ ਜੀ ਨੇ ਬੁਢੇਪੇ ਤੇ ਮੌਤ ਵਾਲੇ ਸਮੇਂ ਨੂੰ ਜੀਵਨ ਦੀ ਰਾਤ ਦਾ ਚੌਥਾ ਪਹਿਰ ਕਹਿ ਦਿੱਤਾ। ਜਦੋਂ ਗੁਰੂ ਤੇਗ਼

ਬਹਾਦਰ ਜੀ ਨੇ ਮਨੁੱਖੀ ਜੀਵਨ ਦੇ ਤਿੰਨ ਹਿੱਸੇ ਕੀਤੇ - ਬਚਪਨ, ਜਵਾਨੀ ਤੇ ਤੀਜਾ ਬੁਢੇਪਾ, ਜਿਸਨੂੰ ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕਰਕੇ ਇਹ ਫੁਰਮਾਣ ਕੀਤਾ-

*ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*

(ਅੰਗ ੧੪੨੮)

ਗੁਰੂ ਤੇਗ਼ ਬਹਾਦਰ ਜੀ ਇਸਨੂੰ ਤਿੰਨ ਅਵਸਥਾਵਾਂ ਵਿਚ ਨਿਰੂਪਨ ਕਰਦੇ ਹਨ। ਗੱਲ ਭਾਵੇਂ ਤਿੰਨ ਅਵਸਥਾਵਾਂ ਦੀ ਹੈ, ਗੱਲ ਭਾਵੇਂ ਚਾਰ ਪਹਿਰਾਂ ਦੀ ਹੈ, ਗੁਰੂ ਨਾਨਕ ਤੇ ਗੁਰੂ ਤੇਗ਼ ਬਹਾਦਰ ਜੀ ਚਾਰ ਤੇ ਤਿੰਨ ਦੀ ਗੱਲ ਕਰਕੇ ਸਿਰਫ਼ ਜੋੜਨਾ ਸਾਨੂੰ ਸਤਿ ਨਾਲ ਚਾਹੁੰਦੇ ਹਨ। ਉਸ ਸੱਚ ਨਾਲ ਜੋ ਸਦੀਵ ਕਾਲ ਲਈ ਹੈ।

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*

ਇਹ ਸ਼ਬਦ ਬਣਿਆ ਮਰਨ ਤੋਂ ਤੇ ਤਰਨ ਦਾ ਅੱਖਰੀ ਅਰਥ ਹੁੰਦਾ ਹੈ ਜਵਾਨੀ। ਗੁਰੂ ਤੇਗ਼ ਬਹਾਦਰ ਜੀ ਕ੍ਰਿਪਾ ਕਰਕੇ ਸਮਝਾਉਂਦੇ ਪਏ ਹਨ ਕਿ ਐ ਬੰਦਿਆ ! ਦੇਖ ਤੇਰੀ ਜਵਾਨੀ ਇਵੇਂ ਹੀ ਚਲੀ ਗਈ। ਇਉਂ ਜਿਹੜਾ ਸ਼ਬਦ ਹੈ ਉਹ ਕਿਸੇ ਗੱਲ ਵੱਲ, ਕਿਸੇ ਕਰਮ ਵੱਲ ਇਸ਼ਾਰਾ ਪਿਆ ਕਰਦਾ ਹੈ ਕਿ ਬੰਦਿਆ ਦੇਖ ਤੇਰੀ ਜਵਾਨੀ ਐਵੇਂ ਹੀ ਚਲੀ ਗਈ। ਜਵਾਨੀ ਕਿਵੇਂ ਚੱਲੀ ਗਈ ? ਜਵਾਨੀ ਮਨੁੱਖੀ ਜੀਵਨ ਦੀ ਸ਼ਕਤੀ ਦਾ ਸਿਖਰ ਹੈ। ਪਰ ਧੰਨ ਗੁਰੂ ਨਾਨਕ ਸਾਹਿਬ ਨੇ ਜਵਾਨੀ ਸਾਡੀ ਕਿਵੇਂ ਚਲੀ ਗਈ, ਉਸਦੇ ਸਬੰਧੀ ਆਪਣੇ ਉਚਾਰਨ ਕੀਤੇ ਹੋਏ ਚਾਰ ਪਹਿਰਾਂ ਵਿਚੋਂ ਤੀਜੇ ਪਹਿਰ ਵਿਚ ਜਵਾਨੀ ਦੇ ਜਾਣ ਦਾ ਜ਼ਿਕਰ ਕੀਤਾ ਹੈ। ਆਪ ਜਿਨ੍ਹਾਂ ਨੇ ਜਵਾਨੀ ਮਾਣੀ ਹੈ, ਤੁਹਾਡੀ ਜ਼ਿੰਦਗੀ ਦਾ ਤਜਰਬਾ ਹੋਣਾ ਹੈ। ਭਾਵੇਂ ਉਹ ਜੋਬਨ ਦੇ ਦਿਨ ਵੀਹ ਸਾਲ ਦੇ ਸਨ, ਤੀਹ ਸਾਲ ਦੇ ਸਨ, ਚਾਲੀ ਸਾਲ ਤੱਕ ਸਨ, ਪਰ ਅੱਜ ਉਹ ਜਵਾਨੀ ਦੇ ਦਿਨ ਚਾਲੀ ਸਾਲ ਕੇਵਲ ਚਾਲੀ ਸਕਿੰਟ ਦਾ ਇਕ ਸੁਪਨਾ ਬਣ ਕੇ ਰਹਿ ਗਏ। ਪਰਤ ਕੇ ਉਹ ਆਏ ਨਹੀਂ। ਗੁਰੂ ਸਾਹਿਬ ਕਹਿੰਦੇ ਹਨ ਕਿ ਚਾਲੀ ਸਾਲ ਦੀ ਉਮਰ ਵਿਚ ਬੰਦੇ ਦੀ ਸ਼ਕਤੀ, ਬੰਦੇ ਦੀ ਤਾਕਤ, ਬੰਦੇ ਦੀ ਸੋਚਣ ਸ਼ਕਤੀ ਜਿੰਨੀ ਵੀ ਹੈ, ਇਹ ਪੂਰੀ ਹੋ ਗਈ, ਪਰ ਜਿਹੜੇ ਚਾਲੀ-ਚਾਲੀ ਸਾਲ ਜੋਬਨ ਤੱਕ ਚਲੇ ਗਏ, ਅੱਜ ਉਹ ਚਾਲੀ ਸਾਲ ਕੇਵਲ ਰਾਤ ਦਾ ਇਕ ਨਿਮਖ ਮਾਤਰ ਸੁਪਨਾ ਹੈ, ਉਹ ਪਰਤ ਕੇ ਜੋਬਨ ਆਉਣਾ ਨਹੀਂ।

ਗੁਰੂ ਨਾਨਕ ਸਾਹਿਬ ਜੀ ਨੇ ਤਿੰਨ ਦੀ ਗਿਣਤੀ ਕੀਤੀ ਹੈ ਜਿਹੜੇ ਅੱਖ ਝਮਕਦਿਆਂ ਚਲੇ ਜਾਂਦੇ ਹਨ। ਪਹਿਲੀ ਗਿਣਤੀ ਕੀਤੀ ਕਿ ਜਿਹੜਾ ਅਸੀਂ ਧਨ ਇੱਕਤਰ ਕੀਤਾ ਹੈ। ਜਿੰਨੀ ਮਰਜ਼ੀ ਦੌਲਤ ਇਕੱਠੀ ਕਰੀਏ ਪਿਆਰਿਉ ! ਅੱਖ ਝਮਕਣ ਦੀ ਦੇਰ ਹੈ ਕਿ ਇਸ ਦੌਲਤ ਨੇ ਚਲੀ ਜਾਣਾ ਹੈ। ਕਦੀ ਇਹ ਦੌਲਤ ਕਿਸੇ ਦੇ ਘਰ ਟਿਕੀ ਹੈ ? ਅਰਬਾਂ-ਖਰਬਾਂਪਤੀ ਬੰਦੇ ਭਿਖਾਰੀ ਬਣਦੇ ਦੇਖੇ ਹਨ। ਜਿਨ੍ਹਾਂ ਦੇ ਘਰ ਸੋਨੇ ਦੇ ਬਰਤਨ ਸਨ, ਉਹ ਹੱਥ ਉੱਤੇ ਰੋਟੀਆਂ ਖਾਂਦੇ ਦੇਖੇ ਹਨ। ਦਿੱਸਦਾ ਪਿਆ ਹੈ ਕਿ ਧਨ ਕਦੀ ਵੀ ਸਥਿਰ ਰਹਿਣ

ਵਾਲਾ ਨਹੀਂ। ਮਾਇਆ ਦਾ ਕੰਮ ਹੈ ਆਪ ਡੋਲਣਾ ਤੇ ਜਿਹੜੀ ਡੋਲਣ ਵਿਚ ਹੀ ਰਹਿੰਦੀ ਹੋਵੇ ਉਸਦਾ ਕੋਈ ਪਤਾ ਨਹੀਂ ਇਸਨੇ ਡੋਲ ਕੇ ਕਿਹੜੇ ਪਾਸੇ ਚਲੇ ਜਾਣਾ ਹੈ।

ਦੂਜੀ ਕ੍ਰਿਪਾ ਭਰਿਆ ਬਚਨ ਕੀਤਾ। ਕਹਿੰਦੇ ਹਨ, ਪਿਆਰੇ ! ਧਨ ਚਾਰ ਦਿਨ ਦੀ ਖੇਡ ਹੈ ਤੇ ਫਿਰ ਜਿਹੜਾ ਤੂੰ ਜੋਬਨ ਲਈ ਫਿਰਦਾ ਹੈਂ, ਇਹ ਸੱਚ ਜਾਣੀ, ਇਹ ਜੋਬਨ ਵੀ ਚਾਰ ਦਿਨ ਹੈ। ਕਿਤੇ ਤੂੰ ਆਪਣੇ ਧਨ ਤੇ ਆਪਣੇ ਜੋਬਨ ਦੇ ਜਾਣ ਸਬੰਧੀ ਇਹ ਮਨ ਵਿਚ ਸੋਚ ਕੇ ਬੈਠਾ ਹੋਵੇਂ ਕਿ ਕਦੀ ਜਾਣਾ ਨਹੀਂ। ਕਦੀ ਤੂੰ ਆਪਣੇ ਘਰ ਵਿਚ, ਕਿਸੇ ਬਾਗ਼ ਵਿਚ, ਕਿਸੇ ਪਾਰਕ ਵਿਚ ਖਿੜੇ ਹੋਏ ਫੁੱਲਾਂ ਨੂੰ ਦੇਖ ਲਏਂ ਤਾਂ ਤੇਰੀ ਜਵਾਨੀ ਤੇ ਖਿੜੇ ਹੋਏ ਫੁੱਲ ਇਹਨਾਂ ਦੋਨਾਂ ਦੀ ਮਿਆਦ ਇਕੋ ਜਿਹੀ ਹੈ। ਪਿਆਰਿਉ ! ਇਥੇ ਇਕ ਸੱਜਣ ਨੇ ਬੜਾ ਸੋਹਣਾ ਬਚਨ ਕਿਹਾ। ਸਵੇਰੇ ਸੂਰਜ ਨਿਕਲਦਾ ਹੈ ਤੇ ਬਗ਼ੀਚੇ ਵਿਚ ਫੁੱਲ ਖਿੜਦੇ ਹਨ। ਆਪ ਨੇ ਦੇਖਿਆ ਹੋਣਾ ਹੈ ਕਿ ਉਹਨਾਂ ਫੁੱਲਾਂ ਦੀਆਂ ਪੰਖੜੀਆਂ 'ਤੇ ਉਹਨਾਂ ਫੁੱਲਾਂ ਦੇ ਪੱਤਿਆਂ ਦੇ ਉੱਪਰ ਨਿੱਕੀਆਂ ਨਿੱਕੀਆਂ ਤ੍ਰੇਲ ਦੀਆਂ ਬੂੰਦਾਂ ਪਈਆਂ ਹਨ। ਉਹ ਬੂੰਦਾਂ ਇੰਝ ਲੱਗਦੀਆਂ ਹਨ ਜਿਵੇਂ ਕਿਸੇ ਨੇ ਇਹਨਾਂ ਕੀਮਤੀ ਫੁੱਲਾਂ ਦੀਆਂ ਪੱਤੀਆਂ ਦੇ ਉੱਤੇ ਸੋਹਣੇ ਮੋਤੀ ਟਿਕਾਏ ਹੋਣ। ਇਸ ਫੁੱਲ ਦੀ ਵਿਆਖਿਆ ਕਰਦਿਆਂ ਇਕ ਸੱਜਣ ਨੇ ਬਹੁਤ ਸੋਹਣੀ ਉਦਾਹਰਨ ਦੇ ਦਿੱਤੀ। ਕਹਿਣ ਲੱਗੇ, ਸਵੇਰੇ ਦਿਨ ਚੜ੍ਹਿਆ ਹੈ, ਫੁੱਲ ਖਿੜਿਆ ਹੈ, ਫੁੱਲ ਦੀਆਂ ਰੰਗ ਬਰੰਗੀਆਂ ਪੱਤੀਆਂ ਦੇ ਉੱਤੇ ਪਾਣੀ ਦੀਆਂ ਬੂੰਦਾਂ ਪਈਆਂ ਹਨ ਤੇ ਮਨ ਵਿਚ ਆਇਆ ਕਿ ਇਸ ਫੁੱਲ ਉੱਪਰ ਪਈਆਂ ਹੋਈਆਂ ਬੂੰਦਾਂ ਮੋਤੀਆਂ ਦੀ ਤਰ੍ਹਾਂ ਸੂਰਜ ਦੀ ਕਿਰਨ ਵਿਚ ਚਮਕਦੀਆਂ ਹਨ। ਹਜ਼ੂਰ ਕਹਿਣ ਲੱਗੇ-

*ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥*
*ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥ ੧॥*
*ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥*
*ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥ ੧॥ ਰਹਾਉ॥*

(ਅੰਗ ੨੩)

ਜਵਾਨੀ ਦੇ ਦਿਨ ਐਵੇਂ ਹੀ ਤੇਰੇ ਧੱਕੇ ਨਾਲ ਚਲੇ ਗਏ। ਹਜ਼ੂਰ ਨੇ ਜਦੋਂ ਸਾਡੀ ਜ਼ਿੰਦਗੀ ਦੇ ਚਾਰ ਪਹਿਰ ਬਣਾਏ ਤਾਂ ਤੀਜੇ ਪਹਿਰ ਨੂੰ ਗੁਰੂ ਨਾਨਕ ਸਾਹਿਬ ਨੇ ਜਵਾਨੀ ਦਾ ਪਹਿਰ ਕਿਹਾ। ਹੁਣ ਜਵਾਨੀ ਵਿਚ ਹੈ ਕੀ ? ਤਿੰਨ ਗੱਲਾਂ ਅੱਜ ਵੀ ਸਾਡੇ ਜਵਾਨਾਂ ਦੇ ਅੰਦਰ ਟਿੱਕੀਆਂ ਹੋਈਆਂ ਹਨ। ਰੱਬ ਮੇਹਰ ਕਰੇ ਜਦੋਂ ਜੋਬਨ ਦੀ ਗੱਲ ਕੀਤੀ, ਇਥੋਂ ਤੱਕ ਅੱਜ ਤਾਂ ਸਰੀਰ ਢੱਲਦੇ ਪਏ ਹਨ ਤੇ ਲੋਕ ਉਮਰ ਢੱਲਦਿਆਂ ਨਾਲ ਵੀ ਉਹਨਾਂ ਤਿੰਨਾਂ ਚੀਜ਼ਾਂ ਨੂੰ ਛੱਡਣ ਲਈ ਤਿਆਰ ਨਹੀਂ ਹਨ। ਉਹ ਤਿੰਨ ਚੀਜ਼ਾਂ ਕਿਹੜੀਆਂ ਹਨ ? ਪਹਿਲੀ, ਜਵਾਨੀ ਵਿਚ ਸਭ ਤੋਂ ਵੱਧ ਬੰਦਾ ਆਪਣੀ ਸ਼ਕਤੀ ਦਾ ਮੁਜ਼ਾਹਿਰਾ ਕਰਦਾ ਹੈ। ਦੂਜਾ, ਜਵਾਨੀ ਦੀ ਸਭ ਤੋਂ ਚੰਗੀ ਖ਼ੁਹਾਇਸ਼ ਇਹ ਹੈ ਕਿ ਮੇਰੇ ਕੋਲ ਪਾਉਣ ਲਈ ਕੀਮਤੀ ਤੋਂ ਕੀਮਤੀ ਕੱਪੜਾ ਹੋਵੇ। ਤੀਜਾ

ਬਚਨ ਗੁਰੂ ਜੀ ਨੇ ਕੀਤਾ ਕਿ ਕੇਵਲ ਸ਼ਕਤੀ, ਕੇਵਲ ਬਸਤਰ ਹੀ ਨਹੀਂ, ਇਨਸਾਨ ਜਵਾਨੀ ਵਿਚ ਸਭ ਤੋਂ ਵੱਡੀ ਲੋਚਾ ਇਹ ਰੱਖਦਾ ਹੈ ਕਿ ਜਿਹੜੀ ਕੀਮਤੀ ਅਸਵਾਰੀ ਮੇਰੇ ਕੋਲ ਹੋਵੇ, ਇਹੋ ਜਿਹੀ ਸਵਾਰੀ ਹੋਰ ਕਿਸੇ ਕੋਲ ਨਹੀਂ ਹੋਣੀ ਚਾਹੀਦੀ।

ਅੱਜ ਵੀ ਤੁਸੀਂ ਚੁਰਸਤੇ ਵਿਚ ਖਲੋਤੇ ਹੋਏ ਨੌਜਵਾਨਾਂ ਨੂੰ ਦੇਖੋ। ਬਜ਼ਾਰਾਂ ਵਿਚ ਖਲੋਤਿਆਂ ਨੂੰ, ਕਿਤੇ ਲੰਘਦੇ ਹੋਏ ਨੌਜਵਾਨਾਂ ਨੂੰ ਰੱਬ ਨਾਮ ਦੀ ਉਹਨਾਂ ਨੂੰ ਕੋਈ ਚੀਜ਼, ਸਿਮਰਨ ਚੇਤੇ ਨਹੀਂ। ਇਕੱਲੀ ਆਪਣੀ ਤਾਕਤ ਦਾ ਹੀ ਮਾਣ ਹੈ ਤੇ ਸੜਕ ਤੋਂ ਲੰਘਦੇ ਹੋਏ ਕਦੀ ਕਿਸੇ ਬਜ਼ੁਰਗ ਦਾ ਅਦਬ ਨਹੀਂ ਕਰਨਗੇ। ਗੱਡੀਆਂ ਤੇ ਮੋਟਰ ਸਾਈਕਲਾਂ 'ਤੇ ਬੈਠੇ ਹੋਏ ਵੀ ਉਹਨਾਂ ਦੀਆਂ ਅੱਖਾਂ ਦੀ ਝਾਤ, ਉਹਨਾਂ ਦੇ ਅੰਦਰ ਦੀ ਸ਼ਕਤੀ ਤੇ ਹੰਕਾਰ ਦਾ ਪ੍ਰਗਟਾਵਾ ਕਰੇਗੀ। ਦੂਜੀ ਗੱਲ, ਉਹਨਾਂ ਦੀ ਅਸਵਾਰੀ ਤੁਸੀਂ ਦੇਖੋਗੇ, ਸਭ ਨੂੰ ਪਿੱਛੇ ਛੱਡ ਕੇ ਜਾਣਾ ਚਾਹੁੰਦੇ ਹਨ ਤੇ ਤੀਜੀ ਗੱਲ ਕੀਮਤੀ ਤੋਂ ਕੀਮਤੀ ਕੱਪੜਾ ਆਪਣੇ ਤਨਾਂ 'ਤੇ ਹੰਢਾਉਣਾ ਲੋਚਦੇ ਹਨ। ਹਜ਼ੂਰ ਨੇ ਤੀਜੇ ਪਹਿਰ ਵਿਚ ਇਹ ਕ੍ਰਿਪਾ ਕੀਤੀ ਤੇ ਸ਼ਬਦ ਵਰਤੇ ਹਨ-

*ਤੀਜੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥*

(ਅੰਗ ੭੫)

ਤੇਰਾ ਚਿਤ ਕੇਵਲ ਧਨ ਨਾਲ, ਹੁਸਨ ਨਾਲ ਅਤੇ ਵਿਸ਼ੇ ਵਿਕਾਰਾਂ ਵਿਚ ਖਚਤ ਹੋ ਗਿਆ ਹੈ। ਇਹ ਤੇਰੀ ਜਵਾਨੀ ਦੇ ਕੀਮਤੀ ਦਿਨ ਜਾਂਦੇ ਪਏ ਹਨ।

*ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟੈ ਜਿਤੁ॥*

(ਅੰਗ ੭੫)

ਪਿਆਰਿਆ ! ਧਨ ਵਿਚ, ਜੋਬਨ ਵਿਚ ਤੇਰਾ ਚਿਤ ਟਿੱਕ ਗਿਆ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਇਕ ਹੈ ਗੁਰਮਤਿ ਸਖੀ ਅਤੇ ਦੂਜੀ ਹੈ ਆਪਣੀ ਜਵਾਨੀ 'ਤੇ ਮਾਣ ਕਰਨ ਵਾਲੀ ਮਾਣਮਤੀ ਜੀਵ-ਇਸਤਰੀ। ਦੋਨੋਂ ਬੈਠੀਆਂ ਹਨ ਤੇ ਗੁਰਮਤਿ ਸਖੀ ਨੇ ਕਿਹਾ, ਭੈਣੇ ! ਸੱਸ ਤੇਰੀ ਬਿਰਧ ਹੈ, ਮਾਵਾਂ ਵਰਗੀ ਤੇਰੀ ਸੱਸ ਹੈ। ਮੈਂ ਜਦੋਂ ਵੀ ਦੇਖਦੀ ਹਾਂ, ਤੂੰ ਸੱਸ ਦੇ ਸਾਹਮਣੇ ਨਾ ਕਦੀ ਉਸਨੂੰ ਝੁੱਕ ਕੇ ਨਮਸਕਾਰ ਕੀਤੀ ਤੇ ਨਾ ਕਦੀ ਆਪਣੀ ਸੱਸ ਦੇ ਪੈਰਾਂ ਦੀ ਧੂੜ ਆਪਣੇ ਮਸਤਕ 'ਤੇ ਲਾਈ, ਕੀ ਕਾਰਨ ਹੈ ? ਅੱਗੋਂ ਮਾਣਮਤੀ ਔਰਤ ਦਾ ਉੱਤਰ ਸੀ, ਕਹਿਣ ਲੱਗੀ, ਕਰਾਂ ਕੀ, ਜੋਬਨ ਦਾ ਭਾਰ ਹੀ ਇੰਨਾ ਹੈ ਕਿ ਮੈਂ ਝੁੱਕਣ ਦਾ ਯਤਨ ਕਰਦੀ ਹਾਂ ਪਰ ਮੇਰੀ ਜਵਾਨੀ, ਮੇਰਾ ਹੁਸਨ, ਮੇਰੀ ਸੁੰਦਰਤਾ, ਮੇਰਾ ਉੱਚਾ ਕੱਦ ਮੈਨੂੰ ਇਸ ਬੁੱਢੜੀ ਦੇ ਸਾਹਮਣੇ ਝੁੱਕਣ ਨਹੀਂ ਦਿੰਦਾ। ਗੁਰਮਤਿ ਸਖੀ ਦੋ ਘੜੀਆਂ ਲਈ ਬਿਲਕੁਲ ਖ਼ਾਮੋਸ਼ ਹੋ ਗਈ ਤੇ ਨਾਲ ਹੀ ਪਲਟਵਾਂ ਉੱਤਰ ਦਿੱਤਾ। ਸੁਣ ਮੇਰੀਏ ਭੈਣੇ ! ਤੂੰ ਜੋਬਨ ਦਾ ਮਾਣ ਨਾ ਕਰੀਂ, ਉੱਚੇ ਕੱਦ ਦਾ ਮਾਣ ਨਾ ਕਰੀਂ। ਕਹਿੰਦੀ ਹੈ, ਮੈਂ ਚਾਹੁੰਦੀ ਤਾਂ ਤੈਨੂੰ ਉਹਨਾਂ ਕਿਲ੍ਹਿਆਂ ਦੇ ਸਮਰਾਟ ਦਿਖਾਉਂਦੀ ਜਿਹੜੇ ਅੱਜ ਖੰਡਰ ਬਣੇ ਹੋਏ ਹਨ। ਕਦੀ ਉਹ ਕਿਲ੍ਹੇ ਉਹਨਾਂ ਕੀਮਤੀ ਪੱਥਰ ਲਾ ਲਾ ਕੇ, ਕੀਮਤੀ ਚੂਨਾ ਲਾ ਲਾ ਕੇ ਬਣਾਏ ਸਨ। ਤੇ ਜਿਸ ਦਿਨ

ਕਿਲ੍ਹੇ ਬਣਾਏ ਸਨ ਤਾਂ ਬਣਾਉਣ ਵਾਲੇ ਕਹਿੰਦੇ ਸਨ ਕਿ ਇਹਨਾਂ ਨੂੰ ਤੂਫ਼ਾਨ, ਹਨੇਰੀ, ਸਮਾਂ ਖ਼ਤਮ ਨਹੀਂ ਕਰ ਸਕਦਾ ਤੇ ਝੱਲੀਏ ! ਇੰਨੇ ਕੀਮਤੀ ਪੱਥਰ ਤੇ ਸੋਨੇ ਨਾਲ ਪੱਕੇ ਕਿਲ੍ਹੇ ਜਿਹੜੇ ਬਣੇ ਸਨ, ਅੱਜ ਢਹਿ ਕੇ ਮਿੱਟੀ ਬਣ ਗਏ ਹਨ। ਤੂੰ ਆਪਣੀ ਜਵਾਨੀ ਦਾ ਮਾਣ ਕੀ ਕਰਦੀ ਹੈਂ। ਕੀ ਪਤਾ, ਅੱਖ ਝਮਕਣ ਦੀ ਦੇਰ ਹੈ ਕਿ ਰੱਬ ਇਹੋ ਜਿਹੇ ਰੋਗ ਲਗਾ ਦੇਵੇ ਕਿ ਜਿਸ ਜੋਬਨ ਦਾ ਤੂੰ ਮਾਣ ਕਰਦੀ ਹੈਂ, ਉਹ ਸੁੱਕ ਕੇ ਕੇਵਲ ਕਾਨਾ ਬਣ ਜਾਏ। ਬਾਬਾ ਨਾਨਕ ਜੀ ਨੇ ਬਚਨ ਕੀਤੇ ਹਨ ਕਿ ਉੱਚੇ ਕਦ ਵਾਲੀ ਜੋਬਨ ਵਿਚ ਮਤੀ ਹੋਈ ਇਸਤਰੀਏ ! ਇਥੇ ਗੱਲ ਸਿਰਫ਼ ਇਸਤਰੀ ਦੀ ਨਹੀਂ, ਇਥੇ ਹਰ ਇਕ ਉਸ ਨੌਜਵਾਨ ਦੀ ਗੱਲ ਹੈ ਜਿਹੜਾ ਆਪਣੀ ਤਾਕਤ 'ਤੇ ਮਾਣ ਕਰੀ ਬੈਠਾ ਹੈ। ਕਦੀ ਵੀ ਹੰਕਾਰ ਦਾ ਭਰਿਆ ਵੱਡਿਆਂ ਦੇ ਸਾਹਮਣੇ ਤੇ ਗੁਰੂ ਦੇ ਸਾਹਮਣੇ ਝੁੱਕਣ ਲਈ ਤਿਆਰ ਨਹੀਂ। ਗੁਰਮੁਖ ਸਖੀ ਦਾ ਉੱਤਰ ਸੀ ਕਿ ਇਥੇ ਪੱਕੀਆਂ ਇੱਟਾਂ ਦੇ ਕਿਲ੍ਹੇ ਮਿੱਟੀ ਹੋ ਗਏ ਤੇ ਤੂੰ ਆਪਣੇ ਜੋਬਨ ਦਾ ਕੀ ਮਾਣ ਕਰਦੀ ਪਈ ਹੈਂ। ਕਦੀ ਉਸ ਜਵਾਨ ਵੱਲ ਝਾਤੀ ਮਾਰ ਕੇ ਦੇਖ, ਜਿਸ ਨੇ ਅਜੇ ਆਪਣੀ ਜ਼ਿੰਦਗੀ ਦੇ ਦੋ ਦਹਾਕੇ ਹੀ ਬਤੀਤ ਕੀਤੇ ਸਨ।

ਦੇਖੋ ਜੋਬਨ ਉਹਨਾਂ 'ਤੇ ਵੀ ਸੀ, ਪਰ ਉਹ ਜਵਾਨੀ ਕਿਸੇ ਅਰਥ ਲੱਗੀ। ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਵੀ ਕ੍ਰਿਪਾ ਕੀਤੀ ਹੈ। ਭਾਈ ਸਾਹਿਬ ਭਾਈ ਸ਼ਾਬਾਜ਼ ਸਿੰਘ ਉੱਪਰ ਵੀ ਜਵਾਨੀ ਆਈ ਸੀ। ਅਜੇ ਦੋ ਦਹਾਕੇ ਆਪਣੀ ਜ਼ਿੰਦਗੀ ਦੇ ਬਤੀਤ ਕੀਤੇ ਹਨ ਤੇ ਸ਼ਾਬਾਜ਼ ਸਿੰਘ ਨਾਲੋਂ ਸੋਹਣਾ ਵੀ ਲਾਹੌਰ ਵਿਚ ਕੋਈ ਨਹੀਂ ਸੀ। ਭਾਈ ਸ਼ਾਬਾਜ਼ ਸਿੰਘ ਕੋਲ ਅੰਦਰ ਦੀ ਅਕਲ, ਅੰਦਰ ਦੀ ਤਾਲੀਮ ਜਿੰਨੀ ਸੀ, ਕਿਸੇ ਹੋਰ ਕੋਲ ਨਹੀਂ ਸੀ। ਪਰ ਜਦੋਂ ਉਸਦੀ ਅਕਲ, ਉਸਦੀ ਤਾਲੀਮ, ਉਸਦੀ ਜਵਾਨੀ, ਉਸ ਦੇ ਸਰੀਰ ਦੀ ਸੁੰਦਰਤਾ ਪੜ੍ਹਾਉਣ ਵਾਲੇ ਉਸਤਾਦ ਨੂੰ ਵੀ ਪ੍ਰਭਾਵਿਤ ਕਰ ਗਈ ਤਾਂ ਮਨ ਵਿਚ ਖ਼ਿਆਲ ਆਇਆ ਕਿ ਸਿੱਖਾਂ ਦਾ ਮੁੰਡਾ ਹੈ, ਇਸਨੂੰ ਰੱਬ ਨੇ ਅਕਲ ਦਿੱਤੀ ਹੈ, ਇਹ ਬਾਰੀਕ ਅਕਲ ਦਾ ਮਾਲਕ ਹੈ। ਕਿੰਨਾ ਚੰਗਾ ਹੋਵੇ ਜੇ ਇਹੋ ਜਿਹਾ ਨੌਜਵਾਨ ਮੈਂ ਆਪਣਾ ਦਾਮਾਦ ਬਣਾ ਲਵਾਂ ਪਰ ਸ਼ਰਤ ਹੈ ਕਿ ਇਸਦੀ ਸਿੱਖੀ ਤੋਂ ਇਸਨੂੰ ਭੁਲਾ ਕੇ ਪਹਿਲਾਂ ਇਸਦੇ ਧਰਮ ਨੂੰ ਬਦਲ ਦਿੱਤਾ ਜਾਵੇ। ਪਹਿਲੀ ਗੱਲ ਤਾਂ ਇਹ ਹੈ ਕਿ ਨੌਜਵਾਨ ਗੁਰਦੁਆਰਿਆਂ ਵਿਚ ਹੁੰਦਾ ਹੀ ਕੋਈ ਕੋਈ ਹੈ। ਜਦੋਂ ਅਸੀਂ ਗਿਣਤੀ ਕਰਦੇ ਹਾਂ ਤੇ ਆਪਣੇ ਅੰਦਰ ਝਾਤੀ ਮਾਰ ਕੇ ਦੇਖਦੇ ਹਾਂ ਤਾਂ ਅਸੀਂ ਜਿਨ੍ਹਾਂ ਨੌਜਵਾਨਾਂ ਨੂੰ ਸੁਣਾਉਣਾ ਚਾਹੁੰਦੇ ਹਾਂ, ਸਾਡਾ ਖ਼ਿਆਲ ਹੈ ਕਿ 60% ਜਿਹੜੇ ਨੌਜਵਾਨ ਹਨ, ਉਹ 9–10 ਵਜੇ ਤੱਕ ਆਪਣੇ ਜੁੱਲੇ ਨੂੰ ਛੱਡਣ ਲਈ ਤਿਆਰ ਹੀ ਨਹੀਂ। ਉਹਨਾਂ ਨੂੰ ਪਤਾ ਹੀ ਨਹੀਂ ਕਿ ਇਹ ਕੀਮਤੀ ਸਮਾਂ ਫਿਰ ਨਹੀਂ ਲੱਭਣਾ।

ਮੈਂ ਆਪਣੇ ਵਿਸ਼ੇ ਵੱਲ ਆਵਾਂ। ਕੁਝ ਨੌਜਵਾਨ ਤੁਰੇ ਜਾਂਦੇ ਸਨ ਤੇ ਫ਼ਕੀਰ ਬੈਠਾ ਸੀ। ਫ਼ਕੀਰ ਨੂੰ ਮਜ਼ਾਕ ਪਏ ਕਰਦੇ ਸਨ। ਫ਼ਕੀਰ ਗਲੀ ਵਿਚ ਬੈਠਾ ਜ਼ਮੀਨ 'ਤੇ ਪਈ ਹੋਈ ਮਿੱਟੀ ਨੂੰ ਉਂਗਲਾਂ ਦੇ ਨਾਲ ਫਰੋਲਦਾ ਪਿਆ ਸੀ। ਕਦੀ ਉਸ ਮਿੱਟੀ ਨੂੰ ਚੁੱਕ ਕੇ ਆਪਣੇ ਹੱਥ 'ਤੇ ਰੱਖ ਕੇ ਤੇ ਅੱਖਾਂ ਨੇੜੇ ਕਰਕੇ ਦੇਖੇ ਤੇ ਉਹ ਚੰਚਲ ਜੋਬਨ ਵਿਚ ਮੱਤੇ ਹੋਏ ਨੌਜਵਾਨਾਂ ਨੇ ਕੋਲ

ਖਲੋ ਕੇ ਕਿਹਾ, ਬਾਬਾ ! ਲੱਗਦਾ ਹੈ ਤੇਰੀ ਕੋਈ ਚੀਜ਼ ਗੁਆਚ ਗਈ ਹੈ। ਸਾਨੂੰ ਦੱਸ ਕੀ ਤੇਰਾ ਗਵਾਚਾ ਹੈ, ਅਸੀਂ ਤੇਰੀ ਮਦਦ ਕਰੀਏ ? ਬਾਬਾ ਚੁੱਪ ਸੀ। ਇਕ ਨੌਜਵਾਨ ਫਿਰ ਅੱਗੇ ਵੱਧਿਆ। ਬਾਬਾ, ਦੇਖ ਤੇਰਾ ਸਰੀਰ ਨਿਰਬਲ ਹੋ ਗਿਆ ਹੈ, ਤੇਰੀਆਂ ਅੱਖਾਂ ਦੀ ਜੋਤ ਚਲੀ ਗਈ ਹੈ। ਸਾਨੂੰ ਦੱਸ ਤੇਰਾ ਕੀ ਗਵਾਚਾ ਹੈ, ਅਸੀਂ ਤੈਨੂੰ ਲੱਭ ਕੇ ਦੇ ਦੇਈਏ ? ਉਸ ਫ਼ਕੀਰ ਨੇ ਨੇਤਰ ਚੁੱਕ ਕੇ ਗੰਭੀਰਤਾ ਦੇ ਨਾਲ ਉਸ ਪ੍ਰਸ਼ਨ ਕਰਨ ਵਾਲੇ ਨੌਜਵਾਨ ਨੂੰ ਉੱਤਰ ਦਿੱਤਾ ਕਿ ਬੇਟਾ ! ਹੀਰੇ, ਮੋਤੀ, ਸੋਨਾ, ਚਾਂਦੀ, ਪੈਸਾ ਕੁਝ ਨਹੀਂ ਮੇਰਾ ਗਵਾਚਾ। ਪੁੱਛਿਆ ਫਿਰ ਕੀ ਗਵਾਚਾ ਹੈ ? ਫ਼ਕੀਰ ਕਹਿਣ ਲੱਗਾ, ਜਿਹੜੀ ਅਲ੍ਹੜ ਜਵਾਨੀ ਤੁਹਾਡੇ 'ਤੇ ਅੱਜ ਆਈ ਹੈ, ਇਹ ਕਦੀ ਮੇਰੇ 'ਤੇ ਆਈ ਸੀ। ਖ਼ਾਕ ਵਿਚ ਉਂਗਲੀਆਂ ਮਾਰ ਕੇ ਲੱਭਦਾ ਪਿਆ ਹਾਂ ਕਿ ਜਿਹੜੇ ਜਵਾਨੀ ਦੇ ਦਿਨ ਚਲੇ ਗਏ, ਪਰਤ ਕੇ ਕਿਤੇ ਲੱਭਣਗੇ।

ਇਕ ਉਹ ਨੌਜਵਾਨ ਹਨ। ਇਕ ਨਹੀਂ, ਸਿੱਖੀ ਵਿਚ ਹਜ਼ਾਰਾਂ ਨੌਜਵਾਨਾਂ ਦੀਆਂ ਮਿਸਾਲਾਂ ਹਨ, ਜਿਨ੍ਹਾਂ ਨੇ ਜੋਬਨ ਨੂੰ ਵਿਅਰਥ ਨਹੀਂ ਜਾਣ ਦਿੱਤਾ ਤੇ ਜਦੋਂ ਉਸ ਨੌਜਵਾਨ ਨੇ ਦੇਖਿਆ ਕਿ ਉਸ ਦੇ ਸਰੀਰ ਨੂੰ, ਉਸਦੀ ਸੁੰਦਰਤਾ ਨੂੰ ਤਾਂ ਪੜ੍ਹਾਉਣ ਵਾਲਾ ਉਸਤਾਦ ਕਾਜ਼ੀ ਵੀ ਪ੍ਰਭਾਵਿਤ ਹੋ ਗਿਆ ਤੇ ਸੋਚਦਾ ਹੈ ਕਿ ਇਹ ਨੌਜਵਾਨ ਮੇਰੇ ਧਰਮ ਵਿਚ ਚਾਹੀਦਾ ਹੈ। ਜਦੋਂ ਉਸਨੇ ਆਪਣੀ ਮੰਗ ਉਸਦੇ ਸਾਹਮਣੇ ਪੇਸ਼ ਕੀਤੀ ਤਾਂ ਉਸਦਾ ਉੱਤਰ ਸੀ – ਚਾਹੇ ਜਵਾਨੀ, ਸੁਹੱਪਣ ਸਭ ਕੁਝ ਮੈਨੂੰ ਰੱਬ ਨੇ ਦਿੱਤਾ ਹੈ, ਪਰ ਇਕ ਸਭ ਤੋਂ ਵੱਧ ਕੀਮਤੀ ਮੇਰੇ ਲਈ ਸਿੱਖੀ, ਮੇਰੇ ਲਈ ਸਿਦਕ, ਮੇਰੇ ਲਈ ਆਪਣਾ ਈਮਾਨ ਹੈ। ਹੁਣ ਨੌਜਵਾਨ ਪੁੱਤਰ ਆਪਣੇ ਪਿਤਾ ਭਾਈ ਸਾਹਿਬ ਭਾਈ ਸੁਬੇਗ ਸਿੰਘ ਦੇ ਸਾਹਮਣੇ ਖਲੋਤਾ ਹੈ। ਸਾਹਮਣੇ ਚਰਖੜੀ ਤਿਆਰ ਹੈ, ਚਰਖੜੀ ਘੁੰਮਾ ਕੇ ਤਜਰਬਾ ਪਏ ਕਰਦੇ ਹਨ ਕਿ ਚਰਖੜੀ ਨਾਲ ਬੰਨ੍ਹੇ ਹੋਏ ਇਹਨਾਂ ਦੇ ਮਾਸ ਤੇ ਹੱਡੀਆਂ ਦਾ ਤੂੰਬਾ ਤੂੰਬਾ ਹੋ ਸਕੇਗਾ। ਕਿਉਂਕਿ ਚਰਖੜੀ ਪਹਿਲਾਂ ਹੱਡੀਆਂ ਨੂੰ ਤੋੜਦੀ ਹੈ, ਫਿਰ ਦੂਜੇ ਪਾਸੇ ਜਿਹੜੇ ਉਸਦੇ ਦੰਦੇ ਹਨ, ਉਹ ਮਾਸ ਵਿਚ ਚੁੱਭ-ਚੁੱਭ ਕੇ ਬੰਦੇ ਦੇ ਸਰੀਰ ਦੇ ਮਾਸ ਦਾ ਤੂੰਬਾ-ਤੂੰਬਾ ਰੂੰ ਦੀ ਤਰ੍ਹਾਂ ਕਰ ਦਿੰਦੇ ਹਨ। ਇਕ ਪਾਸੇ ਉਹ ਵੀ ਨੌਜਵਾਨ ਖਲੋਤਾ ਹੈ, ਜਿਸਨੂੰ ਰੱਬ ਨੇ ਤਾਕਤ, ਸ਼ਕਤੀ, ਬੱਲ, ਸਿਆਣਪ ਸਭ ਕੁਝ ਦਿੱਤਾ ਹੈ ਤੇ ਪਹਿਲੀ ਗੱਲ ਇਕੋ ਇਕ ਪੁੱਤਰ, ਦੂਜੀ ਗੱਲ ਜਵਾਨ ਪੁੱਤਰ, ਜੇ ਇਸਨੂੰ ਤੂੰ ਬਚਾ ਸਕਦਾ ਹੈਂ ਤਾਂ ਬਚਾ ਲੈ। ਇਹ ਜਵਾਨੀ ਪਰਤ ਕੇ ਨਹੀਂ ਮਿਲਣੀ। ਕਹਿੰਦੇ ਹਨ ਕਿ ਸੁਬੇਗ ਸਿੰਘ ਤੋਂ ਪਹਿਲਾਂ ਭਾਈ ਸ਼ਾਬਾਜ਼ ਸਿੰਘ ਦਾ ਉੱਤਰ ਸੀ ਕਿ ਜਵਾਨੀ ਮਿਲੀ ਹੈ, ਪਰ ਜਵਾਨੀ ਸਫਲ ਤਾਂ ਹੀ ਹੈ ਜੇ ਮੇਰਾ ਸਿਦਕ ਨਿੱਭ ਜਾਏ। ਜਵਾਨੀ ਗਈ ਤਾਂ ਪਰਤ ਕੇ ਆ ਸਕਦੀ ਹੈ, ਪਰ ਜੇ ਅੰਦਰ ਦਾ ਈਮਾਨ, ਅੰਦਰ ਦਾ ਦੀਨ, ਅੰਦਰ ਦੀ ਅਡੋਲਤਾ ਚਲੀ ਗਈ ਤਾਂ ਕਿਤੇ ਵੀ ਸਾਨੂੰ ਢੋਈ ਨਹੀਂ ਮਿਲਣੀ। ਤੂੰ ਚਰਖੜੀ 'ਤੇ ਚਾੜ੍ਹੇਂ ਤਾਂ ਮੈਂ ਸਮਝਾਂਗਾ ਮੇਰੀ ਜਵਾਨੀ ਅੱਜ ਸਫ਼ਲ ਹੋ ਗਈ।

ਰਤਨ ਸਿੰਘ ਭੰਗੂ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਇਸ ਘਟਨਾ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਹੈ। ਕਹਿੰਦੇ ਹਨ, ਜਦੋਂ ਕਿਹਾ ਕਿ ਆਪਣੇ ਜਵਾਨ ਪੁੱਤਰ ਨੂੰ ਬਚਾ ਲੈ ਤਾਂ ਉਹਨਾਂ

ਦਾ ਉੱਤਰ ਸੀ - ਸੱਚੇ ਪਾਤਸ਼ਾਹ! ਧੰਨ ਗੁਰੂ ਕਲਗੀਆਂ ਵਾਲੇ ਦੇ ਤਾਂ ਚਾਰ ਪੁੱਤਰ ਸਨ ਜਿਹੜੇ ਬਚਪਨ ਵਿਚ ਕਿਸ਼ੋਰ ਤੇ ਜਵਾਨੀ ਦੀ ਅਵਸਥਾ ਵਿਚ ਸਨ। ਕਹਿਣ ਲੱਗੇ-

*ਹਮਾਰੇ ਕਾਰਨ ਗੁਰ ਕੁਲ ਗਵਾਈ।*

ਸਾਡੀ ਖ਼ਾਤਰ ਗੁਰੂ ਨੇ ਆਪਣੇ ਜਵਾਨ ਪੁੱਤਰ ਨਾ ਦੇਖੇ, ਚੰਡੀ ਦੀ ਭੇਟ, ਕ੍ਰਿਪਾਨ ਦੀ ਭੇਟ ਚਾੜ੍ਹ ਦਿੱਤੇ।

*ਹਮ ਕੁਲ ਰਾਖੇ ਕਵਨ ਬਡਾਈ।*

ਜੇ ਆਪਣੇ ਜੁਆਨ ਪੁੱਤਰ ਨੂੰ ਬਚਾ ਕੇ ਲੈ ਜਾਵਾਂ ਤਾਂ ਇਹ ਕਾਹਦੀ ਸਿੱਖੀ ਹੋਈ। ਪਿਆਰਿਓ ! ਇਕ ਜਵਾਨੀ ਉਹ ਹੈ ਜਿਹੜੀ ਤੂੰਬਾ-ਤੂੰਬਾ ਹੋ ਕੇ ਵੀ ਪ੍ਰਪੱਕ ਹੈ ਤੇ ਇਕ ਜਵਾਨੀ ਉਹ ਹੈ ਜਿਹੜੀ ਅੱਜ ਝਾਤੀ ਮਾਰਦੇ ਹੋ ਤੇ ਠੇਕੇ ਦੇ ਸਾਹਮਣੇ ਖਲੋਤੀ ਹੈ। ਇਕ ਉਹ ਵੀ ਜਵਾਨੀ ਤੁਸੀਂ ਦੇਖਦੇ ਹੋ ਜਿਸ ਦੀਆਂ ਬੁਢੇਪੇ ਤੋਂ ਪਹਿਲਾਂ ਹੱਡੀਆਂ ਬਿਲਕੁਲ ਕਾਨੇ ਦੀ ਤਰ੍ਹਾਂ ਨਿਰਬਲ ਹੋ ਚੁੱਕੀਆਂ ਹਨ। ਮੈਂ ਬੇਨਤੀ ਕਰ ਰਿਹਾ ਹਾਂ-

*ਤਰਨਾਪੋ ਇਉ ਹੀ ਗਇਓ*

ਇਉ ਦਾ ਅਰਥ ਹੈ ਪਹਿਲੀ ਗੱਲ ਆਪਣੀ ਤਾਕਤ ਦੇ ਮਾਣ ਕਰਕੇ ਚਲਾ ਗਿਆ ਤੇ ਗੁਰੂ ਜੀ ਨੇ ਕਿਹਾ ਕਿ ਇਥੇ ਪੱਕੇ ਪੱਕੇ ਮਹਿਲ ਨਹੀਂ ਰਹੇ ਤੇ ਤੇਰੇ ਸਰੀਰ ਨੇ ਕਿੰਨੀ-ਕੁ ਦੇਰ ਰਹਿ ਜਾਣਾ ਹੈ। ਦੂਜਾ, ਜਵਾਨੀ ਵਿਚ ਭਾਵੇਂ ਕੀਮਤੀ ਤੋਂ ਕੀਮਤੀ ਬਸਤਰ ਸਾਡੇ ਕੋਲ ਹੋਵੇ, ਇਉਂ ਹੀ ਚਲੀ ਗਈ। ਇਸਦਾ ਮਤਲਬ ਇਹ ਨਹੀਂ ਕਿ ਗੁਰਮਤਿ ਨੇ ਅਜਿਹੇ ਕੱਪੜੇ ਪਾਉਣ ਤੋਂ ਮਨਾਹੀ ਕੀਤੀ ਹੈ। ਤਨ 'ਤੇ ਬਾਰੀਕ ਕੱਪੜੇ ਪਾਏ ਹਨ, ਤਨ 'ਤੇ ਸੂਖਸ਼ਮ ਕੱਪੜੇ ਪਾਏ ਹਨ ਤੇ ਲੋਕ ਗਲੀਆਂ ਵਿਚ, ਚੁਰਸਤਿਆਂ ਵਿਚ ਖਲੋ ਕੇ ਉਹਨਾਂ ਬਾਰੀਕ ਕੱਪੜਿਆਂ ਵਿਚੋਂ ਆਪਣੇ ਅੰਗਾਂ ਦਾ ਪ੍ਰਦਰਸ਼ਨ ਪਏ ਕਰਦੇ ਹਨ ਤੇ ਮੈਂ ਗੁਰੂ ਗ੍ਰੰਥ ਸਾਹਿਬ ਵਿਚੋਂ ਇਹ ਤੁੱਕ ਕਹਿਣ ਲੱਗਾ ਹਾਂ ਕਿ ਐ ਬਾਰੀਕ ਕੱਪੜੇ ਪਾਉਣ ਵਾਲੇ ਨੌਜਵਾਨ ! ਜਿਸ ਤਾਕਤ ਦਾ ਤੂੰ ਮਾਣ ਪਿਆ ਕਰਦਾ ਹੈਂ, ਸੱਚ ਜਾਣੀਂ, ਇਕ ਦਿਨ ਕੱਪੜੇ ਵੀ ਸੜ ਕੇ ਸੁਆਹ ਹੋ ਜਾਣਗੇ ਤੇ ਜਿਸ ਚਮੜੀ ਦਾ ਤੂੰ ਮਾਣ ਕਰਦਾ ਹੈਂ, ਇਹ ਵੀ ਸੜ ਕੇ ਰਾਖ ਬਣ ਜਾਏਗੀ। ਗੁਰੂ ਸਾਹਿਬ ਦਾ ਬਚਨ ਆਉਂਦਾ ਹੈ-

*ਵਾਊ ਸੰਦੇ ਕਪੜੇ*

ਵਾਊ ਦਾ ਅੱਖਰੀ ਅਰਥਾ ਹੁੰਦਾ ਹੈ ਹਵਾ, ਪਰ ਇਥੇ ਵਾਊ ਦਾ ਅਰਥ ਹੈ ਬਾਰੀਕ। ਉਹ ਕੱਪੜੇ ਜਿਨ੍ਹਾਂ ਵਿਚੋਂ ਆਪ ਜੀ ਦਾ ਅੰਦਰੋਂ ਜਿਸਮ ਦਿੱਸਦਾ ਹੋਵੇ।

*ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ॥*

ਹੰਕਾਰੀ ਬੰਦਿਆ ! ਤੂੰ ਸਰੀਰ ਦਾ ਮਾਣ ਕਰਕੇ ਪਤਲੇ ਕੱਪੜੇ ਪਾਈ ਫਿਰਦਾ ਹੈਂ ਤੇ ਨਾਲ ਬਚਨ ਕੀਤਾ-

*ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰ॥*

(ਅੰਗ ੩੧੮)

ਇਹਨਾਂ ਕੱਪੜਿਆਂ ਨੇ ਤੇਰੇ ਨਾਲ ਨਹੀਂ ਚੱਲਣਾ ਤੇ ਬਾਰੀਕ ਕੱਪੜੇ ਸੜ ਕੇ ਮਿੱਟੀ ਦੀ ਢੇਰੀ ਬਣ ਜਾਣਗੇ। ਤੀਸਰਾ ਬਚਨ ਮੇਰੇ ਬਾਬੇ ਨਾਨਕ ਨੇ ਕੀਤਾ। ਕਹਿਣ ਲੱਗੇ-

*ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ॥*

ਕਮਰ ਦੇ ਨਾਲ ਇਕ ਕਟਾਰ ਬੰਨ੍ਹੀ ਹੈ ਤੇ ਅੱਜ ਤੁਸੀਂ ਦੇਖਦੇ ਹੋ, ਜਿਸਦੇ ਕੋਲ ਜੋਬਨ ਦਾ ਮਾਣ ਹੈ, ਉਸਨੇ ਆਪਣੀ ਕੀਮਤੀ ਜਵਾਨੀ ਕਿਵੇਂ ਕੋਲਿਆਂ ਦੇ ਭਾਅ ਵੇਚੀ। ਕਹਿੰਦੇ ਹਨ ਕਿ ਨੌਜਵਾਨ ਨੇ ਆਪਣੀ ਕਮਰ ਦੇ ਨਾਲ ਇਕ ਕਟਾਰ ਬੰਨ੍ਹੀ ਹੈ ਤੇ ਕੀਮਤੀ ਘੋੜੇ ਉੱਪਰ ਕਾਠੀ ਪਾ ਕੇ ਅਸਵਾਰ ਹੋ ਕੇ ਗਲੀ ਵਿਚੋਂ ਨਿਕਲਿਆ ਤੇ ਜਦੋਂ ਕੋਈ ਉਸਦੇ ਸਾਹਮਣਿਉਂ ਨਿਕਲਦਾ ਹੈ ਤਾਂ ਉਹ ਆਪਣੀਆਂ ਅੱਖਾਂ ਵਿਚ ਉਤਰੇ ਹੋਏ ਗੁੱਸੇ ਤੇ ਗ਼ਰੂਰ ਦੇ ਨਾਲ ਹਰ ਬੰਦੇ ਨੂੰ ਡਰਾਉਣ ਦਾ ਯਤਨ ਕਰਦਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਜਿਸ ਅਸਵਾਰੀ ਦਾ ਤੂੰ ਮਾਣ ਕਰਦਾ ਹੈਂ, ਹੋ ਸਕਦਾ ਹੈ ਇਹ ਘੋੜਾ ਕਿਤੇ ਫਿਸਲ ਕੇ ਡਿੱਗ ਪਏ ਤੇ ਜਿਹੜੀ ਲੱਕ ਨਾਲ ਬੰਨ੍ਹੀ ਕਟਾਰ ਹੈ, ਇਹ ਕਟਾਰ ਹੀ ਤੇਰੇ ਸਰੀਰ ਵਿਚ ਵੱਜ ਕੇ ਤੇਰੇ ਅੰਤ ਦਾ ਕਾਰਨ ਬਣ ਜਾਏ। ਇਹ ਹੈ ਜਵਾਨੀ ਦਾ ਨਸ਼ਾ।

*ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ॥*

(ਅੰਗ ੯੫੬)

ਗੁਰੂ ਸਾਹਿਬ ਕਹਿੰਦੇ ਹਨ ਕਿ ਜਵਾਨੀ ਚਲੀ ਗਈ। ਫਿਰ ਉਸ ਤੋਂ ਬਾਅਦ ਇਸਦੇ ਸਾਹਮਣੇ ਬੁਢੇਪਾ ਆ ਗਿਆ। ਹੁਣ ਜਵਾਨੀ ਵਿਚ ਜਿਹੜੀ ਤਾਕਤ ਸੀ, ਉਹ ਬੁਢੇਪੇ ਵਿਚ ਨਹੀਂ ਰਹਿਣੀ। ਬਾਲਪਨ ਅਗਿਆਨਤਾ ਵਿਚ ਨਿਕਲ ਜਾਂਦਾ ਹੈ। ਜਵਾਨੀ ਵਿਚ ਇਕੱਲਾ ਸੰਘਰਸ਼ ਕਰਦਾ ਰਹਿੰਦਾ ਹੈ ਤੇ ਬੁਢੇਪੇ ਵਿਚ ਬੰਦੇ ਦੇ ਕੋਲ ਪਛਤਾਵੇ ਤੋਂ ਬਿਨਾਂ ਕੁਝ ਨਹੀਂ ਰਹਿੰਦਾ। ਜਵਾਨੀ ਵਿਚ ਚੰਗੇ ਪਾਸੇ ਸੰਘਰਸ਼ ਕੀਤਾ ਹੁੰਦਾ ਤਾਂ ਬੁਢੇਪਾ ਪਛਤਾਵਾ ਨਾ ਬਣਦਾ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਇਕੱਲਾ ਆਦਮੀ ਹੀ ਨਹੀਂ, ਜੋ ਵੀ ਚੀਜ਼ ਕਰਤਾਰ ਨੇ ਇਸ ਸ੍ਰਿਸ਼ਟੀ ਵਿਚ ਰਚੀ ਹੈ, ਹਰ ਚੀਜ਼ ਦੇ ਅੰਦਰ ਬਦਲਾਵ ਹੈ। ਖਿਨ-ਖਿਨ ਕਰਕੇ, ਸੁਆਸ-ਸੁਆਸ ਕਰਕੇ ਹਰ ਚੀਜ਼ ਬਦਲਦੀ ਪਈ ਹੈ।

ਸਤਿਗੁਰੂ ਦੇ ਅੰਮ੍ਰਿਤ ਬਚਨਾਂ ਵਿਚੋਂ ਹੈ ਕਿ ਜਿਸ ਦਿਨ ਬਸੰਤ ਆਉਂਦੀ ਹੈ, ਉਸ ਵੇਲੇ ਫੁੱਲਾਂ ਦਾ ਰੰਗ, ਪੱਤਿਆਂ ਦਾ ਰੰਗ ਤੇ ਪੱਤੀਆਂ ਦੀ ਕੋਮਲਤਾ ਵੱਖਰੇ ਢੰਗ ਦੀ ਹੈ। ਜਦੋਂ ਗਰਮੀਆਂ ਦੇ ਦਿਨ ਆਉਂਦੇ ਹਨ, ਉਦੋਂ ਪੱਤਿਆਂ ਦੇ ਰੰਗ ਕੁਝ ਹੋਰ ਹਨ ਤੇ ਗਰਮੀ ਤੋਂ ਬਾਅਦ ਪੱਤਿਆਂ ਦੀ ਚਮਕ ਹੋਰ ਹੀ ਦਿੱਸੇਗੀ। ਜਦੋਂ ਸਰਦੀ ਦੀ ਰੁੱਤ ਸ਼ੁਰੂ ਹੁੰਦੀ ਹੈ ਉਦੋਂ ਉਹਨਾਂ ਪੱਤਿਆਂ ਦਾ ਰੂਪ ਬਦਲ ਗਿਆ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਹੇ ਇਨਸਾਨ! ਜਿਸ ਜਵਾਨੀ ਦਾ ਤੂੰ ਮਾਣ ਕਰਦਾ ਹੈਂ, ਪੱਤਾ ਤਾਂ ਸ਼ਾਮ ਵਿਚ ਰੰਗ ਤਬਦੀਲ

ਕਰ ਜਾਂਦਾ ਹੈ ਤੇ ਤੇਰੇ 50 ਸਾਲ ਲੱਗ ਜਾਣਗੇ, ਪਰ ਚੇਤੇ ਰੱਖੀਂ ਪੱਤੇ ਦੀ ਕਹਾਣੀ ਵੀ ਤੇਰੇ ਜੀਵਨ ਦੀ ਕਹਾਣੀ ਹੈ। ਕੋਮਲ ਪੱਤਾ ਹਰ ਇਕ ਨੂੰ ਪ੍ਰਭਾਵਿਤ ਕਰਦਾ ਹੈ। ਬੱਚਾ ਸਭ ਨੂੰ ਸੋਹਣਾ ਲੱਗਦਾ ਹੈ। ਪੱਤਾ ਬਸੰਤ ਵਿਚ ਨਿਕਲਿਆ ਤੇ ਬੱਚੇ ਦਾ ਜਨਮ ਹੋਇਆ। ਪੱਤਾ ਕੋਮਲ ਹੈ ਤੇ ਬੱਚਾ ਬਾਲ ਉਮਰ ਵਿਚ ਸਭ ਨੂੰ ਭਾਉਂਦਾ ਹੈ। ਦੁਸ਼ਮਣ ਦੇ ਬੱਚੇ ਦੀ ਵੀ ਬੰਦੇ ਨੂੰ ਕਈ ਵਾਰੀ ਉਸਦੀ ਕੋਮਲਤਾ, ਉਸ ਦੀ ਮਾਸੂਮਤਾ ਅੰਦਰ ਨੂੰ ਟੁੰਬ ਜਾਂਦੀ ਹੈ। ਜਦੋਂ ਬੱਚਾ ਥੋੜਾ ਜਿਹਾ ਤੁਰਨ ਲੱਗ ਪਿਆ ਤਾਂ ਉਸ ਬੱਚੇ ਦਾ ਚਿਹਰਾ ਬਦਲ ਗਿਆ। ਜਦੋਂ ਇਹ ਜਵਾਨੀ ਵਿਚ ਗਿਆ ਤਾਂ ਉਦੋਂ ਇਸਦੇ ਚਿਹਰੇ ਦਾ ਰੂਪ ਹੋਰ ਬਦਲ ਗਿਆ ਤੇ ਪਿਆਰਿਓ ! ਜਦੋਂ ਬੁਢੇਪਾ ਆ ਗਿਆ ਤਾਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਦੇਖੋ ਉਹੀ ਚਿਹਰਾ ਹੈ ਜਿਹੜਾ ਅੱਜ ਤੋਂ 70 ਸਾਲ ਪਹਿਲਾਂ ਮਾਸੂਮ ਲੱਗਦਾ ਸੀ ਤੇ ਹੁਣ ਉਹੀ ਚਿਹਰਾ ਹੈ ਜਿਸ ਉੱਪਰ ਝੁਰੜੀਆਂ ਹਨ, ਜਿਸਦੇ ਸਾਰੇ ਕੇਸ ਚਿੱਟੇ ਹੋ ਚੁੱਕੇ ਹਨ। ਸ਼ੀਸ਼ੇ ਵਿਚ ਝਾਤੀ ਮਾਰ ਕੇ ਦੇਖਿਉ। ਘਰ ਵਿਚ ਰੱਖੇ ਹੋਏ ਪੱਤੇ ਵੱਲ ਤੇ ਆਪਣੇ 70 ਸਾਲ ਦੇ ਜੀਵਨ ਵੱਲ ਦੇਖਿਉ, ਇਕ ਪੱਤਾ ਸਾਲ ਵਿਚ ਰੂਪ ਬਦਲ ਜਾਂਦਾ ਹੈ ਤੇ ਪਿਆਰਿਉ ! ਬੰਦਾ 70 ਸਾਲ ਵਿਚ ਬਦਲ ਜਾਂਦਾ ਹੈ। ਕੁਦਰਤੀ ਤੌਰ 'ਤੇ ਜਵਾਨੀ ਤੋਂ ਬਾਅਦ ਬੁਢੇਪੇ ਨੇ ਤੇਰਾ ਰੰਗ ਬਦਲਣਾ ਹੀ ਬਦਲਣਾ ਹੈ। ਬਾਬਾ ਫ਼ਰੀਦ ਜੀ ਦਾ ਇਕ ਸਲੋਕ ਅਸੀਂ ਪੜ੍ਹਦੇ ਹਾਂ-

*ਫਰੀਦਾ ਅਖੀ ਦੇਖਿ ਪਤੀਣੀਆਂ*

ਬੁਢੇਪਾ ਆ ਗਿਆ, ਅੱਖਾਂ ਦੇਖ ਦੇਖ ਕੇ ਪਤਲੀਆਂ ਪੈ ਗਈਆਂ, ਜੋਤ ਚਲੀ ਗਈ।

*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*

ਦੋਨਾਂ ਸਲੋਕਾਂ ਦੀ ਇਕੱਠੀ ਵਿਆਖਿਆ ਚੱਲ ਰਹੀ ਹੈ।

*ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥*

ਸੁਣ ਸੁਣ ਕੇ ਕੰਨ ਬੋਲੇ ਹੋ ਗਏ ਤੇ ਜੇ ਤੂੰ ਕਹੇਂ ਮਹਾਰਾਜ ! ਇਹ ਤਨ ਤਾਂ ਉਹੀ ਹੈ ਜਿਹੜਾ ਬਚਪਨ ਵਿਚ ਸੀ ਤਾਂ ਬਾਬਾ ਜੀ ਕਹਿੰਦੇ ਹਨ ਕਿ ਨਹੀਂ, ਅੱਖਾਂ ਤੇ ਕੰਨ ਨੂੰ ਨਾ ਦੇਖ, ਆਪਣੇ ਬਗ਼ੀਚੇ ਵਿਚ ਲੱਗੇ ਹੋਏ ਰੁੱਖ ਨੂੰ ਦੇਖ। ਉਸਦਾ ਪੱਤਾ ਸਾਲ ਬਾਅਦ ਰੰਗ ਬਦਲ ਜਾਂਦਾ ਹੈ ਤੇ ਤੂੰ ਆਪਣੇ ਅੰਗਾਂ ਵੱਲ ਝਾਤੀ ਮਾਰ ਕੇ ਦੇਖ, ਕੀ ਤੇਰੇ ਅੰਦਰ ਬਦਲਾਵ ਨਹੀਂ ਆਉਣਾ ? ਜਵਾਨੀ ਤੋਂ ਬਾਅਦ ਬੁਢੇਪਾ ਆਉਣਾ ਹੈ।

*ਸਾਖ ਪਕੰਦੀ ਆਈਆ*

ਸ਼ਾਖ਼ਾਵਾਂ ਪੱਕ ਚੁੱਕੀਆਂ ਹਨ।

*ਹੋਰ ਕਰੇਂਦੀ ਵੰਨ॥*

(ਅੰਗ ੧੩੭੮)

ਜਿਸ ਬੰਦੇ ਨੇ ਜਵਾਨੀ ਦੇ ਦਿਨ ਨਹੀਂ ਸਾਂਭੇ, ਗੁਰਮਤਿ ਵਿਚ ਇਕ ਰਸਤਾ ਹੈ ਕਿ

ਜੇਕਰ ਬੰਦਾ ਬੁਢੇਪਾ ਸਾਂਭ ਲਏ ਤਾਂ ਇਸਦਾ ਪਾਰ-ਉਤਾਰਾ ਹੋ ਸਕਦਾ ਹੈ। ਪਰ ਜਿਹੜੀ ਸੇਵਾ, ਜਿਹੜਾ ਸਿਮਰਨ, ਜਿਹੜੀ ਬੰਦਗੀ, ਜਿਹੜਾ ਅੰਦਰ ਦਾ ਚਾਅ ਜਵਾਨੀ ਵਿਚ ਹੈ, ਬੁਢੇਪੇ ਵਿਚ ਕਰੋੜਾਂ ਵਿਚੋਂ ਇਕ ਅੱਧੇ ਦਾ ਉਹੋ ਜਿਹਾ ਚਾਅ ਬਣਦਾ ਹੈ। ਕਿਉਂਕਿ ਜੋ ਆਨੰਦ ਜੋਬਨ ਵਿਚ ਪਿਆਰੇ ਨੂੰ ਮਾਣਨ ਦਾ ਹੈ, ਸ਼ਾਇਦ ਬੁਢੇਪੇ ਵਿਚ ਸਾਰਿਆਂ ਨੂੰ ਨਸੀਬ ਨਾ ਹੋਵੇ।

*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਕਿਸਨੂੰ ਦੇਖਦਾ ਪਿਆ ਹੈਂ, ਕੋਈ ਨਹੀਂ ਸੁਝੇਗਾ ਤੈਨੂੰ ? ਜਾ ਚੁੱਕੇ ਪੁੱਤਰ ਨਹੀਂ ਆਉਣਗੇ, ਜਾ ਚੁੱਕੇ ਭਰਾ ਨਹੀਂ ਆਉਣਗੇ, ਬੁਢੇਪੇ ਤੋਂ ਬਾਅਦ ਜੇ ਆਵੇਗੀ ਤਾਂ ਤੇਰੇ ਸਾਹਮਣੇ ਮੌਤ ਆਵੇਗੀ।

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*

ਜਵਾਨੀ ਐਵੇਂ ਚਲੀ ਗਈ। ਜਵਾਨੀ ਵਿਚ ਸਾਰਿਆਂ ਨੂੰ ਫ਼ਤਹਿ ਕਰਨ ਵਾਲਿਆ ! ਦੇਖ ਅੱਜ ਬੁਢੇਪਾ ਆ ਗਿਆ ਹੈ। ਇਸ ਬੁਢੇਪੇ ਨੇ ਤੇਰੀ ਜਵਾਨੀ ਨੂੰ ਜਿੱਤ ਲਿਆ ਹੈ। ਹੁਣ ਇਥੇ ਇਕ ਮਾਰਗ ਗੁਰੂ ਜੀ ਹੋਰ ਦੱਸਦੇ ਪਏ ਹਨ-

*ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥ ੩ ॥*

ਕਹਿੰਦੇ ਹਨ ਕਿ ਜਵਾਨੀ ਤਾਂ ਗਈ, ਪਰ ਹੇ ਮੇਰੇ ਮਨਾ ! ਘੱਟੋ-ਘੱਟ ਚਿੱਟੇ ਕੇਸ ਆਏ ਹਨ, ਹੁਣ ਹੀ ਰੱਬ ਨੂੰ ਜੱਪ ਲੈ। ਜਿਹੜੇ ਚਾਰ ਸਾਹ ਰਹਿੰਦੇ ਪਏ ਹਨ, ਇਹ ਵੀ ਜਾਂਦੇ ਪਏ ਹਨ। ਜਿਹੜਾ ਬੰਦਾ ਬੁਢੇਪੇ ਨੂੰ ਵੀ ਨਾ ਸਾਂਭੇ, ਸਤਿਗੁਰੂ ਕਹਿਣ ਲੱਗੇ-

*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*

ਬੁੱਢਾ ਹੋ ਗਿਆ, ਹੁਣ ਸਮਝ ਕੋਈ ਨਹੀਂ। ਹੁਣ ਜੇ ਨਾ ਜੱਪਿਆ ਤਾਂ ਗੁਰੂ ਜੀ ਕਹਿੰਦੇ ਹਨ ਕਿ ਮੌਤ ਤੇਰੇ ਸਿਰ 'ਤੇ ਖੜੀ ਹੈ।

*ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥ ੪ ॥*

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੇ ਝੱਲੇ ਜੀਵ ! ਮੌਤ ਤੇਰੇ ਸਾਹਮਣੇ ਹੈ, ਤੂੰ ਕਿਉਂ ਉਸ ਪ੍ਰਮਾਤਮਾ ਦਾ ਨਾਮ ਜੱਪਦਾ ਨਹੀਂ। ਰੱਬ ਮੇਹਰ ਕਰੇ, ਜਵਾਨੀ, ਬਚਪਨ ਤੇ ਬੁਢੇਪਾ ਸਾਡਾ ਸੰਭਲ ਜਾਏ। ਕਾਲ ਆਉਣ ਤੋਂ ਪਹਿਲਾਂ ਪਹਿਲਾਂ ਅਕਾਲ ਨੂੰ ਜੱਪ ਸਕੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੫

# ਇਨ ਮੈ ਕਛੁ ਸੰਗੀ ਨਹੀ

*ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥*
*ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥ ੫॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਜੁੱਗੋ ਜੁੱਗ ਅਟੱਲ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਜੀ ਦੀ ਰਸਨਾ ਤੋਂ ਉਚਾਰਨ ਕੀਤਾ ਹੋਇਆ ਪੰਜਵਾਂ ਸਲੋਕ ਆਪ ਨੇ ਸਰਵਨ ਕੀਤਾ ਹੈ। ਇਸ ਅੰਮ੍ਰਿਤ ਬਚਨ ਵਿਚ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਸਮੁੱਚੀ ਮਾਨਵਤਾ ਨੂੰ ਇਸ ਹਕੀਕਤ ਤੋਂ ਜਾਣੂੰ ਕਰਾ ਰਹੇ ਹਨ ਤੇ ਨਾਲ ਇਹ ਸ਼ਬਦ ਵਰਤਦੇ ਪਏ ਹਨ ਕਿ ਜਿਹੜੀ ਗੱਲ ਮੈਂ ਤੈਨੂੰ ਸਮਝਾਉਣ ਲੱਗਾ ਹਾਂ, ਇਸਨੂੰ ਕੇਵਲ ਤੂੰ ਜ਼ਬਾਨੀ ਕਲਾਮੀ ਨਾ ਜਾਣੀਂ। ਮੇਰੀ ਇਸ ਗੱਲ ਨੂੰ ਹਕੀਕਤ ਸਮਝ। ਮਹਾਰਾਜ ਕੀ ? ਕਹਿਣ ਲੱਗੇ ਇਨਸਾਨ ਤਿੰਨ ਚੀਜ਼ਾਂ 'ਤੇ ਬਹੁਤ ਮਾਣ ਕਰਦਾ ਹੈ ਇਸ ਸੰਸਾਰ ਵਿਚ। ਉਹ ਤਿੰਨ ਚੀਜ਼ਾਂ ਕਿਹੜੀਆਂ ਹਨ ? ਪਹਿਲਾ ਬਚਨ ਹੈ ਧਨ। ਆਪਣੇ ਪਦਾਰਥ ਅਤੇ ਧਨ 'ਤੇ ਬਹੁਤ ਮਾਣ ਹੈ। ਦੂਜਾ ਬਚਨ ਕੀਤਾ ਦਾਰਾ। ਦਾਰਾ ਦਾ ਅੱਖਰੀ ਅਰਥ ਹੈ ਇਸਤਰੀ। ਤੀਸਰਾ ਸ਼ਬਦ ਵਰਤਿਆ ਸੰਪਤਿ। ਸੰਪਤਿ ਦਾ ਅਰਥ ਹੁੰਦਾ ਹੈ ਸੰਪੱਤੀ ਤੇ ਇਸ ਸੰਪੱਤੀ ਵਿਚ ਘਰ, ਜ਼ਮੀਨ, ਮਕਾਨ, ਕੋਠੀਆਂ, ਕਾਰਾਂ, ਹਾਥੀ, ਘੋੜੇ, ਸਭ ਕੁਝ ਆ ਜਾਂਦਾ ਹੈ। ਕਹਿਣ ਲੱਗੇ, ਇਕ ਗੱਲ ਮੈਂ ਤੈਨੂੰ ਸੱਚੀ ਦੱਸਣੀ ਚਾਹੁੰਦਾ ਹਾਂ ਕਿ ਜੀਉਂਦੇ ਜੀਅ ਜਿੰਨਾ ਮਰਜ਼ੀ ਤੂੰ ਕਹੀ ਜਾ ਕਿ ਸਭ ਕੁਝ ਮੇਰਾ ਹੈ, ਪਰ ਹਕੀਕਤ ਵਿਚ ਇਹਨਾਂ ਵਿਚੋਂ ਕੋਈ ਵੀ ਵਸਤੂ ਤੇਰਾ ਅੱਗੇ ਸਾਥ ਦੇਣ ਵਾਲੀ ਨਹੀਂ।

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦੀ ਜਿੰਨੀ ਵੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਦਰਜ ਹੈ, ਤਕਰੀਬਨ ਹਰ ਸ਼ਬਦ ਵਿਚ ਗੁਰੂ ਤੇਗ਼ ਬਹਾਦਰ ਜੀ ਸੰਸਾਰ ਦੀ ਨਾਸ਼ਵਾਨਤਾ, ਅੰਦਰ ਦੇ ਪਏ ਹੋਏ ਵਿਕਾਰਾਂ ਦੇ ਬੰਧਨ, ਸੰਸਾਰ ਦੀ ਚਮਕ-ਦਮਕ, ਇਸ ਤੋਂ ਨਿਰਲੇਪ ਕਰਕੇ, ਉਪਰਾਮ ਕਰਕੇ, ਇਹਨਾਂ ਬੰਧਨਾਂ ਤੋਂ ਛੁਡਾ ਕੇ ਸਦੀਵ ਕਾਲ ਰਹਿਣ

ਵਾਲੇ ਪਰੀ-ਪੂਰਨ ਪ੍ਰਮਾਤਮਾ ਦੇ ਨਾਮ ਨਾਲ ਜੋੜਦੇ ਹਨ। ਗੁਰੂ ਤੇਗ ਬਹਾਦਰ ਜੀ ਦਾ ਪਹਿਲਾ ਬਚਨ ਕਿ ਇਹ ਤਿੰਨ ਚੀਜ਼ਾਂ - ਧਨ, ਦਾਰਾ, ਸੰਪੱਤੀ ਤੋਂ ਬਿਨਾਂ ਸੰਸਾਰ ਨਹੀਂ ਚੱਲੇਗਾ, ਪਰ ਇਹ ਵੀ ਕਦੀ ਭੁੱਲੀਏ ਨਾ ਕਿ ਧਨ ਸੰਸਾਰ ਤੋਂ ਅੱਗੇ ਨਿਰੰਕਾਰ ਦੇ ਘਰ ਵਿਚ ਨਹੀਂ ਚੱਲੇਗਾ। ਸੰਸਾਰ ਵਿਚ ਰਹਿੰਦਿਆਂ ਧਨ, ਪਦਾਰਥ ਤੇ ਮਾਇਆ ਦੀ ਜ਼ਰੂਰਤ ਹੈ, ਪਰ ਜੇਕਰ ਇਨਸਾਨ ਬਾਕੀ ਸਾਰੀਆਂ ਗੱਲਾਂ ਛੱਡ ਕੇ ਆਪਣੇ ਅੰਦਰ ਮਾਇਆ ਦੀ ਪਕੜ ਬਣਾ ਕੇ ਰੱਖੇ ਕਿ ਧਨ ਹੀ ਮੇਰੇ ਲਈ ਸਭ ਕੁਝ ਹੈ ਤਾਂ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਨਹੀਂ, ਇਸ ਧਨ ਵਿਚੋਂ ਇਕ ਕੌਡੀ ਵੀ ਤੇਰੇ ਨਾਲ ਨਹੀਂ ਜਾਏਗੀ। ਨਿਰੰਕਾਰ ਦੇ ਘਰ ਵਿਚ ਕੇਵਲ ਧਰਮ ਚੱਲਦਾ ਹੈ। ਸੰਸਾਰ ਵਿਚ ਬੰਦਾ ਧਨ ਨਾਲ ਮਾਣ ਨਾਲ ਜੀਅ ਸਕਦਾ ਹੈ ਤੇ ਕਰਤਾਰ ਦੇ ਘਰ ਵਿਚ ਜੇ ਕਿਸੇ ਨੇ ਰਹਿਮਤ ਲੈਣੀ ਹੈ ਤਾਂ ਉਥੇ ਮਾਣ ਨਹੀਂ, ਉਥੇ ਤਾਂ ਕੇਵਲ ਨਾਮ ਚੱਲਦਾ ਹੈ।

ਦੂਜਾ ਬਚਨ ਕੀਤਾ ਦਾਰਾ। ਜੀਵਨ ਸਾਥੀ ਵੀ ਕੇਵਲ ਜੀਉਂਦੇ ਜੀਅ ਹੀ ਸਾਥ ਦੇ ਸਕਦਾ ਹੈ। ਮਰਨ ਤੋਂ ਬਾਅਦ ਇਸ ਦੇ ਨਾਲ ਦੇ ਸਾਥੀ ਇਸ ਦੇ ਨਾਲ ਨਹੀਂ ਨਿੱਭੇ। ਜਿਹੜੀ ਸੰਪੱਤੀ, ਧਨ ਦੌਲਤ ਇਕੱਠਾ ਕੀਤਾ ਹੈ, ਇਹ ਵੀ ਇਨਸਾਨ ਦੇ ਨਾਲ ਕਿੰਨੀ-ਕੁ ਜਾਂਦੀ ਹੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ-

*ਜਗਤ ਮੈ ਝੂਠੀ ਦੇਖੀ ਪ੍ਰੀਤਿ॥*

(ਅੰਗ ੫੩੬)

*ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥*

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਕੇਵਲ ਮੈਂ ਗੱਲ ਸੁਣੀ ਨਹੀਂ, ਆਪਣੇ ਅੱਖਾਂ ਨਾਲ ਦੇਖਿਆ ਹੈ ਕਿ ਜਿਹੜੇ ਇਕ ਦੂਜੇ ਦੇ ਪਿਆਰ ਦੇ, ਪ੍ਰੀਤ ਦੇ, ਸਨੇਹ ਦੇ ਸੋਹਿਲੇ ਗਾਉਂਦੇ ਹਨ, ਇਹਨਾਂ ਦੀ ਤਾਰੀਫ਼ ਕੇਵਲ ਦੋ ਟੱਕਿਆਂ ਦੇ ਉੱਪਰ ਟਿੱਕੀ ਹੈ। ਮਹਾਰਾਜ ਕੀ ਇਹਨਾਂ ਵਿਚ ਸੰਸਾਰ ਦੇ ਸੱਜਣ ਮਿੱਤਰ ਵੀ ? ਕਹਿਣ ਲੱਗੇ, ਦੂਜੇ ਬੇਗਾਨੇ ਨਹੀਂ, ਇਸ ਜਗਤ ਦੀ ਝੂਠੀ ਪ੍ਰੀਤ ਦੇ ਅੰਦਰ ਜਿਨ੍ਹਾਂ ਨੂੰ ਤੂੰ ਆਪਣਾ ਸਮਝੀ ਬੈਠਾ ਹੈਂ, ਮੈਂ ਉਹਨਾਂ ਦੀ ਗੱਲ ਕਰਦਾ ਹਾਂ। ਅੱਖਾਂ ਨਾਲ ਦੇਖਿਆ ਹੈ ਕਿ ਇਹਨਾਂ ਵਿਚੋਂ ਕੋਈ ਵੀ ਸਹਾਇਕ ਨਹੀਂ।

*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥੧॥ ਰਹਾਉ॥*

ਕੀ ਮਿੱਤਰ, ਕੀ ਇਸਤਰੀ, ਸਾਰੇ ਆਪਣੇ ਸੁੱਖ ਕਰਕੇ ਤੈਨੂੰ ਪਿਆਰ ਕਰਦੇ ਹਨ।

*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਉ ਚੀਤ॥*

ਪਰ ਪਿਆਰੇ-

*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥੧॥*

(ਅੰਗ ੫੩੬)

*ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥*

ਕਹਿੰਦੇ ਹਨ ਇਹੀ ਤਾਂ ਇਕ ਅਸਚਰਜ ਰੀਤ ਹੈ, ਹੈਰਾਨੀ ਵਾਲੀ ਗੱਲ ਹੈ ਕਿ ਜਿਹੜੇ ਬੰਦੇ ਕਈ ਕਈ ਦਹਾਕੇ ਮੇਰਾ ਮੇਰਾ ਕੂਕਦੇ ਹਨ, ਗੁਰੂ ਸਾਹਿਬ ਕਹਿੰਦੇ ਹਨ ਕਿ ਕਿਹੋ ਜਿਹੀ ਹੈਰਾਨੀ ਦੀ ਗੱਲ ਹੈ ਕਿ ਪ੍ਰਾਣ ਨਿਕਲਣ ਦੀ ਦੇਰ ਹੈ ਕਿ ਮੇਰਾ ਮੇਰਾ ਕਹਿਣ ਵਾਲੇ ਘਰੋਂ ਬਾਹਰ ਕੱਢਣ ਲਈ ਤੁਰ ਪੈਂਦੇ ਹਨ।

*ਮਨ ਮੂਰਖ ਅਜਹੂ ਨਹ ਸਮਝਤ*

ਕੀ ਨਹੀਂ ਸਮਝਦਾ ?

*ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥*
*ਮਨ ਮੂਰਖ ਅਜਹੂ ਨਹੀ ਸਮਝਤ ਸਿਖ ਦੈ ਹਾਰਿਓ ਨੀਤ॥*

ਰੋਜ਼ ਤੈਨੂੰ ਸਿੱਖਿਆ ਦਿੰਦਾ ਪਿਆ ਹਾਂ ਕਿ ਤੇਰੀਆਂ ਅੱਖਾਂ ਦੇ ਸਾਹਮਣੇ ਲੋਕ ਇਕ ਦੂਜੇ ਦਾ ਸਾਥ ਪਏ ਛੱਡਦੇ ਹਾਨ। ਮੂਰਖ ਮਨਾ ! ਘੱਟੋ ਘੱਟ ਇਹਨਾਂ ਨੂੰ ਦੇਖਕੇ ਹੀ ਤੂੰ ਸਮਝ ਜਾ।

*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥ ੨॥*

(ਅੰਗ ੫੩੬)

ਜੇ ਕੇਵਲ ਰੱਬ ਦੇ ਗੀਤ ਗਾਏਂਗਾ ਤਾਂ ਭਵਜਲ ਤੋਂ ਪਾਰ ਹੋ ਜਾਏਂਗਾ। ਕਬੀਰ ਸਾਹਿਬ ਨੇ ਉਦਾਹਰਨ ਬੜੀ ਸੋਹਣੀ ਦਿੱਤੀ ਹੈ। ਮਨੁੱਖਾ ਜੀਵਨ ਦੇ ਵਿਚ ਸਭ ਤੋਂ ਪਹਿਲਾ ਸੰਬੰਧ ਇਨਸਾਨ ਦਾ ਜਨਮ ਦੇਣ ਵਾਲੀ ਮਾਂ ਦੇ ਨਾਲ ਬਣਦਾ ਹੈ, ਕਿਉਂਕਿ ਮਾਂ ਦੀ ਖ਼ੁਰਾਕ ਹੀ ਬੱਚੇ ਦੀ ਖ਼ੁਰਾਕ ਹੈ। ਮਾਂ ਦਾ ਜੀਵਨ ਹੀ ਬੱਚੇ ਦਾ ਜੀਵਨ ਹੈ। ਸੱਚ ਪੁੱਛਿਆ ਜਾਏ ਤਾਂ ਮਾਂ ਦੇ ਜੀਵਨ ਦੀ ਹਰਕਤ ਹੀ ਬੱਚੇ ਦੇ ਜੀਵਨ ਨੂੰ ਹਰਕਤ ਪਈ ਦਿੰਦੀ ਹੈ। ਭਾਵੇਂ ਬਿੱਧ ਪ੍ਰਮਤਾਮਾ ਨੇ ਬਣਾਈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਇਹਨਾਂ ਵਿਚੋਂ ਤੇਰਾ ਕੋਈ ਸਹਾਇਕ ਨਹੀਂ, ਪਰ ਨਫ਼ਰਤ ਨਾ ਕਰੀਂ, ਤੂੰ ਇਹਨਾਂ ਵਿਚ ਰਹਿ ਕੇ ਉਸਨੂੰ ਚੇਤੇ ਕਰੀਂ, ਜਿਹੜਾ ਇਹਨਾਂ ਦੇ ਛੱਡਣ ਤੋਂ ਬਿਨਾਂ ਤੇਰੇ ਨਾਲ ਨਿੱਭ ਜਾਏ।

ਕਬੀਰ ਜੀ ਕਹਿੰਦੇ ਹਨ ਕਿ ਸਭ ਤੋਂ ਪਹਿਲਾ ਸੰਬੰਧ ਮਨੁੱਖ ਦਾ ਆਪਣੀ ਮਾਂ ਦੇ ਨਾਲ ਹੈ। ਮਾਂ ਨੇ ਇਸ ਬੱਚੇ ਨੂੰ ਪਿਤਾ ਦੀ ਪਹਿਚਾਣ ਕਰਾਈ। ਪਿਆਰਿਉ ! ਮਾਂ-ਬਾਪ ਦੀ ਪਹਿਚਾਣ ਤੋਂ ਬਾਅਦ ਮਨੁੱਖ ਨੂੰ ਆਪਣੇ ਭੈਣਾਂ ਤੇ ਭਰਾਵਾਂ ਦੀ ਪਹਿਚਾਣ ਹੁੰਦੀ ਹੈ। ਇਹ ਵੀ ਪਹਿਚਾਣ ਕੇਵਲ ਮਾਂ-ਸਾਪ ਕਰਾਉਂਦੇ ਹਨ। ਭੈਣਾਂ ਤੇ ਭਰਾਵਾਂ ਦੀ ਸਾਂਝ ਤੋਂ ਬਾਅਦ ਇਸ ਦੀ ਸਾਂਝ ਬਣਦੀ ਹੈ ਆਪਣੇ ਜੀਵਨ ਸਾਥੀ ਦੇ ਨਾਲ, ਜਿਸ ਨਾਲ ਆਪਣੀ ਜ਼ਿੰਦਗੀ ਦੇ ਬਾਕੀ ਦਿਨ ਬਤੀਤ ਕਰਨੇ ਹਨ। ਚਾਰ ਪੜਾਅ ਇਸਦੀ ਜ਼ਿੰਦਗੀ ਵਿਚ ਆਏ। ਇਸ ਤੋਂ ਅੱਗੇ ਜੇ ਸਭ ਤੋਂ ਵੱਧ ਅੰਦਰ ਦੀ ਜੀਵ-ਆਤਮਾ ਦਾ ਕਿਸੇ ਨਾਲ ਸੰਬੰਧ ਹੈ ਤਾਂ ਉਹ ਸਾਡੇ ਇਸ ਪੰਜ ਤੱਤਾਂ ਦੇ ਬਣੇ ਹੋਏ ਚੋਲੇ ਦੇ ਨਾਲ ਹੈ।

ਗੁਰੂ ਗ੍ਰੰਥ ਸਾਹਿਬ ਜੀ ਨੇ ਇਹਨਾਂ ਚਾਰਾਂ ਪੰਜਾਂ ਦੀ ਤਰਤੀਬ ਵਿਚੋਂ ਹੀ ਕਿਹਾ ਕਿ ਇਹਨਾਂ ਵਿਚੋਂ ਕੋਈ ਵੀ ਤੇਰਾ ਸੰਗੀ ਨਹੀਂ। ਕਬੀਰ ਸਾਹਿਬ ਕਹਿੰਦੇ ਹਨ ਕਿ ਘਰ ਦੇ ਵਿਚ ਹਨੇਰਾ ਹੈ। ਜੇ ਅਸੀਂ ਦੀਵਾ ਬਾਲੀਏ ਤਾਂ ਦੀਵੇ ਦੀ ਨਿੱਕੀ ਜਿਹੀ ਜੋਤ ਸਾਰੇ ਘਰ ਦੇ ਅੰਦਰ ਪ੍ਰਕਾਸ਼ ਬਿਖੇਰ ਦੇਵੇਗੀ। ਅੰਧਕਾਰ ਖ਼ਤਮ ਹੋ ਗਿਆ, ਚਾਨਣ ਚਾਰ-ਚੁਫੇਰੇ ਆ ਗਿਆ। ਕਬੀਰ ਸਾਹਿਬ ਕਹਿੰਦੇ ਹਨ ਕਿ ਉਸ ਚਾਨਣ ਵਿਚ ਜਦੋਂ ਅਸੀਂ ਤੁਰਦੇ ਹਾਂ ਤਾਂ ਕਈ ਵਾਰੀ ਆਪ ਨੇ ਦੇਖਿਆ ਹੋਣਾ ਹੈ ਕਿ ਦੋ ਦੀਵੇ ਬੱਲਦੇ ਹੋਣ, ਤਿੰਨ ਦੀਵੇ ਬੱਲਦੇ ਹੋਣ ਤੇ ਉਹਨਾਂ ਦੇ ਚਾਨਣ ਵਿਚ ਜਦੋਂ ਅਸੀਂ ਤੁਰਦੇ ਹਾਂ ਤਾਂ ਸਾਡੇ ਜਿਸਮ ਦੇ ਤਨ ਦੇ ਇਕ-ਇਕ, ਦੋ-ਦੋ ਤੇ ਕਈ ਵਾਰੀ ਤਿੰਨ-ਤਿੰਨ ਪਰਛਾਵੇਂ ਪਿੱਛੇ ਤੁਰਦੇ ਹਨ। ਸਰੀਰ ਇਕ ਹੈ ਤੇ ਪਰਛਾਵੇਂ ਤਿੰਨ-ਚਾਰ ਚੱਲਣਗੇ। ਕਬੀਰ ਸਾਹਿਬ ਕਹਿੰਦੇ ਹਨ ਕਿ ਤੂੰ ਘਰ ਦੇ ਬੱਲਦੇ ਹੋਏ ਦੀਵੇ ਤੋਂ ਹੀ ਕੁਝ ਸਿਖ ਲੈ। ਤੂੰ ਘਰ ਵਿਚ ਬੱਲਦੇ ਹੋਏ ਉਸ ਦੀਵੇ ਤੋਂ ਪੁੱਛ ਕਿ ਤੇਰਾ ਸਾਥੀ ਕੋਈ ਹੈ ?

ਪਿਆਰਿਉ ! ਤੇਲ ਖ਼ਤਮ ਹੋ ਜਾਏ, ਦੀਵੇ ਦੀ ਬੱਤੀ ਗੁਲ ਹੋ ਜਾਵੇ, ਫਿਰ ਹਨੇਰੇ ਵਿਚ ਝਾਤੀ ਮਾਰ ਕੇ ਦੇਖਣਾ ਕਿ ਜਿਸ ਤਨ ਦੇ ਪਿੱਛੇ ਤਿੰਨ-ਤਿੰਨ ਪਰਛਾਵੇਂ ਤੁਰਦੇ ਸਨ, ਹਕੀਕਤ ਵਿਚ ਬੰਦੇ ਨੂੰ ਹਨੇਰੇ ਵਿਚ ਪਰਛਾਵਾਂ ਤਾਂ ਕੀ, ਆਪਣੇ ਤਨ ਦਾ ਹੱਥ ਵੀ ਪਸਾਰਿਆ ਨਜ਼ਰ ਨਹੀਂ ਆਉਂਦਾ ਪਿਆ। ਕਬੀਰ ਸਾਹਿਬ ਕਹਿਣ ਲੱਗੇ ਐ ਮਨੁੱਖ ! ਤੇਰਾ ਸਰੀਰ ਮਾਨੋ ਪ੍ਰਮਾਤਮਾ ਨੇ ਇਕ ਦੀਪਕ ਦੀ ਤਰ੍ਹਾਂ ਬਣਾ ਦਿੱਤਾ ਹੈ। ਇਸ ਸਰੀਰ ਦੀਵੇ ਵਿਚ ਪ੍ਰਮਾਤਮਾ ਨੇ ਸੁਆਸਾਂ ਦਾ ਤੇਲ ਤੇਰੇ ਜਨਮ ਵੇਲੇ ਹੀ ਭਰ ਦਿੱਤਾ ਸੀ ਤੇ ਚੇਤੇ ਰੱਖੀਂ, ਜਿਸਦੇ ਦੀਵੇ ਵਿਚ ਤੇਲ ਹੈ, ਬੱਤੀ ਹੈ, ਜੋਤ, ਚਾਨਣ ਵੀ ਉਸੇ ਦੀਵੇ ਵਿਚੋਂ ਨਿਕਲੇਗਾ। ਤਨ ਤੇਰਾ ਦੀਵਾ ਹੈ, ਸੁਆਸਾਂ ਦਾ ਤੇਲ ਇਸਦੇ ਵਿਚ ਪਾ ਦਿੱਤਾ, ਜੀਵਨ ਦੀ ਜੋਤ ਬੱਲਣ ਲੱਗੀ ਤੇ ਫਿਰ ਤੇਰੇ ਚਾਰ-ਚੁਫੇਰੇ ਪਰਛਾਵੇਂ ਆਏ।

ਸਭ ਤੋਂ ਪਹਿਲਾਂ ਮਾਂ ਸੀ, ਜਿਹੜੀ ਛਾਂ ਦੀ ਤਰ੍ਹਾਂ ਆਪਣੇ ਬੱਚੇ ਦੇ ਨਾਲ ਰਹਿੰਦੀ ਹੈ। ਅੰਦਰ ਜਾਏ, ਬਾਹਰ ਜਾਏ, ਪੁੱਤਰ ਕਿਸੇ ਪਾਸੇ ਵੀ ਤੁਰੇ, ਮਾਂ ਬੱਚੇ ਨੂੰ ਗੋਦ ਵਿਚ ਪਰਛਾਵੇਂ ਦੀ ਤਰ੍ਹਾਂ ਹਰ ਸਮੇਂ ਉਸਦੇ ਨਾਲ ਰਹੇਗੀ। ਕਹਿਣ ਲੱਗੇ ਪਹਿਲਾ ਪਰਛਾਵਾਂ ਸੀ ਤੈਨੂੰ ਜਨਮ ਦੇਣ ਵਾਲੀ ਮਾਂ। ਉਹ ਤੇਰੇ ਜੀਵਨ ਦੀ ਜੋਤ ਬੱਲੀ ਤੇ ਛਾਂ ਬਣ ਕੇ ਤੇਰੇ ਨਾਲ ਸੀ। ਤੂੰ ਥੋੜਾ ਜਿਹਾ ਸਰੀਰ ਦਾ ਵਿਕਾਸ ਕੀਤਾ, ਤੇਰੇ ਤਨ ਨੂੰ ਤਾਕਤ ਮਿਲੀ ਤੇ ਮਾਂ ਦੀ ਛਾਇਆ ਤਾਂ ਸ਼ਾਇਦ ਥੋੜੀ ਜਿਹੀ ਅਲੋਪ ਹੋਣ ਲੱਗੀ, ਫਿਰ ਤੇਰੇ ਭੈਣ ਤੇ ਭਰਾ ਛਾਂ ਬਣ ਕੇ ਤੇਰੇ ਪਿੱਛੇ ਤੁਰੇ। ਤੂੰ ਚੰਗੀ ਵਿੱਦਿਆ ਲਈ। ਇਹ ਪਰਛਾਵਾਂ ਵੀ ਕੁਝ ਸਮਾਂ ਤੇਰੇ ਜੀਵਨ ਦੀ ਜੋਤ ਨਾਲ ਰਿਹਾ। ਉਸ ਤੋਂ ਬਾਅਦ ਫਿਰ ਤੈਨੂੰ ਤੇਰੇ ਜੀਵਨ ਵਿਚ ਸਾਥੀ ਮਿਲਿਆ। ਉਹ ਜੀਵਨ-ਸਾਥੀ ਤੇਰੇ ਨਾਲ ਤੀਜਾ ਪਰਛਾਵਾਂ ਬਣ ਕੇ ਆਇਆ। ਪਰ ਪਿਆਰਿਆ ! ਇਕ ਗੱਲ ਚੇਤੇ ਰੱਖੀਂ, ਉਸ ਤੋਂ ਬਾਅਦ ਤੇਰੀ ਜੀਵ-ਆਤਮਾ ਦਾ ਪਰਛਾਵਾਂ ਸੀ ਤੇਰਾ ਆਪਣਾ ਤਨ। ਤੂੰ ਜਿੱਥੇ ਵੀ ਗਿਆ, ਸਰੀਰ ਨੂੰ ਆਪਣੇ ਨਾਲ ਲੈ ਕੇ ਗਿਆ। ਤੂੰ ਕਦੀ ਇਹ ਨਹੀਂ ਕਿਹਾ ਕਿ ਮੇਰਾ ਤਨ ਮੇਰੇ ਘਰ ਵਿਚ ਮੌਜੂਦ ਰਹੇਗਾ ਤੇ ਮੈਂ ਆਪਣੇ ਅੰਦਰ ਵਾਲੀ ਜਿੰਦ ਨੂੰ ਪ੍ਰਦੇਸ ਵਿਚ ਲੈ ਕੇ

ਜਾ ਰਿਹਾ ਹਾਂ। ਤੂੰ ਕਦੀ ਨਹੀਂ ਇਹ ਕਿਹਾ ਕਿ ਮੇਰੀ ਜਿੰਦ ਪ੍ਰਦੇਸ ਵਿਚ ਰਹੇਗੀ ਤੇ ਤਨ ਮੇਰਾ ਆਪਣੇ ਦੇਸ਼ ਵਿਚ ਰਹੇਗਾ।

ਪਿਆਰਿਆ ! ਚੌਥਾ ਪਰਛਾਵਾਂ ਸੀ ਤੇਰਾ ਆਪਣਾ ਤਨ, ਜਿੱਥੇ ਵੀ ਤੂੰ ਗਿਆ ਤੇਰਾ ਤਨ ਤੇਰੇ ਨਾਲ ਗਿਆ, ਹਰ ਪਰਛਾਵੇਂ 'ਤੇ ਤੂੰ ਭਰੋਸਾ ਕਰ ਬੈਠਾ। ਕਹਿਣ ਲੱਗੇ ਕਿ ਮੈਂ ਤੈਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ 'ਤੇ ਤੂੰ ਭਰੋਸਾ ਕਰੀ ਬੈਠਾ ਹੈਂ, ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਸੱਚ ਮੰਨ ਲੈ, ਇਹਨਾਂ ਵਿਚੋਂ ਕੋਈ ਵੀ ਪਰਛਾਵਾਂ ਤੇਰਾ ਆਪਣਾ ਨਹੀਂ। ਭਗਤ ਕਬੀਰ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਥਾਏ ਬਚਨ ਕਿਹਾ ਹੈ-

*ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ॥*
*ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ॥ ੧॥*
*ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ॥*
*ਤੂੰ ਰਾਮ ਨਾਮੁ ਜਪਿ ਸੋਈ॥ ੧॥ ਰਹਾਉ॥*
*ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ॥*

ਭਰਾ ਮੰਜੀ ਚੁੱਕ ਕੇ ਲੈ ਗਏ।

*ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ॥*

(ਅੰਗ ੪੭੭-੭੮)

ਅੰਦਰ ਵਾਲੀ ਜੀਵ-ਆਤਮਾ ਇਕੱਲੀ ਜਾਂਦੀ ਪਈ ਹੈ।

ਮੇਰੇ ਗੁਰੂ ਨਾਨਕ ਸਾਹਿਬ ਜੀ 'ਤੇ ਇਕ ਸਮਾਂ ਅਜਿਹਾ ਆਇਆ। ਮੇਰੇ ਸਤਿਗੁਰੂ ਸਿੱਖੀ ਸਿਖਾਉਣ ਲਈ ਨਾ ਤਾਂ ਜ਼ਿਆਦਾ ਬੋਲਦੇ ਹਨ ਤੇ ਨਾ ਕਿਸੇ ਨਾਲ ਹੱਸਦੇ ਹਨ। ਹਰ ਵੇਲੇ ਚੁੱਪ ਰਹਿੰਦੇ ਹਨ। ਚਿਹਰੇ ਦਾ ਰੰਗ ਦਿਨ ਵਿਚ ਕਈ ਵਾਰੀ ਬਦਲਦਾ ਹੈ। ਕਦੀ ਪੀਲਾ-ਪਣ ਭਾਖਣ ਲੱਗ ਪੈਂਦਾ ਹੈ। ਕਦੀ ਕਿਸੇ ਗੰਭੀਰਤਾ ਵਿਚ ਚਲੇ ਜਾਂਦੇ ਹਨ। ਕਦੀ ਬਾਬੇ ਨਾਨਕ ਦੇ ਚਿਹਰੇ ਦੇ ਉੱਪਰ ਸਾਂਵਲੇ ਰੰਗ ਦੀ ਝਲਕ ਪੈਣ ਲੱਗ ਪੈਂਦੀ ਹੈ। ਜੇ ਇਕਾਂਤ ਵਿਚ ਜਾਣਾ ਤਾਂ ਦੇਖੋ ਬਾਹਰ ਦੇ ਬ੍ਰਿਛ ਕਿੰਨੇ-ਕੁ ਭਾਗਾਂ ਵਾਲੇ ਸਨ, ਜਿਨ੍ਹਾਂ ਬ੍ਰਿਛਾਂ ਦੇ ਥੱਲੇ ਗੁਰੂ ਨਾਨਕ ਸਾਹਿਬ ਘੰਟਿਆਂ ਬੱਧੀ ਬੈਠ ਕੇ ਉਸ ਅਕਾਲ ਪੁਰਖ ਦੀ ਧੁਨ ਫੈਲਾਉਂਦੇ ਸਨ। ਉਹ ਜ਼ਮੀਨ ਕਿੰਨੀ-ਕੁ ਭਾਗਾਂ ਵਾਲੀ ਹੈ ਜਿਥੇ ਮੇਰੇ ਚੋਜੀ ਪ੍ਰੀਤਮ ਧੰਨ ਗੁਰੂ ਨਾਨਕ ਸਾਹਿਬ ਮੱਝੀਆਂ ਚਾਰਦੇ ਵਾਹਿਗੁਰੂ ਦੇ ਗੀਤ ਗਾਉਂਦੇ ਸਨ। ਪਿਆਰਿਓ ! ਉਹ ਸਮਾਂ ਆਇਆ ਜਦੋਂ ਬੋਲੇ ਨਹੀਂ, ਖਾਣਾ ਘੱਟ ਕਰ ਦਿੱਤਾ ਅਤੇ ਕਿਸੇ ਨਾਲ ਹੱਸਣਾ ਵੀ ਨਾ। ਇਥੇ ਸਿੱਖ ਵਿਦਵਾਨ ਲਿਖਦੇ ਹਨ ਕਿ ਪਰਿਵਾਰ ਨੂੰ ਚਿੰਤਾ ਲੱਗੀ। ਕਿਉਂਕਿ ਸੰਸਾਰੀ ਤੌਰ 'ਤੇ ਜਿਹੜਾ ਜੀਉਣ ਵਾਲਾ ਹੈ, ਉਸਨੂੰ ਰੂਹਾਨੀਅਤ ਦੀਆਂ ਮੰਜ਼ਿਲਾਂ ਤੈਅ ਕਰਦੇ ਹੋਏ ਇਕ ਰੱਬ ਦੇ ਪਿਆਰੇ ਦੇ ਅੰਦਰ ਦੀ ਸਮਝ ਨਹੀਂ। ਕਈ ਵਾਰੀ ਉਸਦੇ ਸਰੀਰ ਦੀ ਹਰਕਤ ਨੂੰ ਉਹ ਕੇਵਲ ਸਰੀਰਕ

ਬੀਮਾਰੀ ਸਮਝ ਲੈਂਦਾ ਹੈ, ਪਰ ਪਤਾ ਲੱਗਾ ਕਿ ਅਸਲ ਵਿਚ ਇਹ ਤਨ ਦੀ ਬੀਮਾਰੀ ਨਹੀਂ, ਇਹ ਤਾਂ ਉਸਦੇ ਅੰਦਰ ਦੀ ਪਿਆਰੇ ਦੇ ਬਿਰਹਾ ਦੀ ਇਕ ਵੇਦਨਾ ਹੈ। ਸੰਸਾਰ ਦੀ ਨਾਸ਼ਵਾਨਤਾ ਵਿਚੋਂ ਉਪਰਾਮਤਾ ਹੈ।

ਧੰਨ ਗੁਰੂ ਨਾਨਕ ਸਾਹਿਬ ਨੂੰ ਮੌਲਵੀ ਕੁਤਬਦੀਨ ਮਿਲਣ ਲਈ ਆਇਆ। ਮੈਂ ਉਹ ਸ਼ਬਦ ਆਪ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ, ਜਿਸਦੇ ਵਿਚ ਬਾਬਾ ਜੀ ਨੇ ਦ੍ਰਿੜ੍ਹ ਕਰਾਇਆ ਕਿ–

*ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥*
*ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥*

ਹਜ਼ੂਰ ਦੇ ਕੋਲ ਮੌਲਵੀ ਕੁਤਬਦੀਨ ਆਇਆ। ਕ੍ਰਿਪਾਲੂ ਦਾਤਾ ਜੀ ਤਨ ਦੇ ਉੱਪਰ ਬਸਤਰ ਲੈ ਕੇ ਮੰਜੇ ਦੇ ਉੱਪਰ ਲੇਟੇ ਹੋਏ ਹਨ। ਮੌਲਵੀ ਆ ਕੇ ਤਨ ਤੋਂ ਬਸਤਰ ਉਤਾਰ ਕੇ ਹਜ਼ੂਰ ਦਾ ਚਿਹਰਾ ਦੇਖ ਕੇ ਯਤਨ ਕਰਦਾ ਪਿਆ ਸੀ ਕਿ ਦੇਖਾਂ ਇਸ ਬਾਲਕ ਨਾਨਕ ਨੂੰ ਹੋਇਆ ਕੀ ਹੈ ? ਪਰਿਵਾਰ ਨੂੰ ਪੁੱਛਦਾ ਹੈ ਕਿ ਦੱਸੋ ਜੋ ਮੰਜੇ 'ਤੇ ਪਿਆ ਹੈ, ਇਸ ਦੀ ਰੋਜ਼-ਮਰਾ ਜੀਵਨ ਦੀ ਮਰਿਆਦਾ ਕੀ ਹੈ ? ਉੱਤਰ ਸੀ ਖਾਂਦੇ ਨਹੀਂ, ਬੋਲਦੇ ਘੱਟ ਹਨ, ਕਦੀ ਨੇਤਰਾਂ ਵਿਚ ਨੀਰ ਭਰ ਲੈਂਦੇ ਹਨ, ਕਦੀ ਕਿਸੇ ਡੂੰਘੀ ਸੋਚ ਵਿਚ ਚਲੇ ਜਾਂਦੇ ਹਨ। ਅਸਲ ਵਿਚ ਪਰਿਵਾਰ ਲਈ ਉਹ ਡੂੰਘੀ ਸੋਚ ਸੀ, ਪਰ ਮੇਰੇ ਬਾਬੇ ਨਾਨਕ ਦਾ ਅੰਦਰ ਰੂਹਾਨੀਅਤ ਵਿਚ ਵਿਚਰ ਰਿਹਾ ਸੀ, ਜਿਥੇ ਪਰਮ ਆਪੇ ਵਿਚ ਬਾਬਾ ਨਾਨਕ ਜੀ ਆਪ ਹੀ ਲੀਨ ਹੋ ਜਾਂਦੇ ਸਨ। ਮੌਲਵੀ ਕੁਤਬਦੀਨ ਨੇ ਸ਼ਬਦ ਕਹੇ ਕਿ ਨਾਨਕ ! ਦੇਖ ਤੇਰੀ ਉਮਰ ਦੇ ਬੱਚੇ ਬਾਹਰ ਖੇਡਦੇ ਪਏ ਹਨ। ਤੇਰੀ ਉਮਰ ਦੇ ਬੱਚੇ ਹੱਸਦੇ ਹਨ, ਖਾਂਦੇ ਹਨ, ਪੀਂਦੇ ਹਨ ਪਰ ਕੀ ਕਾਰਨ ਹੈ ਕਿ ਜਦੋਂ ਮੈਂ ਤੇਰੇ ਵੱਲ ਝਾਤੀ ਮਾਰਦਾ ਹਾਂ, ਪਰਿਵਾਰ ਦੇ ਦੱਸਣ ਮੁਤਾਬਿਕ ਤੁਸੀਂ ਬੋਲਦੇ ਨਹੀਂ, ਖਾਂਦੇ ਨਹੀਂ, ਪੀਂਦੇ ਨਹੀਂ, ਹੱਸਦੇ ਨਹੀਂ। ਕਿਹੜੀ ਡੂੰਘੀ ਸੋਚ ਵਿਚ ਚਲੇ ਗਏ ਹੋ ?

ਉਸ ਵੇਲੇ ਧੰਨ ਗੁਰੂ ਨਾਨਕ ਸਾਹਿਬ ਨੇ ਬਚਨ ਕਿਹਾ ਸੀ ਕਿ ਮੌਲਵੀ ਸਾਹਿਬ, ਆਪਣੇ ਸਿਰ ਦੇ ਉੱਪਰ ਝਾਤੀ ਮਾਰ ਕੇ ਦੇਖੋ। ਮੌਲਵੀ ਕਹਿਣ ਲੱਗਾ ਮੈਂ ਆਪਣੇ ਸਿਰ 'ਤੇ ਕਿਵੇਂ ਦੇਖਾਂ ? ਕਹਿਣ ਲੱਗੇ, ਨਜ਼ਰ ਟਿਕਾ ਕੇ ਦੇਖੋ, ਤੁਹਾਡੇ ਸਿਰ 'ਤੇ ਕੀ ਹੈ ? ਮੌਲਵੀ ਦਾ ਉੱਤਰ ਸੀ ਕਿ ਕੁਝ ਨਹੀਂ। ਆਪਣੇ ਸਿਰ ਦੇ ਉੱਪਰ ਕੇਵਲ ਮੈਂ ਇਕ ਪੱਗ ਬੰਨ੍ਹੀ ਹੈ। ਹਜ਼ੂਰ ਕਹਿਣ ਲੱਗੇ ਨਹੀਂ, ਪਰ ਮੈਂ ਆਪਣੇ ਸਿਰ 'ਤੇ ਕੁਝ ਦੇਖਦਾ ਹਾਂ। ਮੇਰੇ ਸਿਰ 'ਤੇ ਖਲੋਤਾ ਮੈਨੂੰ ਕੁਝ ਦਿੱਸ ਰਿਹਾ ਹੈ। ਮਹਾਰਾਜ ! ਕਿਹੜੀ ਰਮਜ਼ ਪਾ ਦਿੱਤੀ, ਮੇਰੇ ਸਿਰ 'ਤੇ ਵੀ ਦਿੱਸਦਾ ਹੈ, ਪਰ ਮੈਨੂੰ ਨਜ਼ਰ ਨਹੀਂ ਆਉਂਦਾ। ਤੁਸੀਂ ਕੀ ਕਹਿ ਰਹੇ ਹੋ ? ਹਜ਼ੂਰ ਨੇ ਉਥੇ ਬਚਨ ਕਿਹਾ ਸੀ, ਮੌਲਵੀ ਸਾਹਿਬ, ਤੁਹਾਨੂੰ ਸ਼ਾਇਦ ਨਜ਼ਰ ਨਹੀਂ ਆਉਂਦਾ। ਆਪਣੇ ਕੇਸਾਂ ਵੱਲ ਝਾਤੀ ਮਾਰੋ। ਮੈਂ ਦੇਖਦਾ ਹਾਂ ਮੇਰੇ ਸਿਰ ਦੇ ਕੇਸ ਮੌਤ ਨੇ ਘੁੱਟ ਕੇ ਫੜੇ ਹਨ, ਕੀ ਪਤਾ ਇਸ ਮੌਤ ਨੇ ਕਿਹੜੀ ਘੜੀ ਮੈਨੂੰ ਵਾਲਾਂ ਤੋਂ ਫੜ ਕੇ ਖਿੱਚ ਲਿਜਾਣਾ ਹੈ। ਤੂੰ ਕਹਿੰਦਾ ਹੈਂ ਹੱਸਦੇ ਨਹੀਂ,

ਬੋਲਦੇ ਨਹੀਂ, ਖੇਡਦੇ ਨਹੀਂ, ਪਰ ਜਿਸਦੇ ਸਿਰ 'ਤੇ ਮੌਤ ਕੂਕਦੀ ਹੋਵੇ, ਉਹ ਡੂੰਘੀ ਸਮਾਧੀ ਵਿਚ ਚਲਾ ਜਾਂਦਾ ਹੈ, ਉਹ ਚੰਚਲਤਾਈ ਵਿਚ ਨਹੀਂ ਰਹਿੰਦਾ। ਪਿਆਰਿਉ ! ਫਿਰ ਉਸ ਵੇਲੇ ਮੌਲਵੀ ਨੇ ਸ਼ਬਦ ਕਹੇ ਕਿ ਬੇਟਾ ! ਇਹ ਗੱਲਾਂ ਤਾਂ ਬਜ਼ੁਰਗਾਂ ਦੇ ਕਰਨ ਵਾਲੀਆਂ ਹਨ, ਜਿਨ੍ਹਾਂ ਨੇ ਆਪਣੀ ਉਮਰ ਭੋਗੀ ਹੋਵੇ। ਦੇਖ ਅਜੇ ਤੇਰੇ ਮਾਤਾ ਤ੍ਰਿਪਤਾ ਜੀ ਤੇਰੇ ਕੋਲ ਹਨ, ਪਿਤਾ ਬਾਬਾ ਕਾਲੂ ਜੀ ਤੇਰੇ ਕੋਲ ਹਨ, ਤੇਰੇ ਪਰਿਵਾਰ ਵਿਚੋਂ ਚਾਚਾ ਲਾਲੂ ਜੀ ਤੇਰੇ ਕੋਲ ਹਨ, ਤੇਰੇ ਮਾਮਾ ਤੇ ਤੇਰਾ ਨਾਨਾ ਰਾਮਾ ਤੇ ਕ੍ਰਿਸ਼ਨਾ ਤੇਰੇ ਕੋਲ ਹਨ। ਇੰਨਾ ਵੱਡਾ ਪਰਿਵਾਰ ਹੈ। ਇਸ ਇਲਾਕੇ ਦਾ ਮਾਲਕ ਰਾਏ ਬੁਲਾਰ ਤੇਰੇ ਚਰਨਾਂ ਦਾ ਭੌਰਾ ਹੈ। ਇਹਨਾਂ ਦੇ ਹੁੰਦਿਆਂ ਇੰਨੀ ਉਦਾਸੀਨਤਾ ਕਿਵੇਂ ?

ਗੁਰੂ ਨਾਨਕ ਸਾਹਿਬ ਨੇ ਉਥੇ ਇਕ ਬਚਨ ਕਿਹਾ ਸੀ ਕਿ ਮੌਲਵੀ ਸਾਹਿਬ ! ਇਸ ਭੁਲੇਖੇ ਨੂੰ ਛੱਡ ਦਿਉ। ਮਾਂ ਕੋਲ ਹੋਵੇ, ਭਰਾ ਕੋਲ ਹੋਣ, ਦੌਲਤ ਕੋਲ ਹੋਵੇ, ਸਾਕ ਸੰਬੰਧੀ ਕੋਲ ਹੋਣ ਪਰ ਜਿਸ ਦਿਨ ਮੌਤ ਨੇ ਬੰਦੇ ਨੂੰ ਢਾਹੁਣਾ ਹੈ ਤਾਂ ਚੇਤੇ ਰੱਖਣਾ, ਜਨਮ ਦੇਣ ਵਾਲੀ ਮਾਂ ਤੇ ਭੈਣ ਭਰਾ ਵੀ ਬਾਂਹ ਫੜ ਕੇ ਡਿੱਗੇ ਹੋਏ ਨੂੰ ਕਦੀ ਖੜਿਆਂ ਨਹੀਂ ਕਰ ਸਕਦੇ। ਬਾਬਾ ਜੀ ਨੇ ਉਥੇ ਇਕ ਬਚਨ ਕਿਹਾ। ਉਹ ਅਸੀਂ ਪੜ੍ਹਦੇ ਹਾਂ ਰਾਗ ਤਿਲੰਗ ਵਿਚ। ਕਹਿਣ ਲੱਗੇ-

*ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥*
*ਮਮ ਸਰ ਮੂਇ ਅਜ਼ਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥ ੧॥ ਰਹਾਉ॥*

ਸਿਰ ਦੇ ਕੇਸਾਂ ਨੂੰ ਮੌਤ ਨੇ ਘੁੱਟ ਕੇ ਫੜਿਆ ਹੋਇਆ ਹੈ। ਅਗਲਾ ਬਚਨ ਹੈ-

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸੰਤਗੀਰ॥*
*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥ ੨॥*
*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*
*ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ॥ ੩॥*

(ਅੰਗ ੭੨੧)

ਪਿਆਰਿਉ ! ਇਹਨਾਂ ਵਿਚੋਂ ਕੋਈ ਡਿੱਗਦੇ ਹੋਏ ਦੀ ਬਾਂਹ ਫੜਨ ਵਾਲਾ ਨਹੀਂ। ਮੌਲਵੀ ਨੂੰ ਸੰਸਾਰ ਦੀ ਹਕੀਕਤ ਤੋਂ ਜਾਣੂ ਕਰਾ ਦਿੱਤਾ। ਅੱਜ ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਅਸੀਂ ਪੜ੍ਹਦੇ ਹਾਂ-

*ਮਨ ਰੇ ਕਹਾ ਭਇਓ ਤੈ ਬਉਰਾ॥*

ਹੇ ਮੇਰੇ ਮਨਾ ! ਕਿਉਂ ਝੱਲਾ ਹੋ ਗਿਆ ਹੈਂ, ਕਮਲਾ ਹੋ ਗਿਆ ਹੈਂ।

*ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ॥ ੧॥ ਰਹਾਉ॥*

ਤੈਨੂੰ ਲਾਲਚ ਨੇ ਹਲਕਾ ਕਰ ਦਿੱਤਾ ਹੈ, ਤੂੰ ਅੰਦਰੋਂ ਹੌਲਾ ਹੋ ਗਿਆ ਹੈਂ। ਮਹਾਰਾਜ !

ਕਿਉਂ ? ਕਹਿਣ ਲੱਗੇ-

*ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ॥*
*ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ॥*

(ਅੰਗ ੨੨੦)

ਕਦੀ ਆਪਣੇ ਅੰਦਰ ਸੋਚ ਵਿਚਾਰ ਕਰ ਤਾਂ ਸਹੀ। ਬਾਬੇ ਨਾਨਕ ਨੇ ਲਾਹੌਰ ਜਾ ਕੇ ਇਕ ਗੱਲ ਕਹੀ ਸੀ। ਅਸਲ ਵਿਚ ਹਰ ਇਕ ਘਰ ਦੇ ਵਿਚ ਉਸ ਸੂਈ ਦੀ ਅੱਜ ਜ਼ਰੂਰਤ ਹੈ, ਜਿਹੜੀ ਬਾਬੇ ਨਾਨਕ ਨੇ ਦੁਨੀ ਚੰਦ ਕਰੋੜੀਏ ਨੂੰ ਦਿੱਤੀ ਸੀ। ਉਸਦੇ ਘਰ ਦੇ ਸਾਹਮਣੇ ਖਲੋ ਕੇ ਦਿੱਤੀ ਸੀ, ਕਿਉਂਕਿ ਉਸਦੇ ਘਰ ਦੇ ਉੱਪਰ ਸੱਤ ਨਿਸ਼ਾਨ ਝੂਲਦੇ ਸਨ। ਮੰਨਿਆ ਜਾਂਦਾ ਸੀ ਕਿ ਉਹ ਸੱਤ ਲੱਖ ਦਾ ਮਾਲਕ ਹੈ, ਪਰ ਅਸਲ ਵਿਚ ਇਸਦੇ ਲਈ ਇਤਿਹਾਸ ਵਿਚ ਸ਼ਬਦ ਆਉਂਦਾ ਹੈ ਦੁਨੀ ਚੰਦ ਕਰੋੜੀਆ। ਉਸਨੂੰ ਕਰੋੜੀਆ ਕਿਉਂ ਕਹਿੰਦੇ ਸਨ ? ਅਸਲ ਵਿਚ ਜੇ ਇਸਦੀ ਵਿਆਖਿਆ ਕਰਨੀ ਹੋਵੇ ਤਾਂ ਕਰੋੜੀਏ ਦਾ ਅੱਖਰੀ ਅਰਥ ਉਹ ਕਰੋੜਪਤੀ ਨਹੀਂ, ਅਸਲ ਵਿਚ ਦੁਨੀ ਚੰਦ ਮਾਲ ਅਫਸਰ ਸੀ। ਉਹ ਇਕ ਸਾਲ ਵਿਚ ਕਰੋੜ ਦਮੜਾ ਵਸੂਲ ਕੇ ਸਰਕਾਰ ਨੂੰ ਘਲਦਾ ਸੀ, ਇਸ ਕਰਕੇ ਉਸਨੂੰ ਕਿਹਾ ਜਾਂਦਾ ਸੀ ਦੁਨੀ ਚੰਦ ਕਰੋੜੀਆ। ਜਿਹੜਾ ਦਾਮ ਸੀ ਉਸਦੀ ਵੈਲੀਊ ਰੁਪਈਏ ਨਾਲੋਂ ਘੱਟ ਸੀ। ਇਕ ਕਰੋੜ ਦਮੜਾ ਉਹ ਦਾਮ ਸਰਕਾਰ ਨੂੰ ਇਕੱਠਾ ਕਰਕੇ ਦਿੰਦਾ ਸੀ। ਉਸ ਵੇਲੇ ਦਾ ਕਾਨੂੰਨ ਸੀ ਕਿ ਬੰਦੇ ਨੂੰ ਆਪਣੇ ਘਰ ਦੀ ਦੌਲਤ ਬਾਰੇ ਬਾਹਰ ਦੱਸਣਾ ਪੈਂਦਾ ਸੀ, ਜਿਵੇਂ ਅੱਜ ਸਰਕਾਰ ਨੂੰ ਦੱਸਣਾ ਪੈਂਦਾ ਹੈ। ਇਸਦੇ ਘਰ ਦੇ ਉੱਪਰ ਸੱਤ ਨਿਸ਼ਾਨ ਝੂਲਦੇ ਸਨ, ਜਿਹੜੇ ਇਸ ਚੀਜ਼ ਦੇ ਪ੍ਰਤੀਕ ਸਨ ਕਿ ਇਸ ਬੰਦੇ ਦੇ ਘਰ ਦੇ ਅੰਦਰ ਜਿੰਨੀ ਸੰਪੱਤੀ ਹੈ, ਉਹ ਸੱਤ ਲੱਖ ਰੁਪਈਆ ਹੈ। ਅੱਜ ਵੀ ਅਸੀਂ ਇਹ ਸ਼ਬਦ ਵਰਤਦੇ ਹਾਂ ਕਿ ਤੇਰੇ ਕਿਹੜੇ ਝੰਡੇ ਝੂਲਦੇ ਨੇ। ਝੰਡੇ ਦਾ ਮਤਲਬ ਹੀ ਇਹ ਹੁੰਦਾ ਸੀ ਕਿ ਜਿਹੜਾ ਬੰਦਾ ਲੱਖਾਂਪਤੀ ਸੀ, ਜਿੰਨੇ ਲੱਖ ਦੀ ਸੰਪੱਤੀ ਹੋਣੀ, ਉੱਨੇ ਝੰਡੇ ਉਸਨੂੰ ਘਰ ਦੇ ਉੱਪਰ ਟੰਗਣੇ ਪੈਂਦੇ ਸਨ। ਬਾਬਾ ਨਾਨਕ ਜੀ ਇਸਦੇ ਕੋਲ ਗਏ ਸਨ।

ਪਿਆਰਿਉ ! ਉਸ ਵੇਲੇ ਬੰਦਾ ਇੰਨੇ ਭੁਲੇਖੇ ਵਿਚ ਸੀ, ਕਿਉਂਕਿ ਅੰਦਰ ਨੂੰ ਜਗਾਉਣਾ ਕੋਈ ਛੋਟੀ ਜਿਹੀ ਗੱਲ ਨਹੀਂ। ਬਾਬਾ ਨਾਨਕ ਜੀ ਗਏ ਤੇ ਉਸਦੇ ਝੰਡੇ ਦੇਖੇ। ਗੁਰੂ ਕਿਸੇ ਨੂੰ ਸੂਈ ਦੇਵੇ ਤਾਂ ਸੂਈ ਕੇਵਲ ਦੋ ਕੰਮ ਕਰਦੀ ਹੈ। ਇਕ ਸੂਈ ਦਾ ਉਹ ਪਾਸਾ ਹੈ ਜਿਸਦੇ ਵਿਚ ਅਸੀਂ ਧਾਗਾ ਪਰੋਂਦੇ ਹਾਂ। ਦੂਜਾ ਸੂਈ ਦਾ ਤਿੱਖਾ ਪਾਸਾ ਹੈ ਜਿਸ ਦੇ ਨਾਲ ਸੂਈ ਕੱਪੜੇ ਵਿਚ ਜਾ ਕੇ ਆਪ ਰਾਹ ਬਣਾ ਕੇ ਪਾਟੇ ਹੋਏ ਕੱਪੜਿਆਂ ਨੂੰ ਸੀਅ ਦਿੰਦੀ ਹੈ। ਹਜ਼ੂਰ ਨੇ ਇਸਦੀ ਡਿਉੜੀ ਵਿਚ ਬੈਠ ਕੇ ਇਸਦੇ ਨਾਲ ਬਚਨ ਬਿਲਾਸ ਕੀਤੇ ਤੇ ਸੱਤ ਝੰਡੇ ਝੂਲਦੇ ਦੇਖ ਕੇ ਪੁੱਛਿਆ ਸੀ ਕਿ ਦੱਸ ਇਹ ਸੱਤ ਝੰਡੇ ਕਿਸ ਲਈ ਹਨ ? ਅੱਗੋਂ ਉੱਤਰ ਮਿਲਿਆ ਸੀ ਕਿ ਦੁਨੀ ਚੰਦ ਸੱਤ ਲੱਖ ਦੀ ਸੰਪੱਤੀ ਦਾ ਮਾਲਕ ਹੈ। ਬਾਬਾ ਜੀ ਨੇ ਕਿਹਾ, ਦੁਨੀ ਚੰਦ, ਤੂੰ ਸੱਤ ਲੱਖ

ਦਾ ਮਾਲਕ ਹੈਂ ? ਕਹਿਣ ਲੱਗਾ, ਹਾਂ ਮਹਾਰਾਜ ! ਕਮਾਈਆਂ ਕੀਤੀਆਂ ਹਨ। ਸਤਿਗੁਰੂ ਨੇ ਹੱਸ ਕੇ ਕਿਹਾ ਕਿ ਕਮਾਈ ਤਾਂ ਬੜੀ ਕੀਤੀ ਹੈ, ਕੋਈ ਸਾਡੀ ਮਦਦ ਕਰ ਸਕਦਾ ਹੈਂ ? ਉਸ ਦੇ ਚਿੱਤ ਵਿਚ ਸੀ ਕਿ ਫ਼ਕੀਰ ਆਇਆ ਹੈ, ਸ਼ਾਇਦ ਕੋਈ ਪੈਸਾ ਮੰਗੇ, ਬਸਤਰ ਮੰਗੇ, ਪਰ ਇੰਨਾ ਪਤਾ ਨਹੀਂ ਕਿ ਇਹ ਤਾਂ ਉਹ ਦਾਤਾ ਹੈ ਜਿਹੜਾ ਕਿਸੇ ਦੇ ਦਰ 'ਤੇ ਮੰਗਣ ਜਾਣ ਵਾਲੇ ਗੁਰੂਆਂ ਨੂੰ ਕਹਿੰਦਾ ਹੈ ਕਿ ਇਹਨਾਂ ਨੂੰ ਗੁਰੂ ਨਾ ਮੰਨਿਉ। ਗੁਰੂ ਦਾਤਾ ਹੁੰਦਾ ਹੈ, ਗੁਰੂ ਕਦੀ ਮੰਗਤਾ ਨਹੀਂ ਹੁੰਦਾ। ਕਹਿਣ ਲੱਗੇ ਕਿ ਸਾਡਾ ਇਕ ਕੰਮ ਕਰ ਸਕਦਾ ਹੈਂ ਤੂੰ, ਕਿਉਂਕਿ ਤੂੰ ਲੱਖਪਤੀ ਹੈਂ। ਕਹਿਣ ਲੱਗਾ, ਮਹਾਰਾਜ ਹੁਕਮ ਕਰੋ। ਸਾਡੇ ਨਾਨਕ ਨੇ ਜੇਬ ਵਿਚੋਂ ਇਕ ਸੂਈ ਕੱਢ ਕੇ ਦਿੱਤੀ। ਕਹਿਣ ਲੱਗੇ ਸੂਈ ਲੈ ਲੈ। ਕਹਿਣ ਲੱਗਾ, ਦੱਸ ਫ਼ਕੀਰ ਬਾਬਾ, ਇਸਦੇ ਬਦਲੇ ਕੀ ਚਾਹੀਦਾ ਹੈ ? ਕਹਿਣ ਲੱਗੇ, ਕੁਝ ਨਹੀਂ ਚਾਹੀਦਾ। ਧਨ ਨਹੀਂ, ਦੌਲਤ ਨਹੀਂ, ਪਦਾਰਥ ਨਹੀਂ, ਸਿਰਫ਼ ਮੇਰਾ ਇਕ ਕੰਮ ਕਰ ਦੇਈਂ ਕਿ ਇਸ ਸੂਈ ਨੂੰ ਲੈ ਕੇ ਤੂੰ ਜਾਈਂ, ਜਦੋਂ ਸਰੀਰ ਛੱਡ ਕੇ ਰੱਬ ਦੀ ਦਰਗਾਹ ਵਾਲੇ ਪਾਸੇ ਜਾਣਾ ਹੈ, ਕਿਉਂਕਿ ਤੇਰੀ ਚੱਲਦੀ ਬੜੀ ਹੈ। ਤੇਰੇ ਕੋਲ ਧਨ ਬੜਾ ਹੈ। ਤੇਰੇ ਇਕ ਇਸ਼ਾਰੇ 'ਤੇ ਹੀ ਹਕੂਮਤ ਚਲਦੀ ਹੈ। ਸੂਈ ਸਾਡੀ ਲੈ ਜਾਈਂ, ਰੱਬ ਦੀ ਦਰਗਾਹ ਵਿਚ ਜਾ ਕੇ ਸੂਈ ਤੇਰੇ ਕੋਲੋਂ ਲੈ ਲਵਾਂਗੇ। ਹੁਣ ਇੰਨੀ-ਕੁ ਗੂੜ੍ਹੀ ਮਾਇਆ ਦੀ ਨੀਂਦ ਆਈ। ਕਹਿਣ ਲੱਗਾ, ਬਾਬਾ ! ਇੰਨੀ-ਕੁ ਗੱਲ ਹੈ। ਲਿਆ ਸੂਈ ਮੈਂ ਤੇਰੀ ਅੱਗੇ ਜਾ ਕੇ ਤੈਨੂੰ ਦੇ ਦੇਵਾਂਗਾ।

ਸੂਈ ਲੈ ਕੇ ਘਰ ਗਿਆ ਤੇ ਬੜੇ ਮਾਣ ਨਾਲ ਆਪਣੀ ਘਰਵਾਲੀ ਨੂੰ ਸੂਈ ਫੜਾ ਕੇ ਕਿਹਾ ਕਿ ਸੂਈ ਫੜ ਲੈ। ਪੁੱਛਿਆ ਇਹ ਕਿਸ ਲਈ ? ਕਹਿੰਦਾ ਹੈ ਕਿ ਇਕ ਫ਼ਕੀਰ ਨਾਲ ਵਾਅਦਾ ਕਰਕੇ ਆਇਆ ਹਾਂ ਕਿ ਮਰਨ ਤੋਂ ਬਾਅਦ ਰੱਬ ਦੀ ਦਰਗਾਹ ਵਿਚ ਉਸਦੀ ਸੂਈ ਉਸਨੂੰ ਵਾਪਿਸ ਕਰਨੀ ਹੈ। ਘਰਵਾਲੀ ਨੇ ਸੂਈ ਨਹੀਂ ਫੜੀ। ਇਸਨੇ ਦੁਬਾਰਾ ਆਵਾਜ਼ ਦਿੱਤੀ, ਸੂਈ ਫੜ ਲੈ, ਮੈਂ ਵਾਅਦਾ ਕਰਕੇ ਆਇਆ ਹਾਂ ਤੇ ਉਸ ਦਾ ਉੱਤਰ ਸੀ ਕਿ ਪਤੀ ਦੇਵ ! ਪਤਾ ਨਹੀਂ ਰੱਬ ਤੈਨੂੰ ਕਦੋਂ ਸੂਝ ਬਖ਼ਸ਼ੇਗਾ। ਕਹਿਣ ਲੱਗਾ ਕਿਉਂ ? ਉਸਦਾ ਉੱਤਰ ਸੀ ਕਿਹੋ ਜਿਹੇ ਵਾਅਦੇ ਬਾਹਰ ਕਰਕੇ ਆਏ ਹੋ ? ਕਹਿੰਦਾ ਹੈ, ਇਕ ਸੂਈ ਦਾ ਵਾਅਦਾ ਕੀਤਾ ਹੈ, ਅੱਗੇ ਰੱਬ ਦੀ ਦਰਗਾਹ ਵਿਚ ਜਾ ਪਹੁੰਚਾਉਣੀ ਹੈ। ਕਹਿਣ ਲੱਗੀ, ਆਪਣੇ ਤਨ ਵੱਲ ਝਾਤੀ ਮਾਰ ਕੇ ਦੇਖੋ। ਸਰੀਰ ਤਾਂ ਲੱਕੜਾਂ ਵਿਚ ਸੜ ਕੇ ਸੁਆਹ ਹੋ ਜਾਣਾ ਹੈ। ਇਹ ਛੋਟੀ ਜਿਹੀ ਸੂਈ ਤੇਰੇ ਨਾਲ ਕਿਥੇ ਜਾਵੇਗੀ ? ਸੂਈ ਦਾ ਅਰਥ ਸਮਝਿਉ। ਅਸੀਂ ਕਈ ਵਾਰੀ ਸ਼ਬਦ ਵਰਤਦੇ ਹਾਂ ਕਿ ਇਸ ਘਰ ਵਿਚ ਚੋਰਾਂ ਨੇ ਸੂਈ ਜਿੰਨੀ ਚੀਜ਼ ਵੀ ਨਹੀਂ ਛੱਡੀ। ਸੂਈ ਜਿੰਨਾ ਥਾਂ ਨਹੀਂ ਕਿਸੇ ਨੇ ਦਿੱਤਾ। ਇਸਦਾ ਮਤਲਬ ਹੈ ਰੰਚਕ ਮਾਤਰ। ਕਹਿਣ ਲੱਗੀ ਵਾਪਿਸ ਕਰਕੇ ਆਉ।

ਮੇਰਾ ਬਾਬਾ ਨਾਨਕ ਅਜੇ ਵੀ ਬੈਠਾ ਹੈ। ਸੁਜਾਣ ਉਸਤਾਦ, ਸੁਜਾਣ ਵੈਦ, ਸੁਜਾਣ ਗੁਰੂ, ਸੁਜਾਣ ਦਾਤਾ, ਸੁਜਾਣ ਬਾਪੂ, ਸੁਜਾਣ ਮਾਂ ਤੇ ਜਿਸ ਤਰੀਕੇ ਨਾਲ ਵੀ ਬੰਦਾ ਬੱਚ ਸਕਦਾ ਹੈ, ਮੇਰਾ ਗੁਰੂ ਨਾਨਕ ਉਹੀ ਤਰੀਕਾ ਵਰਤ ਕੇ ਸਿੱਖ ਬਣਾਉਣ ਲਈ ਤਿਆਰ

ਰਹਿੰਦਾ ਹੈ। ਜਿਹੜਾ ਤਰੀਕਾ ਦੁਨੀ ਚੰਦ ਲਈ ਹੈ, ਉਹ ਸੱਜਣ ਠੱਗ ਲਈ ਨਹੀਂ। ਚੇਤੇ ਰੱਖਿਉ, ਜਿਹੜਾ ਸੱਜਣ ਠੱਗ ਲਈ ਹੈ, ਉਹ ਭੂਮੀਏ ਲਈ ਨਹੀਂ। ਜਿਹੜਾ ਭੂਮੀਏ 'ਤੇ ਤਜਰਬਾ ਕੀਤਾ ਹੈ, ਉਹ ਨੂਰ ਸ਼ਾਹ ਜਾਦੂਗਰਨੀ 'ਤੇ ਨਹੀਂ ਕੀਤਾ। ਉਸਤਾਦ ਗੁਰੂ ਨੇ ਦੇਖਿਆ ਕਿ ਇਸਨੂੰ ਕਿਹੜੀ ਬੀਮਾਰੀ ਹੈ ਤੇ ਇਸਨੂੰ ਦਵਾਈ ਕਿਹੜੀ ਦਿੱਤੀ ਜਾਵੇ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਕਿਸੇ ਤਰੀਕੇ ਨਾਲ ਵੀ ਬੰਦੇ ਦਾ ਭਲਾ ਹੋ ਜਾਏ। ਮੈਂ ਕਹਿੰਦਾ ਹਾਂ ਕਿ ਰਾਮ ਰਾਮ ਜੱਪ ਕੇ ਕਬੀਰ ਸਾਹਿਬ ਨੇ ਰੱਬ ਨੂੰ ਪਾਇਆ ਤਾਂ ਗੁਰੂ ਨਾਨਕ ਸਾਹਿਬ ਨੇ ਇਹ ਥੋੜੀ ਕਿਹਾ ਕਿ ਇਹ ਰਾਮ ਕਹਿੰਦਾ ਸੀ, ਅਸੀਂ ਇਸਦੀ ਗੱਲ ਨਹੀਂ ਮੰਨਣੀ। ਇਸਨੇ ਸਾਡੇ ਵਾਲਾ ਵਾਹਿਗੁਰੂ ਕਿਉਂ ਨਹੀਂ ਕਿਹਾ। ਉਥੇ ਸੂਈ ਬੜੀ ਵੱਡੀ ਰਮਜ਼ ਸੀ। ਦੁਨੀ ਚੰਦ ਹਜ਼ੂਰ ਦੇ ਕੋਲ ਵਾਪਿਸ ਆਇਆ, ਪਰ ਅੱਗੇ ਨਾਲੋਂ ਚਿਹਰਾ ਥੋੜਾ ਜਿਹਾ ਉਤਰਿਆ ਹੋਇਆ ਸੀ। ਗੁਰੂ ਨਾਨਕ ਸਾਹਿਬ ਜੀ ਨੂੰ ਪਤਾ ਸੀ ਕਿ ਉਹ ਵਾਪਿਸ ਆਏਗਾ। ਸੂਈ ਸਾਹਮਣੇ ਰੱਖ ਕੇ ਕਹਿੰਦਾ ਹੈ, ਸੰਤ ਜੀ ! ਇਹ ਸੂਈ ਮੈਂ ਨਹੀਂ ਰੱਖ ਸਕਦਾ। ਕਹਿਣ ਲੱਗੇ ਦੁਨੀ ਚੰਦਾ ! ਸੱਤ ਝੰਡੇ ਝੂਲਣ ਜਿੰਨੀ ਸੰਪੱਤੀ ਤੂੰ ਰੱਖ ਸਕਦਾ ਹੈਂ, ਇਕ ਫ਼ਕੀਰ ਦੀ ਸੂਈ ਦਾ ਤੈਨੂੰ ਬੋਝ ਹੈ ? ਇਸ ਦੇ ਬਚਨਾਂ ਵਿਚ ਨਿਮਰਤਾ ਆ ਗਈ। ਹੱਥ ਜੋੜ ਕੇ ਕਹਿਣ ਲੱਗਾ, ਫ਼ਕੀਰ ਬਾਬਾ ! ਸੂਈ ਦੀ ਗੱਲ ਕਰਦੇ ਹੋ, ਅੱਗੇ ਤਾਂ ਮੇਰੇ ਜਿਸਮ ਨੇ ਵੀ ਨਹੀਂ ਜਾਣਾ। ਹੱਸ ਕੇ ਕਹਿਣ ਲੱਗੇ, ਦੁਨੀ ਚੰਦਾ ! ਜਿਸਮ ਨੇ ਨਹੀਂ ਜਾਣਾ ਤੇ ਜਿਹੜੇ ਪਾਪ ਕਰ ਕਰਕੇ ਇਹ ਸੱਤ ਕੱਪੜੇ ਅਟਾਰੀ 'ਤੇ ਚੜ੍ਹਾਈ ਫਿਰਦਾ ਹੈਂ, ਇਸ ਨੇ ਵੀ ਤੇਰੇ ਨਾਲ ਨਹੀਂ ਜਾਣਾ।

ਗੁਰੂ ਸਾਹਿਬ ਨੇ ਸੂਈ ਫੜੀ ਤੇ ਸੂਈ ਨੇ ਦੋ ਕੰਮ ਕੀਤੇ। ਤਿੱਖਾ ਪਾਸਾ ਪਾਟੇ ਹੋਏ ਕੱਪੜਿਆਂ ਦੇ ਵਿਚ ਪ੍ਰਵੇਸ਼ ਕਰਦਾ ਹੈ ਤੇ ਪਿੱਛਲੇ ਪਾਸੇ ਧਾਗਾ ਪਾਇਆ ਤੇ ਉਹ ਨਾਲ ਨਾਲ ਪਾਟਿਆਂ ਹੋਇਆਂ ਨੂੰ ਸੀਵੀ ਜਾਂਦਾ ਹੈ। ਗੁਰੂ ਨੇ ਸ਼ਬਦ ਦੀ ਸੂਈ ਦਿੱਤੀ। ਪਹਿਲੀ ਸੂਈ ਦੁਨੀ ਚੰਦ ਨੂੰ ਚੁੱਭੀ। ਚੁੱਭਣ ਦੀ ਦੇਰ ਸੀ ਕਿ ਉਸ ਦਿਨ ਪਤਾ ਲੱਗਾ ਕਿ ਮੇਰੇ ਨਾਲ ਕੁਝ ਵੀ ਨਹੀਂ ਜਾਣਾ ਤੇ ਗੁਰੂ ਨਾਨਕ ਸਾਹਿਬ ਨੇ ਇਕੱਲੀ ਸੂਈ ਚੁਭੋਈ ਨਹੀਂ, ਉਸ ਵਿਚ ਸਿਫ਼ਤ-ਸਲਾਹ ਦਾ ਧਾਗਾ ਪਾ ਕੇ ਕਹਿਣ ਲੱਗੇ ਕਿ ਅੱਜ ਤੱਕ ਤੂੰ ਦੁਨੀ ਨਾਲ ਹੀ ਜੁੜਿਆ ਹੈਂ, ਮੈਂ ਤੈਨੂੰ ਸਿਫ਼ਤ ਦੇ ਧਾਗੇ ਨਾਲ, ਨਾਮ ਦੇ ਧਾਗੇ ਨਾਲ, ਦੀਨ ਨਾਲ ਜੋੜ ਕੇ ਜਾਂਦਾ ਹਾਂ। ਗੁਰੂ ਸਾਹਿਬ ਨੇ ਕਿਹਾ ਕਿ ਤੇਰੇ ਨਾਲ ਕੋਈ ਵੀ ਨਿੱਭਣਾ ਨਹੀਂ।

ਪਿਆਰਿਉ ! ਜੇ ਦੁਨੀ ਚੰਦ ਵਰਗੇ ਨਾਲ ਕੋਈ ਨਹੀਂ ਨਿੱਭਿਆ ਤਾਂ ਸਾਡੇ ਨਾਲ ਕੀ ਨਿੱਭਣਾ ਹੈ। ਅੰਤਲੇ ਸਮੇਂ ਕਿਸੇ ਨੇ ਇਹਨਾਂ ਵਿਚੋਂ ਨਿੱਭਣਾ ਨਹੀਂ।

*ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥*

ਪਦਾਰਥ, ਇਸਤਰੀ, ਸੰਪੱਤੀ ਜਿਨ੍ਹਾਂ ਨੂੰ ਤੂੰ ਆਪਣਾ ਮੰਨਦਾ ਹੈਂ, ਜਿਨ੍ਹਾਂ ਦਾ ਤੂੰ ਮਾਣ ਕਰਦਾ ਹੈਂ-

*ਇਨ ਮੈ ਕਛੁ ਸੰਗੀ ਨਹੀ*

ਇਹਨਾਂ ਵਿਚੋਂ ਕੋਈ ਵੀ ਤੇਰਾ ਨਹੀਂ।

*ਨਾਨਕ ਸਾਚੀ ਜਾਨਿ॥ ੫॥*

ਮੇਰੀ ਗੱਲ ਨੂੰ ਸੱਚ ਜਾਣ। ਕਹਿਣ ਲੱਗੇ, ਆ ਤੈਨੂੰ ਮੈਂ ਇਕ ਦੇ ਲੜ ਨਾਲ ਲਾਵਾਂ। ਮਹਾਰਾਜ ਕੌਣ ? ਕਹਿਣ ਲੱਗੇ-

*ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ॥*
*ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ॥*

(ਅੰਗ ੧੪੨੬)

ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੬

# ਸਦਾ ਬਸਤੁ ਤੁਮ ਸਾਥਿ

*ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ॥*
*ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ॥ ੬॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਜੁੱਗੋ ਜੁੱਗ ਅਟੱਲ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦੇ ਛੇਵੇਂ ਸਲੋਕ ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਇਸ ਸਲੋਕ ਦੇ ਵਿਚ ਹਜ਼ੂਰ ਨੇ ਚਾਰ ਗੱਲਾਂ ਹਰ ਜਗਿਆਸੂ ਮਾਤਰ ਨੂੰ ਦ੍ਰਿੜ੍ਹ ਕਰਾਈਆਂ ਹਨ। ਇਸ ਵਿਚ ਪਹਿਲਾ ਬਚਨ ਇਹ ਹੈ ਕਿ ਪ੍ਰਮਾਤਮਾ ਇਖ਼ਲਾਕ ਤੋਂ ਡਿੱਗੇ ਹੋਏ ਇਨਸਾਨ, ਵਿਕਾਰਾਂ ਦੇ ਚਿੱਕੜ ਵਿਚ ਫੱਸੇ ਹੋਏ ਲੋਕ, ਜਿਨ੍ਹਾਂ ਲਈ ਆਮ ਤੌਰ 'ਤੇ ਸ਼ਬਦ ਪਤਿਤ ਵਰਤਦੇ ਹਾਂ, ਪ੍ਰਮਾਤਮਾ ਪਤਿੱਤਾਂ ਦਾ ਉਧਾਰ ਕਰਨ ਵਾਲਾ ਹੈ। ਦੂਜਾ ਹੈ ਭੈ ਹਰਨ, ਹਰ ਕਿਸਮ ਦੇ ਡਰ ਨੂੰ ਦੂਰ ਕਰਨ ਵਾਲਾ, ਤੀਸਰਾ ਬਚਨ ਹੈ ਕਿ ਇਸ ਸੰਸਾਰ ਵਿਚ ਜਿਸਦਾ ਕੋਈ ਵੀ ਮਾਲਕ ਸੁਆਮੀ ਨਾ ਬਣੇ, ਪ੍ਰਮਾਤਮਾ ਅਨਾਥਾਂ ਦਾ ਨਾਥ ਹੈ। ਪਹਿਲਾ ਪਤਿਤ ਉਧਾਰਨ ਹੈ, ਦੂਜਾ ਉਹ ਪ੍ਰਮਾਤਮਾ ਭੈ ਹਰਨ ਸਾਰੇ ਦੁੱਖ ਦੂਰ ਕਰਨ ਵਾਲਾ ਹੈ, ਤੀਜਾ ਜਿਸ ਬੰਦੇ ਦਾ ਕੋਈ ਵੀ ਮਾਲਕ ਨਾ ਹੋਵੇ, ਉਸ ਅਨਾਥ ਦਾ ਪ੍ਰਮਾਤਮਾ ਸੁਆਮੀ ਹੈ ਤੇ ਚੌਥਾ ਬਚਨ ਕੀਤਾ ਕਿ ਹੇ ਇਨਸਾਨ ! ਉਸ ਪ੍ਰਮਾਤਮਾ ਨਾਲ ਆਪਣੀ ਡੂੰਘੀ ਸਾਂਝ ਪਾ, ਜਿਹੜਾ ਕਰਤਾ ਪੁਰਖ ਵਾਹਿਗੁਰੂ ਹਮੇਸ਼ਾ ਤੇਰੇ ਅੰਗ ਸੰਗ ਰਹਿੰਦਾ ਹੈ।

ਗੁਰੂ ਤੇਗ਼ ਬਹਾਦਰ ਜੀ ਨੇ ਅੱਜ ਦੇ ਇਸ ਸਲੋਕ ਵਿਚ ਉਸ ਗੁਣੀ ਨਿਧਾਨ ਪ੍ਰਭੂ ਪ੍ਰਮਾਤਮਾ ਦੇ ਚਾਰ ਮਹਾਨ ਜਿਹੜੇ ਗੁਣ ਹਨ, ਉਹ ਸਾਡੇ ਨਾਲ ਸਾਂਝੇ ਕੀਤੇ ਹਨ। ਮਲੀਨ ਹਿਰਦੇ ਵਾਲੇ, ਇਖ਼ਲਾਕ ਤੋਂ ਡਿੱਗੇ ਹੋਏ ਲੋਕ ਜਦੋਂ ਪਰੀ-ਪੂਰਨ ਪ੍ਰਮਾਤਮਾ ਪ੍ਰਭੂ ਦੇ ਨਾਮ ਵਿਚ ਜੁੜੇ ਤੇ ਉਸ ਸਾਈਂ ਦੇ ਨਾਮ ਨੇ ਇਹਨਾਂ ਨੂੰ ਆਪਣੇ ਨਾਮ ਦੀ ਕ੍ਰਿਪਾ ਨਾਲ ਅੰਦਰੋਂ ਪਵਿੱਤਰ ਕਰ ਦਿੱਤਾ। ਧੰਨ ਗੁਰੂ ਨਾਨਕ ਸਾਹਿਬ ਜੀ ਦਾ ਇਕ ਅੰਮ੍ਰਿਤ ਬਚਨ ਆਪ ਜੀ ਰੋਜ਼

ਹਜ਼ੂਰ ਦੀ ਬਾਣੀ ਵਿਚ ਪੜ੍ਹਦੇ ਹੋ ਕਿ ਜਦੋਂ ਕਿਸੇ ਇਨਸਾਨ ਦੀ ਮੱਤ ਰੂਪੀ ਕੱਪੜੇ ਦੇ ਉੱਤੇ ਪਾਪਾਂ ਦੀ ਮਲੀਨਤਾ ਆ ਜਾਏ, ਮੈਲ ਨਾਲ ਬਿਲਕੁਲ ਕਾਲਾ ਹੋ ਜਾਏ ਤਾਂ ਉਸਨੂੰ ਸਾਫ਼ ਕਰਨ ਦਾ ਇਕੋ ਜ਼ਰੀਆ ਹੈ, ਉਹ ਹੈ ਪਤਿਤ ਉਧਾਰਨ ਵਾਹਿਗੁਰੂ ਜੀ ਦਾ ਨਾਮ। ਸਤਿਗੁਰੂ ਜੀ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ ਕਿ-

*ਭਰੀਐ ਮਤਿ ਪਾਪਾ ਕੈ ਸੰਗਿ॥*

ਜਦੋਂ ਕਿਸੇ ਦੀ ਮੱਤ ਪਾਪਾਂ ਨਾਲ, ਔਗੁਣਾਂ ਨਾਲ, ਗੁਨਾਹਾਂ ਨਾਲ ਭਰੀ ਜਾਏ ਤਾਂ ਸਾਹਿਬ ਕਹਿੰਦੇ ਹਨ ਕਿ ਉਹ ਪਵਿੱਤਰ ਹੋ ਸਕਦੀ ਹੈ-

*ਓਹੁ ਧੋਪੈ ਨਾਵੈ ਕੈ ਰੰਗਿ॥*

(ਅੰਗ ੪)

ਜਦੋਂ ਕੋਈ ਪ੍ਰਮਾਤਮਾ ਦੇ ਚਰਨਾਂ ਵਿਚ ਪ੍ਰੀਤ ਬਣਾਉਂਦਾ ਹੈ ਤਾਂ ਨਾਮ ਅੰਦਰ ਪਾਪਾਂ ਦੀ ਭਰੀ ਹੋਈ ਬੁੱਧੀ ਨੂੰ ਧੋ ਕੇ ਸਵੱਛ ਕਰ ਦਿੰਦਾ ਹੈ।

ਅਸੀਂ ਸੰਸਾਰ ਦੇ ਇਤਿਹਾਸ ਵਿਚ ਇਖ਼ਲਾਕ ਤੋਂ ਡਿੱਗੇ ਹੋਏ ਲੋਕਾਂ ਦੇ ਬਾਰੇ ਪੜ੍ਹਦੇ ਹਾਂ। ਇਨਸਾਨ ਪਹਿਲੀ ਗ਼ਲਤੀ ਕਰਦਾ ਹੈ ਤੇ ਇਸਦੇ ਅੰਦਰ ਨੂੰ ਕੁਝ ਲੱਜਿਆ ਜ਼ਰੂਰ ਆਉਂਦੀ ਹੈ। ਪਹਿਲਾ ਗੁਨਾਹ ਕਰਦਿਆਂ ਅੰਦਰੋਂ ਜ਼ਰੂਰ ਆਵਾਜ਼ ਆਉਂਦੀ ਹੈ ਕਿ ਮਨਾ ! ਜਿਹੜਾ ਕੰਮ ਤੂੰ ਕਰਨ ਲੱਗਾ ਹੈਂ, ਇਹ ਕੰਮ ਬਹੁਤ ਨੀਚ ਹੈ। ਪਤਾ ਨਹੀਂ ਕਿਹੜੇ ਮਾੜੇ ਕਰਮਾਂ ਦੇ ਸੰਸਕਾਰ ਇਸ ਉੱਪਰ ਪ੍ਰਭਾਵ ਪਾਉਂਦੇ ਹਨ ਕਿ ਅੰਦਰ ਦੀ ਆਵਾਜ਼ ਨੂੰ ਸੁਣ ਕੇ ਅਣਸੁਣੀ ਕਰਦਾ ਹੈ ਤੇ ਫਿਰ ਇਨਸਾਨ ਉਹ ਗੁਨਾਹ ਕਰ ਬੈਠਦਾ ਹੈ ਜਿਨ੍ਹਾਂ ਗੁਨਾਹਾਂ ਤੋਂ ਲੋਕ ਨਫ਼ਰਤ ਕਰਦੇ ਹਨ। ਪਰਤ ਕੇ ਇਹ ਅੰਦਰ ਦੀ ਆਦਤ ਬਣ ਜਾਂਦੀ ਹੈ। ਜਦੋਂ ਵੀ ਅਸੀਂ ਇਸਨੂੰ ਦੇਖਦੇ ਹਾਂ, ਇਹ ਪਾਪਾਂ ਵਿਚ ਮਗ਼ਰੂਰ ਰਹਿੰਦਾ ਹੈ। ਫਿਰ ਇਥੋਂ ਤੱਕ ਬੰਦਾ ਹੀਣ ਭਾਵਨਾ ਦੀ ਖੱਡ ਵਿਚ ਜਾ ਡਿੱਗਦਾ ਹੈ ਕਿ ਜਦੋਂ ਸੰਸਾਰ ਇਸਦੇ ਗੁਨਾਹਾਂ ਤੋਂ ਨਫ਼ਰਤ ਕਰਦਾ ਹੈ ਤਾਂ ਇਹ ਮਨ ਵਿਚ ਇਕੋ ਗੱਲ ਸੋਚਦਾ ਹੈ ਕਿ ਇਸ ਦੁਨੀਆਂ ਵਿਚ ਹੁਣ ਮੇਰੇ ਪਾਰ ਉਤਾਰੇ ਦਾ ਸਾਧਨ ਕੋਈ ਨਹੀਂ। ਇਹੀ ਕਾਰਨ ਹੈ ਕਿ ਬਹੁਤ ਪਾਪੀ ਬੰਦੇ ਗੁਨਾਹ ਕਰਨ ਵਾਲੇ ਇੰਨੇ ਕੁ ਹੀਣ ਭਾਵਨਾ ਵਿਚ ਚਲੇ ਗਏ, ਇੰਨੀ ਕੁ ਹੀਣ ਬਿਰਤੀ ਵਿਚ ਚਲੇ ਗਏ ਕਿ ਇਕ ਦਿਨ ਉਹ ਆਪਣੀ ਜ਼ਿੰਦਗੀ ਹੀ ਤਬਾਹ ਕਰ ਲੈਂਦੇ ਹਨ।

ਪਾਪ ਕਰਮ ਕਿਹੜੇ ਹਨ, ਜਿਨ੍ਹਾਂ ਕਰਕੇ ਆਦਮੀ ਪਤਿਤ ਹੁੰਦਾ ਹੈ ? ਭਾਵੇਂ ਗੁਰਮਤਿ ਦੇ ਅੰਦਰ ਚਾਰ ਬੱਜਰ ਕੁਰਹਿਤਾਂ ਦੱਸੀਆਂ ਹਨ ਤੇ ਇਹਨਾਂ ਚਾਰ ਬੱਜਰ ਕੁਰਹਿਤਾਂ ਵਿਚੋਂ ਕੋਈ ਵੀ ਜੇਕਰ ਇਕ ਕੁਰਹਿਤ ਕਰਦਾ ਹੈ ਤਾਂ ਉਸ ਆਦਮੀ ਨੂੰ ਗੁਰਮਤਿ ਵਿਚ ਕਿਹਾ ਜਾਂਦਾ ਹੈ ਕਿ ਇਹ ਪਤਿਤ ਹੈ। ਇਸਦਾ ਮਤਲਬ ਇਹ ਸਿੱਖੀ ਤੋਂ, ਇਖ਼ਲਾਕ ਤੋਂ, ਆਪਣੇ ਜੀਵਨ ਤੋਂ ਡਿੱਗ ਚੁੱਕਾ ਹੈ। ਜਿਵੇਂ ਕੋਈ ਕੇਸਾਂ ਦੀ ਬੇਅਦਬੀ ਕਰਦਾ ਹੈ, ਉਸਦੇ ਲਈ ਸ਼ਬਦ ਵਰਤੇ ਜਾਂਦੇ ਹਨ ਕਿ ਇਹ ਪਤਿਤ ਹੈ। ਤੰਬਾਕੂ ਦਾ ਸੇਵਨ ਕਰਦਾ ਹੈ ਤਾਂ ਅਸੀਂ ਕਹਿੰਦੇ ਹਾਂ ਕਿ

ਇਹ ਪਤਿਤ ਹੈ। ਪਰ - ਤਨ ਦਾ ਗਾਮੀ ਹੋਵੇ, ਉਸਨੂੰ ਵੀ ਕਿਹਾ ਜਾਂਦਾ ਹੈ, ਇਹ ਪਤਿਤ ਹੈ। ਚੌਥਾ ਸ਼ਬਦ ਵਰਤਦੇ ਹਨ ਜੋ ਮਰਿਆਦਾ ਵਿਚ ਦਰਜ ਹੈ ਕਿ ਕੁੱਠਾ ਖਾਣ ਵਾਲਾ ਪਤਿਤ ਹੈ। ਕੋਈ ਵੀ ਮਨੁੱਖ ਸਿੱਖੀ ਵਿਚ ਇਹ ਚਾਰ ਕਰਮ ਕਰਦਾ ਹੈ ਤਾਂ ਉਸਨੂੰ ਅਸੀਂ ਕਹਿੰਦੇ ਹਾਂ, ਇਹ ਪਤਿਤ ਹੈ।

ਇਹ ਤਾਂ ਦਿੱਸਦੇ ਹੋਏ ਕਰਮ ਹਨ। ਪਤਾ ਨਹੀਂ ਇਨਸਾਨ ਕਿੰਨੇ-ਕੁ ਇਹੋ ਜਿਹੇ ਨੀਚ ਕਰਮ ਕਰਦਾ ਹੈ, ਜਿਹੜੇ ਸੰਸਾਰ ਦੇ ਸਾਹਮਣੇ ਲੁਕਾ ਲੈਂਦਾ ਹੈ। ਜਦੋਂ ਅਸੀਂ ਸ਼ਾਸਤਰਕਾਰਾਂ ਨੂੰ ਪੜ੍ਹਦੇ ਹਾਂ ਤਾਂ ਇਥੇ ਬ੍ਰਾਹਮਣ ਦਾ ਕਤਲ ਕਰਨ ਵਾਲਾ, ਗਊ ਦੀ ਹੱਤਿਆ ਕਰਨ ਵਾਲਾ, ਤਨਚਾਰੀ ਦਾ ਧਾਨ ਖਾਣ ਵਾਲਾ, ਕੰਨਿਆ ਦੀ ਹੱਤਿਆ ਕਰਨ ਵਾਲੇ ਬੰਦੇ ਨੂੰ ਪਤਿਤ ਮੰਨਿਆ ਜਾਂਦਾ ਹੈ। ਬਸ ਗੱਲ ਸਿਰਫ਼ ਇੰਨੀ ਕੁ ਸਮਝਣ ਵਾਲੀ ਹੈ ਕਿ ਜਿਹੜਾ ਬੰਦਾ ਕਾਮ, ਕ੍ਰੋਧ, ਲੋਭ, ਮੋਹ ਵਿਕਾਰਾਂ ਦੇ ਅਧੀਨ ਹੋ ਕੇ ਉਹ ਕਰਮ ਕਰਦਾ ਹੈ ਜਿਹੜੇ ਇਸ ਨੂੰ ਇਨਸਾਨ ਦੀ ਨਜ਼ਰ ਵਿਚ ਡੇਗ ਦਿੰਦੇ ਹਨ, ਸੱਚ ਜਾਣੋ, ਅਸੀਂ ਉਸਨੂੰ ਪਤਿਤ ਕਰਮ ਹੀ ਕਹਾਂਗੇ।

ਪ੍ਰਮਾਤਮਾ ਦਾ ਸੁਭਾਅ ਹੈ ਕਿ ਉਹ ਬਾਕੀਆਂ ਨੂੰ ਤਾਰ ਦਿੰਦਾ ਹੈ। ਮੈਂ ਅੱਜ ਆਪ ਜੀ ਨਾਲ ਧੰਨ ਗੁਰੂ ਅਰਜਨ ਸਾਹਿਬ ਜੀ ਦਾ ਬਚਨ ਜੋ ਗੁਰੂ ਗ੍ਰੰਥ ਸਾਹਿਬ ਦੇ ਸ੍ਰੀਰਾਗ ਵਿਚ ਦਰਜ ਹੈ, ਉਹ ਜ਼ਰੂਰ ਸਾਂਝਾ ਕਰਨਾ ਚਾਹੁੰਦਾ ਹਾਂ। ਉਹਨਾਂ ਨਾਲ ਪਦਿਆਂ ਵਿਚ ਇਸ ਸਲੋਕ ਦੇ ਬਿਲਕੁਲ ਅਰਥ ਸਪੱਸ਼ਟ ਹੋ ਜਾਣਗੇ ਕਿ ਪ੍ਰਮਾਤਮਾ ਪਤਿਤ ਪਾਵਨ ਕਿਵੇਂ ਹੈ ? ਪ੍ਰਮਾਤਮਾ ਭੈ ਹਰਨ ਵਾਲਾ ਕਿਵੇਂ ਹੈ ? ਪ੍ਰਮਾਤਮਾ ਅਨਾਥ ਦਾ ਨਾਥ ਕਿਵੇਂ ਹੈ ? ਗੁਰੂ ਅਰਜਨ ਸਾਹਿਬ ਜੀ ਦੇ ਅੰਮ੍ਰਿਤ ਬਚਨ ਦੀਆਂ ਰਹਾਉ ਦੀਆਂ ਤੁੱਕਾਂ ਹਨ-

*ਸਾਹਿਬੁ ਨਿਤਾਣਿਆ ਕਾ ਤਾਣੁ॥*

ਸਾਹਿਬ ਦਾ ਅਰਥ ਹੈ ਮਾਲਕ। ਮੇਰੇ ਵਾਹਿਗੁਰੂ ਜੀ ! ਜਿਸ ਦਾ ਕੋਈ ਵੀ ਤਾਣ ਨਹੀਂ, ਜਿਸ ਦਾ ਕੋਈ ਵੀ ਆਸਰਾ ਨਹੀਂ, ਉਸ ਨਿਤਾਣੇ ਦਾ ਤਾਣ ਹੈ ਪ੍ਰਭੂ। ਕਹਿੰਦੇ ਹਨ-

*ਆਇ ਨ ਜਾਈ*

ਨਾ ਉਹ ਪ੍ਰਮਾਤਮਾ ਜੰਮਦਾ ਹੈ, ਨਾ ਉਹ ਮਰਦਾ ਹੈ।

*ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥*

(ਅੰਗ ੭੦)

ਗੁਰੂ ਦੇ ਸ਼ਬਦ ਨਾਲ ਜੁੜ ਕੇ ਇਹੋ ਜਿਹੇ ਪ੍ਰਮਾਤਮਾ ਨਾਲ ਡੂੰਘੀ ਸਾਂਝ ਪਾ ਲੈ, ਜਿਹੜਾ ਨਿਤਾਣਿਆਂ ਦਾ ਤਾਣ ਹੈ। ਸਾਹਿਬ ਕਹਿੰਦੇ ਹਨ ਕਿ ਪ੍ਰਮਾਤਮਾ ਇੰਨਾ ਸਰਵ-ਸ਼ਕਤੀਮਾਨ ਹੈ ਕਿ ਇਕ ਇਨਸਾਨ ਮੁਸੀਬਤ ਵਿਚ ਫੱਸ ਗਿਆ। ਉਸਦੇ ਜੀਵਨ ਦੇ ਅੰਦਰ ਅੱਤ ਦੀ ਬਿਪਤਾ ਆ ਗਈ ਹੈ ਤੇ ਉਹ ਬਿਪਤਾ ਕਿਸੇ ਕਿਸਮ ਦੀ ਵੀ ਹੋ ਸਕਦੀ ਹੈ। ਕਈ ਵਾਰੀ

ਸੰਸਾਰਕ ਤੌਰ 'ਤੇ ਨਿੰਦਕ ਲੋਕ ਉਸਨੂੰ ਮਾਰਨ ਦਾ ਯਤਨ ਕਰਦੇ ਹਨ। ਕਈ ਵਾਰੀ ਸੰਸਾਰ ਵਿਚ ਦੁਸ਼ਮਣ ਚੰਗੇ ਬੰਦੇ ਨੂੰ ਖ਼ਤਮ ਕਰਨ ਦਾ ਲੋਚਦੇ ਹਨ। ਦੁਸ਼ਮਣ ਕੋਈ ਬਹਾਨਾ ਬਣਾ ਕੇ ਵੀ ਖ਼ਤਮ ਕਰਨ ਦੀ ਲੋਚਾ ਰੱਖਦਾ ਹੈ। ਆਪ ਨੇ ਸ਼ਾਇਦ ਦੇਖਿਅ ਹੋਣਾ ਹੈ ਕਿ ਇਸ ਦੁਨੀਆਂ ਵਿਚ ਬਹੁਤ ਉਦਾਹਰਨਾਂ ਅਜਿਹੀਆਂ ਹਨ ਕਿ ਸੱਚ ਦੇ ਉੱਤੇ ਖਲੋਤੇ ਹੋਏ ਬੰਦੇ 'ਤੇ ਜਦੋਂ ਲੋਕ ਜ਼ੁਲਮ ਕਰਦੇ ਹਨ ਤਾਂ ਉਦੋਂ ਕੋਈ ਟਾਵਾਂ-ਟਾਵਾਂ ਆਦਮੀ ਹੈ ਜਿਹੜਾ ਸੱਚ ਦੇ ਹੱਕ ਵਿਚ ਹਾਅ ਦਾ ਨਾਅਰਾ ਮਾਰਦਾ ਹੈ, ਨਹੀਂ ਤਾਂ ਬਹੁਤੇ ਲੋਕ ਜ਼ਾਲਮ ਦੀ ਬੋਲੀ ਬੋਲਣ ਲੱਗ ਪੈਂਦੇ ਹਨ। ਇਹ ਵੀ ਪਤਾ ਹੈ ਕਿ ਇਹ ਸੱਚਾ ਹੈ, ਇਹ ਵੀ ਪਤਾ ਹੈ ਕਿ ਇਸਦੇ ਪੱਲੇ ਕੂੜ ਨਹੀਂ, ਇਹ ਸੱਚ 'ਤੇ ਖਲੋਤਾ ਹੈ, ਪਰ ਇਹ ਗੱਲ ਕਦੀ ਭੁਲਿਉ ਨਾ ਕਿ ਸੰਸਾਰ ਦੇ ਲੋਕ ਬਹੁਗਿਣਤੀ ਵਿਚ ਹਮੇਸ਼ਾ ਜ਼ਾਲਮਾਂ ਦਾ, ਝੂਠਿਆਂ ਦਾ ਸਾਥ ਦਿੰਦੇ ਰਹੇ, ਸੱਚ ਦੀ ਆਵਾਜ਼ ਬੁਲੰਦ ਕਰਨ ਵਾਲੇ ਨੂੰ ਦੇਖਦੇ ਰਹੇ, ਪਰ ਕਿਸੇ ਦੇ ਅੰਦਰੋਂ ਹਾਅ ਦਾ ਨਾਅਰਾ ਨਾ ਨਿਕਲਿਆ ਕਿ ਜੋ ਕੁਝ ਤੁਸੀਂ ਕਰਦੇ ਪਏ ਹੋ, ਇਹ ਪਾਪ ਕਰਮ ਹੈ।

ਸੁਕਰਾਤ ਨੂੰ ਜ਼ਹਿਰ ਪਿਲਾਉਣ ਲਈ ਦਿੱਤਾ ਗਿਆ ਤੇ ਭੀੜ ਸੀ ਉਸ ਸੁਕਰਾਤ ਨੂੰ ਮਰਦਿਆਂ ਹੋਇਆਂ ਨੂੰ ਦੇਖਦਿਆਂ ਦੀ, ਪਰ ਪਿਆਰਿਉ ! ਕਿਸੇ ਨੇ ਛਾਤੀ ਠੋਕ ਕੇ ਨਹੀਂ ਕਿਹਾ ਕਿ ਸੁਕਰਾਤ ਸੱਚ ਬੋਲ ਰਿਹਾ ਹੈ। ਬਗ਼ਦਾਦ ਦੀ ਧਰਤੀ ਹੈ। ਹਜ਼ਾਰਾਂ ਦੀ ਗਿਣਤੀ ਵਿਚ ਲੋਕ ਮਨਸੂਰ ਦਾ ਕਤਲ ਹੁੰਦਾ ਦੇਖਦੇ ਪਏ ਹਨ, ਪਰ ਇਥੋਂ ਤੱਕ ਕਿ ਉਸਦੇ ਨੇੜੇ ਵਾਲਾ ਅੱਤ ਦਾ ਡੂੰਘਾ ਗੂੜ੍ਹਾ ਮਿੱਤਰ, ਜਿਸ ਨੂੰ ਸ਼ਿਵਲੀ ਕਿਹਾ ਜਾਂਦਾ ਸੀ, ਉਹ ਉਸਦੇ ਸੱਚ ਨੂੰ ਜਾਣਨ ਦੇ ਬਾਵਜੂਦ ਵੀ ਉਸਨੂੰ ਛੱਡ ਕੇ ਚਲਾ ਗਿਆ। ਸਭ ਤੋਂ ਪਹਿਲੀ ਗੱਲ ਇਹ ਕਿ ਝੂਠੇ ਦੇ ਦੁਸ਼ਮਣ ਨਹੀਂ ਹੁੰਦੇ। ਗੁਰਮੁਖੋ ! ਚੇਤੇ ਰੱਖੋ, ਸੱਚ ਬੋਲਣ ਵਾਲੇ ਦੇ ਹੀ ਦੁਸ਼ਮਣ ਹਨ ਤੇ ਬਹੁਤੇ ਲੋਕ ਉਸ ਵੇਲੇ ਕੇਵਲ ਦੁਸ਼ਮਣਾਂ ਦੀ ਹਾਮੀ ਹੀ ਭਰਦੇ ਹਨ। ਸੁਕਰਾਤ ਨੂੰ ਜ਼ਹਿਰ ਪਿਲਾਉਣ ਵੇਲੇ ਅਨੇਕਾਂ ਲੋਕ ਦੇਖਣ ਆਏ ਪਰ ਕਿਸੇ ਨੇ ਹਾਅ ਦਾ ਨਾਅਰਾ ਨਹੀਂ ਲਾਇਆ। ਮਨਸੂਰ ਨੂੰ ਸੂਲੀ 'ਤੇ ਚਾੜ੍ਹਦਿਆਂ ਬਗ਼ਦਾਦ ਵਿਚ ਹਜ਼ਾਰਾਂ ਲੋਕ ਦੇਖਣ ਆਏ, ਆਪਣਾ ਜਿਗਰੀ ਮਿੱਤਰ ਜ਼ਿਮੀਂਦਾਰ ਵੀ ਉਸਨੂੰ ਫੁੱਲ ਮਾਰਨ ਲਈ ਆ ਗਿਆ। ਚਾਂਦਨੀ ਚੌਕ ਵਿਚ ਤਿੰਨ ਸਿੱਖ ਸ਼ਹੀਦ ਕੀਤੇ ਗਏ ਹਨ – ਆਰੇ ਨਾਲ ਚੀਰ ਕੇ, ਦੇਗ ਵਿਚ ਉਬਾਲ ਕੇ, ਰੂੰ ਵਿਚ ਬੰਨ੍ਹ ਕੇ ਸਾੜੇ ਗਏ। ਗੁਰੂ ਤੇਗ਼ ਬਹਾਦਰ ਜੀ ਨੂੰ ਤੇਗ਼ ਦੇ ਘਾਟ ਉਤਾਰਿਆ ਗਿਆ। ਸਵਾਏ ਭਾਈ ਜੈਤਾ, ਭਾਈ ਮਨੂਆ, ਭਾਈ ਲੱਖੀ ਸ਼ਾਹ, ਭਾਈ ਨਗਾਹੀਆ ਇਹਨਾਂ ਪੰਜ ਸੱਤ ਸਿੱਖਾਂ ਤੋਂ ਬਿਨਾਂ ਦਿੱਲੀ ਵਿਚ ਕਿੰਨਾ-ਕੁ ਹਜੂਮ ਸੀ ਜਿਹੜਾ ਗੁਰੂ ਤੇਗ਼ ਬਹਾਦਰ ਜੀ ਦੇ ਸੱਚ ਵਿਚ ਹੌਕਾ ਦੇਣ ਵਾਲਾ ਹੋਵੇ। ਗੁਰੂ ਸਾਹਿਬ ਕਹਿੰਦੇ ਹਨ ਕਿ ਸੱਚ ਨੂੰ ਕਮਾਉਣ ਵਾਲੇ ਦੇ ਵਿਰੋਧੀ ਵੀ ਹਜ਼ਾਰਾਂ ਹਨ। ਅਸੀਂ ਆਪਣੇ ਵਿਸ਼ੇ 'ਤੇ ਰਹੀਏ। ਸਾਹਿਬ ਕਹਿੰਦੇ ਹਨ-

*ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ॥*

ਇਕ ਬੰਦਾ ਡਰ ਵਿਚ ਫੱਸ ਗਿਆ। ਇਕੱਲਾ ਆਦਮੀ ਹੈ, ਚਾਰ-ਚੁਫੇਰੇ ਦੁਸ਼ਮਣ

ਉਸਨੂੰ ਘੇਰ ਕੇ ਮਾਰਨਾ ਚਾਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਪ੍ਰਮਾਤਮਾ 'ਤੇ ਭਰੋਸਾ ਕਰ ਮਨਾ ! ਆਪਣੇ ਸੱਕੇ ਭਰਾ ਵੀ ਸਾਥ ਛੱਡ ਕੇ ਚਲੇ ਗਏ, ਆਪਣੇ ਰਿਸ਼ਤੇਦਾਰ ਵੀ ਮੂੰਹ ਮੋੜ ਗਏ, ਕੋਈ ਨੇੜੇ ਢੁੱਕਣ ਨੂੰ ਤਿਆਰ ਨਹੀਂ, ਪਰ ਗੁਰੂ ਅਰਜਨ ਸਾਹਿਬ ਨੇ ਉਥੇ ਬਚਨ ਕਿਹਾ-

*ਜਾ ਕਉ ਮੁਸਕਲੁ ਅਤਿ ਬਣੈ*

ਅਤਿ ਜਿਹੜਾ ਸ਼ਬਦ ਹੈ ਇਥੇ ਸਾਰੀਆਂ ਹੱਦਾਂ ਮੁੱਕ ਗਈਆਂ। ਕਿਸੇ ਬੰਦੇ ਉੱਤੇ ਅੱਤ ਦੀ ਮੁਸ਼ਕਿਲ, ਅੱਤ ਦੀ ਮੁਸੀਬਤ ਆ ਗਈ।

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*

ਆਪਣੇ ਰਿਸ਼ਤੇਦਾਰ ਵੀ ਚਲੇ ਗਏ, ਮਿੱਤਰ ਵੀ ਚਲੇ ਗਏ।

*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*

ਇਕ ਇਕ ਆਸਰਾ ਕਰਕੇ ਸਾਰੇ ਬਹਾਨੇ ਬਣਾ ਕੇ ਛੱਡ ਗਏ। ਪਰ ਇਕ ਗੱਲ ਚੇਤੇ ਰੱਖੀਂ-

*ਚਿਤਿ ਆਵੈ ਓਸੁ ਪਾਰਬ੍ਰਹਮੁ*

ਜਿਸਨੂੰ ਅੱਤ ਦੀ ਮੁਸੀਬਤ ਆ ਬਣੀ ਤੇ ਜਦੋਂ ਉਸ ਦੇ ਚਿੰਤਨ ਵਿਚ ਵਾਹਿਗੁਰੂ ਚੇਤੇ ਆ ਗਿਆ ਤਾਂ ਸਾਹਿਬ ਕਹਿੰਦੇ ਹਨ-

*ਲਗੈ ਨ ਤਤੀ ਵਾਉ॥*

(ਅੰਗ ੭੦)

ਪ੍ਰਮਾਤਮਾ ਤੇਰੇ ਹਰ ਡਰ ਨੂੰ ਦੂਰ ਕਰ ਦੇਵੇਗਾ। ਗੁਰੂ ਅਰਜਨ ਸਾਹਿਬ ਜੀ ਫੁਰਮਾਉਂਦੇ ਹਨ ਕਿ ਦੇਖੋ, ਜਿਸ ਨਿਰਧਨ ਦਾ ਕੋਈ ਨਹੀਂ, ਸਾਡੇ ਕੋਲ ਦੋ ਹੱਥ ਹਨ। ਅਸੀਂ ਆਏ ਹੋਏ ਬੰਦੇ ਦਾ ਮੁਕਾਬਲਾ ਹੱਥਾਂ ਨਾਲ ਕਰ ਸਕਦੇ ਹਾਂ, ਆਪਣੇ ਸਰੀਰ ਦੀ ਤਾਕਤ ਨਾਲ ਕਰ ਸਕਦੇ ਹਾਂ। ਕਹਿੰਦੇ ਹਨ ਕਿ ਇਕ ਚਾਰ ਪੈਰਾਂ ਵਾਲਾ ਪਸ਼ੂ ਹੈ। ਉੱਚੀ ਬੋਲੇ ਤਾਂ ਉਹ ਪਸ਼ੂ ਡਰ ਜਾਂਦਾ ਹੈ। ਸਾਹਿਬ ਕਹਿੰਦੇ ਹਨ ਕਿ ਜੰਗਲ ਵਿਚੋਂ ਨਿਕਲਦਾ ਪਿਆ ਹੈ ਤੇ ਸ਼ਿਕਾਰੀ ਨੇ ਆਪਣੇ ਭੱਥੇ ਵਿਚੋਂ ਤੀਰ ਕੱਢਿਆ। ਕਮਾਨ 'ਤੇ ਤੀਰ ਚੜ੍ਹਾ ਕੇ ਜਦੋਂ ਉਸ ਮਾਸੂਮ 'ਤੇ ਵਾਰ ਕਰਨ ਲੱਗਾ ਤਾਂ ਕਹਿੰਦੇ ਹਨ, ਦੇਖੋ ਪ੍ਰਮਾਤਮਾ ਭੈਅ ਦੂਰ ਕਰਨ ਵਾਲਾ ਹੈ। ਪਸ਼ੂ ਡਰਦਾ ਪਿਆ ਹੈ ਕਿ ਹੁਣ ਸ਼ਿਕਾਰੀ ਨੇ ਮੇਰਾ ਪੇਟ ਪਾੜ ਦੇਣਾ ਹੈ, ਪਰ ਕਹਿੰਦੇ ਹਨ, ਦੇਖੋ ਪ੍ਰਮਾਤਮਾ ਦੇ ਰੰਗ। ਜੇ ਉਹ ਰਹਿਮਤ ਕਰਨ 'ਤੇ ਆਏ ਤਾਂ ਇਕ ਬੇਜ਼ੁਬਾਨ ਪਸ਼ੂ ਜਿਸਦੀ ਆਵਾਜ਼ ਵਿਚ ਸਾਡੇ ਵਰਗਾ ਮੰਤਰ ਕੋਈ ਨਹੀਂ, ਜਿਹੜਾ ਨਾ ਰਾਮ ਕਹਿ ਸਕਦਾ ਹੈ, ਨਾ ਅੱਲ੍ਹਾ ਕਹਿ

ਸਕਦਾ ਹੈ, ਨਾ ਵਾਹਿਗੁਰੂ ਕਹਿ ਸਕਦਾ ਹੈ। ਉਹ ਬੇਜ਼ੁਬਾਨਾ ਪਸ਼ੂ ਜਿਸਦੀ ਬੋਲੀ ਕੋਈ ਨਹੀਂ, ਜਦੋਂ ਪ੍ਰਮਾਤਮਾ ਦੇਖਦਾ ਹੈ ਕਿ ਸ਼ਿਕਾਰੀ ਉਸ 'ਤੇ ਵਾਰ ਕਰਦਾ ਹੈ ਤਾਂ ਰੱਖਣ ਵਾਲਾ ਵਾਹਿਗੁਰੂ ਉਸ ਪਸ਼ੂ ਦਾ ਵੀ ਵਾਲ ਵਿੰਗਾ ਨਹੀਂ ਹੋਣ ਦਿੰਦਾ। ਹਜ਼ੂਰ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ਯ ਆਵਧਹ॥*
*ਅਹੋ ਜਸ੍ਯ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਯਤੇ॥*

(ਅੰਗ ੧੩੫੪)

ਅਸੀਂ ਫਿਰ ਇਸ ਪ੍ਰਮਾਣ 'ਤੇ ਆਈਏ ਕਿ ਸਾਹਿਬ ਕਹਿ ਰਹੇ ਹਨ-

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*

(ਅੰਗ ੭੦)

ਇਹ ਤਾਂ ਦੁਸ਼ਮਣ ਦਾ ਭੈਅ ਹੋਇਆ ਕਿ ਮਾਰਨ ਵਾਲੇ ਆਏ ਤੇ ਪ੍ਰਮਾਤਮਾ ਨੇ ਤੱਤੀ ਵ੍ਹਾਅ ਨਾ ਲੱਗਣ ਦਿੱਤੀ। ਦੂਜੀ ਤਰ੍ਹਾਂ ਦਾ ਦੁੱਖ ਕੀ ਹੈ ? ਕਈ ਵਾਰੀ ਦੁਸ਼ਮਣ ਮਾਰਨ ਲਈ ਨਹੀਂ ਆਉਂਦਾ, ਪਰ ਕੁਦਰਤੀ ਤੌਰ 'ਤੇ ਬੰਦੇ ਦੇ ਆਪਣੇ ਤਨ ਨੂੰ ਇਹੋ ਜਿਹੀ ਬੀਮਾਰੀ ਲੱਗ ਜਾਂਦੀ ਹੈ ਕਿ ਉਸ ਬੀਮਾਰੀ ਦਾ ਇਲਾਜ ਵੀ ਕੋਈ ਨਹੀਂ। ਸਰੀਰ ਬਿਲਕੁਲ ਕਮਜ਼ੋਰ ਹੋ ਗਿਆ। ਉਸ ਬੀਮਾਰੀ ਨੇ ਘਰ ਇੰਨਾ ਕੁ ਖ਼ਾਲੀ ਕਰ ਦਿੱਤਾ ਕਿ ਆਦਮੀ ਦੇ ਘਰ ਵਿਚ ਰੋਟੀ ਪਕਾਉਣ ਲਈ ਆਟਾ ਵੀ ਨਾ ਬਚਿਆ। ਕਿਉਂਕਿ ਇਕ ਮੁਕੱਦਮਾ ਤੇ ਦੂਜਾ ਬੀਮਾਰੀ ਜਿਸ ਘਰ ਦੇ ਅੰਦਰ ਆਪਣਾ ਫੇਰਾ ਪਾ ਜਾਏ, ਚੇਤੇ ਰੱਖਿਉ, ਲੱਖ-ਪਤੀ ਤੋਂ ਉਹਨਾਂ ਨੂੰ ਕੱਖ-ਪਤੀ ਬਣਾ ਦਿੰਦੀ ਹੈ। ਹੁਣ ਆਦਮੀ ਦੇ ਤਨ ਨੂੰ ਲੱਗ ਗਿਆ ਰੋਗ। ਹੁਣ ਉਸ ਬੰਦੇ ਕੋਲ ਇੰਨੇ ਪੈਸੇ ਵੀ ਨਹੀਂ ਕਿ ਕਿਤੇ ਜਾ ਕੇ ਆਪਣੇ ਸਰੀਰ ਦਾ ਇਲਾਜ ਕਰਾ ਸਕੇ। ਕਹਿੰਦੇ ਹਨ ਇਥੋਂ ਤੱਕ ਕਿ ਪੈਸੇ ਦੀ ਗੱਲ ਛੱਡੋ, ਕੋਈ ਬੰਦਾ ਉਸਦੇ ਘਰ ਆ ਕੇ ਇਹ ਵੀ ਕਹਿਣ ਲਈ ਤਿਆਰ ਨਹੀਂ ਕਿ ਤੇਰਾ ਹਾਲ ਕੀ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਤੂੰ ਪ੍ਰਮਾਤਮਾ 'ਤੇ ਭਰੋਸਾ ਬਣਾਈਂ। ਜੇ ਵਾਹਿਗੁਰੂ ਮੇਹਰ ਦੇ ਘਰ ਵਿਚ ਆਇਆ ਅਤੇ ਜੇਕਰ ਬੀਮਾਰੀ ਨੇ, ਗ਼ਰੀਬੀ ਨੇ, ਕੰਗਾਲਤਾ ਨੇ, ਦੁੱਖ ਨੇ ਤੇਰੇ ਘਰ ਨੂੰ ਖ਼ਾਲੀ ਕਰ ਦਿੱਤਾ ਹੈ, ਜੇ ਵਾਹਿਗੁਰੂ ਚੇਤੇ ਆ ਗਿਆ ਤਾਂ ਸੱਚ ਜਾਣੀ ਪਿਆਰਿਆ ! ਇਕ ਖਿਨ ਦੇ ਵਿਚ ਤੈਨੂੰ ਕੰਗਾਲ ਤੋਂ ਬਾਦਸ਼ਾਹ ਬਣਾ ਸਕਦਾ ਹੈ। ਹਜ਼ੂਰ ਨੇ ਬਚਨ ਕੀਤਾ-

*ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥*

*ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥*
*ਸੁਆਰਥੁ ਸੁਆਉ ਨ ਕੋ ਕਰੇ*
*ਨਾ ਕਿਛੁ ਹੋਵੈ ਕਾਜੁ॥*

(ਅੰਗ ੭੦)

ਗੁਰਮੁਖੋ ! ਜਦੋਂ ਇਹੋ ਜਿਹਾ ਬਚਨ ਆਉਂਦਾ ਹੈ-

*ਪਤਿਤ ਉਧਾਰਨ ਭੈ ਹਰਨ*

ਤਾਂ ਮੈਨੂੰ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀ ਇਕ ਸਾਖੀ ਯਾਦ ਆ ਜਾਂਦੀ ਹੈ। ਅੱਜ ਤੱਕ ਅਸੀਂ ਦੋ ਸ਼ਬਦ ਪੜ੍ਹਦੇ ਰਹੇ। ਇਕ ਸ਼ਬਦ ਪੜ੍ਹਦੇ ਰਹੇ ਕੋੜ੍ਹੀ, ਜਿਸਦਾ ਤਨ ਕਮਜ਼ੋਰ ਹੋ ਚੁੱਕਾ ਹੈ ਤੇ ਦੂਜਾ ਸ਼ਬਦ ਪੜ੍ਹਦੇ ਰਹੇ ਦੀਪਾਲਪੁਰ ਦੀ ਧਰਤੀ। ਦੀਪਾਲਪੁਰ ਦੀ ਧਰਤੀ 'ਤੇ ਕੋੜ੍ਹੀ ਹੈ। ਉਸ ਕੋੜ੍ਹੀ ਦਾ ਨਾਮ ਕੀ ਸੀ ? ਡਾ. ਤ੍ਰਿਲੋਚਨ ਸਿੰਘ ਲਿਖਦੇ ਹਨ ਕਿ ਉਸ ਦਾ ਨਾਮ ਸੀ ਨੂਰ ਸ਼ਾਹ। ਆਮ ਤੌਰ 'ਤੇ ਲੋਕ ਉਸ ਨੂੰ ਨੂਰਾ ਕਹਿੰਦੇ ਸਨ। ਉਹਨਾਂ ਦੀ ਲਿਖਤ ਮੁਤਾਬਿਕ ਕਹਿੰਦੇ ਹਨ, ਅੱਜ ਵੀ ਕੋਈ ਦੀਪਾਲਪੁਰ ਜਾਏ ਤਾਂ ਉਹਨਾਂ ਦੇ ਨਾਮ ਦੀ ਇਕ ਸਰਾਂ ਹੈ ਤੇ ਉਸ ਨੂਰੇ ਫ਼ਕੀਰ ਦੀ ਆਪਣੀ ਕਬਰ ਹੈ। ਅਸੀਂ ਸਿਰਫ਼ ਇਥੋਂ ਤੱਕ ਪੜ੍ਹਿਆ ਸੀ ਕਿ ਗੁਰੂ ਨਾਨਕ ਸਾਹਿਬ ਉਸ ਕੋਲ ਗਏ ਪਰ ਜਦੋਂ ਅਸੀਂ ਭਾਈ ਸਾਹਿਬ ਭਾਈ ਮਨੀ ਸਿੰਘ ਹੋਰਾਂ ਦੀ ਵੀ ਜਨਮ-ਸਾਖੀ ਪੜ੍ਹਦੇ ਹਾਂ ਤਾਂ ਉਸਦੇ ਵਿਚ ਉਹਨਾਂ ਨੇ ਬੜਾ ਸੋਹਣਾ ਸ਼ਬਦ ਕਿਹਾ ਹੈ। ਜਦੋਂ ਗੁਰੂ ਨਾਨਕ ਸਾਹਿਬ ਦੀਪਾਲਪੁਰ ਪਹੁੰਚੇ ਹਨ ਤਾਂ ਪਿਆਰਿਉ ! ਦੀਪਾਲਪੁਰ ਤੋਂ ਬਾਹਰਵਾਰ ਇਕ ਰੁੱਖ ਦੇ ਥੱਲੇ ਹਜ਼ੂਰ ਨੇ ਆਪਣਾ ਟਿਕਾਣਾ ਕੀਤਾ ਹੈ। ਰੁੱਖ ਦੇ ਥੱਲੇ ਬੈਠਿਆਂ ਪਿੰਡ ਦਾ ਕੋਈ ਆਦਮੀ ਲੰਘਿਆ ਤੇ ਉਸਨੂੰ ਕ੍ਰਿਪਾਲੂ ਦਾਤਾ ਜੀ ਨੇ ਪੁੱਛ ਲਿਆ ਕਿ ਇਥੇ ਕਿਤੇ ਟਿੱਕਣ ਲਈ ਥਾਂ ਮਿਲ ਸਕਦੀ ਹੈ ? ਤੇ ਜਿਸ ਆਦਮੀ ਨੂੰ ਪੁੱਛਿਆ ਉਸਨੇ ਮਜ਼ਾਕ ਦੇ ਨਾਲ ਇਹ ਸ਼ਬਦ ਕਹਿ ਦਿੱਤੇ, ਰਾਤ ਰਹਿਣ ਆਏ ਹੋ ? ਕਹਿਣ ਲੱਗੇ ਹਾਂ। ਕਹਿੰਦਾ ਹੈ ਕਿ ਇਥੇ ਇਕ ਸਰਾਂ ਹੈ ਜਿਸ ਵਿਚ ਇਕ ਫ਼ਕੀਰ ਰਹਿੰਦਾ ਹੈ ਤੇ ਜਿਹੜਾ ਆਏ ਗਏ ਨੂੰ ਰੱਖਦਾ ਹੈ, ਜੱਲ-ਪਾਣੀ ਦੀ ਸੇਵਾ ਕਰਦਾ ਹੈ। ਹਜ਼ੂਰ ਪੁੱਛਦੇ ਹਨ, ਕਿੱਥੇ ਹੈ ? ਕਹਿਣ ਲੱਗਾ, ਪਿੰਡ ਤੋਂ ਬਾਹਰ ਝੌਂਪੜੀ ਵਿਚ ਉਹ ਆਪਣਾ ਟਿਕਾਣਾ ਬਣਾਈ ਬੈਠਾ ਹੈ। ਅਸਲ ਵਿਚ ਉਹ ਨੂਰਾ ਫ਼ਕੀਰ ਨਹੀਂ ਸੀ, ਉਹ ਨੂਰਾ ਸੰਤ ਨਹੀਂ ਸੀ, ਉਹ ਨੂਰਾ ਕੋੜ੍ਹੀ ਸੀ, ਜਿਸ ਨੂੰ ਸਿਰ ਤੋਂ ਪੈਰਾਂ ਤੱਕ ਕੋੜ੍ਹ ਦਾ ਰੋਗ ਲੱਗ ਗਿਆ ਸੀ। ਵਿਕਾਰਾਂ ਨੇ ਉਸ ਬੰਦੇ ਨੂੰ ਬਿਲਕੁਲ ਖ਼ਤਮ ਕਰ ਦਿੱਤਾ ਸੀ ਤੇ ਲੋਕ ਮਜ਼ਾਕ ਕਰਕੇ ਕਹਿੰਦੇ ਸਨ ਕਿ ਜੇ ਕਿਸੇ ਨੇ ਰਾਤ ਰਹਿਣਾ ਹੈ ਤਾਂ ਨੂਰੇ ਕੋਲ ਰਹਿ ਜਾਉ ਕਿਉਂਕਿ ਨੂਰਾ ਸ਼ਾਹ ਆਪਣੀ ਸਰਾਂ ਬਣਾ ਕੇ ਬੈਠਾ ਹੈ।

ਹੁਣ ਦੇਖੋ ਮੇਰੇ ਗੁਰੂ ਨਾਨਕ ਸਾਹਿਬ ਵੱਲ। ਲੋਕ ਵਿਅੰਗ ਨਾਲ ਕਹਿੰਦੇ ਹਨ ਤੇ ਬਾਬਾ ਨਾਨਕ ਮਨ ਵਿਚ ਵੀਚਾਰ ਬਣਾਉਂਦੇ ਹਨ ਕਿ ਤੁਸੀਂ ਤਾਂ ਉਸਦੀ ਝੌਂਪੜੀ ਨੂੰ ਦੇਖ ਕੇ ਸਰਾਂ ਕਹਿੰਦੇ ਹੋ। ਤੁਹਾਡੇ ਘਰ ਤਾਂ ਸ਼ਾਇਦ ਸਮਾਂ ਆਪਣੀ ਗਰਿਫਤ ਵਿਚ ਲੈ ਕੇ ਖ਼ਤਮ ਕਰ ਦੇਵੇ,

ਪਰ ਨੂਰੇ ਦੀ ਬਣੀ ਹੋਈ ਸਰਾਂ ਸਦਾ ਲਈ ਇਥੇ ਖਲੋਤੀ ਰਹੇਗੀ। ਉਸਨੇ ਕਿਹਾ ਕਿ ਝੋਂਪੜੀ ਵਿਚ ਹੈ ਫ਼ਕੀਰ। ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਚਲੇ ਗਏ। ਆਵਾਜ਼ ਦਿੱਤੀ – ਫ਼ਕੀਰ ਨੂਰ ਸ਼ਾਹ, ਅਸੀਂ ਤੇਰੀ ਸਰਾਂ ਵਿਚ ਰਹਿਣ ਆਏ ਹਾਂ, ਸਾਨੂੰ ਰਹਿਣ–ਬਸੇਰੇ ਲਈ ਥਾਂ ਮਿਲ ਜਾਏਗੀ ? ਭਾਈ ਮਨੀ ਸਿੰਘ ਲਿਖਦੇ ਹਨ ਕਿ ਉਸ ਵੇਲੇ ਉਸ ਕੋੜ੍ਹੀ ਨੇ ਦਰਵਾਜ਼ਾ ਖੋਲ੍ਹਿਆ ਤੇ ਦਰਵਾਜ਼ਾ ਖੋਲ੍ਹ ਕੇ ਕਹਿਣ ਲੱਗਾ – ਅੱਜ ਖ਼ੁਦਾ ਦਾ ਸ਼ੁਕਰ ਹੈ। ਕਿਉਂ ? ਕਹਿਣ ਲੱਗਾ, ਬਾਬਾ ! ਇਹ ਮੇਰੀ ਸਰਾਂ ਨਹੀਂ। ਮੈਂ ਫ਼ਕੀਰ ਨਹੀਂ, ਮੈਂ ਸੰਤ ਨਹੀਂ। ਸਤਿਗੁਰ ਕਹਿਣ ਲੱਗੇ ਕਿ ਸਾਨੂੰ ਦੱਸਿਆ ਗਿਆ ਹੈ ਕਿ ਫ਼ਕੀਰ ਦੀ ਸਰਾਂ ਹੈ। ਕਹਿਣ ਲੱਗਾ ਨਹੀਂ, ਮੈਂ ਕੁਕਰਮ ਕੀਤੇ ਹਨ, ਤਨ ਨੂੰ ਕੋੜ੍ਹ ਦਾ ਰੋਗ ਲੱਗ ਪਿਆ ਹੈ। ਨਾਲ ਉਸਨੇ ਕਿਹਾ, ਬਾਬਾ ! ਮੇਰੇ ਕੋਲੋਂ ਤਾਂ ਜਾਨਵਰ ਵੀ ਭੈਅ ਖਾ ਕੇ ਦੂਰ ਭੱਜਦੇ ਹਨ। ਅੱਜ ਖ਼ੁਦਾ ਦਾ ਸ਼ੁਕਰ ਕਰਾਂਗਾ ਕਿ ਕਈ ਸਾਲਾਂ ਬਾਅਦ ਇਕ ਆਦਮ ਜ਼ਾਤ ਦਿੱਸੀ। ਪੁੱਛਿਆ ਕਿਉਂ ? ਕਹਿਣ ਲੱਗਾ, ਦੇਖੋ ਦਰਵਾਜ਼ੇ ਦੇ ਬਾਹਰ ਕੀ ਪਿਆ ਹੈ ? ਕੀ ਦੇਖਿਆ ਕਿ ਇਕ ਮਿੱਟੀ ਦਾ ਭਾਂਡਾ ਸੀ, ਉਸ ਮਿੱਟੀ ਦੇ ਭਾਂਡੇ ਵਿਚ ਰੋਟੀ ਦੇ ਟੁੱਕੜੇ ਪਏ ਸਨ। ਮੈਨੂੰ ਪਿੰਡ ਵਿਚ ਹੁਕਮ ਨਹੀਂ ਕਿ ਜਦੋਂ ਕੋਈ ਆਦਮੀ ਲੰਘੇ ਮੈਂ ਆਪਣੀ ਕੁੱਲੀ ਤੋਂ ਬਾਹਰ ਨਿਕਲ ਕੇ ਬੈਠਾਂ। ਬਾਬਾ ! ਮੈਨੂੰ ਦੇਖਕੇ ਤਾਂ ਪਸ਼ੂ–ਪੰਛੀ ਵੀ ਨਫ਼ਰਤ ਕਰਕੇ ਦੂਰ ਚਲੇ ਜਾਂਦੇ ਹਨ, ਪਰ ਮੈਂ ਤੈਨੂੰ ਦੱਸ ਦੇਵਾਂ, ਮੈਂ ਉਹਨਾਂ ਨੂੰ ਦੇਖਕੇ ਕਦੀ ਨਫ਼ਰਤ ਨਹੀਂ ਕਰਦਾ।

ਬਾਬਾ ਜੀ ਬੋਲੇ ਕਿ ਲੋਕ ਤੇਰੇ ਤੋਂ ਨਫ਼ਰਤ ਕਰਦੇ ਹਨ ਪਰ ਤੂੰ ਨਫ਼ਰਤ ਨਹੀਂ ਕਰਦਾ, ਸੱਚ ਜਾਣੀ, ਤੇਰੇ ਇਸ ਫੁਰਨੇ ਨੇ ਤੇਰੇ ਅੰਦਰ ਨੂੰ ਧੋ ਕੇ ਕੁੰਦਨ ਦੀ ਤਰ੍ਹਾਂ ਸ਼ੁੱਧ ਕਰ ਦਿੱਤਾ ਹੈ। ਇੰਨੇ ਸ਼ਬਦ ਕਹਿਣ ਦੀ ਦੇਰ ਸੀ ਕਿ ਉਸ ਕੋੜ੍ਹੀ ਦਾ ਗਲਾ ਭਰ ਆਇਆ। ਕਹਿਣ ਲੱਗਾ ਬਾਬਾ ! ਦੇਖ ਗ਼ਰੀਬ ਨੂੰ ਲੋਕ ਮਜ਼ਾਕ ਕਰਦੇ ਹਨ, ਮੇਰੀ ਝੋਂਪੜੀ ਨੂੰ ਸਰਾਂ ਕਹਿੰਦੇ ਹਨ। ਇਥੇ ਲੋਕਾਂ ਨੇ ਮੇਰੇ ਤਨ ਤੋਂ ਨਫ਼ਰਤ ਕੀਤੀ। ਬਾਬੇ ਨਾਨਕ ਨੇ ਉਸ ਵੇਲੇ ਆਵਾਜ਼ ਦਿੱਤੀ ਮਰਦਾਨਿਆ ! ਤਾਰ ਛੇੜ। ਉਸ ਪਾਪੀ ਦਾ ਆਪਣਾ ਕੋਈ ਨਹੀਂ, ਕੋੜ੍ਹ ਦੇ ਰੋਗ ਕਰਕੇ ਉਹ ਵਿਲਕਦਾ ਪਿਆ ਹੈ ਤੇ ਪਿਆਰਿਉ ! ਅਨਾਥ ਹੈ, ਉਸ ਦਾ ਕੋਈ ਵੀ ਨਾਥ ਨਹੀਂ ਤੇ ਜਿਸਦਾ ਨਾਥ ਕੋਈ ਨਹੀਂ, ਉਸਦੇ ਸਿਰ 'ਤੇ ਗੁਰੂ ਨਾਨਕ ਨਾਥ ਬਣ ਕੇ ਹੱਥ ਪਏ ਰੱਖਦੇ ਹਨ ਤੇ ਗੁਰਮੁਖੋ ! ਜਿਸਨੂੰ ਮੌਤ ਦਾ ਭੈਅ ਪਿਆ ਹੁੰਦਾ ਹੈ, ਮੇਰਾ ਬਾਬਾ ਨਾਨਕ ਉਸਦੇ ਸਿਰ 'ਤੇ ਹੱਥ ਰੱਖ ਕੇ ਉਸਦੇ ਸਾਰੇ ਭੈਅ ਦੂਰ ਕਰਨ ਲੱਗੇ ਹਨ। ਮਰਦਾਨਿਆ ਤਾਰ ਛੇੜ। ਤਾਰ ਜਦੋਂ ਵੱਜੀ, ਬਾਬੇ ਦੀ ਤਾਰ ਜਦੋਂ ਵੀ ਗੂੰਜਦੀ ਹੈ, ਤਰਸ ਦੇ ਘਰ ਵਿਚ ਆ ਕੇ ਗੂੰਜਦੀ ਹੈ। ਕੋੜ੍ਹੀ ਕੋਲ ਬੈਠਾ ਹੈ ਤੇ ਤਾਰ ਛਿੜੀ ਤੇ ਧਨਾਸਰੀ ਰਾਗ ਵਿਚ ਬਚਨ ਆ ਗਿਆ–

*ਜੀਉ ਤਪਤੁ ਹੈ ਬਾਰੋ ਬਾਰ॥*
*ਤਪਿ ਤਪਿ ਖਪੈ ਬਹੁਤੁ ਬੇਕਾਰ॥*

ਅੰਦਰ ਦੀ ਜਿੰਦ ਵਿਲਕਦੀ ਹੈ ਪਰ ਉਦੋਂ ਜਦੋਂ ਪ੍ਰਮਾਤਮਾ ਹਿਰਦੇ ਵਿਚੋਂ ਭੁੱਲ ਜਾਏ।

*ਜੈ ਤਨਿ ਬਾਣੀ ਵਿਸਰਿ ਜਾਇ॥*
*ਜਿਉ ਪਕਾ ਰੋਗੀ ਵਿਲਲਾਇ॥ ੧ ॥*

ਉਹ ਬੰਦਾ ਇਸ ਤਰ੍ਹਾਂ ਵਿਲਕਦਾ ਹੈ ਜਿਵੇਂ ਕਿਸੇ ਦੇ ਤਨ ਨੂੰ ਪੱਕਾ ਰੋਗ ਲੱਗ ਗਿਆ ਹੈ। ਦੇਖੋ ਅੱਜ ਪਤਿਤ ਦਾ ਉਧਾਰ ਹੈ, ਭੈਅ ਦਾ ਹਰਨ ਹੈ ਤੇ ਤੀਸਰੀ ਕ੍ਰਿਪਾ ਬਾਬਾ ਜੀ ਕਰਦੇ ਪਏ ਹਨ, ਉਸ ਅਨਾਥ ਦੇ ਸਿਰ 'ਤੇ ਹੱਥ ਪਏ ਰੱਖਦੇ ਹਨ।

*ਬਹੁਤਾ ਬੋਲਣੁ ਝਖਣੁ ਹੋਇ॥*
*ਵਿਣੁ ਬੋਲੇ ਜਾਣੈ ਸਭੁ ਸੋਇ॥ ੧ ॥ ਰਹਾਉ॥*
*ਜਿਨਿ ਕਨ ਕੀਤੇ ਅਖੀ ਨਾਕੁ॥*
*ਜਿਨਿ ਜਿਹਵਾ ਦਿਤੀ ਬੋਲੇ ਤਾਤੁ॥*

ਕਹਿੰਦੇ ਹਨ, ਬਾਬੇ ਨੂੰ ਉਲਾਹਮੇ ਨਾ ਦਿਆ ਕਰ, ਝੱਖ ਨਾ ਮਾਰਿਆ ਕਰ ਗੁਰੂ ਦੇ ਸਾਹਮਣੇ ਖਲੋ ਕੇ ਕਿ ਤੂੰ ਇਹ ਦਿੱਤਾ ਅਤੇ ਇਹ ਨਹੀਂ ਦਿੱਤਾ। ਪਿਆਰਿਉ ! ਕਦੀ ਤਾਂ ਅਰਦਾਸ ਸ਼ੁਕਰਾਨੇ ਦੀ ਬਣੇ। ਪਿਆਰਿਆ-

*ਜਿਨਿ ਮਨੁ ਰਾਖਿਆ ਅਗਨੀ ਪਾਇ॥*
*ਵਾਜੈ ਪਵਣੁ ਆਖੈ ਸਭ ਜਾਇ॥*
*ਜੇਤਾ ਮੋਹੁ ਪਰੀਤਿ ਸੁਆਦ॥*
*ਸਭਾ ਕਾਲਖ ਦਾਗਾ ਦਾਗ॥*

ਸੰਸਾਰ ਦੇ ਪਦਾਰਥਾਂ ਦਾ ਮੋਹ, ਸੰਸਾਰ ਦੇ ਸੁਆਦਾਂ ਦਾ ਮੋਹ ਸਾਹਿਬ ਕ੍ਰਿਪਾਲੂ ਕਹਿੰਦੇ ਹਨ ਕਿ ਮਾਨੋ ਮਸਤਕ ਦੇ ਉੱਤੇ ਇਹ ਕਲੰਕ ਦੇ ਦਾਗ਼ ਲੱਗ ਗਏ। ਰੱਬ ਨੂੰ ਭੁੱਲਣਾ, ਇਸ ਤੋਂ ਵੱਡਾ ਕਲੰਕ ਕੋਈ ਨਹੀਂ।

*ਦਾਗ ਦੋਸ ਮੁਹਿ ਚਲਿਆ ਲਾਇ॥*
*ਦਰਗਹ ਬੈਸਣ ਨਾਹੀ ਜਾਇ॥*

ਜਿਹੜੇ ਬੰਦੇ ਉੱਤੇ ਪਤਿਤ-ਪੁਣੇ ਦੇ ਦਾਗ਼ ਲੱਗ ਗਏ, ਪਹਿਲੀ ਮੈਂ ਬੇਨਤੀ ਕਰਾਂ, ਦੇਖੋ ਮਰਿਆਦਾ ਵਿਚ ਰਹੀਏ, ਅਰਦਾਸ ਕਰੀਏ, ਸੱਚੇ ਪਾਤਿਸ਼ਾਹ ! ਕ੍ਰਿਪਾ ਕਰੀਂ, ਵਿਕਾਰਾਂ ਦੀ ਜਿਲ੍ਹਣ ਵਿਚ ਨਾ ਕਿਤੇ ਡਿੱਗ ਪਈਏ। ਪਿਆਰਿਉ ! ਗੁਰੂ ਬਖ਼ਸ਼ ਦੇਵੇਗਾ, ਪਰ ਜਿੰਨੀ ਦੇਰ ਤੱਕ ਜੀਉਗੇ, ਦੁਨੀਆਂ ਨਹੀਂ ਬਖ਼ਸ਼ੇਗੀ। ਗੁਰੂ ਤਾਂ ਪਤਿਤ ਪਾਵਨ ਹੈ। ਸਮਾਜ ਤਾਂ ਇਸ ਤਰ੍ਹਾਂ ਬਾਰ-ਬਾਰ ਦੁਹਰਾਏਗਾ ਜਿਵੇਂ ਕਿਸੇ ਦੇ ਓਪ੍ਰੇਸ਼ਨ ਦੇ ਟਾਂਕਿਆਂ ਨੂੰ ਕੋਈ ਬਾਰ-ਬਾਰ ਚੇਤੇ ਕਰੇ। ਭਾਂਡਾ ਟੁੱਟ ਜਾਏ, ਉਸ ਵਿਚੋਂ ਪਾਣੀ ਬਾਹਰ ਨਿਕਲੇ ਤਾਂ ਉਸ ਨੂੰ ਬੰਦਾ ਟਾਂਕਾ ਲਗਾ ਕੇ ਬਿਲਕੁਲ ਠੀਕ ਕਰੇਗਾ ਤੇ ਪਾਣੀ ਸਿੰਮਣਾ ਬੰਦ ਹੋ ਜਾਏਗਾ, ਪਰ ਜਿੰਨੀ ਦੇਰ ਤੱਕ ਭਾਂਡਾ

ਰਹੇਗਾ, ਟਾਂਕੇ ਵਾਲਾ ਨਿਸ਼ਾਨ ਰੜਕਦਾ ਰਹੇਗਾ। ਵਾਹਿਗੁਰੂ ਮੇਹਰ ਕਰ। ਜਗਤ ਜਲੰਦੇ ਨੂੰ ਬਚਾਅ। ਜਿਹੜੇ ਇਸ ਮਾਰਗ 'ਤੇ ਚੱਲੇ ਹਨ, ਤੂੰ ਮੇਹਰ ਕਰ, ਇਖ਼ਲਾਕ ਤੋਂ ਕੋਈ ਡਿੱਗ ਨਾ ਪਵੇ। ਬਰਤਨ ਨੂੰ ਟਾਂਕਾ ਲੱਗੇਗਾ ਪਿਆਰਿਆ ਤਾਂ ਇਸ ਟਾਂਕੇ ਨਾਲ ਪਾਣੀ ਵੱਗਣਾ ਬੰਦ ਹੋ ਜਾਏਗਾ, ਪਰ ਚੇਤੇ ਰੱਖਿਉ, ਟਾਂਕਾ ਭਾਂਡੇ ਦੇ ਨਾਲ ਕਾਇਮ ਰਹੇਗਾ। ਗੁਰੂ ਜੀ ਨੇ ਜਦੋਂ ਇਹ ਬਚਨ ਕਹੇ ਕਿ-

*ਜੇਤਾ ਮੋਹੁ ਪਰੀਤਿ ਸੁਆਦ॥*
*ਸਭਾ ਕਾਲਖ ਦਾਗਾ ਦਾਗ॥*
*ਦਾਗ ਦੋਸ ਮੁਹਿ ਚਲਿਆ ਲਾਇ॥*
*ਦਰਗਹ ਬੈਸਣ ਨਾਹੀ ਜਾਇ॥*

ਇਕੋ ਦੱਮ ਰੋ ਪਿਆ। ਕਹਿੰਦਾ ਹੈ, ਹੇ ਸਤਿਗੁਰੂ ! ਅੱਜ ਪਹਿਲੀ ਵਾਰੀ ਕਿਸੇ ਨੇ ਅੰਦਰ ਟਿਕਾਅ ਦਿੱਤਾ। ਗੁਰੂ ਬਾਬਾ ਜੀ ਮੇਹਰ ਦੇ ਘਰ ਵਿਚ ਆ ਕੇ ਕਹਿਣ ਲੱਗੇ-

*ਕਰਮਿ ਮਿਲੈ ਆਖਣੁ ਤੇਰਾ ਨਾਉ॥*

ਜਿਨ੍ਹਾਂ 'ਤੇ ਬਖ਼ਸ਼ਿਸ਼ ਹੋ ਜਾਏ ਦਾਤਾ ਉਹ ਤੇਰੇ ਨਾਮ ਨੂੰ ਆਖਦੇ ਹਨ।

*ਕਰਮਿ ਮਿਲੈ ਆਖਣੁ ਤੇਰਾ ਨਾਉ॥*
*ਜਿਤੁ ਲਗਿ ਤਰਣਾ ਹੋਰੁ ਨਹੀ ਥਾਉ॥*

ਨਾਮ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ। ਕੋੜ੍ਹੀ ਨੇ ਚਰਨ ਫੜ ਲਏ ਤੇ ਕਿਹਾ, ਸੱਚੇ ਪਾਤਿਸ਼ਾਹ ! ਮੈਂ ਡਿੱਗ ਗਿਆ ਸਾਂ ਤੇ ਇਸ ਦੀਆਂ ਅੱਖਾਂ ਦਾ ਨੀਰ ਕਾਹਦਾ ਬਾਹਰ ਆਇਆ ਮਾਨੋ ਅੱਖਾਂ ਦੇ ਪਾਣੀ ਨਾਲ ਬਾਬੇ ਨਾਨਕ ਨੇ ਕਰੋੜਾਂ ਜਨਮਾਂ ਦੀ ਮੈਲ ਧੋ ਕੇ ਬਾਹਰ ਕੱਢ ਦਿੱਤੀ।

*ਜੇ ਕੋ ਡੁਬੈ ਫਿਰਿ ਹੋਵੈ ਸਾਰ॥*
*ਨਾਨਕ ਸਾਚਾ ਸਰਬ ਦਾਤਾਰ॥*

(ਅੰਗ ੬੬੧)

ਗੁਰਮੁਖੋ ! ਉਹ ਬੰਦਾ ਕੋੜ੍ਹੀ ਸੀ। ਉਸ ਬੰਦੇ ਦਾ ਕੋਈ ਮਾਲਕ ਨਹੀਂ ਸੀ। ਉਸਦੇ ਬੂਹੇ ਅੱਗੇ ਮਿੱਟੀ ਦਾ ਬਰਤਨ ਸੀ, ਜਿੱਥੇ ਲੋਕ ਰੋਟੀ ਪਾ ਕੇ ਜਾਂਦੇ ਸਨ। ਆਪਣੇ ਵੀ ਕਹਿੰਦੇ ਸਨ ਕਿ ਸਾਡੇ ਘਰ ਕਿਉਂ ਜੰਮਿਆ ਇੰਨਾ ਨਿਕੰਮਾ ਬੰਦਾ। ਅੱਜ ਬਾਬੇ ਨਾਨਕ ਨੇ ਸਿਰਫ਼ ਇਕ ਸ਼ਬਦ ਗਾਇਆ ਤੇ ਦੇਹੀ ਕੰਚਨ ਵਰਗੀ ਸ਼ੁੱਧ ਕਰ ਦਿੱਤੀ। ਅੰਦਰ ਦੇ ਰੋਗ ਵੀ ਚਲੇ ਗਏ, ਬਾਹਰ ਦੇ ਵੀ ਚਲੇ ਗਏ। ਪਿੰਡ ਦੇ ਲੋਕ ਦੇਖਣ ਆਏ। ਜਿਸ ਨੇ ਵਿਅੰਗ ਕਰਕੇ, ਮਜ਼ਾਕ ਕਰਕੇ ਕਿਹਾ ਸੀ ਕਿ ਬਾਬਾ ! ਜੇ ਰਾਤ ਰਹਿਣਾ ਹੈ ਤਾਂ ਦੇਖ ਉਹ ਝੌਂਪੜੀ ਵਾਲਾ ਸਰਾਂ ਬਣਾ

ਕੇ ਬੈਠਾ ਹੈ ਦਰਵੇਸ਼। ਕੋੜ੍ਹੀ ਸੀ ਤੇ ਤੁਰਨ ਲੱਗਿਆਂ ਸਿਰ 'ਤੇ ਹੱਥ ਰੱਖ ਕੇ ਕਹਿਣ ਲੱਗੇ - ਤੇਰੀ ਝੌਂਪੜੀ ਹੁਣ ਸਰਾਂ ਬਣੇਗੀ। ਲੋਕ ਤੈਨੂੰ ਕੋੜ੍ਹੀ ਕਹਿੰਦੇ ਸਨ, ਹੁਣ ਤੂੰ ਦਰਵੇਸ਼ ਬਣ ਗਿਆ ਹੈਂ। ਪਿਆਰਿਉ ! ਜਿੰਨੀ ਦੇਰ ਤੱਕ ਉਹ ਕੋੜ੍ਹੀ ਜ਼ਿੰਦਾ ਰਿਹਾ, ਉਹ ਸਰਾਂ ਦੇ ਬੂਹੇ ਖੁੱਲ੍ਹੇ ਰਹੇ। ਗੁਰਮੁਖੋ ! ਉਸ ਕੋੜ੍ਹੀ ਨੂੰ ਰੱਬ ਦਾ ਦਰਵੇਸ਼ ਬਣਾ ਦਿੱਤਾ। ਮੇਰੇ ਗੁਰੂ ਅੱਜ ਕਹਿ ਰਹੇ ਹਨ–

*ਪਤਿਤ ਉਧਾਰਨ*

ਪਾਪੀਆਂ ਦਾ ਪਾਰ ਉਤਾਰਾ ਕਰਨ ਵਾਲਾ ਹੈ ਪ੍ਰਮਾਤਮਾ।

*ਭੈ ਹਰਨ*

ਡਰ ਦੂਰ ਕਰਨ ਵਾਲਾ ਹੈ ਪ੍ਰਮਾਤਮਾ।

*ਹਰਿ ਅਨਾਥ ਕੇ ਨਾਥ॥*

ਜਿਸਦਾ ਕੋਈ ਵੀ ਨਾਥ ਨਹੀਂ, ਉਸਦਾ ਸੁਆਮੀ ਵਾਹਿਗੁਰੂ ਹੈ।

*ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥ॥ ੬॥*

ਜਿਹੜਾ ਪਤਿਤ ਉਧਾਰਨ, ਭੈ ਹਰਨ ਹੈ, ਅਨਾਥਾਂ ਦਾ ਨਾਥ ਹੈ, ਉਹ ਪ੍ਰਮਾਤਮਾ ਤੇਰੇ ਨਾਲ ਸਦਾ ਰਹਿੰਦਾ ਹੈ। ਉਸਨੂੰ ਜਾਣ, ਜਿਹੜਾ ਤੇਰੇ ਨਾਲ ਰਹਿੰਦਾ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥•



ਸਲੋਕ ੭-੮

# ਸਿਮਰਤ ਕਾਹਿ ਨ ਰਾਮੁ

*ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ॥*
*ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ॥ ੭॥*
*ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ॥*
*ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ॥ ੮॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ ਬਹਾਦਰ ਪਾਤਿਸ਼ਾਹ ਜੀ ਦੀ ਮੁਬਾਰਕ ਰਸਨਾ ਤੋਂ ਉਚਾਰਨ ਕੀਤੇ ਹੋਏ ਸਲੋਕ ਨੰਬਰ ੭ ਅਤੇ ੮ ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਇਹਨਾਂ ਦੋ ਸਲੋਕਾਂ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ ਕਿ ਜਿਸ ਪਰੀਪੂਰਨ ਪ੍ਰਮਾਤਮਾ ਨੇ ਤੈਨੂੰ ਇਸ ਸੁੰਦਰ ਤਨ ਦੀ ਬਖ਼ਸ਼ਿਸ਼ ਕੀਤੀ ਹੈ, ਉਸ ਮਾਲਕ ਨੇ ਤਨ ਦੇ ਨਾਲ ਦੁਨੀਆਂ ਵਿਚ ਵਿਚਰਨ ਲਈ ਤੈਨੂੰ ਦੌਲਤ ਦੀ ਦਾਤ ਵੀ ਬਖ਼ਸ਼ਿਸ਼ ਕੀਤੀ। ਤਨ ਅਤੇ ਧਨ ਤੋਂ ਬਿਨਾਂ ਉਸਨੇ ਰਹਿਣ ਲਈ ਸੋਹਣਾ ਮਕਾਨ ਦੇ ਦਿੱਤਾ। ਇਹਨਾਂ ਤਿੰਨਾਂ ਤੋਂ ਇਲਾਵਾ ਪ੍ਰਮਾਤਮਾ ਨੇ ਤੈਨੂੰ ਹੋਰ ਵੀ ਬਹੁਤ ਕੁਝ ਸੰਪੱਤੀ ਦਿੱਤੀ। ਹੇ ਮਨਾ ! ਜਿਸ ਪ੍ਰਮਾਤਮਾ ਨੇ ਤਨ, ਧਨ, ਧਾਮ ਤੈਨੂੰ ਬਖ਼ਸ਼ ਦਿੱਤਾ, ਉਸ ਪਰੀਪੂਰਨ ਪ੍ਰਮਾਤਮਾ ਨੂੰ ਤੂੰ ਕਿਉਂ ਚੇਤੇ ਨਹੀਂ ਕਰਦਾ। ਅੱਜ ਦੇ ਸਲੋਕਾਂ ਦਾ ਸੰਖੇਪ ਜਿਹਾ ਭਾਵ ਸਿਰਫ਼ ਇੰਨਾ ਹੈ ਕਿ ਜੋ ਕੁਝ ਅਸੀਂ ਪ੍ਰਮਾਤਮਾ ਦਾ ਦਿੱਤਾ ਹੰਢਾ ਰਹੇ ਹਾਂ, ਕੇਵਲ ਉਸ ਦਾਤਾਰ ਦੀ ਦਿੱਤੀ ਹੋਈ ਦਾਤ ਨੂੰ ਪ੍ਰਾਪਤ ਕਰਕੇ ਦਾਤਾਰ ਦਾ ਸ਼ੁਕਰ ਕਰਨ ਦੀ ਜਾਚ ਆ ਜਾਏ।

ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਨੇ ਸਭ ਤੋਂ ਪਹਿਲਾਂ ਪ੍ਰਮਾਤਮਾ ਦਾ ਸ਼ੁਕਰ ਕਰਨ ਲਈ ਮਨੁੱਖ ਨੂੰ ਆਪਣੇ ਤਨ ਵੱਲ ਝਾਤੀ ਮਾਰ ਕੇ ਅਦਬ ਕਰਨ ਦੀ ਜਾਚ ਸਿਖਾਈ ਹੈ। ਇਸ ਤਨ ਦੀ ਪ੍ਰਵਰਿਸ਼ ਲਈ, ਇਸ ਤਨ ਦੀ ਸੰਭਾਲ ਲਈ ਧਨ ਦਾ ਹੋਣਾ ਅਤੀ ਲਾਜ਼ਮੀ ਸੀ। ਧਨ ਤਨ ਦੀ ਸਹੂਲਤ ਲਈ ਹੈ ਤੇ ਤਨ ਪ੍ਰਮਾਤਮਾ ਦੀ ਭਗਤੀ ਲਈ ਹੈ। ਹਜ਼ੂਰ ਨੇ ਪਹਿਲੀ

ਬਖ਼ਸ਼ਿਸ਼ ਕੀਤੀ ਕਿ ਪ੍ਰਮਾਤਮਾ ਨੇ ਤੇਰੇ 'ਤੇ ਤਰੁੱਠ ਕੇ ਤੈਨੂੰ ਇਹ ਦੁਰਲੱਭ ਦੇਹ ਦੇ ਦਿੱਤੀ। ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚ ਅਸੀਂ ਗੁਰੂ ਅਰਜਨ ਸਾਹਿਬ ਜੀ ਦੇ ਬਚਨ ਪੜ੍ਹਦੇ ਹਾਂ ਕਿ-

*ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ॥*
*ਨਾਨਕ ਤਾ ਕੀ ਭਗਤਿ ਕਰੇਹ॥*

(ਅੰਗ ੨੭੦)

ਜਿਸ ਪ੍ਰਮਾਤਮਾ ਦੀ ਦਇਆ ਨਾਲ ਪਹਿਲੀ ਗੱਲ ਵਾਹਿਗੁਰੂ ਜੀ ਨੇ ਤੈਨੂੰ ਇਹ ਤਨ ਦੇ ਦਿੱਤਾ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਬਖ਼ਸ਼ਿਸ਼ ਭਰੇ ਬਚਨ ਕਹੇ ਹਨ ਕਿ ਉਸ ਪ੍ਰਮਾਤਮਾ ਨੇ ਇੰਨੀ-ਕੁ ਤੇਰੇ ਉੱਤੇ ਦਇਆ ਕਰ ਦਿੱਤੀ ਕਿ ਵਾਹਿਗੁਰੂ ਜੀ ਨੇ ਤੇਰੇ ਸਰੀਰ ਨੂੰ ਉਹ ਰਹਿਮਤਾਂ ਦੇ ਦਿੱਤੀਆਂ। ਇਕ-ਇਕ ਰਹਿਮਤ ਦੇਖ ਕੇ ਮਨੁੱਖ ਅਚੰਭੇ ਵਿਚ ਚਲਾ ਜਾਂਦਾ ਹੈ। ਗੁਰੂ ਅਮਰਦਾਸ ਜੀ ਵੀ ਇਸ ਦੇਹੀ ਦੀ ਪ੍ਰਾਪਤੀ ਤੋਂ ਬਾਅਦ ਮਨੁੱਖ ਨੂੰ ਵਾਹਿਗੁਰੂ ਜੀ ਦਾ ਸ਼ੁਕਰ ਕਰਨ ਲਈ ਪ੍ਰਮਾਤਮਾ ਦੇ ਸ਼ੁਕਰਾਨੇ ਵਿਚ ਜੁੜਨ ਲਈ ਪ੍ਰੇਰਨਾ ਪਏ ਦਿੰਦੇ ਹਨ। ਭਾਈ ਗੁਰਦਾਸ ਜੀ ਨੇ ਬਖ਼ਸ਼ਿਸ਼ ਕੀਤੀ ਹੈ-

*ਰਕਤੁ ਬਿੰਦੁ ਕਰਿ ਨਿੰਮਿਆ ਚਿਤ੍ਰੁ ਚਲਿਤ੍ਰੁ ਬਚਿਤ੍ਰੁ ਬਣਾਇਆ।*

(ਵਾਰ ੧੫, ਪ: ੧੮)

ਪਹਿਲੀ ਗੱਲ ਕਿ ਉਸ ਪ੍ਰਮਾਤਮਾ ਨੇ ਉਹ ਚਿੱਤਰ ਬਣਾ ਦਿੱਤਾ, ਉਹ ਤਸਵੀਰ ਬਣਾ ਦਿੱਤੀ ਹੈ ਜਿਹੜੀ ਬੜੀ ਹੀ ਹੈਰਾਨ ਕਰਨ ਵਾਲੀ ਹੈ ਤੇ ਜਿਸਨੂੰ ਦੇਖ ਕੇ ਮਨੁੱਖ ਅਸਚਰਜਤਾ ਵਿਚ ਚਲਾ ਜਾਂਦਾ ਹੈ। ਤਨ ਤੋਂ ਬਾਅਦ ਧਨ ਦੀ ਪ੍ਰਾਪਤੀ ਹੋਈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਰਕਤ ਅਤੇ ਬਿੰਦ ਦੇ ਨਾਲ ਇਸ ਤਨ ਦੀ ਆਰੰਭਤਾ ਹੋਈ। ਪ੍ਰਮਾਤਮਾ ਨੇ ਤਨ ਦੀ ਇਕ ਉਹ ਤਸਵੀਰ ਬਣਾ ਦਿੱਤੀ ਜਿਹੜੀ ਅਸਚਰਜ ਹੈ ਤੇ ਪ੍ਰਮਾਤਮਾ ਦੇ ਬਣਾਏ ਹੋਏ ਇਸ ਤਨ ਨੂੰ ਜਦੋਂ ਦੇਖਦੇ ਹਾਂ ਤਾਂ ਵਾਹਿਗੁਰੂ ਜੀ ਦੀ ਦਿੱਤੀ ਹੋਈ ਦਾਤ ਨੂੰ ਲੈ ਕੇ ਇਕ ਇਕ ਅੰਗ ਦੇਖਕੇ ਹਿਰਦੇ ਵਿਚ ਸ਼ੁਕਰ ਦੀ ਭਾਵਨਾ ਉਪਜਦੀ ਹੈ। ਫਿਰ ਦੇਖੋ ਉਸਨੇ ਤਨ 'ਤੇ ਕਿੰਨੀ ਕੁ ਕ੍ਰਿਪਾ ਕੀਤੀ ਹੈ।

*ਗਰਭ ਕੁੰਡ ਵਿਚਿ ਰਖਿਆ ਜੀਉ ਪਾਇ ਤਨੁ ਸਾਜਿ ਸੁਹਾਇਆ।*

ਉਸ ਵਾਹਿਗੁਰੂ ਜੀ ਨੇ ਤੇਰੇ ਇਸ ਛੋਟੇ ਜਿਹੇ ਮਾਸ ਦੇ ਟੁੱਕੜੇ ਨੂੰ ਮਾਤਾ ਦੇ ਗਰਭ ਕੁੰਡ ਤੇ ਉਹ ਕੁੰਡ, ਜਿਥੇ ਕੇਵਲ ਤਪਸ਼ ਹੈ, ਜਿਥੇ ਕੇਵਲ ਅੱਗ ਹੀ ਬੱਲਦੀ ਪਈ ਹੈ, ਉਸ ਵਾਹਿਗੁਰੂ ਜੀ ਨੇ ਇਸ ਨਿੱਕੇ ਜਿਹੇ ਮਾਸ ਦੇ ਲੋਥੜੇ ਨੂੰ ਉਸ ਅੱਗ ਦੇ ਕੁੰਡ ਵਿਚ ਆਪ ਸਰੀਰ ਬਣਾ ਕੇ ਤੇਰੇ ਇਸ ਸਰੀਰ ਵਿਚ ਜੀਉ ਪਾ ਦਿੱਤਾ ਤੇ ਜਿੰਦ ਪਾਉਣ ਤੋਂ ਬਾਅਦ ਪ੍ਰਮਾਤਮਾ ਨੇ ਤੀਸਰੀ ਕ੍ਰਿਪਾ ਕੀਤੀ ਕਿ ਤੇਰੇ ਇਸ ਸਰੀਰ ਵਿਚ ਸੁਆਸਾਂ ਦਾ ਵਾਜਾ ਵਜਾ ਦਿੱਤਾ। ਇਹ ਵਾਹਿਗੁਰੂ ਜੀ ਦੀ ਦਾਤ ਹੈ। ਇਸਦਾ ਭਾਵ ਕੋਈ ਇਹ ਨਾ ਸਮਝੇ ਕਿ ਸਿਰਫ਼ ਸਿੱਖ ਲਈ

ਕਿਹਾ ਗਿਆ ਹੈ ਕਿ ਤੈਨੂੰ ਪ੍ਰਮਾਤਮਾ ਨੇ ਤਨ ਦਿੱਤਾ ਹੈ ਜਾਂ ਹਿੰਦੂ ਨੂੰ ਕਿਹਾ ਗਿਆ ਹੈ, ਮੁਸਲਮਾਨ ਨੂੰ ਕਿਹਾ ਗਿਆ ਹੈ। ਮੈਂ ਕਹਿੰਦਾ ਹਾਂ, ਹਰ ਉਹ ਇਨਸਾਨ ਜਿਸਨੂੰ ਪ੍ਰਮਾਤਮਾ ਨੇ ਪੰਜਾਂ ਤੱਤਾਂ ਦਾ ਸਰੀਰ ਦਿੱਤਾ ਹੈ, ਸਭ ਤੋਂ ਪਹਿਲਾਂ ਉਹ ਵਾਹਿਗੁਰੂ ਜੀ ਦਾ ਸ਼ੁਕਰ ਕਰੇ, ਜਿਸਨੇ ਤਰੁੱਠ ਕੇ ਇਹ ਅਮੋਲਕ ਦੇਹੀ ਬਖ਼ਸ਼ ਦਿੱਤੀ ਹੈ। ਅਗਲੀ ਬਖ਼ਸ਼ਿਸ਼ ਉਹਨਾਂ ਨੇ ਕੀਤੀ ਕਿ ਸਾਡੇ ਇਕ ਇਕ ਅੰਗ ਨੂੰ ਬਣਾ ਕੇ ਇਸਦੇ ਵਿਚ ਆਪਣੀ ਸੱਤਿਆ, ਆਪਣੀ ਕਲਾ, ਇਸਦੇ ਵਿਚ ਆਪਣੀ ਹਰਕਤ ਟਿਕਾਅ ਦਿੱਤੀ। ਭਾਈ ਸਾਹਿਬ ਦੇ ਬਚਨ ਹਨ-

*ਮੁਹੁ ਅਖੀ ਤੇ ਨਕੁ ਕੰਨ ਹਥ ਪੈਰ ਦੰਦ ਵਾਲ ਗਣਾਇਆ॥*

(ਵਾਰ ੧੫, ਪ: ੧੮)

ਉਸ ਵਾਹਿਗੁਰੂ ਜੀ ਨੇ ਤਨ ਸਾਜਦਿਆਂ, ਅਸੀਂ ਤਾਂ ਇਕੱਲਾ ਕਹਾਂਗੇ ਕੇਵਲ ਤਨ ਪਰ ਹਜ਼ੂਰ ਨੇ ਕਿਹਾ, ਦੇਖ ਉਸਨੇ ਮਾਤਾ ਦੇ ਉਦਰ ਵਿਚ ਹੀ ਤੈਨੂੰ ਖ਼ੁਰਾਕ ਲਈ ਤੇ ਬੋਲਣ ਲਈ ਇਕ ਮਾਰਗ ਦੇ ਦਿੱਤਾ ਮੂੰਹ। ਕਿਉਂਕਿ ਮੂੰਹ ਨਾਲ ਤੂੰ ਬੋਲ ਸਕਦਾ ਹੈਂ, ਆਪਣੇ ਅੰਦਰ ਦੇ ਭਾਵਾਂ ਨੂੰ ਪ੍ਰਗਟ ਕਰ ਸਕਦਾ ਹੈਂ ਤੇ ਪਿਆਰਿਆ ! ਇਸੇ ਮੂੰਹ ਵਿਚ ਟਿੱਕੀ ਹੋਈ ਜੀਭ ਦੇ ਨਾਲ ਤੂੰ ਦੁਨੀਆਂ ਦੇ ਪਦਾਰਥਾਂ ਦਾ ਸੁਆਦ ਚੱਖ ਸਕਦਾ ਹੈਂ।

ਅਗਲੀ ਬਖ਼ਸ਼ਿਸ਼ ਉਸਨੇ ਕੀਤੀ ਕਿ ਗੰਧ ਤੇ ਸੁਗੰਧ ਲਈ ਤੈਨੂੰ ਪ੍ਰਮਾਤਮਾ ਨੇ ਇਸ ਮੂੰਹ ਦੇ ਉੱਤੇ ਨਾਸਿਕਾ ਦੇ ਦਿੱਤੀ। ਕੋਈ ਮਨੁੱਖ ਦਾ ਬੁੱਤ ਤਿਆਰ ਕਰੇ, ਉਹ ਵੀ ਕਈ ਵਾਰੀ ਮੂੰਹ ਇਹੋ ਜਿਹਾ ਬਣਾ ਦਿੰਦਾ ਹੈ ਕਿ ਜਿਵੇਂ ਸੱਚੀ-ਮੁੱਚੀ ਕੋਈ ਇਨਸਾਨ ਆਪਣੇ ਮੂੰਹ ਨੂੰ ਖੋਲ੍ਹੇ ਪਰ ਭਾਈ ਸਾਹਿਬ ਅੱਗੇ ਇਸ ਗੱਲ ਦੀ ਡੂੰਘਾਈ ਵਿਚ ਜਾਣਗੇ ਕਿ ਪ੍ਰਮਾਤਮਾ ਨੇ ਇਕੱਲਾ ਮੂੰਹ ਦਾ ਆਲਾ ਨਹੀਂ ਬਣਾਇਆ, ਪ੍ਰਮਾਤਮਾ ਨੇ ਇਕੱਲਾ ਮੂੰਹ ਦੇ ਆਲੇ ਵਿਚ ਜੀਭ ਸੁਆਦ ਚੱਖਣ ਵਾਲੀ ਤੇ ਬੋਲਣ ਵਾਲਾ ਇੰਦਰਾ ਨਹੀਂ ਬਣਾਇਆ। ਉਸ ਤੋਂ ਅਗਲਾ ਬਚਨ ਉਹਨਾਂ ਕੀਤਾ ਕਿ ਇਕ ਮੂੰਹ, ਮੂੰਹ ਵਿਚ ਜੀਭ, ਇਸ ਮੂੰਹ ਦੇ ਉੱਪਰ ਨਾਸਿਕਾ, ਨਾਸਿਕਾ ਦੇ ਉੱਪਰ ਪ੍ਰਮਾਤਮਾ ਨੇ ਆਪਣੇ ਵੱਲੋਂ ਦੋ ਅੱਖਾਂ ਫਿੱਟ ਕਰ ਦਿੱਤੀਆਂ।

ਸ੍ਰੀ ਗੁਰੂ ਤੇਗ਼ ਬਹਾਦਰ ਜੀ ਕਹਿ ਰਹੇ ਹਨ ਕਿ ਪਹਿਲੀ ਗੱਲ ਤੂੰ ਆਪਣੇ ਤਨ ਵੱਲ ਝਾਤੀ ਮਾਰ ਕੇ ਈਮਾਨਦਾਰੀ ਨਾਲ ਕਹਿ ਕਿ ਪ੍ਰਮਾਤਮਾ ਨੇ ਤੇਰੇ ਉੱਪਰ ਕਿੰਨੀ-ਕੁ ਬਖ਼ਸ਼ਿਸ਼ ਕੀਤੀ ਹੈ। ਪ੍ਰਮਾਤਮਾ ਨੇ ਇਹਨਾਂ ਅੱਖਾਂ ਦੇ ਬਿਲਕੁਲ ਪਿਛਲੇ ਪਾਸੇ ਦੋ ਕੰਨ ਤੈਨੂੰ ਦੇ ਦਿੱਤੇ। ਪਿਆਰਿਆ ! ਇਸ ਮੂੰਹ ਵਿਚ ਤੈਨੂੰ ਕਠੋਰ ਦੰਦ ਦਿੱਤੇ। ਤੈਨੂੰ ਇਹਨਾਂ ਦੰਦਾਂ ਦੇ ਨਾਲ ਨਾਲ ਤਨ ਉੱਪਰ ਚਮੜੀ ਦਾ ਲੇਪਨ ਕਰ ਦਿੱਤਾ। ਦੇਖੋ ਅੱਜ ਇਹੋ ਜਿਹਾ ਮੈਟੀਰੀਅਲ ਮਿਲ ਜਾਂਦਾ ਹੈ ਕਿ ਇਕ ਆਦਮੀ ਦਾ ਬੁੱਤ ਬਣਾ ਕੇ ਅੱਖਾਂ ਵੀ ਲਾਈਆਂ ਜਾ ਸਕਦੀਆਂ ਹਨ, ਮੂੰਹ ਵੀ ਬਣਾਇਆ ਜਾ ਸਕਦਾ ਹੈ, ਕੰਨ ਵੀ ਉਸਦੇ ਸਰੀਰ ਨੂੰ ਲਾਏ ਜਾ ਸਕਦੇ ਹਨ, ਚਮੜੀ ਵਰਗਾ ਉਸਦੇ ਉੱਪਰ ਲੇਪਨ ਵੀ ਕੀਤਾ ਜਾ ਸਕਦਾ ਹੈ ਤੇ ਇਕ ਆਦਮੀ ਵੀ ਤਾਂ ਇਕ ਆਦਮੀ ਦਾ ਬੁੱਤ ਬਣਾ ਸਕਦਾ ਹੈ, ਫਿਰ ਪ੍ਰਮਾਤਮਾ ਨੇ ਇਸਦੇ ਵਿਚ ਕਿਹੜੀ ਆਪਣੀ ਖ਼ੂਬੀ

ਰੱਖ ਦਿੱਤੀ ਹੈ। ਭਾਈ ਸਾਹਿਬ ਕਹਿਣ ਲੱਗੇ ਕਿ ਹੇ ਇਨਸਾਨ ! ਤੂੰ ਪ੍ਰਮਾਤਮਾ ਵਰਗੇ ਬਣੇ ਹੋਏ ਬੰਦੇ ਦਾ ਚਿਹਰਾ ਬਣਾ ਸਕਦਾ ਹੈਂ, ਪਰ ਚੇਤੇ ਰੱਖੀਂ, ਪ੍ਰਮਾਤਮਾ ਨੇ ਜਿਹੜੀ ਮੂੰਹ ਵਿਚ ਬੋਲਣ ਦੀ ਤਾਕਤ ਪੈਦਾ ਕਰ ਦਿੱਤੀ ਹੈ, ਸੱਚ ਜਾਣੀ, ਤੂੰ ਉਹੋ ਜਿਹੀ ਤਾਕਤ ਨਹੀਂ ਪੈਦਾ ਕਰ ਸਕੇਂਗਾ। ਤੂੰ ਇਸ ਜੀਭ ਦਾ ਇੰਦਰਾ ਬੁੱਤ ਦੇ ਵਿਚ ਫਿੱਟ ਕਰ ਸਕਦਾ ਹੈਂ, ਪਰ ਚੇਤੇ ਰੱਖੀਂ, ਉਸ ਜੀਭ 'ਤੇ ਠੰਢਾ, ਮਿੱਠਾ, ਤੱਤਾ, ਨਮਕੀਨ ਰਖਿਆਂ ਕਦੀ ਬੁੱਤ ਬੋਲ ਕੇ ਨਹੀਂ ਦੱਸੇਗਾ ਕਿ ਦੇਖੋ ਜੀ ਇਸਦੇ ਵਿਚ ਮਿਠਾਸ, ਖਟਾਸ, ਨਮਕੀਨ ਕਿੰਨਾ ਹੈ। ਮੂੰਹ ਬਣ ਸਕਦੇ ਹਨ, ਪਰ ਬੋਲਣ ਦੀ ਤਾਕਤ ਨਹੀਂ ਪੈਦਾ ਕਰ ਸਕੇਂਗਾ। ਮੂੰਹ ਵਿਚ ਜੀਭ ਬਣਾ ਸਕਦਾ ਹੈਂ ਪਰ ਬੋਲਣ ਦੀ ਤੇ ਖੱਟੇ-ਮਿੱਠੇ ਨੂੰ ਪਹਿਚਾਨਣ ਦੀ ਤੂੰ ਸ਼ਕਤੀ ਨਹੀਂ ਦੇ ਸਕੇਂਗਾ। ਤੂੰ ਆਦਮੀ ਦਾ ਬੁੱਤ ਬਣਾ ਕੇ ਕੰਨ ਪੈਦਾ ਕਰ ਸਕਦਾ ਹੈਂ, ਪਰ ਕੰਨਾਂ ਦੇ ਵਿਚ ਜਿਹੜੀ ਸੁਣਨ ਦੀ ਤਾਕਤ ਹੈ, ਇਹ ਤੂੰ ਪ੍ਰਮਾਤਮਾ ਤੋਂ ਬਿਨਾਂ ਆਪਣੇ ਕੋਲੋਂ ਨਹੀਂ ਦੇ ਸਕੇਂਗਾ। ਤੂੰ ਇਸ ਬੁੱਤ ਦੀਆਂ ਚਮਕਦੀਆਂ ਹੋਈਆਂ ਅੱਖਾਂ ਪੈਦਾ ਕਰ ਸਕਦਾ ਹੈਂ, ਪਰ ਇਹਨਾਂ ਅੱਖਾਂ ਦੇ ਪਿੱਛੇ ਜਿਹੜੀ ਦੇਖਣ ਵਾਲੀ ਜੋਤ ਹੈ, ਉਹ ਤੂੰ ਪੈਦਾ ਨਹੀਂ ਕਰ ਸਕਦਾ ਤੇ ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿਣ ਲੱਗੇ ਕਿ ਤੂੰ ਚਮੜੀ ਸੋਹਣੀ ਪੈਦਾ ਕਰ ਸਕਦਾ ਹੈਂ, ਪਰ ਚੇਤੇ ਰੱਖੀਂ, ਇਸ ਚਮੜੀ ਨੂੰ ਉਹ ਸੱਤਿਆ ਨਹੀਂ ਦੇ ਸਕਦਾ ਕਿ ਸਰਦੀ ਤੇ ਗਰਮੀ ਦਾ ਅਹਿਸਾਸ ਉਸ ਚਮੜੀ ਨੂੰ ਹੋ ਸਕੇ।

ਇਕ ਦਾਤ ਰੱਬ ਨੇ ਤੈਨੂੰ ਹੋਰ ਦਿੱਤੀ ਹੈ। ਉਹ ਦਾਤ ਸੀ ਕਿ ਤੂੰ ਅੱਖਾਂ ਨਾਲ ਦੇਖਦਾ ਹੈਂ, ਪਰ ਚੇਤੇ ਰੱਖੀਂ, ਦੇਖਣ ਲੱਗਿਆਂ ਚੰਗੇ ਤੇ ਮੰਦੇ ਦੀ ਪਹਿਚਾਣ ਦੀ ਬਿਰਤੀ ਤੈਨੂੰ ਰੱਬ ਨੇ ਦਿੱਤੀ ਹੈ। ਪਿਆਰਿਓ ! ਇਕ ਭੈਣ ਦੇ ਤਨ ਨੂੰ ਦੇਖਦਾ ਹੈਂ ਤਾਂ ਉਦੋਂ ਤੇਰੇ ਅੰਦਰ ਦੀ ਬਿਰਤੀ ਹੋਰ ਹੋਵੇਗੀ। ਇਕ ਇਸਤਰੀ, ਆਪਣੀ ਜੀਵਨ ਸਾਥੀ ਦੇ ਤਨ ਨੂੰ ਦੇਖਦਾ ਹੈਂ ਤਾਂ ਉਦੋਂ ਤੇਰੇ ਦੇਖਣ ਦਾ ਨਜ਼ਰੀਆ ਹੋਰ ਹੋਵੇਗਾ। ਇਕ ਮਾਂ ਦੇ ਸਰੀਰ ਨੂੰ ਤੂੰ ਦੇਖਦਾ ਹੈਂ ਤਾਂ ਉਦੋਂ ਬਿਰਤੀ ਹੋਰ ਹੋਵੇਗੀ। ਭਰਾ, ਭੈਣ, ਮਾਂ, ਦੁਸ਼ਮਣ ਤੇ ਮਿੱਤਰ ਨੂੰ ਅੱਖਾਂ ਦੋ ਹੀ ਦੇਖਦੀਆਂ ਹਨ, ਪਰ ਚੇਤੇ ਰੱਖੀਂ, ਉਹ ਸ਼ਕਤੀ ਕਿਸ ਨੇ ਪੈਦਾ ਕਰ ਦਿੱਤੀ ? ਕਿਸ ਨੇ ਹਰ ਇਕ ਨੂੰ ਦੇਖਦਿਆਂ ਅੰਦਰ ਦੀ ਬਿਰਤੀ ਬਦਲ ਦਿੱਤੀ ? ਇਹ ਦਾਤ ਪ੍ਰਮਾਤਮਾ ਨੇ ਤੈਨੂੰ ਦਿੱਤੀ ਹੈ। ਦੇਖਦਾ ਤਾਂ ਪਸ਼ੂ ਵੀ ਪਿਆ ਹੈ, ਪਰ ਪਸ਼ੂ ਕਈ ਵਾਰੀ ਜ਼ਹਿਰ ਵਾਲੇ ਖੇਤ ਵੱਲ ਵੀ ਝਾਤੀ ਮਾਰ ਬੈਠਦਾ ਹੈ। ਉਸਨੂੰ ਇੰਨੀ ਸਮਝ ਨਹੀਂ। ਪਸ਼ੂ ਨੂੰ ਇੰਨੀ ਪਹਿਚਾਣ ਨਹੀਂ ਕਿ ਇਹ ਮੇਰੀ ਮਾਂ ਹੈ, ਇਹ ਮੇਰੀ ਭੈਣ ਹੈ, ਇਹ ਮੇਰਾ ਭਰਾ ਹੈ।

ਕੇਵਲ ਇਨਸਾਨ ਨੂੰ ਰੱਬ ਨੇ ਅੰਦਰ ਦੀ ਉਹ ਸੋਝੀ ਦਿੱਤੀ ਜਿਸਦੇ ਨਾਲ ਇਸਨੂੰ ਅੱਖਾਂ ਨਾਲ ਪਹਿਚਾਨਣ ਦੀ ਜਾਚ ਆ ਗਈ। ਕੰਨਾਂ ਨਾਲ ਕੇਵਲ ਸੁਣਨ ਦੀ ਸ਼ਕਤੀ ਨਹੀਂ ਦਿੱਤੀ, ਸੁਣ ਤਾਂ ਪਸ਼ੂ ਵੀ ਸਕਦੇ ਹਨ, ਸੁਣਦੇ ਤਾਂ ਪੰਛੀ ਵੀ ਹਨ ਪਰ ਰੱਬ ਨੇ ਇਸ ਨੂੰ ਸੁਣਨ ਦੇ ਨਾਲ ਇਕ ਅੰਦਰ ਦੀ ਸੋਝੀ ਵੀ ਦੇ ਦਿੱਤੀ। ਇਕ ਕੰਨ ਉਹ ਹਨ ਜਿਹੜੇ ਰੱਬ ਦਾ ਕੀਰਤਨ, ਰੱਬ ਦੇ ਸੋਹਿਲੇ ਸੁਣਦੇ ਹਨ ਤੇ ਇਕ ਕੰਨ ਉਹ ਹਨ ਜਿਹੜੇ ਦੁਨੀਆਂ ਦੇ ਗੀਤ

ਸੁਣਦੇ ਹਨ ਤੇ ਮਨ ਵਿਕਾਰਾਂ ਦੀ ਖੱਡ ਵਿਚ ਜਾ ਡਿੱਗਦਾ ਹੈ। ਰੱਬ ਨੇ ਸੁਣਨ ਨਾਲ ਸੁਣਨ ਦੀ ਸੂਝ ਵੀ ਬੰਦੇ ਨੂੰ ਦਿੱਤੀ। ਨੱਕ ਨਾਲ ਕੇਵਲ ਸੁੰਘਣ ਦੀ ਸ਼ਕਤੀ ਨਹੀਂ ਦਿੱਤੀ, ਨੱਕ ਨੂੰ ਇਕ ਸੋਝੀ ਦੇ ਦਿੱਤੀ। ਖਿੜਿਆ ਹੋਇਆ ਫੁੱਲ ਆਉਂਦਾ ਹੈ ਤਾਂ ਅਸੀਂ ਨੱਕ ਦੇ ਨੇੜੇ ਜਾ ਕੇ ਉਸਦੀ ਸੁਗੰਧੀ ਨੂੰ ਮਾਣਦੇ ਹਾਂ ਤੇ ਜਦੋਂ ਕੂੜੇ ਦਾ ਢੇਰ ਆਉਂਦਾ ਹੈ ਤਾਂ ਉਦੋਂ ਆਪਣੇ ਨੱਕ ਨੂੰ ਢੱਕ ਲੈਂਦੇ ਹਾਂ। ਇਕੱਲਾ ਸੁੰਘਣਾ ਨਹੀਂ, ਇਸ ਨੂੰ ਚੰਗੇ 'ਤੇ ਮੰਦੇ ਦੀ ਪਹਿਚਾਣ ਵੀ ਦੇ ਦਿੱਤੀ। ਪ੍ਰਮਾਤਮਾ ਨੇ ਹੱਥ ਦਿੱਤੇ, ਹੱਥਾਂ ਵਿਚ ਰਹਿਮਤ ਟਿਕਾਅ ਦਿੱਤੀ। ਇਹੀ ਹੱਥ ਗੁਰਦੁਆਰੇ ਦੇ ਜੋੜੇ ਝਾੜਦੇ ਹਨ ਤੇ ਇਹੀ ਹੱਥ ਕਿਸੇ ਦੇ ਜੋੜਿਆਂ ਨੂੰ ਚੋਰੀ ਚੁੱਕ ਕੇ ਘਰ ਲਿਜਾਂਦੇ ਹਨ। ਰੱਬ ਨੇ ਕੀ ਅੰਦਰ ਨੂੰ ਸੂਝ ਨਹੀਂ ਦਿੱਤੀ ? ਇਹੀ ਹੱਥ ਹਨ ਜਿਹੜੇ ਪੱਥਰ ਨੂੰ ਸਪਰਸ਼ ਕਰਨ ਤਾਂ ਬੰਦੇ ਦੇ ਅੰਦਰ ਦੀ ਬਿਰਤੀ ਕੁਝ ਹੋਰ ਹੁੰਦੀ ਹੈ ਤੇ ਇਹੀ ਹੱਥ ਹਨ ਜਦੋਂ ਆਪਣੇ ਪੁੱਤਰ ਦੇ ਸਿਰ 'ਤੇ ਸਪਰਸ਼ ਕਰਨ ਤਾਂ ਬੰਦੇ ਦੇ ਅੰਦਰ ਦੀ ਬਿਰਤੀ ਕੁਝ ਹੋਰ ਹੁੰਦੀ ਹੈ। ਪ੍ਰਮਾਤਮਾ ਨੇ ਇਹਨਾਂ ਹੱਥਾਂ ਪਿਛੇ ਵੀ ਸੂਝ ਦਿੱਤੀ ਹੈ।

ਅਸੀਂ ਪੈਰਾਂ ਨਾਲ ਤੁਰਦੇ ਹਾਂ। ਪਰ ਇਕ ਸੂਝ ਉਸਨੇ ਦੇ ਦਿੱਤੀ ਕਿ ਪੈਰ ਚੱਲਦੇ ਹਨ, ਵੇਸ਼ਵਾ ਦੇ ਦਰ ਤੱਕ ਪਹੁੰਚਦੇ ਹਨ ਤੇ ਇਕਨਾਂ ਨੂੰ ਸੂਝ ਦੇ ਦਿੱਤੀ ਕਿ-

*ਚਰਨ ਚਲਉ ਮਾਰਗਿ ਗੋਬਿੰਦ॥*

(ਅੰਗ ੨੮੧)

ਪ੍ਰਮਾਤਮਾ ਦੇ ਬਣਾਏ ਹੋਏ ਮਾਰਗ 'ਤੇ ਚੱਲਦੇ ਹਨ। ਵਾਹਿਗੁਰੂ ਜੀ ਨੇ ਸਭ ਤੋਂ ਵੱਡੀ ਕ੍ਰਿਪਾਲਤਾ ਸਾਡੇ 'ਤੇ ਕੀਤੀ, ਸਾਨੂੰ ਇਹ ਕੀਮਤੀ ਸਰੀਰ ਦੇ ਦਿੱਤਾ। ਬਾਬਾ ਜੀ ਨੇ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਵੀ ਕੀਤੀ ਹੈ। ਕਹਿਣ ਲੱਗੇ, ਪਿਆਰਿਆ ! ਦੇਖ ਉਸ ਵਾਹਿਗੁਰੂ ਜੀ ਦੀ ਦਾਤ ਤੇ ਇਥੇ ਮਨ ਨੂੰ ਵੀ ਕਿਹਾ ਕਿ ਮਨਾ ! ਤੈਨੂੰ ਇਹ ਕੁਝ ਦੇ ਦਿੱਤਾ। ਉਥੇ ਸਰੀਰ ਨੂੰ ਬਚਨ ਕਹੇ-

*ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥*

(ਅੰਗ ੯੨੧)

ਜਦੋਂ ਮਨ ਨਹੀਂ ਟਿੱਕਦਾ ਸਿਮਰਨ ਵਿਚ ਤਾਂ ਮੈਂ ਕਹਿੰਦਾ ਹਾਂ ਕਿ ਜੋ ਕੁਝ ਰੱਬ ਨੇ ਸਾਨੂੰ ਦਿੱਤਾ ਹੈ, ਇਸ ਦੇ ਦਿੱਤੇ ਨੂੰ ਲੈ ਕੇ ਸ਼ੁਕਰ ਦੀ ਭਾਵਨਾ ਕਿਸੇ ਟਾਂਵੇਂ-ਟਾਂਵੇਂ ਵਿਚ ਹੈ। ਕੋਈ ਵਿਰਲਾ ਹੈ ਜਿਹੜਾ ਉਸ ਪ੍ਰਮਾਤਮਾ ਦਾ ਸ਼ੁਕਰ ਕਰਦਾ ਹੈ। ਜਦੋਂ ਮਨ ਨਹੀਂ ਟਿੱਕਦਾ ਤਾਂ ਕਦੀ ਇਸਨੂੰ ਕੋੜ੍ਹੀ ਆਸ਼ਰਮ ਵਿਚ ਲਿਜਾ ਕੇ ਦ੍ਰਿਖਾਇਉ। ਮੇਰਾ ਖ਼ਿਆਲ ਹੈ ਕਿ ਪੱਥਰ ਵੀ ਪਿਘਲ ਕੇ ਕਹੇਗਾ, ਰੱਬਾ ਅੱਧੀ ਰੋਟੀ ਤੇ ਕੱਖਾਂ ਦੀ ਕੁੱਲੀ ਦੇ ਦੇਈਂ। ਤੇਰਾ ਕੋਟਾਨ ਕੋਟ ਸ਼ੁਕਰ ਕਰਦਾ ਹਾਂ ਜਿਸਨੇ ਮੈਨੂੰ ਅਰੋਗ ਤਨ ਦੇ ਦਿੱਤਾ। ਪ੍ਰਮਾਤਮਾ ਨੇ ਤੈਨੂੰ ਤਨ ਦੇ ਨਾਲ ਧਨ ਦੇ ਦਿੱਤਾ। ਪਿਆਰਿਉ ! ਤਨ ਦਿੱਤਾ, ਧਨ ਦਿੱਤਾ ਤੇ ਇਸਦੇ ਵਿਚੋਂ ਚਾਹੀਦਾ ਸੀ ਸ਼ੁਕਰਾਨਾ।

ਹੁਣ ਅਸੀਂ ਕਹਾਂਗੇ ਕਿ ਮਾਇਆ ਤਾਂ ਮਾਇਆ ਹੀ ਹੈ। ਕੀ ਹੋਇਆ ਜੇ ਕਿਸੇ ਧਰਮੀ

ਦੇ ਘਰ ਆ ਗਈ, ਕਿਸੇ ਕੁਕਰਮੀ ਦੇ ਘਰ ਆ ਗਈ। ਨਹੀਂ ਪਿਆਰਿਉ ! ਫ਼ਰਕ ਹੈ। ਆਪ ਜੀ ਪੁੱਛੋਗੇ ਕਿਵੇਂ ? ਇਕ ਔਰਤ ਸੁਹਾਗਣ ਹੈ, ਉਹ ਵੀ ਸੋਲਾਂ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੈ ਤੇ ਇਕ ਹੈ ਵੇਸ਼ਵਾ, ਉਹ ਵੀ ਸੋਲਾਂ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੈ। ਕੀ ਸੁਹਾਗਣ ਦਾ ਸ਼ਿੰਗਾਰ ਤੇ ਵੇਸ਼ਵਾ ਦਾ ਸ਼ਿੰਗਾਰ ਇਕੋ ਜਿਹਾ ਹੈ ? ਬਿਲਕੁਲ ਨਹੀਂ। ਸੁਹਾਗਣ ਦੇ ਸ਼ਿੰਗਾਰ ਵਿਚ ਤੇ ਵੇਸ਼ਵਾ ਦੇ ਸ਼ਿੰਗਾਰ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੈ। ਸੱਚ ਜਾਣਿਉ, ਇਕ ਰੱਬ ਦੇ ਭਗਤ ਦੇ ਹੱਥ ਵਿਚ ਆਇਆ ਹੋਇਆ ਧਨ ਤੇ ਇਕ ਕੁਕਰਮੀ ਦੇ ਹੱਥ ਵਿਚ ਆਈ ਹੋਈ ਮਾਇਆ, ਇਸਦੇ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੈ। ਇਹ ਕਿਵੇਂ ਹੈ ? ਇਕ ਘਟਨਾ ਮੈਂ ਆਪ ਜੀ ਦੇ ਨਾਲ ਸਾਂਝੀ ਕਰਾਂ, ਇਹ ਸਿਰਫ਼ ਸਮਝਣ ਲਈ ਹੈ, ਹਕੀਕਤ ਨਹੀਂ।

ਭਗਵਾਨ ਤੇ ਲੱਛਮੀ ਇਕੱਠੇ ਬੈਠੇ ਹਨ। ਭਗਵਾਨ ਨੇ ਜਦੋਂ ਸਵੇਰੇ ਪ੍ਰਭਾਤ ਵੇਲੇ ਦੇਖਿਆ ਕਿ ਨੰਗੇ ਪੈਰ ਤੁਰ ਕੇ ਲੋਕ ਕੋਈ ਮੰਦਰ ਵਿਚ ਜਾਂਦਾ ਹੈ, ਕੋਈ ਮਸੀਤ ਵਿਚ ਜਾਂਦਾ ਹੈ, ਕੋਈ ਗੁਰਦੁਆਰੇ ਜਾਂਦਾ ਹੈ, ਕੋਈ ਦੇਵਆਲਿਆ ਵਿਚ ਜਾਂਦਾ ਹੈ ਤਾਂ ਭਗਵਾਨ ਨੇ ਮੁਸਕੁਰਾ ਕੇ ਕਿਹਾ, ਲੱਛਮੀ ! ਦੇਖ ਇਸ ਸੰਸਾਰ ਵਿਚ ਕਿੰਨੇ ਮੇਰੇ ਭਗਤ ਹਨ। ਲੱਛਮੀ ਨੇ ਕਿਹਾ, ਭਗਵਾਨ ! ਹੈ ਤਾਂ ਮੈਂ ਤੇਰਾ ਪਰਛਾਵਾਂ, ਤੇਰੇ ਤੋਂ ਬਿਨਾਂ ਮੇਰਾ ਕੋਈ ਵਜੂਦ ਨਹੀਂ। ਕਿਉਂਕਿ

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣ ਡਿਠੋ ਚਾਉ॥*

(ਅੰਗ ੪੬੩)

ਮੈਂ ਤਾਂ ਤੇਰਾ ਪਰਛਾਵਾਂ ਹਾਂ ਪਰ ਮੈਂ ਇਕ ਗੱਲ ਤੈਨੂੰ ਦੱਸ ਦੇਵਾਂ ਭਗਵਾਨ ! ਤੂੰ ਤਾਂ ਸਮਰੱਥ ਹੈਂ। ਕਹਿਣ ਲੱਗੀ ਜਿੰਨੀਆਂ ਧਰਮ-ਅਸਥਾਨਾਂ 'ਤੇ ਭੀੜਾਂ ਲੱਗੀਆਂ ਹਨ ਨੰਗੇ ਪੈਰੀਂ ਤੁਰ ਕੇ ਆਉਣ ਵਾਲਿਆਂ ਦੀਆਂ, ਜਿੰਨੇ ਭੱਜ-ਭੱਜ ਕੇ ਆਉਂਦੇ ਪਏ ਹਨ, ਤੇਰੇ ਲਈ ਨਹੀਂ, ਸੱਚ ਜਾਣੀ, ਇਹ ਮੂੰਹ ਉਤੇ ਤਾਂ ਤੇਰਾ ਨਾਮ ਲੈਂਦੇ ਹਨ, ਪਰ ਅੰਦਰੋਂ ਮੰਗ ਮੇਰੀ ਲੈ ਕੇ ਆਉਂਦੇ ਹਨ। ਭਗਵਾਨ ਕਹਿੰਦਾ ਹੈ ਹੱਦ ਹੋ ਗਈ। ਇਹ ਲੋਕ ਇੰਨੀਆਂ ਭੀੜਾਂ ਬਣਾ ਕੇ ਹਰ ਥਾਂ 'ਤੇ ਖਲੋਤੇ ਹਨ ਤੇ ਤੂੰ ਕਹਿੰਦੀ ਹੈਂ ਤੇਰੇ ਪੁਜਾਰੀ ਹਨ। ਕਹਿਣ ਲੱਗੀ ਸੱਚ ਜਾਣਨਾ, ਕਿਉਂਕਿ ਮੈਂ ਤੇਰਾ ਪਰਛਾਵਾਂ ਹਾਂ, ਤੇਰੇ ਤੋਂ ਬਿਨਾਂ ਮੈਂ ਕਿਸੇ ਵੱਲ ਜਾਣਾ ਨਹੀਂ, ਤੂੰ ਕ੍ਰਿਪਾ ਕਰੇਂਗਾ ਤਾਂ ਮੈਂ ਜਾਵਾਂਗੀ। ਇਹ ਨਾਮ ਤੇਰਾ ਲੈਂਦੇ ਹਨ, ਪਰ ਮੰਗ ਮੇਰੀ ਕਰਦੇ ਪਏ ਹਨ।

ਭਗਵਾਨ ਨੇ ਸਾਧੂ ਦਾ ਰੂਪ ਬਣਾਇਆ ਤੇ ਇਕ ਸ਼ਾਹ ਚੁਣ ਲਿਆ, ਜਿਸਦਾ ਨੇਮ ਸੀ ਹਨੇਰੀ ਆਏ, ਮੀਂਹ ਆਏ, ਦੁੱਖ ਹੋਵੇ, ਸੁੱਖ ਹੋਵੇ, ਉਸਨੇ ਪੂਜਾ ਕਰਨੀ ਹੀ ਕਰਨੀ ਹੈ। ਕਹਿਣ ਲੱਗੇ, ਚੱਲ ਇਸ ਸ਼ਾਹ ਕੋਲੋਂ ਅਸੀਂ ਪਰਖ ਕਰ ਲਈਏ। ਭਗਵਾਨ ਨੇ ਸਾਧੂ ਦਾ ਰੂਪ ਬਣਾਇਆ। ਜਟਾਵਾਂ ਸਨ, ਭਗਵੇ ਬਸਤਰ ਪਾਏ। ਹੱਥ ਵਿਚ ਕਰਮੰਡਲ ਫੜਿਆ। ਬੋਲਦਾ

ਹੋਇਆ ਰਾਮ ਰਾਮ ਉਸ ਸ਼ਾਹ ਦੇ ਘਰ ਇਹ ਜਾ ਖਲੋਤਾ। ਸ਼ਾਹ ਅਜੇ ਪੂਜਾ ਵਾਲੇ ਕਮਰੇ ਵਿਚੋਂ ਬਾਹਰ ਹੀ ਨਿਕਲਿਆ ਸੀ। ਜਦੋਂ ਬਾਹਰ ਨਿਕਲਿਆ ਤਾਂ ਉਸਨੇ ਦੇਖਿਆ ਕਿ ਅੱਜ ਕਿੰਨੇ ਭਾਗ ਚੰਗੇ ਹਨ, ਸਾਧੂ ਆ ਗਿਆ। ਇਸ ਸਾਧੂ ਦੀ ਸੇਵਾ ਕਰਾਂ। ਪਰ ਸੇਵਾ ਵਿਚ ਵੀ ਲਾਲਚ ਸੀ ਕਿ ਸਾਧੂ ਦੇ ਪੈਰਾਂ ਪਿਛੇ ਰੁਪਈਆ ਮਿਲ ਜਾਏਗਾ। ਉਸਨੇ ਸਾਧੂ ਨੂੰ ਨਮਸਕਾਰ ਕੀਤੀ। ਕਹਿਣ ਲੱਗਾ ਸਾਧੂ ਜੀ, ਆਉ ਮੇਰੇ ਘਰ ਵਿਚ ਚਰਨ ਪਾਉ। ਸਾਧੂ ਕਹਿੰਦਾ ਹੈ ਕਿ ਪਹਿਲੀ ਗੱਲ ਮੈਂ ਕਿਸੇ ਦੇ ਘਰ ਵਿਚ ਚਰਨ ਨਹੀਂ ਪਾਉਂਦਾ। ਜੇ ਤੂੰ ਮੈਨੂੰ ਘਰ ਲਿਜਾਣਾ ਹੈ ਤਾਂ ਚੇਤੇ ਰੱਖੀਂ ਜਿੰਨੇ ਦਿਨ ਮੇਰੀ ਮਰਜ਼ੀ ਹੈ, ਮੈਂ ਉੱਨੇ ਦਿਨ ਤੇਰੇ ਘਰ ਰਹਾਂਗਾ ਤੇ ਰਹਾਂਗਾ ਮੈਂ ਉਸ ਕਮਰੇ ਵਿਚ ਜਿੱਥੇ ਮੇਰਾ ਚਿੱਤ ਕਰੇ।

ਸਾਧੂ ਦੇ ਇਹ ਸ਼ਬਦ ਸੁਣ ਕੇ ਸ਼ਾਹ ਦੇ ਮਨ ਵਿਚ ਆਇਆ ਕਿ ਪਤਾ ਨਹੀਂ ਕਿਹੋ ਜਿਹਾ ਬੇਪਰਵਾਹ ਫ਼ਕੀਰ ਹੈ। ਕਹਿਣ ਲੱਗਾ ਕਿ ਜਿੰਨੇ ਦਿਨ ਮਰਜ਼ੀ ਰਹੋ, ਘਰ ਤੁਹਾਡਾ ਆਪਣਾ ਹੈ। ਤੁਸੀਂ ਜਿਹੜੀ ਮਰਜ਼ੀ ਥਾਂ 'ਤੇ ਰਹੋ। ਸਾਧੂ ਅੰਦਰ ਚਲਾ ਗਿਆ। ਮ੍ਰਿਗਸ਼ਾਲਾ ਉਸਨੇ ਵਿਛਾਈ। ਕਰਮੰਡਲ ਕੋਲ ਰੱਖ ਦਿੱਤਾ ਤੇ ਕਹਿੰਦਾ ਹੈ, ਲਿਆ ਮੈਨੂੰ ਪਾਣੀ ਦਾ ਘੁੱਟ ਪਿਲਾ। ਅਜੇ ਸਾਧੂ ਪਾਣੀ ਦਾ ਗਿਲਾਸ ਮੰਗਦਾ ਪਿਆ ਹੈ ਤੇ ਦਰਵਾਜ਼ੇ 'ਤੇ ਇਕੋ ਦੱਮ ਰੱਥ ਦੇ ਰੁੱਕਣ ਦੀ ਆਵਾਜ਼ ਸੁਣਾਈ ਦਿੱਤੀ। ਜਿਹੜੇ ਘੋੜੇ ਸ਼ਨ, ਉਹਨਾਂ ਦੇ ਗਲ੍ਹ ਵਿਚ ਘੁੰਗਰੂ ਸਨ, ਉਹਨਾਂ ਦੀ ਆਵਾਜ਼ ਸੁਣਾਈ ਦਿੱਤੀ। ਸ਼ਾਹ ਦੌੜ ਕੇ ਬਾਹਰ ਗਿਆ ਤੇ ਦੇਖਿਆ ਕਿ ਇਕ ਔਰਤ ਨੇ ਸੁੰਦਰ ਬਸਤਰ ਪਾਏ ਗਹਿਣਿਆਂ ਨਾਲ ਲੱਦੀ, ਹੀਰੇ ਮੋਤੀ ਉਸ ਦੇ ਹੱਥਾਂ ਵਿਚ ਹਨ। ਉਸਨੇ ਆਵਾਜ਼ ਦਿੱਤੀ ਤੇ ਕਹਿਣ ਲੱਗੀ, ਸ਼ਾਹ ! ਆਵਾਜ਼ ਸੁਣਕੇ ਸ਼ਾਹ ਰੱਥ ਵੱਲ ਗਿਆ। ਸਾਧੂ ਨੇ ਅੰਦਰੋਂ ਆਵਾਜ਼ ਦਿੱਤੀ, ਸ਼ਾਹ, ਮੈਂ ਪਾਣੀ ਪੀਣਾ ਹੈ ਤੇ ਬਾਹਰ ਖਲੋਤੀ ਸੁੰਦਰੀ ਕਹਿਣ ਲੱਗੀ, ਪਿਆਸ ਮੈਨੂੰ ਵੀ ਲੱਗੀ ਹੈ। ਸ਼ਾਹ ਸਾਧੂ ਦੀ ਅਣਸੁਣੀ ਕਰਕੇ ਕਹਿੰਦਾ ਹੈ, ਬਾਬਾ ! ਦੋ ਮਿੰਟ ਟਿੱਕ ਜਾ। ਮੈਂ ਬਾਹਰ ਪਹਿਲਾਂ ਉਸਦੀ ਸੁਣ ਲਵਾਂ।

ਸ਼ਾਹ ਨੇ ਪਾਣੀ ਦਾ ਲੋਟਾ ਭਰਿਆ, ਗਿਲਾਸ ਲੈ ਕੇ ਗਿਆ ਤੇ ਉਸ ਬੀਬੀ ਨੇ ਆਪਣਾ ਸੋਨੇ ਦਾ ਗਿਲਾਸ ਕੱਢਿਆ। ਕਹਿਣ ਲੱਗੀ ਕਿ ਮੈਂ ਲੋਕਾਂ ਦੇ ਬਰਤਨਾਂ ਵਿਚ ਪਾਣੀ ਨਹੀਂ ਪੀਂਦੀ, ਆਪਣੇ ਭਾਂਡੇ ਵਿਚ ਪਾਣੀ ਪੀਵਾਂਗੀ। ਸੋਨੇ ਦਾ ਗਿਲਾਸ ਪਾਣੀ ਨਾਲ ਭਰ ਕੇ ਪੀਤਾ ਤੇ ਗਿਲਾਸ ਨੂੰ ਸੁੱਟ ਦਿੱਤਾ। ਹੁਣ ਸ਼ਾਹ ਨੇ ਸੋਨੇ ਦਾ ਗਿਲਾਸ ਦੇਖ ਕੇ ਇਕ ਦੱਮ ਕਹਿਣ ਲੱਗਾ, ਸੁੰਦਰੀ ! ਸੋਨੇ ਦਾ ਗਿਲਾਸ ਤੇਰਾ ਹੈ। ਕਹਿਣ ਲੱਗੀ, ਮੇਰੇ ਕਿਸੇ ਕੰਮ ਨਹੀਂ, ਮੈਂ ਜ਼ਿੰਦਗੀ ਵਿਚ ਇਕ ਵਾਰੀ ਜਿਹੜਾ ਭਾਂਡਾ ਵਰਤ ਲਵਾਂ, ਪਰਤ ਕੇ ਉਸਦੀ ਵਰਤੋਂ ਨਹੀਂ ਕਰਦੀ। ਸ਼ਾਹ ਕਹਿੰਦਾ ਹੈ, ਹੋਰ ਪਿਆਸ ਨਹੀਂ ਲੱਗੀ, ਪਾਣੀ ਹੋਰ ਪੀਉਗੇ ? ਉਸਦੇ ਮਨ ਵਿਚ ਕਿ ਇਕ ਗਿਲਾਸ ਮਿਲਿਆ ਤੇ ਜੇ ਅੱਧਾ ਹੋਰ ਪੀ ਲਵੇ ਤਾਂ ਦੋ ਗਿਲਾਸ ਮਿਲ ਜਾਣਗੇ। ਉਹ ਕਹਿਣ ਲੱਗੀ ਕਿ ਮੈਂ ਰੋਟੀ ਵੀ ਖਾਣੀ ਹੈ, ਪਾਣੀ ਵੀ ਪੀਣਾ ਹੈ, ਮੈਂ ਦੁੱਧ ਵੀ ਪੀਵਾਂਗੀ। ਮੈਂ ਜਿਹੜਾ ਭਾਂਡਾ ਇਕ ਵਾਰੀ ਸੋਨੇ ਦਾ ਵਰਤ ਲਵਾਂ, ਪਰਤ ਕੇ ਵਰਤਦੀ ਨਹੀਂ, ਪਰ ਮੈਨੂੰ ਘਰ ਕੋਈ ਨਹੀਂ ਲੱਭਦਾ ਪਿਆ, ਮੈਂ ਰਹਾਂ ਕਿੱਥੇ ? ਸ਼ਾਹ ਨੇ ਕਿਹਾ, ਮੇਰੇ ਘਰ ਰਹੋ। ਇਹ

ਤੇਰਾ ਆਪਣਾ ਘਰ ਹੈ। ਉਹ ਰੱਥ ਤੋਂ ਉਤਰੀ ਤੇ ਕਹਿਣ ਲੱਗੀ, ਮੈਂ ਰਹਾਂਗੀ ਆਪਣੀ ਮਰਜ਼ੀ ਦੇ ਕਮਰੇ ਵਿਚ।

ਸਾਧੂ ਅੰਦਰ ਬੈਠਾ ਸੀ ਤੇ ਉਹ ਸੋਚਦਾ ਪਿਆ ਸੀ ਕਿ ਸ਼ਾਹ ਹੁਣ ਪਾਣੀ ਲੈ ਕੇ ਆਉਂਦਾ ਹੈ। ਉਹ ਲੱਛਮੀ ਦੇ ਪਿਛੇ ਪਿਛੇ ਤੁਰਿਆ ਜਾਏ ਤੇ ਜਿਥੇ ਸਾਧੂ ਜੀ ਕਰਮੰਡਲ ਰੱਖ ਕੇ ਬੈਠੇ ਸਨ, ਲੱਛਮੀ ਬੂਹੇ ਵਿਚ ਖਲੋ ਕੇ ਕਹਿਣ ਲੱਗੀ ਕਿ ਮੈਂ ਤਾਂ ਇਸ ਕਮਰੇ ਵਿਚ ਰਹਿਣਾ ਹੈ, ਜਿੱਥੇ ਇਹ ਬੈਠਾ ਹੈ। ਸ਼ਾਹ ਨੇ ਕਿਹਾ ਨਹੀਂ ਬੀਬਾ, ਹੋਰ ਕਿਸੇ ਕਮਰੇ ਵਿਚ ਰਹਿ ਲੈ, ਘਰ ਬੜਾ ਵੱਡਾ ਹੈ। ਕਹਿਣ ਲੱਗੀ, ਸ਼ਾਹ ਮੇਰੀ ਗੱਲ ਸੁਣ। ਮੇਰਾ ਰੋਟੀ ਖਾਣ ਦਾ ਸਮਾਂ ਹੋ ਗਿਆ ਹੈ। ਹੁਣ ਸ਼ਾਹ ਨੂੰ ਦਿੱਸੇ ਥਾਲੀ, ਸ਼ਾਹ ਨੂੰ ਦਿੱਸਣ ਕੌਲੀਆਂ, ਸ਼ਾਹ ਨੂੰ ਦਿੱਸਣ ਚਿਮਚੇ। ਕਹਿਣ ਲੱਗੀ, ਸ਼ਾਹ ਮੇਰਾ ਰੋਟੀ ਦਾ ਸਮਾਂ ਹੋ ਗਿਆ ਹੈ, ਥਾਂ ਦੇਣਾ ਹੈ ਤਾਂ ਦੱਸ, ਨਹੀਂ ਤਾਂ ਮੈਂ ਚੱਲੀ ਹਾਂ। ਸ਼ਾਹ ਨੇ ਕੁਝ ਨਹੀਂ ਪੁੱਛਿਆ, ਸਾਧੂ ਦਾ ਲੋਟਾ ਫੜਿਆ ਤੇ ਚੁੱਕ ਕੇ ਕਰਮੰਡਲ ਬਾਹਰ ਮਾਰਿਆ। ਕਹਿੰਦਾ ਹੈ, ਬਾਬਾ ਬਾਹਰ ਜਾ, ਆਪਣਾ ਰਾਹ ਦੇਖ। ਕੱਪੜਾ ਵਿਛਾ ਕੇ ਕਹਿਣ ਲੱਗਾ, ਆ ਤੂੰ ਅੰਦਰ।

ਕਹਿੰਦੇ ਹਨ ਕਿ ਮਾਇਆ ਹੱਸੀ। ਕਹਿਣ ਲੱਗੀ, ਭਗਵਾਨ ! ਇਨ੍ਹਾਂ ਲੋਕਾਂ ਦਾ ਧਰਮ ਕੀ ਹੈ, ਇਹ ਚਾਹੁੰਦੇ ਮੈਨੂੰ ਹਨ ਤੇ ਐਵੇਂ ਤੇਰੇ ਕਮਰੇ ਘਰਾਂ ਵਿਚ ਬਣਾ ਕੇ ਬੈਠੇ ਹਨ। ਜਿਸ ਦਿਨ ਮੈਂ ਬਹੁਤਾਤ ਵਿਚ ਆ ਗਈ ਤਾਂ ਸੱਚ ਜਾਣੀ ਇਹਨਾਂ ਨੇ ਤੇਰੀਆਂ ਤਸਵੀਰਾਂ, ਤੇਰੇ ਵਜੂਦ ਨੂੰ ਆਪਣੇ ਘਰੋਂ ਬਾਹਰ ਕੱਢ ਦੇਣਾ ਹੈ ਤੇ ਮੈਨੂੰ ਥਾਂ ਦੇਣਗੇ। ਸੱਚ ਜਾਣੀਂ, ਇਹ ਤੇਰੇ ਪੁਜਾਰੀ ਨਹੀਂ, ਨਾਮ ਤੇਰਾ ਲੈਂਦੇ ਹਨ ਤੇ ਮੰਗ ਮੇਰੀ ਰੱਖਦੇ ਹਨ। ਉਸ ਵੇਲੇ ਸ਼ਾਹ ਲੱਛਮੀ ਨੂੰ ਕਹਿਣ ਲੱਗਾ, ਤੂੰ ਰੁੱਕ। ਕਹਿਣ ਲੱਗੀ ਨਹੀਂ, ਜਿਸਨੂੰ ਤੂੰ ਘਰੋਂ ਬਾਹਰ ਕੱਢਦਾ ਪਿਆ ਹੈਂ, ਮੈਂ ਤਾਂ ਇਸਦੇ ਚਰਨਾਂ ਦੀ ਖ਼ਾਕ ਹਾਂ। ਜਿਸ ਪਾਸੇ ਵੀ ਇਹ ਤੁਰੇਗਾ, ਮੈਂ ਤਾਂ ਉੱਧਰ ਬਰਸਾਤਾਂ ਕਰਦੀ ਜਾਂਦੀ ਹਾਂ।

ਮੇਰੇ ਕਹਿਣ ਤੋ ਮੁਰਾਦ ਹੈ ਪਿਆਰਿਉ ! ਸੱਚ ਜਾਣਿਉ, ਬੰਦੇ ਦੇ ਦਿਲ ਵਿਚ ਵੀ ਇੰਹੀ ਬੈਠਾ ਹੈ। ਜਿੰਨੀਆਂ ਮਰਜ਼ੀ ਭੀੜਾਂ ਹੋਣ, ਹਰ ਭੀੜ ਵਿਚ ਰੱਬ ਨੂੰ ਮੰਗਣ ਵਾਲੇ ਬਹੁਤ ਘੱਟ ਹਨ, ਰੱਬ ਦੀ ਲੱਛਮੀ ਨੂੰ ਮੰਗਣ ਵਾਲੇ ਬੇਅੰਤ ਹਨ। ਜੇ ਰੱਬ ਨੇ ਤੈਨੂੰ ਧਨ ਦੇ ਦਿੱਤਾ ਤਾਂ ਉਸਦਾ ਸ਼ੁਕਰ ਕਰ, ਕਿਉਂਕਿ ਉਸਦੀ ਕ੍ਰਿਪਾ ਹੋਈ। ਜਿਸ ਪ੍ਰਮਾਤਮਾ ਨੇ ਤੈਨੂੰ ਤਨ ਦਿੱਤਾ, ਤੈਨੂੰ ਧਨ ਦਿੱਤਾ ਤੇ ਉਸਨੇ ਕ੍ਰਿਪਾ ਕਰਕੇ ਤੈਨੂੰ ਸੋਹਣਾ ਘਰ ਦੇ ਦਿੱਤਾ।

ਹਜ਼ੂਰ ਗੁਰੂ ਤੇਗ਼ ਬਹਾਦਰ ਜੀ ਨੇ ਅੱਜ ਪਹਿਲਾ ਬਚਨ ਕਿਹਾ ਤਨੁ। ਵਾਹਿਗੁਰੂ ਜੀ ਨੇ ਤਰੁੱਠ ਕੇ ਤੈਨੂੰ ਸਰੀਰ ਦਿੱਤਾ। ਧਨੁ, ਤੇਰੇ 'ਤੇ ਕ੍ਰਿਪਾ ਕੀਤੀ ਤਨ ਨੂੰ ਚਲਾਉਣ ਲਈ ਧਨ ਦੇ ਦਿੱਤਾ।

*ਤਨੁ ਧਨੁ ਜਿਹ ਤੋ ਕਉ ਦੀਓ*

ਜਿਸ ਪ੍ਰਮਾਤਮਾ ਨੇ ਤੈਨੂੰ ਤਨ ਤੇ ਧਨ ਦੋ ਦਾਤਾਂ ਦੇ ਦਿੱਤੀਆਂ।

*ਤਾਂ ਸਿਉ ਨੇਹੁ ਨ ਕੀਨ॥*

ਉਸ ਰੱਬ ਨਾਲ ਕਿਉਂ ਨਹੀਂ ਪਿਆਰ ਕਰਦਾ। ਕਦੇ ਤੂੰ ਘਰ ਵਿਚ ਵੜੇਂ ਤਾਂ ਤੇਰੇ ਅੰਦਰੋਂ ਆਵਾਜ਼ ਆਏਗੀ-

*ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ॥*
*ਤਿਸਹਿ ਧਿਆਇ ਸਦਾ ਮਨ ਅੰਦਰਿ॥*

(ਅੰਗ ੨੬੯)

ਤੇਰੀ ਥਾਲੀ ਵਿਚ ਰੋਟੀ ਪਈ ਹੋਵੇ ਤਾਂ ਆਵਾਜ਼ ਆਏ-

*ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥*
*ਤਿਸੁ ਠਾਕੁਰ ਕਉ ਰਖੁ ਮਨ ਮਾਹਿ॥*

(ਅੰਗ ੨੬੯)

ਤੂੰ ਆਪਣੇ ਸਰੀਰ ਦੇ ਉੱਤੇ ਸੁਗੰਧੀ ਲਗਾਉਂਦਾ ਹੋਵੇਂ, ਸ਼ੀਸ਼ੇ ਵਿਚੋਂ ਆਵਾਜ਼ ਆਏਗੀ-

*ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ॥*
*ਤਿਸ ਕਉ ਸਿਮਰਤ ਪਰਮ ਗਤਿ ਪਾਵਹਿ॥*

(ਅੰਗ ੨੬੯)

ਪਿਆਰਿਆ ! ਉਸ ਪ੍ਰਮਾਤਮਾ ਨੂੰ ਚੇਤੇ ਰੱਖ, ਜਿਸ ਪ੍ਰਮਾਤਮਾ ਨੇ-

*ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ॥*
*ਲਿਵ ਲਾਵਹੁ ਤਿਸੁ ਰਾਮ ਸਨੇਹੀ॥*
*ਜਿਹ ਪ੍ਰਸਾਦਿ ਤੇਰਾ ਓਲਾ ਰਹਤ॥*
*ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ॥*

(ਅੰਗ ੨੭੦)

ਜਿਸ ਪ੍ਰਮਾਤਮਾ ਨੇ ਤੇਰੇ 'ਤੇ ਇੰਨੀਆਂ ਬਖ਼ਸ਼ਿਸ਼ਾਂ ਕੀਤੀਆਂ, ਉਸਨੂੰ ਚੇਤੇ ਰੱਖ।

*ਕਹੁ ਨਾਨਕ ਨਰ ਬਾਵਰੇ*

ਗੁਰੂ ਤੇਗ਼ ਬਹਾਦਰ ਜੀ ਫੁਰਮਾ ਰਹੇ ਹਨ ਕਿ ਝੱਲੇ ਬੰਦੇ !

*ਅਬ ਕਿਉ ਡੋਲਤ ਦੀਨ॥ ੭॥*

ਦੀਨ ਦਾ ਅੱਖਰੀ ਅਰਥ ਇਥੇ ਕਰਾਂਗੇ ਬੇਬਸ। ਕਹਿਣ ਲੱਗੇ ਝੱਲੇ ਬੰਦੇ ! ਜਿਸ ਰੱਬ ਨੇ ਇੰਨਾ ਕੁਝ ਦਿੱਤਾ, ਉਸਨੂੰ ਚੇਤੇ ਨਹੀਂ ਕੀਤਾ ਤੇ ਹੁਣ ਘਬਰਾਈ ਜਾਂਦਾ ਹੈਂ। ਹੁਣ ਕਿਉਂ

ਘਬਰਾਹਟ ਵਿਚ ਆਇਆ ਹੈਂ ? ਅਗਲਾ ਸਲੋਕ ਹੈ-

*ਤਨੁ ਧਨੁ ਸੰਪੈ*

ਫਿਰ ਦੁਹਰਾਇਆ। ਸੰਪੈ ਦਾ ਅੱਖਰੀ ਅਰਥ ਹੈ ਸੰਪੱਤੀ।

*ਤਨੁ ਧਨੁ ਸੰਪੈ ਸੁਖ ਦੀਓ*

ਜਿਸਨੇ ਤੈਨੂੰ ਸੰਪੱਤੀ ਦਿੱਤੀ, ਸਾਰੇ ਸੁੱਖ ਤੇਰੀ ਝੋਲੀ ਵਿਚ ਪਾ ਦਿੱਤੇ।

*ਅਰੁ ਜਿਹ ਨੀਕੇ ਧਾਮ॥*

ਨੀਕੇ ਦਾ ਅੱਖਰੀ ਅਰਥ ਹੈ ਸੋਹਣਾ, ਧਾਮ ਦਾ ਅਰਥ ਹੈ ਘਰ। ਜਿਸ ਪ੍ਰਮਾਤਮਾ ਨੇ ਤੈਨੂੰ ਤਨ ਦਿੱਤਾ, ਧਨ ਦਿੱਤਾ, ਸੰਪੱਤੀ ਦਿੱਤੀ, ਸੋਹਣਾ ਘਰ ਦੇ ਦਿੱਤਾ।

*ਕਹੁ ਨਾਨਕ ਸੁਨੁ ਰੇ ਮਨਾ*

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਹੇ ਮੇਰੇ ਮਨਾ !

*ਸਿਮਰਤ ਕਾਹਿ ਨ ਰਾਮੁ॥ ੮॥*

ਜਿਸਨੇ ਧਾਮ ਦਿੱਤਾ, ਉਸ ਰਾਮ ਨੂੰ ਕਿਉਂ ਨਹੀਂ ਚੇਤੇ ਕਰਦਾ। ਉਸ ਪ੍ਰਮਾਤਮਾ ਨੂੰ, ਉਸ ਵਾਹਿਗੁਰੂ ਨੂੰ ਚੇਤੇ ਕਰ, ਜਿਸਨੇ ਤੈਨੂੰ ਇਹ ਦਾਤਾਂ ਦਿੱਤੀਆਂ ਹਨ। ਗੁਰਮੁਖੋ ! ਸਿਰਫ਼ ਅੰਦਰ ਦੀ ਬਿਰਤੀ ਬਣਾਉਣ ਦੀ ਲੋੜ ਹੈ, ਕਿਉਂਕਿ ਨਾਲ ਨਾ ਕਿਸੇ ਦੇ ਕੁਝ ਗਿਆ ਹੈ ਤੇ ਨਾ ਕਿਸੇ ਦੇ ਕੁਝ ਜਾਣਾ ਹੈ। ਰਹਿਣਾ ਤਾਂ ਚਾਰ ਦਿਨ ਹੈ, ਸਿਰਫ਼ ਸ਼ੁਕਰ ਦੀ ਭਾਵਨਾ ਆ ਜਾਏ। ਕ੍ਰਿਪਾਲੂ ਦਾਤਾ ਜੀ ਨੇ ਇਕ ਅੰਮ੍ਰਿਤ ਬਚਨ ਕਿਹਾ ਹੈ-

*ਜੇ ਜਾਣਾ ਮਰਿ ਜਾਈਐ*

ਜੇ ਪਤਾ ਲੱਗ ਗਿਆ ਕਿ ਅਸੀਂ ਮਰ ਜਾਣਾ ਹੈ।

*ਘੁਮਿ ਨ ਆਈਐ॥*

ਪਰਤ ਕੇ ਦੁਬਾਰਾ ਆਉਣਾ ਨਹੀਂ। ਕਹਿਣ ਲੱਗੇ-

*ਝੂਠੀ ਦੁਨੀਆ ਲਗਿ ਨ ਆਪੁ ਵਞਾਈਐ॥ ੨॥*

ਝੂਠੇ ਸੰਸਾਰ ਪਿੱਛੇ ਪੈ ਕੇ ਆਪਣੇ ਆਪ ਨੂੰ ਖ਼ੁਆਰ ਨਾ ਕਰੀਏ।

*ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥*
*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥*

(ਅੰਗ ੪੮੮)

ਰੱਬ ਨੇ ਜੋ ਕੁਝ ਦਿੱਤਾ, ਇਹ ਘਰ ਦਿੱਤਾ, ਸੁੱਖ ਦਿੱਤਾ ਤੇ ਉਸਦਾ ਸ਼ੁਕਰ ਅਸੀਂ ਖਿਨ ਖਿਨ ਕਰ ਸਕਦੇ ਹਾਂ। ਸਤਿਗੁਰੂ ਜੀ ਨੇ ਬਾਣੀ ਵਿਚ ਅੰਮ੍ਰਿਤ ਬਚਨ ਕਹੇ ਹਨ ਕਿ ਅਸਲ

ਵਿਚ ਉਹ ਇਸਤਰੀ ਕੁਚੱਜੀ ਹੈ ਜਾਂ ਮਨੁੱਖ ਕੁਚੱਜਾ ਹੈ ਜਿਹੜਾ ਬਸਤਰ ਵੀ ਲੈ ਲੈਂਦਾ ਹੈ, ਰਹਿਣ ਲਈ ਘਰ ਵੀ ਲੈ ਲੈਂਦਾ ਹੈ, ਪਾਉਣ ਲਈ ਗਹਿਣੇ ਵੀ ਲੈ ਲੈਂਦਾ ਹੈ, ਪਰ ਸ਼ੁਕਰ ਕਰਨ ਦੀ ਥਾਂ ਰੱਬ ਨੂੰ ਉਲਾਹਮੇ ਦਿੰਦਾ ਹੈ। ਸਾਹਿਬ ਨੇ ਫੁਰਮਾਇਆ-

*ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ॥*
*ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ॥*

(ਅੰਗ ੭੬੨)

ਜਿਸਨੇ ਦਿੱਤੀਆਂ ਉਸ ਦੇ ਨਾਲ ਚਿੱਤ ਨਹੀਂ, ਕਿਉਂਕਿ-

*ਦਾਤਿ ਪਿਆਰੀ ਵਿਸਰਿਆ ਦਾਤਾਰਾ॥*

(ਅੰਗ ੬੭੬)

ਸਾਹਿਬ ਕਹਿੰਦੇ ਹਨ-

*ਕੇਤੇ ਲੈ ਲੈ ਮੁਕਰੁ ਪਾਹਿ॥*
*ਕੇਤੇ ਮੂਰਖ ਖਾਹੀ ਖਾਹਿ॥*

(ਜਪੁਜੀ ਸਾਹਿਬ)

ਲੈ ਲੈ ਕੇ ਮੁੱਕਰਦੇ ਪਏ ਹਨ ਕਿ ਰੱਬ ਨੇ ਕੀ ਮੈਨੂੰ ਦਿੱਤਾ। ਗੁਰੂ ਤੇਗ਼ ਬਹਾਦਰ ਜੀ ਕ੍ਰਿਪਾ ਕਰਨ, ਮੇਰਾ ਦਾਤਾ ਸਭ ਨੂੰ ਕਿਰਤ ਦੇਵੇ, ਕਿਸੇ ਨੂੰ ਕਿਸੇ ਅੱਗੇ ਤਲੀ ਨਾ ਅੱਡਣੀ ਪਵੇ। ਮੇਰਾ ਸੁਆਮੀ ਸਭ ਨੂੰ ਘਰ ਦੇਵੇ, ਖ਼ੁਸ਼ੀ ਖੇੜਾ ਦੇਵੇ, ਪਰ ਸਭ ਕੁਝ ਦੇ ਕੇ ਇਸ ਅੰਦਰ ਨੂੰ ਇੰਨੀ ਦਾਤ ਦੇ ਦੇਵੇ ਕਿ-

*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*

(ਅੰਗ ੧੪)

ਇੰਨੀਆਂ ਬੇਨਤੀਆਂ ਪ੍ਰਵਾਨ ਕਰਿਉ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੯-੧੦

# ਸਭ ਸੁਖ ਦਾਤਾ ਰਾਮੁ ਹੈ

*ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ॥*
*ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ॥ ੯॥*
*ਜਿਹ ਸਿਮਰਤ ਗਤਿ ਪਾਈਐ ਤਿਹਿ ਭਜੁ ਰੇ ਤੈ ਮੀਤ॥*
*ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ॥ ੧੦॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਦੀ ਜੋ ਵੀਚਾਰ ਚੱਲ ਰਹੀ ਹੈ, ਅੱਜ ਆਪ ਜੀ ਨੇ ਨੌਵੇਂ ਅਤੇ ਦਸਵੇਂ ਸਲੋਕ ਦਾ ਪਾਠ ਸਰਵਨ ਕੀਤਾ ਹੈ। ਇਹਨਾਂ ਦੋਨਾਂ ਸਲੋਕਾਂ ਦਾ ਪ੍ਰਕਰਨ ਇਕ ਹੈ। ਮਨੁੱਖ ਸੁੱਖ ਦੀ ਭਾਲ ਵਿਚ ਦਿਨ ਰਾਤ ਤੁਰਿਆ ਫਿਰਦਾ ਹੈ। ਇਕ ਥਾਂ 'ਤੇ ਸਾਰੇ ਸੁੱਖ ਇਸਨੂੰ ਨਹੀਂ ਮਿਲ ਸਕਦੇ। ਕਿਤੋਂ ਧਨ ਦਾ ਸੁੱਖ ਮਿਲ ਜਾਏਗਾ, ਕਿਤੋਂ ਇਸ ਸਰੀਰ ਦੀਆਂ ਸਹੂਲਤਾਂ ਦਾ ਸੁੱਖ ਮਿਲੇਗਾ, ਪਰ ਜੇ ਕਿਸੇ ਨੇ ਸਾਰੇ ਸੁੱਖ ਇਕ ਥਾਂ ਤੋਂ ਲੈਣੇ ਹੋਣ ਤਾਂ ਸਾਰੇ ਸੁੱਖਾਂ ਦਾ ਦਾਤਾ ਕੇਵਲ ਇਕ ਪ੍ਰਮਾਤਮਾ ਹੈ। ਸਾਹਿਬ ਕਹਿੰਦੇ ਹਨ ਕਿ ਉਸ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਸ਼ਕਤੀ ਨਹੀਂ ਕਿ ਸਾਰੇ ਸੁੱਖ ਮਨੁੱਖਤਾ ਨੂੰ ਪ੍ਰਦਾਨ ਕਰ ਸਕੇ। ਉਹ ਜਿਹੜਾ ਸਾਰੇ ਸੁੱਖਾਂ ਦਾ ਦਾਤਾ ਹੈ, ਤੇਰਾ ਫ਼ਰਜ਼ ਬਣਦਾ ਹੈ ਕਿ ਜੇ ਤੂੰ ਸੁੱਖ ਚਾਹੁੰਦਾ ਹੈਂ ਤਾਂ ਉਸਦਾ ਨਾਮ ਜੱਪ। ਸਿਮਰਨ ਕਰਨ ਦੇ ਨਾਲ ਤੇਰੀ ਮੁਕਤੀ ਹੋਵੇਗੀ ਤੇ ਫਿਰ ਇਸੇ ਸਲੋਕ ਦੀ ਵਿਆਖਿਆ ਲਈ ਅਗਲਾ ਬਚਨ ਕਹਿ ਦਿੱਤਾ ਕਿ ਜੇ ਤੂੰ ਉਸ ਪਿਆਰੇ ਵਾਹਿਗੁਰੂ ਜੀ ਦਾ ਸਿਮਰਨ ਕਰੇਂ, ਫਿਰ ਤੇਰੀ ਮੁਕਤੀ ਤਾਂ ਹੋਵੇਗੀ ਹੀ, ਪਰ ਇਸ ਗੱਲ ਨੂੰ ਕਦੀ ਆਪਣੀ ਜ਼ਿੰਦਗੀ ਵਿਚੋਂ ਭੁੱਲੀਂ ਨਾ ਕਿ ਰੋਜ਼ ਤੇਰੀ ਦਿਨ ਦਿਨ ਕਰਕੇ ਉਮਰ ਘੱਟਦੀ ਪਈ ਹੈ। ਇਉਂ ਸਮਝ ਲਈਏ ਕਿ ਅੱਜ ਦੇ ਦੋ ਸਲੋਕਾਂ ਵਿਚ ਤਿੰਨ ਗੱਲਾਂ ਸਤਿਗੁਰੂ ਜੀ ਨੇ ਦ੍ਰਿੜ ਕਰਾਈਆਂ ਹਨ ਕਿ ਸਭ ਸੁੱਖਾਂ ਦਾ ਦਾਤਾ ਰਾਮ

ਹੈ। ਦੂਜੀ ਗੱਲ ਉਸ ਦਾ ਸਿਮਰਨ ਕੀਤਿਆਂ ਮੁਕਤੀ ਪ੍ਰਾਪਤ ਹੁੰਦੀ ਹੈ ਤੇ ਤੀਜਾ ਬਚਨ ਕੀਤਾ ਕਿ ਦਿਨ ਦਿਨ ਤੇਰੀ ਉਮਰ ਘੱਟਦੀ ਪਈ ਹੈ। ਇਸ ਲਈ ਹੇ ਮੇਰੇ ਮਿੱਤਰ ! ਹੁਣੇ ਯਤਨ ਕਰ ਅਤੇ ਉਸ ਪਿਆਰੇ ਵਾਹਿਗੁਰੂ ਜੀ ਦੇ ਚਰਨਾਂ ਵਿਚ ਜੁੜ ਜਾ।

ਇਸ ਸੰਸਾਰ ਦੇ ਅੰਦਰ ਹਰ ਮਨੁੱਖ ਸੁੱਖ ਦੀ ਕਾਮਨਾ ਕਰਕੇ ਹਰ ਕਰਮ ਨੂੰ ਕਰਦਾ ਹੈ ਤੇ ਬਹੁਗਿਣਤੀ ਵਿਚ ਹਰ ਬੰਦਾ ਹਰ ਸੁੱਖ ਨੂੰ ਪ੍ਰਾਪਤ ਕਰਨ ਦੇ ਦਿਨ ਰਾਤ ਯਤਨ ਕਰ ਰਿਹਾ ਹੈ। ਸਾਰਿਆਂ ਦੇ ਸੁੱਖ ਇਕੋ ਜਿਹੇ ਨਹੀਂ। ਠੀਕ ਹੈ, ਦੁਨਿਆਵੀ ਸੁੱਖ ਦੇਖੀਏ ਤਾਂ ਕਿਸੇ ਇਨਸਾਨ ਦੇ ਕੋਲ ਛੋਟਾ ਘਰ ਹੈ ਤੇ ਕਿਸੇ ਕੋਲ ਵੱਡਾ ਹੋਵੇਗਾ। ਸੁੱਖ ਨੂੰ ਦੇਖੀਏ ਤਾਂ ਕਿਸੇ ਕੋਲ ਆਮ ਬਸਤਰ ਤਨ 'ਤੇ ਪਹਿਨਣ ਲਈ ਹੋਣਗੇ ਤੇ ਕੋਈ ਮਨੁੱਖ ਆਪਣੇ ਤਨ ਉੱਪਰ ਕੀਮਤੀ ਬਸਤਰ ਪਹਿਨਦਾ ਹੋਵੇਗਾ। ਕਿਸੇ ਇਨਸਾਨ ਦੇ ਕੋਲ ਹੋ ਸਕਦਾ ਹੈ ਪਾਉਣ ਲਈ ਕੋਈ ਵੀ ਗਹਿਣਾ ਨਾ ਹੋਵੇ ਤੇ ਕਿਸੇ ਦੇ ਘਰ ਅੰਦਰ ਸੋਨੇ ਦੇ ਗਹਿਣਿਆਂ ਦੀ ਭਰਮਾਰ ਹੋਵੇ।

ਇਸ ਸੰਸਾਰ ਦੇ ਅੰਦਰ ਸਾਰਿਆਂ ਦੇ ਸੁੱਖ ਇਕੋ ਜਿਹੇ ਨਹੀਂ। ਖ਼ੁਰਾਕ ਖਾਣ ਦਾ ਸੁੱਖ ਇਕੋ ਜਿਹਾ ਨਹੀਂ, ਤਨ 'ਤੇ ਬਸਤਰ ਪਹਿਨਣ ਦਾ ਸੁੱਖ ਇਕੋ ਜਿਹਾ ਨਹੀਂ, ਸੰਸਾਰ ਵਿਚ ਰਹਿਣ ਲਈ ਘਰਾਂ ਦਾ ਸੁੱਖ ਇਕੋ ਜਿਹਾ ਨਹੀਂ, ਪਰ ਇਕ ਚੀਜ਼ ਸਾਰੀ ਦੁਨੀਆਂ ਵਿਚ ਸਾਂਝੀ ਹੈ, ਉਹ ਚੀਜ਼ ਹੈ ਦੁੱਖ। ਦੁੱਖ ਸਾਰੀ ਮਾਨਵਤਾ ਨੂੰ ਹੈ। ਇਹ ਗੱਲ ਵੱਖਰੀ ਹੈ ਕਿ ਹਰ ਬੰਦਾ ਆਪੋ ਆਪਣਾ ਦੁੱਖ ਰੋ ਰਿਹਾ ਹੈ, ਪਰ ਸਾਰਾ ਸੰਸਾਰ ਹੀ ਦੁੱਖ ਵਿਚ ਗ੍ਰਸਿਆ ਹੋਇਆ ਹੈ। ਸਤਿਗੁਰੂ ਦੇ ਅੰਮ੍ਰਿਤ ਬਚਨ ਹਨ ਕਿ ਦੁੱਖ ਮਨੁੱਖ ਮੰਗਦਾ ਨਹੀਂ, ਬਿਨਾਂ ਮੰਗਣ ਤੋਂ ਹੀ ਦੁੱਖ ਇਸਦੇ ਘਰ ਆ ਜਾਂਦੇ ਹਨ ਤੇ ਸੁੱਖ ਮੰਗਣ ਤੋਂ ਬਾਅਦ ਵੀ ਇਸਨੂੰ ਸੁੱਖਾਂ ਦੀ ਪ੍ਰਾਪਤੀ ਨਹੀਂ ਹੁੰਦੀ।

ਅਸੀਂ ਦੇਖਦੇ ਹਾਂ ਕਿ ਕਦੀ ਕਿਸੇ ਧਰਮ ਅਸਥਾਨ 'ਤੇ ਕੋਈ ਆਦਮੀ ਇਹ ਗੱਲ ਕਰਦਾ ਨਹੀਂ ਸੁਣਿਆ ਹੋਵੇਗਾ ਕਿ ਅਸੀਂ ਪ੍ਰਮਾਤਮਾ ਦੇ ਘਰ ਵਿਚੋਂ ਅੱਜ ਦੁੱਖ ਮੰਗਣ ਆਏ ਹਾਂ। ਕਿਸੇ ਬੰਦੇ ਨੂੰ ਦੇਖ ਲਉ, ਇਕ ਦਿਹਾੜੀ ਕਰਨ ਵਾਲੇ ਮਜ਼ਦੂਰ ਤੋਂ ਲੈ ਕੇ ਕਰੋੜਾਂਪਤੀ ਤੱਕ ਇਨਸਾਨ ਜਿਹੜਾ ਵ੍ਹੀ ਮੰਦਿਰ - ਮਸਜਿਦ ਵਿਚ ਖਲੋਤਾ ਹੈ, ਉਸ ਦੇ ਅੰਦਰ ਦੀ ਤਹਿ ਨੂੰ ਪੜ੍ਹ ਦੇ ਦੇਖੋ, ਉਹ ਦੁੱਖ ਨਹੀਂ ਮੰਗਣ ਆਉਂਦਾ, ਉਹ ਪ੍ਰਮਾਤਮਾ ਕੋਲੋਂ ਸੁੱਖ ਮੰਗਣ ਲਈ ਆਏਗਾ। ਸੁੱਖ ਮੰਗਣ ਵਾਲਿਆਂ ਦੀ ਭੀੜ ਸਾਨੂੰ ਮਿਲੇਗੀ, ਦੁੱਖ ਮੰਗਣ ਵਾਲਾ ਸਾਨੂੰ ਇਕ ਵੀ ਨਹੀਂ ਮਿਲੇਗਾ, ਪਰ ਇਹ ਵੀ ਕਦੀ ਭੁੱਲਿਉ ਨਾ ਕਿ ਇਥੇ ਦੁੱਖਾਂ ਵਾਲਿਆਂ ਦੀ ਭੀੜ ਮਿਲ ਜਾਏਗੀ ਪਰ ਸੁੱਖ ਪ੍ਰਾਪਤ ਕਰਨ ਵਾਲਾ ਕਰੋੜਾਂ ਵਿਚੋਂ ਇਕ ਅੱਧਾ ਮਿਲੇਗਾ। ਕਦੀ ਕੋਈ ਆਦਮੀ ਇਹ ਨਹੀਂ ਮੰਗਦਾ ਕਿ ਮੇਰੇ ਘਰ ਸੰਤਾਨ ਨਾ ਹੋਵੇ। ਕਦੀ ਕੋਈ ਆਦਮੀ ਇਹ ਨਹੀਂ ਮੰਗਦਾ ਕਿ ਮੇਰੇ ਘਰ ਵਿਚ ਧਨ ਪਦਾਰਥ ਨਾ ਹੋਣ। ਕਦੀ ਕਿਸੇ ਇਨਸਾਨ ਦੀ ਜ਼ਬਾਨ 'ਤੇ ਇਹ ਸ਼ਬਦ ਨਹੀਂ ਕਿ ਮੇਰੀ ਪਦਵੀ ਚਲੀ ਜਾਏ। ਜਦੋਂ ਅਸੀਂ ਸੰਸਾਰ ਵੱਲ ਝਾਤੀ ਮਾਰਦੇ ਹਾਂ ਤਾਂ ਇਥੇ ਦੁੱਖ ਕਮਾਉਣ ਵਾਲਿਆਂ ਦੀਆਂ ਭੀੜਾਂ ਮਿਲਣਗੀਆਂ, ਪਰ ਸੁੱਖ ਦਾ

ਅਧਿਕਾਰੀ ਕੋਈ ਇਕ-ਅੱਧਾ ਮਿਲੇਗਾ। ਸਤਿਗੁਰੂ ਕਹਿੰਦੇ ਹਨ ਕਿ ਦੁੱਖ ਇਕ ਸਰਵ-ਵਿਆਪਕ ਰੋਗ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪੜ੍ਹਦੇ ਹਾਂ। ਹਜ਼ੂਰ ਨੇ ਬਚਨ ਕੀਤਾ ਹੈ-

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ*

ਫ਼ਰੀਦ ਕਹਿੰਦਾ ਹੈ ਕਿ ਮੈਂ ਸਮਝਿਆ ਦੁੱਖ ਕੇਵਲ ਮੈਨੂੰ ਹੈ, ਪਰ ਨਹੀਂ, ਮੈਂ ਆਪਣੇ ਘਰ ਦੀ ਚਾਰ ਦੀਵਾਰੀ ਤੱਕ ਹੀ ਸੀਮਤ ਹਾਂ। ਪਰ ਸੰਸਾਰ ਵੱਲ ਕਦੀ ਝਾਤੀ ਮਾਰ ਕੇ ਦੇਖੋ। ਹੇ ਬੰਦਿਆ ! ਹੋ ਸਕਦਾ ਹੈ ਤੇਰੇ ਦੁੱਖ ਨਾਲੋਂ ਵੱਧ ਦੁੱਖ ਕਮਾਉਣ ਵਾਲੇ ਹੋਣ। ਇਹੀ ਕਾਰਨ ਹੈ ਕਿ ਦੁਨੀਆਂ ਵਿਚ ਬਹੁਤੇ ਦੁੱਖੀ ਲੋਕ ਜਿਹੜੇ ਹਨ ਉਹ ਦੁੱਖ ਨੂੰ ਇਸ ਕਰਕੇ ਹੰਢਾ ਜਾਂਦੇ ਹਨ ਕਿ ਮਨਾ ! ਤੂੰ ਕਿਉਂ ਕਲਪਦਾ ਪਿਆ ਹੈਂ, ਤੇਰੇ ਤੋਂ ਤਾਂ ਵੱਧ ਕਈ ਦੁੱਖੀ ਹੋ ਕੇ ਬੈਠੇ ਹਨ। ਇਸੇ ਕਰਕੇ ਉਹ ਆਪਣੇ ਦੁੱਖ ਨੂੰ ਛੋਟਾ ਦੁੱਖ ਜਾਣ ਕੇ ਹੰਢਾ ਜਾਂਦਾ ਹੈ। ਹਜ਼ੂਰ ਕਹਿੰਦੇ ਹਨ-

*ਦੁਖੁ ਸਬਾਇਐ ਜਗਿ॥*<br>
*ਊਚੈ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥*

(ਅੰਗ ੧੩੮੨)

ਜਦੋਂ ਆਤਮਕ ਅਵਸਥਾ ਦੁੱਖੀ ਹੋਈ ਤਾਂ ਉੱਚੇ ਚੜ੍ਹ ਕੇ ਦੇਖਿਆ। ਇਹ ਕੇਵਲ ਬਾਬਾ ਫ਼ਰੀਦ ਜੀ ਦੇਖ ਰਹੇ ਹਨ। ਪਿੰਡ ਵਿਚ ਉੱਚੀ ਥਾਂ ਕਿਸੇ ਦਾ ਘਰ ਹੋਵੇ, ਕੋਈ ਚੁਬਾਰਾ ਉੱਚਾ ਬਣਾ ਕੇ ਬੈਠਾ ਹੋਵੇ ਤੇ ਉਸ ਬੰਦੇ ਨੂੰ ਹੋ ਸਕਦਾ ਹੈ ਆਪਣੇ ਘਰ ਦੇ ਵਿਹੜੇ ਵਿਚੋਂ ਕਿਸੇ ਦੇ ਘਰ ਬੱਲਦੀ ਹੋਈ ਅੱਗ ਨਾ ਦਿੱਸੇ। ਪਿੰਡ ਵਿਚ ਉੱਚੀ ਥਾਂ ਕਿਸੇ ਦਾ ਘਰ ਹੋਵੇ, ਬਾਕੀ ਸਾਰੇ ਪਿੰਡ ਦੇ ਘਰ ਇਸਦੇ ਮਕਾਨ ਨਾਲੋਂ ਨੀਵੇਂ ਹਨ। ਹੁਣ ਆਦਮੀ ਚਾਰ ਮੰਜ਼ਿਲੇ ਮਕਾਨ ਦੀ ਛੱਤ 'ਤੇ ਚਲਾ ਗਿਆ ਤੇ ਉਸਨੇ ਜਦੋਂ ਸਾਰੇ ਪਿੰਡ ਵੱਲ ਆਪਣੀ ਨਜ਼ਰ ਦੌੜਾਈ ਤਾਂ ਇਕ ਮਿੰਟ ਵਿਚ ਉਸਨੂੰ ਪੂਰੇ ਦੇ ਪੂਰੇ ਪਿੰਡ ਵਿਚੋਂ ਜਿਸ ਜਿਸ ਘਰ ਵਿਚੋਂ ਧੂੰਆਂ ਨਿਕਲਦਾ ਪਿਆ ਸੀ, ਦਿਖਾਈ ਦਿੱਤਾ। ਹੋ ਸਕਦਾ ਹੈ ਆਪਣੇ ਘਰ ਦੀ ਡਿਉੜੀ ਵਿਚ ਖਲੋਤਾ ਰਹਿੰਦਾ ਤਾਂ ਸ਼ਾਇਦ ਆਪਣੇ ਚੁਲ੍ਹੇ ਦਾ ਧੂੰਆਂ ਹੀ ਦਿਖਾਈ ਦਿੰਦਾ, ਪਰ ਜਦੋਂ ਉਹ ਆਪਣੇ ਚੁਬਾਰੇ ਦੀ ਛੱਤ 'ਤੇ ਚੜ੍ਹ ਗਿਆ ਤਾਂ ਉੱਚੇ ਚੜ੍ਹ ਕੇ ਉਸਨੇ ਝਾਤੀ ਮਾਰ ਕੇ ਦੇਖਿਆ ਤਾਂ ਇਕੱਲਾ ਉਸ ਦੇ ਚੁਲ੍ਹੇ ਵਿਚ ਧੂੰਆਂ ਨਹੀਂ, ਸਾਰੇ ਪਿੰਡ ਵਿਚੋਂ ਅੱਗ ਨਿਕਲਦੀ ਪਈ ਹੈ।

ਜਦੋਂ ਅਸੀਂ ਦੇਖਦੇ ਹਾਂ ਕਿ ਕੇਵਲ ਮੈਂ ਦੁੱਖੀ ਹਾਂ, ਬਾਕੀ ਸਾਰੇ ਸੁੱਖੀ ਹਨ ਤਾਂ ਅਸੀਂ ਅਸਲ ਵਿਚ ਆਪਣੇ ਘਰ ਦੀ ਚਾਰ-ਦਿਵਾਰੀ ਵਿਚ ਦੇਖਦੇ ਹਾਂ, ਪਰ ਜਦੋਂ ਕੋਈ ਮਕਾਨ ਦੀ ਛੱਤ 'ਤੇ ਚਲਾ ਜਾਏ ਤਾਂ ਇਸਨੂੰ ਸਾਰੇ ਪਿੰਡ ਵਿਚ ਬੱਲਦੀ ਹੋਈ ਅੱਗ ਦਿੱਸ ਪੈਂਦੀ ਹੈ। ਜਦੋਂ ਇਨਸਾਨ ਆਤਮਕ ਤੌਰ 'ਤੇ ਉੱਚਾ ਨਹੀਂ ਉਠਦਾ ਤਾਂ ਉਦੋਂ ਕਹਾਂਗੇ ਕਿ ਇਕੱਲਾ ਮੈਂ ਹੀ ਦੁੱਖੀ ਹਾਂ। ਰੱਬ ਮੇਰੇ ਨਾਲ ਵੈਰ ਕਮਾਉਂਦਾ ਹੈ, ਪਰ ਜਦੋਂ ਰੱਬ ਇਨਸਾਨ ਨੂੰ ਆਤਮਕ

ਜੀਵਨ ਉੱਚਾ ਬਖ਼ਸ਼ ਦੇਵੇ ਅਤੇ ਉੱਚੇ ਜੀਵਨ 'ਤੇ ਪਹੁੰਚਿਆ ਹੋਇਆ ਝਾਤੀ ਮਾਰ ਕੇ ਦੇਖਦਾ ਹੈ ਤਾਂ ਕਹਿੰਦਾ ਹੈ ਕਿ ਹੇ ਮਨਾ ! ਇਸ ਸੰਸਾਰ ਦੇ ਅੰਦਰ ਕੋਈ ਬੰਦਾ ਅਜਿਹਾ ਨਹੀਂ ਜਿਹੜਾ ਦੁੱਖੀ ਨਾ ਹੋਵੇ। ਕ੍ਰਿਪਾਲੂ ਦਾਤਾ ਜੀ ਨੇ ਸ੍ਰੀਰਾਗ ਵਿਚ ਬਚਨ ਕੀਤਾ-

*ਸੁਖ ਕਉ ਮਾਗੈ ਸਭੁ ਕੋ*

ਹਰ ਬੰਦਾ ਸੁੱਖ ਮੰਗਦਾ ਹੈ।

*ਸੁਖ ਕਉ ਮਾਗੈ ਸਭੁ ਕੋ ਦੁਖੁ ਨਾ ਮਾਗੈ ਕੋਇ॥*

ਕਦੀ ਕਿਸੇ ਨੇ ਦੁੱਖ ਲਈ ਅਰਦਾਸ ਨਹੀਂ ਕੀਤੀ।

*ਸੁਖੈ ਕਉ ਦੁਖੁ ਅਗਲਾ*

ਜਿਸ ਬੰਦੇ ਨੂੰ ਸਮਝਦੇ ਹੋ ਬੜਾ ਸੁੱਖੀ ਹੈ, ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਉਸ ਤੋਂ ਜ਼ਿਆਦਾ ਤੁਹਾਨੂੰ ਦੁੱਖੀ ਨਹੀਂ ਦਿੱਸੇਗਾ। ਇਸਦਾ ਕਾਰਨ ਕੀ ਹੈ ? ਅਸੀਂ ਕਹਾਂਗੇ, ਜਿਸ ਦੇ ਕੋਲ ਦੁਨੀਆਂ ਦੇ ਸੁੱਖ ਹਨ, ਉਹ ਕਿਉਂ ਦੁੱਖੀ ਹੈ ? ਹਜ਼ੂਰ ਕਹਿੰਦੇ ਹਨ-

*ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥*

(ਅੰਗ ੫੭)

ਮਨਮੁਖ ਸਮਝਦਾ ਨਹੀਂ ਪਿਆ। ਜਿਸਨੂੰ ਕਹਿੰਦਾ ਹੈ ਕਿ ਸੁੱਖੀ ਹੈ, ਪਰ ਇਸਦੇ ਅੰਦਰ ਦੀ ਤਹਿ ਨੂੰ ਫੋਲ ਕੇ ਦੇਖੋ, ਅਸਲ ਵਿਚ ਇਹ ਵੀ ਦੁੱਖੀ ਹੈ। ਬਾਬਾ ਜੀ ! ਇਹ ਦੁੱਖੀ ਕਿਉਂ ਹੈ ? ਹਜ਼ੂਰ ਕਹਿੰਦੇ ਹਨ ਕਿ ਇਸਦੇ ਆਪਣੇ ਅੰਦਰ ਦਾ ਇਕ ਦੁੱਖ ਹੈ, ਜਿਸ ਨੂੰ ਉਹ ਬਿਆਨ ਨਹੀਂ ਕਰ ਸਕਦਾ ਪਰ ਹੌਕੇ ਉਹ ਵੀ ਦਿਨ ਰਾਤ ਦੁੱਖ ਵਿਚ ਲੈਂਦਾ ਪਿਆ ਹੈ।

ਅਸੀਂ ਮਾਇਆ ਦੀ ਗੱਲ ਕਰਦੇ ਹਾਂ। ਗੁਰੂ ਸਾਹਿਬ ਨੇ ਬਾਣੀ ਵਿਚ ਬੰਦੇ ਦੇ ਅੰਦਰ ਦੇ ਪੂਰੇ ਨਿਚੋੜ ਨੂੰ ਕੱਢ ਕੇ ਰੱਖ ਦਿੱਤਾ ਹੈ। ਜਿਸ ਬੰਦੇ ਦੇ ਘਰ ਰੋਟੀ ਨਹੀਂ ਪੱਕਦੀ, ਉਹ ਤਾਂ ਕਲਪੇ ਕਿ ਹਾਏ ਮਰ ਗਏ, ਸਾਡਾ ਤਨ ਨਹੀਂ ਚੱਲਦਾ। ਇਕ ਬੰਦੇ ਦੇ ਘਰ ਕੰਮ ਨਹੀਂ ਚੱਲਦਾ, ਇਸਦੇ ਤਵੇ 'ਤੇ ਰੋਟੀ ਨਹੀਂ ਪੱਕਦੀ ਪਈ ਤੇ ਜਿਸ ਨੂੰ ਕਰੋੜਾਂ ਰੁਪਈਏ ਰੱਬ ਨੇ ਦਿੱਤੇ ਹੋਣ, ਸੁੱਖ ਦੀ ਰੋਟੀ ਉਥੇ ਵੀ ਕੋਈ ਨਹੀਂ ਖਾਂਦਾ, ਕਿਉਂਕਿ ਉਥੇ ਦਿਨ ਰਾਤ ਔਲਾਦ ਦਾ ਕਲੇਸ਼ ਪਿਆ ਰਹਿੰਦਾ ਹੈ। ਬਾਬਾ ਜੀ ਨੇ ਕਿਹਾ, ਬਹੁਤਾਤ ਵਿਚ ਇਹੀ ਹੈ। ਹਜ਼ੂਰ ਦਾ ਬਚਨ ਅਸੀਂ ਪੜ੍ਹਦੇ ਹਾਂ-

*ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥*
*ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥*

(ਅੰਗ ੧੦੧੯)

ਜਿਸ ਘਰ ਵਿਚ ਥੋੜੀ ਹੈ, ਉਹ ਇਸ ਕਰਦੇ ਭਟਕਦਾ ਪਿਆ ਹੈ ਕਿ ਹੇ ਰੱਬਾ ! ਕੋਈ

ਨਾ ਕੋਈ ਵਸੀਲਾ ਬਣਾ ਕਿ ਰੋਟੀ ਪਾਣੀ ਮੇਰਾ ਚੱਲ ਜਾਏ। ਹੁਣ ਜਿਸ ਬੰਦੇ ਦੇ ਘਰ ਰੱਬ ਨੇ ਦਿੱਤਾ ਹੈ, ਉਸਨੂੰ ਇਹੀ ਚਿੰਤਾ ਖਾਈ ਜਾਂਦੀ ਹੈ ਕਿ ਜਿੰਨਾ ਤੂੰ ਮੈਨੂੰ ਦੇ ਦਿੱਤਾ ਹੈ, ਮੈਂ ਇੰਨਾ ਸਾਂਭਾਂਗਾ ਕਿਥੇ। ਇਸਨੂੰ ਦਿਨ ਰਾਤ ਚਿੰਤਾ ਪਈ ਰਹਿੰਦੀ ਹੈ ਕਿ ਕੋਈ ਲੁੱਟ ਕੇ ਨਾ ਲੈ ਜਾਏ।

*ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥*

(ਅੰਗ ੧੦੧੯)

ਜਿਹੜਾ ਬੰਦਾ ਦੋਨੋਂ ਅਵਸਥਾਵਾਂ ਤੋਂ ਉੱਪਰ ਉੱਠ ਗਿਆ, ਅਸਲ ਵਿਚ ਉਹ ਸੁੱਖੀ ਹੈ। ਰਾਮਕਲੀ ਰਾਗ ਆਪ ਜੀ ਪੜ੍ਹਦੇ ਹੋ। ਰਾਮਕਲੀ ਰਾਗ ਵਿਚ ਗੁਰੂ ਨਾਨਕ ਸਾਹਿਬ ਜੀ ਦਾ ਵਾਰ ਵਿਚ ਇਕ ਸਲੋਕ ਹੈ। ਇਹ ਸਲੋਕ ਹਰ ਬੰਦੇ ਦੀ ਜ਼ਬਾਨ 'ਤੇ ਟਿੱਕਿਆ ਹੈ-

*ਨਾਨਕ ਦੁਖੀਆ ਸਭੁ ਸੰਸਾਰੁ॥*

(ਅੰਗ ੯੫੪)

ਹੁਣ ਸਭ ਸੰਸਾਰ ਵਿਚ ਇਹਨਾਂ ਨੇ ਦੇਵ ਪੱਦਵੀ ਤੋਂ ਲੈ ਕੇ ਇਸ ਧਰਤੀ 'ਤੇ ਜੀਉਣ ਵਾਲੇ ਜਿੰਨੇ ਲੋਕ ਹਨ, ਸਾਰਿਆਂ ਦੀ ਗਿਣਤੀ ਕਰਕੇ ਦੱਸ ਦਿੱਤੀ ਕਿ ਕਿਹੜੇ ਕਿਹੜੇ ਦੇਵਤੇ ਦੁੱਖੀ ਹਨ। ਗੁਰੂ ਨਾਨਕ ਸਾਹਿਬ ਦਾ ਬਚਨ ਹੈ-

*ਸਹੰਸਰ ਦਾਨ ਦੇ ਇੰਦ੍ਰੁ ਰੋਆਇਆ॥*
*ਪਰਸ ਰਾਮੁ ਰੋਵੈ ਘਰਿ ਆਇਆ॥*
*ਅਜੈ ਸੁ ਰੋਵੈ ਭੀਖਿਆ ਖਾਇ॥*
*ਐਸੀ ਦਰਗਹ ਮਿਲੈ ਸਜਾਇ॥*
*ਰੋਵੈ ਰਾਮੁ ਨਿਕਾਲਾ ਭਇਆ॥*
*ਸੀਤਾ ਲਖਮਣੁ ਵਿਛੁੜਿ ਗਇਆ॥*
*ਰੋਵੈ ਦਹਸਿਰੁ ਲੰਕ ਗਵਾਇ॥*
*ਜਿਨਿ ਸੀਤਾ ਆਦੀ ਡਉਰੂ ਵਾਇ॥*
*ਰੋਵਹਿ ਪਾਂਡਵ ਭਏ ਮਜੂਰ॥*
*ਜਿਨ ਕੈ ਸੁਆਮੀ ਰਹਤ ਹਦੂਰਿ॥*
*ਰੋਵੈ ਜਨਮੇਜਾ ਖੁਇ ਗਇਆ॥*
*ਏਕੀ ਕਾਰਣਿ ਪਾਪੀ ਭਇਆ॥*
*ਰੋਵਹਿ ਸੇਖ ਮਸਾਇਕ ਪੀਰ॥*
*ਅੰਤਿ ਕਾਲਿ ਮਤੁ ਲਾਗੈ ਭੀੜ॥*
*ਰੋਵਹਿ ਰਾਜੇ ਕੰਨ ਪੜਾਇ॥*

*ਘਰਿ ਘਰਿ ਮਾਗਹਿ ਭੀਖਿਆ ਜਾਇ॥*
*ਰੋਵਹਿ ਕਿਰਪਨ ਸੰਚਹਿ ਧਨੁ ਜਾਇ॥*
*ਪੰਡਿਤ ਰੋਵਹਿ ਗਿਆਨੁ ਗਵਾਇ॥*
*ਬਾਲੀ ਰੋਵੈ ਨਾਹਿ ਭਤਾਰੁ॥*
*ਨਾਨਕ ਦੁਖੀਆ ਸਭੁ ਸੰਸਾਰੁ॥*

(ਅੰਗ ੯੫੪)

ਹਿੰਦੂ ਤੱਥ ਅਨੁਸਾਰ ਚੰਦਰਮਾ ਨੇ ਕੁੱਕੜ ਬਣ ਕੇ ਬਾਂਗ ਦਿੱਤੀ ਤੇ ਗੌਤਮ ਰਿਸ਼ੀ ਦੀ ਇਸਤਰੀ ਕੋਲ ਇੰਦਰ ਗੌਤਮ ਦਾ ਰੂਪ ਧਾਰਨ ਕਰਕੇ ਗਿਆ। ਕਹਿੰਦੇ ਹਨ ਕਿ ਉਸਨੇ ਕੁਕਰਮ ਕੀਤਾ ਤੇ ਜਿਸ ਬਿਰਤੀ ਨੂੰ ਲੈ ਕੇ ਕੁਕਰਮ ਕੀਤਾ, ਹਜ਼ਾਰਾਂ ਨਿਸ਼ਾਨ ਇੰਦਰ ਦੇ ਸਰੀਰ 'ਤੇ ਪੈ ਗਏ ਤੇ ਜਦੋਂ ਹਜ਼ਾਰਾਂ ਨਿਸ਼ਾਨ ਪਏ ਤਾਂ ਕਹਿੰਦੇ ਹਨ ਕਿ ਆਪਣੇ ਆਪ ਨੂੰ ਦੇਵਤਿਆਂ ਦਾ ਰਾਜਾ ਕਹਿਣ ਵਾਲਾ ਇੰਦਰ ਵੀ ਰੋ ਪਿਆ। ਪਰਸ ਰਾਮ ਨੇ ਕੁਹਾੜਾ ਚੁੱਕਿਆ ਸੀ ਖੱਤਰੀਆਂ ਨੂੰ ਖ਼ਤਮ ਕਰਨ ਲਈ ਤੇ ਜਦੋਂ ਸ੍ਰੀ ਰਾਮ ਚੰਦਰ ਜੀ ਨੇ ਇਸ ਦੀ ਤਾਕਤ ਨੂੰ ਖਿੱਚਿਆ ਤਾਂ ਇੰਨਾ ਮਾਣ ਕਰਨ ਵਾਲਾ ਯੋਧਾ ਪਰਸ ਰਾਮ ਉਹ ਵੀ ਢਾਹਾਂ ਮਾਰ ਕੇ ਰੋ ਪਿਆ। ਅਜੈ ਰਾਜਾ ਜਿਸਨੇ ਰਿਸ਼ੀ ਨੂੰ ਲਿੱਦ ਦਿੱਤੀ ਤੇ ਜਿਹੜੀ ਲਿੱਦ ਉਸਨੇ ਦਿੱਤੀ, ਉਸ ਦੇ ਬਦਲੇ ਕਈ ਗੁਣਾ ਵੱਧ ਕੇ ਉਹ ਲਿੱਦ ਉਸਨੂੰ ਖਾਣੀ ਪਈ। ਸ੍ਰੀ ਰਾਮ ਚੰਦਰ ਜੀ ਜਦੋਂ ਲੱਛਮਣ ਮੂਰਛਤ ਹੋ ਗਿਆ ਤਾਂ ਇਹ ਵੀ ਵਿਰਲਾਪ ਕਰਦੇ ਹਨ। ਜਦੋਂ ਸੀਤਾ ਜੀ ਨੂੰ ਰਾਵਣ ਹਰਨ ਕਰਕੇ ਲਿਜਾਂਦਾ ਹੈ ਤਾਂ ਰਾਮ ਚੰਦਰ ਜੀ ਵੀ ਉਦੋਂ ਰੋ ਰਹੇ ਸਨ। ਜਿਹੜਾ ਰਾਵਣ ਦੱਸਾਂ ਸਿਰਾਂ ਜਿੰਨਾ ਆਪਣੇ ਅੰਦਰ ਗਿਆਨ ਰੱਖਦਾ ਸੀ, ਜਦੋਂ ਉਸਨੂੰ ਲੰਕਾ ਉਜੜਦੀ ਦਿੱਸੀ ਤਾਂ ਉਹ ਵੀ ਭੁੱਬਾਂ ਮਾਰ ਕੇ ਰੋ ਪਿਆ। ਜਿਹੜਾ ਸੀਤਾ ਨੂੰ ਡੌਂਮਰੂ ਵਜਾ ਕੇ ਧੋਖਾ ਦੇ ਕੇ ਲਿਆਇਆ, ਅੱਜ ਉਸਦੀ ਲੰਕਾ ਉਜੜਦੀ ਪਈ ਹੈ ਤੇ ਰਾਵਣ ਰੋ ਪਿਆ। ਜਿਸ ਵੱਲ ਸ੍ਰੀ ਕ੍ਰਿਸ਼ਨ ਜੀ ਸਨ, ਪਿਆਰਿਉ ! ਆਖ਼ਿਰ ਜਦੋਂ ਪਾਂਡਵ ਕਿਲ੍ਹੇ ਵਿਚ ਜਾ ਕੇ ਮਜ਼ਦੂਰੀ ਕਰਦੇ ਹਨ ਤਾਂ ਰਾਜ ਕੁਮਾਰਾਂ ਦਾ ਵੀ ਰੋਣਾ ਨਿਕਲ ਗਿਆ। ਇੰਨੇ ਬ੍ਰਾਹਮਣ ਕਤਲ ਕੀਤੇ, ਪਰ ਇਕ ਗੁਨਾਹ ਕਰਕੇ ਰੋਣਾ ਪੈ ਗਿਆ। ਕਹਿਣ ਲੱਗੇ ਇਕੱਲੇ ਇਹ ਨਹੀਂ ਕਿ ਸ਼ੇਖ਼ ਰੋਂਦੇ ਪਏ ਹਨ, ਪੀਰ ਵੀ ਰੋਂਦੇ ਹਨ।

ਇਥੇ ਇਕ ਸਵਾਲ ਉਠੇਗਾ ਕਿ ਪੀਰ ਕਿਉਂ ਰੋਂਦੇ ਪਏ ਹਨ ? ਸੰਤ ਵੀ ਰੋਂਦਾ ਹੈ ਤੇ ਸਾਕਤ ਵੀ ਰੋਂਦਾ ਪਿਆ ਹੈ। ਇਥੇ ਗ੍ਰਹਿਸਤੀ ਵੀ ਰੋਂਦਾ ਹੈ, ਇਥੇ ਸਾਧੂ ਵੀ ਰੋਂਦਾ ਹੈ, ਪਰ ਰੋਣ-ਰੋਣ ਵਿਚ ਫ਼ਰਕ ਹੈ। ਬਾਬੇ ਨਾਨਕ ਨੇ ਜਦੋਂ ਕਿਹਾ-

*ਮੈ ਰੋਵੰਦੀ ਸਭੁ ਜਗੁ ਰੁੰਨਾ ਰੁੰਨੜੇ ਵਣਹੁ ਪੰਖੇਰੂ॥*

(ਅੰਗ ੫੫੮)

ਹੁਣ ਜਦੋਂ ਰੋਣਾ ਸ਼ਬਦ ਆਇਆ ਤਾਂ ਚੇਤੇ ਰੱਖੋ, ਰੋਣਾ ਬਹੁਤਾ ਉਦੋਂ ਜਨਮ ਲੈਂਦਾ

ਹੈ ਜਦੋਂ ਅੰਦਰ ਦੁੱਖ ਹੋਵੇ। ਫ਼ਰਕ ਇੰਨਾ ਹੈ ਕਿ ਦੁਨੀਆਦਾਰ ਮਾਇਆ ਲਈ ਰੋਂਦਾ ਹੈ ਤੇ ਸਾਧੂ ਬਿਰਹਾ ਵਿਚ ਆ ਕੇ ਰੱਬ ਲਈ ਰੋਂਦਾ ਹੈ। ਹਜ਼ੂਰ ਕਹਿਣ ਲੱਗੇ ਕਿ ਸ਼ੇਖ਼, ਪੀਰ ਇਸ ਕਰਕੇ ਰੋਂਦੇ ਪਏ ਹਨ ਕਿ ਰੱਬਾ ! ਸਾਡੀ ਭਗਤੀ ਸਿਰੇ ਚੜ੍ਹ ਜਾਏ ਤੇ ਅੰਤਲੇ ਸਮੇਂ ਜਮਾਂ ਦੀ ਭੀੜ ਨਾ ਘੇਰ ਲਵੇ। ਕਹਿਣ ਲੱਗੇ ਕਿ ਗੋਪੀ ਚੰਦ ਵਰਗੇ, ਭਰਥਰੀ ਵਰਗੇ ਜਿਹੜੇ ਵੱਡੇ-ਵੱਡੇ ਰਾਜੇ ਸਨ, ਆਪਣੇ ਕੰਨ ਪੜਵਾ ਕੇ, ਮੁੰਦਰਾਂ ਪਾ ਕੇ, ਨਾਥ ਬਣ ਗਏ ਤੇ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਰੋਂਦੇ ਤਾਂ ਵੀਚਾਰੇ ਇਹ ਵੀ ਪਏ ਹਨ। ਇਹ ਕਿਉਂ ਰੋਂਦੇ ਹਨ ? ਘਰ ਘਰ ਵਿਚ ਜਾ ਕੇ ਉਹ ਭਿੱਖਿਆ ਮੰਗਦੇ ਹਨ। ਸਾਹਿਬ ਕਹਿੰਦੇ ਹਨ ਕਿ ਕੰਜੂਸ ਬੰਦਾ ਵੀ ਰੋਂਦਾ ਪਿਆ ਹੈ। ਉਹ ਇਸ ਕਰਕੇ ਰੋਂਦਾ ਪਿਆ ਹੈ ਕਿ ਜਿਹੜੇ ਰੁਪਈਏ ਮੈਂ ਇਕੱਠੇ ਕੀਤੇ ਹਨ, ਕਿਤੇ ਮੇਰੇ ਰੁਪਈਆਂ ਵਿਚੋਂ ਇਕ ਟਕਾ ਘੱਟ ਨਾ ਜਾਏ। ਵਿਦਵਾਨ ਬੰਦੇ ਨੂੰ ਇਹੀ ਰੋਣਾ ਪਿਆ ਰਹਿੰਦਾ ਹੈ ਕਿ ਜਿਹੋ ਜਿਹਾ ਮੈਂ ਬੋਲਦਾ ਹਾਂ, ਜਿਹੋ ਜਿਹਾ ਮੇਰੇ ਕੋਲ ਗਿਆਨ ਹੈ, ਉਹ ਗਿਆਨ ਕਿਸੇ ਹੋਰ ਕੋਲ ਨਾ ਹੋਵੇ। ਬਾਬਾ ਜੀ ਕਹਿੰਦੇ ਹਨ ਕਿ ਨਵ-ਵਿਆਹੀ ਸੁਹਾਗਣ ਦਾ ਉਦੋਂ ਰੋਣਾ ਨਿਕਲ ਗਿਆ ਜਦੋਂ ਉਸਦੇ ਸਿਰ ਉਪਰੋਂ ਉਸ ਦੇ ਸਾਈਂ ਦਾ ਸਾਇਆ ਉੱਠ ਗਿਆ। ਬਾਬਾ ਨਾਨਕ ਜੀ ਕਹਿੰਦੇ ਹਨ ਕਿ ਮੈਂ ਤੈਨੂੰ ਸਾਰੇ ਗਿਣ ਕੇ ਦੱਸ ਦਿੱਤੇ ਹਨ। ਤੂੰ ਇਕੱਲਾ ਦੁੱਖੀ ਨਹੀਂ-

*ਨਾਨਕ ਦੁਖੀਆ ਸਭੁ ਸੰਸਾਰੁ॥*

ਹਰ ਇਕ ਦਾ ਦੁੱਖ ਵੱਖਰਾ ਹੈ। ਹੇ ਸੱਚੇ ਪਾਤਿਸ਼ਾਹ ! ਫਿਰ ਕ੍ਰਿਪਾ ਕਰਕੇ ਦੱਸੋ ਕਿ ਕੀ ਇਥੇ ਗੱਲ ਮੁੱਕ ਗਈ-

*ਨਾਨਕ ਦੁਖੀਆ ਸਭੁ ਸੰਸਾਰੁ॥*

ਕਹਿਣ ਲੱਗੇ, ਨਹੀਂ, ਸੁੱਖ ਮਿਲ ਸਕਦਾ ਹੈ-

*ਮੰਨੇ ਨਾਉ ਸੋਈ ਜਿਣਿ ਜਾਇ॥*
*ਅਉਰੀ ਕਰਮ ਨਾ ਲੇਖੈ ਲਾਇ॥*

(ਅੰਗ ੯੫੪)

ਜਿਸ ਬੰਦੇ ਨੇ ਪ੍ਰਮਾਤਮਾ ਦੇ ਨਾਮ ਨੂੰ ਜੱਪ ਲਿਆ ਹੈ, ਸੱਚ ਜਾਣੋ, ਉਹ ਦੁੱਖਾਂ ਨੂੰ ਜਿੱਤ ਕੇ ਰੱਬ ਦੇ ਘਰ ਵਿਚ ਚਲਾ ਜਾਂਦਾ ਹੈ। ਹਰ ਬੰਦਾ ਦੁੱਖੀ ਹੈ। ਫਿਰ ਇਹ ਸੁੱਖ ਕਿੱਥੋਂ ਮਿਲੇਗਾ ? ਦੁਨੀਆਂ ਸੁੱਖ ਮੰਗਦੀ ਜ਼ਰੂਰ ਹੈ ਪਰ ਜਿਥੋਂ ਸੁੱਖ ਅਸੀਂ ਭਾਲਣ ਜਾਂਦੇ ਹਾਂ, ਅਸਲ ਵਿਚ ਉਸਦੇ ਵਿਚ ਸੁੱਖ ਨਹੀਂ। ਅਸੀਂ ਸੋਚਦੇ ਹਾਂ ਕਿ ਮੇਰਾ ਸੋਹਣਾ ਮਕਾਨ ਬਣ ਜਾਏ ਤਾਂ ਮੈਂ ਸੁੱਖੀ ਹੋ ਜਾਵਾਂਗਾ। ਮੇਰੇ ਬਸਤਰ ਚੰਗੇ ਹੋਣ ਤਾਂ ਮੈਂ ਸੁੱਖੀ ਹੋਵਾਂਗਾ। ਮੇਰੇ ਘਰ ਦੇ ਅੰਦਰ ਸੋਹਣੇ ਖਾਣ ਵਾਲੇ ਪਦਾਰਥ ਹੋਣ ਤਾਂ ਮੈਂ ਸੁੱਖੀ ਹੋਵਾਂਗਾ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਨਹੀਂ, ਜਿਨ੍ਹਾਂ ਚੀਜ਼ਾਂ ਵਿਚੋਂ ਅਸੀਂ ਸੁੱਖ ਭਾਲਣ ਜਾਂਦੇ ਹਾਂ, ਗੁਰਮਤਿ ਦੀ ਨਜ਼ਰ ਵਿਚ ਉਹ ਅੰਦਰ ਦਾ ਸੁੱਖ ਨਹੀਂ। ਗੁਰੂ ਅਰਜਨ ਦੇਵ ਜੀ ਦਾ ਬਚਨ ਹੈ-

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*

(ਅੰਗ ੭੦੭)

ਇਕ ਆਦਮੀ ਦੇ ਘਰ ਦੇ ਅੰਦਰ ਇਸਦੀ ਸੇਜ ਵੀ ਅੱਤ ਦੀ ਸੁੰਦਰ ਹੈ। ਕਹਿਣ ਤੋਂ ਮੁਰਾਦ ਇਸਦਾ ਜੀਵਨ ਸਾਥੀ ਲਾਇਕ ਹੈ, ਰੰਗ-ਰੂਪ ਸੁੰਦਰਤਾ ਕਰਕੇ ਵੀ ਉਸਦਾ ਪ੍ਰਭਾਵ ਹੈ। ਹੁਣ ਅਨੇਕ ਸੁੱਖ ਦੇ ਅਰਥ ਅਸੀਂ ਕਰਾਂਗੇ ਕਿ ਇਸਦੇ ਘਰ ਨੌਕਰ ਹਨ, ਇਸਦੇ ਕੱਪੜੇ ਧੋਣ ਵਾਲੇ ਨੌਕਰ ਹਨ, ਇਸਦੇ ਘਰ ਝਾੜੂ ਮਾਰਨ ਵਾਲੇ ਨੌਕਰ ਹਨ, ਇਸਦੇ ਬੱਚਿਆਂ ਨੂੰ ਕੁੱਛੜ ਚੁੱਕ ਕੇ ਖਿਡਾਉਣ ਵਾਲੇ ਨੌਕਰ ਹਨ। ਇਸਦੇ ਘਰ ਦੇ ਅੰਦਰ ਅਨੇਕਾਂ ਸੁੱਖ ਹਨ, ਪਰ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਕੀ ਇਹ ਸੁੱਖ ਹੀ ਅੰਦਰ ਦਾ ਸੁੱਖ ਹੈ ? ਇਹ ਸਹੂਲਤ ਹੋ ਸਕਦੀ ਹੈ, ਪਰ ਆਤਮਕ ਸੁੱਖ ਨਹੀਂ।

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*

ਕਿਹੜਾ ਰੱਸ ਹੈ ਜਿਹੜਾ ਇਹ ਬੰਦਾ ਨਹੀਂ ਭੋਗਦਾ ਪਿਆ ?

*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*

ਉਸਦੇ ਘਰ ਦੇ ਅੰਦਰ ਸੋਨਾ ਹੈ, ਇਸਦੇ ਘਰ ਅੰਦਰ ਚੰਦਨ ਦਾ ਲੇਪਨ ਹੋਇਆ ਹੈ, ਉਸਦੇ ਘਰ ਅੰਦਰ ਹੀਰੇ ਮੋਤੀ ਜੜ੍ਹੇ ਹਨ।

*ਮਨ ਇਛੇ ਸੁਖ ਮਾਣਦਾ*

ਜੋ ਉਸਦੇ ਮਨ ਵਿਚ ਆਉਂਦਾ ਹੈ, ਉਸ ਨੂੰ ਮਿਲਦਾ ਹੈ। ਹੁਣ ਅਸੀਂ ਕਹਾਂਗੇ ਕਿ ਬੰਦਾ ਸਵਰਗ ਵਿਚ ਰਹਿੰਦਾ ਪਿਆ ਹੈ ਕਿ ਇੰਨਾ ਵੱਡਾ ਸੁੱਖ-

*ਮਨ ਇਛੇ ਸੁਖ ਮਾਣਦਾ*

ਮਨ ਵਿਚ ਫੁਰਨਾ ਬਣਦਾ ਹੈ ਅਤੇ ਸੁੱਖ ਪਹਿਲਾਂ ਆ ਜਾਂਦਾ ਹੈ।

*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*

(ਅੰਗ ੭੦੭)

ਉਸਨੂੰ ਕੋਈ ਚਿੰਤਾ ਨਹੀਂ, ਕੋਈ ਰੋਟੀ ਦਾ ਫ਼ਿਕਰ ਨਹੀਂ, ਕਮਾਈ ਦਾ ਕੋਈ ਫ਼ਿਕਰ ਨਹੀਂ। ਉਸਦੇ ਸਿਗਨੇਚਰ ਚੱਲਦੇ ਹਨ ਤਾਂ ਲੱਖਾਂ ਰੁਪਏ ਨੌਕਰ ਬੈਂਕ ਵਿਚੋਂ ਕਢਾ ਕੇ ਲੈ ਆਉਂਦਾ ਹੈ, ਪਰ ਮੇਰੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਤੂੰ ਇਸਨੂੰ ਸੁੱਖੀ ਸਮਝੀ ਬੈਠਾ ਹੈਂ। ਸਤਿਗੁਰੂ ਕਹਿੰਦੇ ਹਨ ਕਿ ਜੇ ਇੰਨੇ ਸੁੱਖ ਲੈ ਕੇ ਇਸਨੂੰ ਵਾਹਿਗੁਰੂ ਚੇਤੇ ਨਹੀਂ ਤਾਂ ਚੇਤੇ ਰੱਖੀਂ, ਇਹ ਗੰਦਗੀ ਦਾ ਕੀੜਾ ਹੈ, ਗੰਦ ਭੋਗਦਾ ਪਿਆ ਹੈ ਤੇ ਗੰਦਗੀ ਵਿਚ ਹੀ ਖ਼ਤਮ ਹੋ ਜਾਏਗਾ। ਇਹ ਆਤਮਕ ਸੁੱਖ ਨਹੀਂ।

*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥*

*ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥*

(ਅੰਗ ੭੦੭)

ਮਨ ਨੂੰ ਧੀਰਜ ਕਿਵੇਂ ਮਿਲੇਗਾ ? ਕੀ ਇਸ ਦੇ ਵਿਚ ਸੁੱਖ ਹੈ ? ਪਿਆਰਿਉ ! ਨਹੀਂ, ਸਹੂਲਤਾਂ ਜ਼ਰੂਰ ਹਨ, ਪਰ ਅੰਦਰ ਦਾ ਸੁੱਖ ਨਹੀਂ। ਆਤਮਾ ਦਾ ਸੁੱਖ ਕੇਵਲ ਨਾਮ ਵਿਚ ਹੈ। ਕਿਹੜੀ ਥਾਂ ਤੋਂ ਅੰਦਰ ਦਾ ਸੁੱਖ ਮਿਲੇਗਾ ? ਪਹਿਲੀ ਗੱਲ ਕਿ ਅੰਦਰ ਦੇ ਸੁੱਖ ਨਾਲ ਭਰਪੂਰ ਬਹੁਤ ਘੱਟ ਲੋਕ ਮਿਲਣਗੇ। ਪਿਆਰਿਉ ! ਅਸੀਂ ਰੱਬ ਕੋਲ ਜਾ ਕੇ ਵੀ ਬਾਹਰ ਦੀਆਂ ਸਹੂਲਤਾਂ ਮੰਗਦੇ ਹਾਂ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜੇ ਅੰਦਰ ਦਾ ਸੁੱਖ ਭਾਲਣਾ ਹੈ ਤਾਂ ਇਕ ਕੰਮ ਕਰਿਆ ਕਰ, ਤੇਰੇ ਤਨ ਵਿਚੋਂ ਕਲੇਸ਼ ਮੁੱਕ ਜਾਣਗੇ। ਸੁੱਖ ਮਿਲੇਗਾ-

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*

ਕਹਿੰਦੇ ਹਨ ਕਿ ਮੈਂ ਉਸ ਪ੍ਰਮਾਤਮਾ ਨੂੰ ਸਿਮਰਦਾ ਹਾਂ।

*ਕਲਿ ਕਲੇਸ ਤਨ ਮਾਹਿ ਮਿਟਾਵਉ॥*
*ਸਿਮਰਉ ਜਾਸੁ ਬਿਸੁੰਭਰ ਏਕੈ॥*
*ਨਾਮੁ ਜਪਤ ਅਗਨਤ ਅਨੇਕੈ॥*
*ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਰ॥*
*ਕੀਨੇ ਰਾਮ ਨਾਮ ਇਕ ਆਖ੍ਰ॥*
*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾ ਕੀ ਮਹਿਮਾ ਗਨੀ ਨ ਆਵੈ॥*
*ਕਾਂਖੀ ਏਕੈ ਦਰਸ ਤੁਹਾਰੋ॥*
*ਨਾਨਕ ਉਨ ਸੰਗਿ ਮੋਹਿ ਉਧਾਰੋ॥ ੧॥*

ਮਹਾਰਾਜ ! ਕਿੱਥੇ ਹੈ ਸੁੱਖ ? ਕਹਿਣ ਲੱਗੇ-

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*

ਪਿਆਰਿਉ ! ਉਹ ਭਾਗਾਂ ਵਾਲੇ ਹਨ ਜਿਹੜੇ ਰੋਜ਼ ਮੇਰੇ ਗੁਰੂ ਅਰਜਨ ਦੇਵ ਜੀ ਨਾਲ ਗੱਲਾਂ ਕਰਦੇ ਹਨ। ਅਰਦਾਸ ਕਰੋ, ਸੱਚੇ ਪਾਤਿਸ਼ਾਹ ! ਸਾਡਾ ਵੀ ਰੋਜ਼ ਦਾ ਨੇਮ ਬਣਾਉ। ਭਾਈ ਵੀਰ ਸਿੰਘ ਜੀ ਸੁਖਮਨੀ ਦਾ ਅਰਥ ਕਰਦੇ ਹਨ ਤਿੰਨ ਹਿੱਸਿਆਂ ਵਿਚ - ਸੁੱਖ, ਮਨ, ਈ। ਮਨ ਨੂੰ ਸੁੱਖ ਦੇਣ ਵਾਲੀ ਗੁਰੂ ਦੀ ਬਾਣੀ।

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*

ਸੱਚੇ ਪਾਤਿਸ਼ਾਹ ! ਕੀ ਇਹ ਕਿਸੇ ਦੁਕਾਨ ਤੋਂ ਮਿਲਦਾ ਹੈ ? ਕਹਿਣ ਲੱਗੇ ਨਹੀਂ-

*ਭਗਤ ਜਨਾ ਕੈ ਮਨਿ ਬਿਸ੍ਰਾਮ॥*

(ਸੁਖਮਨੀ ਸਾਹਿਬ)

ਇਸ ਸੁੱਖ ਦਾ ਟਿਕਾਣਾ ਰੱਬ ਦੇ ਪਿਆਰੇ ਭਗਤ ਜਨਾਂ ਦੇ ਅੰਦਰ ਹੈ। ਜਿਹੜੇ ਲੋਕ ਕਹਿੰਦੇ ਹਨ ਕਿ ਕੀ ਕਰੀਏ, ਘਰ ਪੈਸਾ ਕੋਈ ਨਹੀਂ, ਰੋਟੀ ਦੇ ਲਾਲੇ ਪਏ ਹਨ ਅਤੇ ਤੁਸੀਂ ਕਹਿੰਦੇ ਹੋ ਸਿਮਰਨ ਕਰੋ। ਮੈਂ ਕਹਿੰਦਾ ਹਾਂ ਕਿ ਕੀ ਭਗਤ ਰਵਿਦਾਸ ਦੇ ਬਨਾਰਸ ਵਿਚ ਉੱਚੇ ਕਿਲ੍ਹੇ ਸਨ ? ਕਬੀਰ ਸਾਹਿਬ ਦੇ ਉੱਚੇ ਮਹਿਲ ਸਨ ? ਅਸੀਂ ਕਹਿੰਦੇ ਹਾਂ ਕਿ ਇਹ ਕੁਝ ਹੋਵੇਗਾ ਤਾਂ ਅਸੀਂ ਸਿਮਰਨ ਕਰਾਂਗੇ ਤੇ ਮੈਂ ਕਹਿੰਦਾ ਹਾਂ ਕਿ ਚਾਹੀਦਾ ਇਹ ਹੈ ਕਿ ਇਹ ਕਹਿਣਾ ਸ਼ੁਰੂ ਕਰੀਏ ਕਿ ਕੁਝ ਵੀ ਨਾ ਹੋਵੇ ਤੇ ਸਿਮਰਨ ਤਾਂ ਵੀ ਕਰਾਂਗੇ।

ਸੁੱਖ ਕਿੱਥੇ ਮਿਲੇਗਾ ? ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਆ ਮੈਂ ਤੈਨੂੰ ਦੱਸਾਂ-

*ਸਭ ਸੁਖ ਦਾਤਾ ਰਾਮੁ ਹੈ॥*

(ਅੰਗ ੧੪੨੬)

ਸਾਰਿਆਂ ਸੁੱਖਾਂ ਦਾ ਦਾਤਾ ਰਾਮ ਹੈ। ਇਥੇ ਸਭ ਸ਼ਬਦ ਆਇਆ ਹੈ। ਸਭ ਦਾ ਅਰਥ ਕਰਾਂਗੇ ਸਾਰੇ। ਜਿੰਨੇ ਵੀ ਤੂੰ ਸੁੱਖ ਚਾਹੁੰਦਾ ਹੈਂ, ਸਾਰੇ ਸੁੱਖਾਂ ਦਾ ਦਾਤਾ ਵਾਹਿਗੁਰੂ ਹੈ। ਕਹਿਣ ਲੱਗੇ, ਇਥੇ ਦੁਨੀਆਂ ਦਾ ਸੁੱਖ ਵੀ ਮਿਲੇਗਾ ਤੇ ਜੀਉਣ ਦਾ ਵੀ ਸੁੱਖ ਮਿਲੇਗਾ। ਇਥੇ ਹਲਤ ਸੁੱਖ ਪਲਤ ਸੁੱਖ, ਇਥੇ-

*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*

(ਅੰਗ ੨੮੬)

ਹੇ ਸੱਚੇ ਪਾਤਿਸ਼ਾਹ ! ਕਿਵੇਂ ਮਿਲਣਗੇ ? ਤੁਸੀਂ ਕਹਿ ਦਿੱਤਾ-

*ਸਭ ਸੁਖ ਦਾਤਾ ਰਾਮੁ ਹੈ*

(ਅੰਗ ੧੪੨੬)

ਗੁਰੂ ਤੇਗ਼ ਬਹਾਦਰ ਜੀ ਦੇ ਪੜਦਾਦੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਕਹਿੰਦੇ ਹਨ-

*ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥*

ਉਸ ਇੱਛਾ ਪੂਰਕ ਦਾਤੇ ਦੇ ਅਧੀਨ ਕਾਮਧੇਨ ਗਊ ਹੈ। ਸੱਚੇ ਪਾਤਿਸ਼ਾਹ ! ਕਿਵੇਂ ਮਿਲਣਗੇ ? ਕਹਿਣ ਲੱਗੇ-

*ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ॥*

(ਅੰਗ ੬੬੯)

ਪਿਆਰੇ ਨੂੰ ਧਿਆਈਏ ਤਾਂ ਸਹੀ। ਕਥਾ ਧਿਆਨ ਦੀ ਕਰ ਲੈਂਦੇ ਹਾਂ, ਪਰ ਜਦੋਂ

ਸਿਮਰਨ ਕਰਾਂਗੇ ਅਸੀਂ ਤਾਂ ਅੰਦਰ ਦਾ ਸੁੱਖ ਬਣੇਗਾ। ਮੈਂ ਕਹਿੰਦਾ ਹਾਂ ਕਈ ਵਾਰੀ ਕਿ ਤਜਰਬਾ ਕਰਕੇ ਦੇਖਿਉ। ਸਰੀਰ ਥੱਕਾ ਹੋਵੇ, ਪਰ ਜਦੋਂ ਪਿਆਰੇ ਦੀ ਗੱਲ ਚੱਲਦੀ ਹੈ ਤਾਂ ਜਿੰਨਾ ਮਰਜ਼ੀ ਥੱਕਿਆ-ਟੁੱਟਿਆ ਸਰੀਰ ਹੋਵੇ, ਜੇ ਕਿਤੇ ਦੱਸ ਮਿੰਟ ਇਕਾਗਰਤਾ ਨਾਲ ਸੁਰਤ ਜੋੜ ਕੇ ਗੁਰੂ ਗੁਰੂ ਜੱਪਿਆ ਜਾਏ, ਤਾਂ ਇੰਝ ਲੱਗੇਗਾ ਜਿਵੇਂ ਸਰੀਰ ਬਿਲਕੁਲ ਫੁੱਲ ਦੀ ਤਰ੍ਹਾਂ ਹੌਲਾ ਹੋ ਗਿਆ ਹੈ।

*ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ*
*ਤਾ ਸਰਬ ਸੁਖ ਪਾਵਹਿ ਮੇਰੇ ਮਨਾ॥ ੧॥*
*ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥*

ਸਤਿਨਾਮ ਨੂੰ ਜੱਪ।

*ਹਲਤਿ ਪਲਤਿ ਮੁਖ ਊਜਲ ਹੋਈ ਹੈ*
*ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥ ਰਹਾਉ॥*
*ਜਹ ਹਰਿ ਸਿਮਰਨੁ ਭਇਆ*

ਅਸੀਂ ਕਹਾਂਗੇ ਕਿ ਸਿਮਰਨ ਕਰਨ ਵਾਲਿਆਂ ਨੂੰ ਬੜੇ ਦੁੱਖ ਹਨ। ਕਈ ਵਾਰੀ ਅਸੀਂ ਕਰਮ ਕਰਕੇ ਦੁੱਖ ਪਾਇਆ। ਉਲਾਹਮੇ ਦਿੰਦੇ ਹਾਂ ਕਿ ਇੰਨਾ ਸਿਮਰਨ ਕਰਦਾ ਸੀ, ਇਹ ਦੁੱਖੀ ਕਿਉਂ ਹੈ ? ਇੰਨਾ ਸਿਮਰਨ੍ ਕਰਦਾ ਸੀ, ਇਸਦਾ ਪੁੱਤਰ ਕਿਉਂ ਮਰ ਗਿਆ ? ਨਹੀਂ, ਗੁਰੂ ਕੇ ਸਿੱਖੋ ! ਬਾਹਰ ਦੀਆਂ ਮੁਸੀਬਤਾਂ ਜਿਹੜਾ ਝੱਲ ਜਾਂਦਾ ਹੈ, ਸਮਝੋ ਉਸਨੂੰ ਅੰਦਰ ਦਾ ਸੁੱਖ ਮਿਲਿਆ ਹੈ। ਉਸਦੇ ਕੋਲ ਨਾਮ ਦਾ ਹੀਰਾ ਹੈ। ਜਿੱਥੇ ਸਿਮਰਨ ਹੁੰਦਾ ਹੈ ਉਥੇ ਅੰਦਰ ਦਾ ਸੁੱਖ ਹੁੰਦਾ ਹੈ।

*ਜਹ ਹਰਿ ਸਿਮਰਨ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ॥*
*ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ॥੨॥*

(ਅੰਗ ੬੬੯)

*ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ॥*
*ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ॥*

(ਅੰਗ ੭੧੨)

*ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ॥*

(ਅੰਗ ੧੪੨੬)

ਉਸ ਇਕ ਪਿਆਰੇ ਵਾਹਿਗੁਰੂ ਤੋਂ ਬਿਨਾਂ, ਇਕ ਪ੍ਰਮਾਤਮਾ ਤੋਂ ਬਿਨਾਂ ਦੂਜਾ ਕੋਈ ਨਹੀਂ ਜਿਹੜਾ ਸੁੱਖ ਦੇਵੇ। ਪਿਆਰਿਉ ! ਦੂਜੇ ਕੋਲੋਂ ਕਿੰਨੇ-ਕੁ ਦਿਨ ਮੰਗਾਂਗੇ। ਮਾਂ ਨੇ ਜਨਮ ਦਿੱਤਾ, ਪਿਤਾ ਨੇ ਪਾਲਣਾ ਕੀਤੀ, ਭਰਾ ਬਾਹਾਂ ਹਨ। ਸੱਕੇ ਭਰਾ ਕੋਲੋਂ ਇਕ ਦਿਨ ਮੰਗੋ ਤਾਂ

ਮਿਲ ਜਾਏਗਾ। ਬਾਪ ਕੋਲੋਂ ਇਕ ਦਿਨ ਮੰਗੋਗੇ ਤਾਂ ਦੇ ਦੇਵੇਗਾ। ਅਸੀਂ ਦੇਖੇ ਹਨ ਜਨਮ ਦੇਣ ਵਾਲੇ ਮਾਂ-ਬਾਪ ਵੀ ਦਰਵਾਜ਼ਿਆਂ ਨੂੰ ਤਾਲੇ ਮਾਰ ਦਿੰਦੇ ਹਨ। ਤੇਰਾ ਰੋਜ਼ ਦਾ ਕੰਮ ਮੰਗਣਾ ਹੈ ਤੇ ਅਸੀਂ ਰੋਜ਼ ਤੇਰੀ ਮੰਗ ਨਹੀਂ ਪੂਰੀ ਕਰ ਸਕਦੇ। ਪਰ ਪ੍ਰਮਾਤਮਾ ਪਿਤਾ ਇਕ ਅਜਿਹਾ ਹੈ, ਜਿਤਨੇ ਧਰਮ ਅਸਥਾਨ ਹਨ, ਇਹ ਗੱਲ ਵੱਖਰੀ ਹੈ ਕਿ ਕੋਈ ਚਰਚ ਵਿਚ ਜਾ ਰਿਹਾ ਹੈ, ਕੋਈ ਮਸਜਿਦ ਵਿਚ ਜਾ ਰਿਹਾ ਹੈ, ਕੋਈ ਮੰਦਿਰ ਵਿਚ ਜਾ ਰਿਹਾ ਹੈ, ਕੋਈ ਗੁਰਦੁਆਰੇ ਜਾ ਰਿਹਾ ਹੈ, ਪਰ ਮੰਗਦੇ ਤਾਂ ਇਕ ਕੋਲੋਂ ਪਏ ਹਨ। ਦੁਨੀਆਂ ਦਾ ਪਿਤਾ ਜਿਸਨੂੰ ਅਸੀਂ ਕਹਿੰਦੇ ਹਾਂ, ਉਹ ਕੁਝ ਸਾਲ ਦੇ ਸਕਦਾ ਹੈ, ਪਰ ਅਖ਼ੀਰ 'ਤੇ ਬੂਹੇ ਬੰਦ ਕਰਕੇ ਕਹਿੰਦਾ ਹੈ ਕਿ ਰੋਜ਼ ਰੋਜ਼ ਤੇਰੀ ਮੰਗ ਨਹੀਂ ਪੂਰੀ ਹੋ ਸਕਦੀ।

ਮੇਰੇ ਵਾਹਿਗੁਰੂ ! ਅਰਬਾਂ ਲੋਕ ਇਸ ਧਰਤੀ 'ਤੇ ਤੇਰੇ ਬੂਹੇ ਖੋਲ੍ਹ ਕੇ ਰੋਜ਼ ਸਵੇਰੇ ਸ਼ਾਮ ਲੰਘਦੇ ਪਏ ਹਨ। ਪਤਾ ਨਹੀਂ ਤੂੰ ਕਿੰਨਾ ਦਇਆਲੂ ਹੈਂ। ਤੂੰ ਜੁੱਗਾਂ ਤੋਂ ਦਿੰਦਾ ਪਿਆ ਹੈਂ। ਕਦੀ ਕਿਸੇ ਜੀਵ ਨੂੰ ਧੱਕਾ ਮਾਰ ਕੇ ਇਹ ਨਹੀਂ ਕਿਹਾ ਕਿ ਅੱਜ ਤੋਂ ਬਾਅਦ ਮੇਰੇ ਕੋਲ ਨਾ ਆਈਂ, ਤੂੰ ਰੋਜ਼ ਮੰਗਣ ਆਉਂਦਾ ਹੈਂ। ਕਬੀਰ ਸਾਹਿਬ ਕਹਿੰਦੇ ਹਨ-

*ਦਰਮਾਦੇ ਠਾਢੇ ਦਰਬਾਰਿ॥*
*ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ॥ ੧ ॥ ਰਹਾਉ॥*
*ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨਨ੍ ਸੁਨੀਅਤੁ ਸੁਜਸੁ ਤੁਮ੍ਹਾਰ॥*
*ਮਾਗਉ ਕਾਹਿ ਰੰਕ ਸਭ ਦੇਖਉ ਤੁਮ੍ ਹੀ ਤੇ ਮੇਰੋ ਨਿਸਤਾਰੁ॥ ੧॥*
*ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ॥*
*ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ॥ ੨॥*

(ਅੰਗ ੮੫੬)

*ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ॥*

ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ-

*ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ॥ ੯॥*

ਹੇ ਮੇਰੇ ਮਨਾ ! ਸੁਣ, ਉਸਨੂੰ ਸਿਮਰ ਤੇ ਤੇਰੀ ਮੁਕਤੀ ਹੋ ਜਾਏਗੀ। ਮੁਕਤੀ ਦਾ ਅਰਥ ਕੀ ਹੈ ? ਅਸੀਂ ਕਹਾਂਗੇ ਕਿ ਅਰਦਾਸ ਕਰਨ ਨਾਲ ਮੁਕਤ ਹੋ ਜਾਵਾਂਗੇ। ਅਸੀਂ ਕਹਾਂਗੇ ਕਿ ਸਾਨੂੰ ਮੁਕਤੀ ਚਾਹੀਦੀ ਹੈ ਤਾਂਕਿ ਅਸੀਂ ਜਨਮ ਵਿਚ ਨਾ ਆਈਏ। ਹਾਂ ਦਾਤਾ ! ਤੂੰ ਮਨੁੱਖਾ ਦੇਹੀ ਦੇਈਂ, ਆਪਣੀਆਂ ਸਿਫ਼ਤਾਂ ਦੇਈਂ, ਆਪਣੀ ਸਿਫ਼ਤ ਸਾਲਾਹ ਕਰਨ ਲਈ ਬੁੱਧੀ ਦੇਈਂ, ਵਿਕਾਰਾਂ ਤੋਂ ਬਚਾ ਕੇ ਰੱਖੀਂ, ਬਸ, ਇਸ ਤੋਂ ਵੱਡੀ ਮੁਕਤੀ ਕੋਈ ਨਹੀਂ। ਹਜ਼ੂਰ ਕਹਿੰਦੇ ਹਨ ਕਿ ਉਸਨੂੰ ਸਿਮਰ, ਤੇਰੇ ਅੰਦਰ ਦੇ ਵਿਕਾਰਾਂ ਦੇ ਬੰਧਨ ਕੱਟੇ ਜਾਣਗੇ। ਤੂੰ ਮੁਕਤ ਹੋ ਜਾਏਂਗਾ।

*ਜਿਹ ਸਿਮਰਤ ਗਤਿ ਪਾਈਐ*

ਜਿਸ ਵਾਹਿਗੁਰੂ ਨੂੰ ਸਿਮਰ ਕੇ ਤੈਨੂੰ ਮੁਕਤੀ ਮਿਲੀ–

*ਤਿਹਿ ਭਜੁ ਰੇ ਤੈ ਮੀਤ॥*

ਪਹਿਲਾਂ ਕਿਹਾ ਕਿ ਸਿਮਰਨ ਕਰੇਂਗਾ ਤਾਂ ਮੁਕਤੀ ਮਿਲੇਗੀ। ਹੁਣ ਜੇ ਮਰਨ ਤੋਂ ਬਾਅਦ ਮੁਕਤੀ ਦੀ ਗੱਲ ਆਉਂਦੀ ਹੈ ਤਾਂ ਇਹ ਤੁੱਕ ਕਿਉਂ ਕਹੀ ? ਕਹਿੰਦੇ ਹਨ ਕਿ ਜਿਸ ਪ੍ਰਮਾਤਮਾ ਨੇ ਕ੍ਰਿਪਾ ਕਰਕੇ ਤੈਨੂੰ ਮੁਕਤੀ ਦੇ ਦਿੱਤੀ, ਉਸਨੂੰ ਰੋਜ਼ ਸਿਮਰਿਆ ਕਰ। ਮੇਰੇ ਮਿੱਤਰ, ਉਸਨੂੰ ਰੋਜ਼ ਜੱਪ।

*ਕਹੁ ਨਾਨਕ ਸੁਨ ਰੇ ਮਨਾ*

ਮੇਰੇ ਮਨਾ ! ਧਿਆਨ ਨਾਲ ਸੁਣ। ਕੀ ? ਇਸ ਭੁਲੇਖੇ ਵਿਚ ਨਾ ਰਹੀਂ ਕਿ ਬੁੱਢੇ ਹੋਵਾਂਗੇ, ਮਰਨ ਕਿਨਾਰੇ ਹੋਵਾਂਗੇ ਤੇ ਅਰਦਾਸਾਂ ਕਰਾਂਗੇ ਤਾਂ ਮੁਕਤੀ ਮਿਲੇਗੀ। ਨਹੀਂ, ਸੱਚ ਜਾਣਿਉ, ਹਿੰਦੁਸਤਾਨ ਵਿਚ ਹੁਣ ਬੁੱਢਿਆਂ ਦਾ ਧਰਮ ਰਹਿ ਗਿਆ, ਜਵਾਨਾਂ ਦਾ ਧਰਮ ਨਹੀਂ ਰਿਹਾ। ਧਰਮ ਤਾਂ ਜਨਮ ਤੋਂ ਕਮਾਉਣ ਵਾਲੀ ਚੀਜ਼ ਸੀ। ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਬਿਲਕੁਲ ਗੱਲ ਗ਼ਲਤ ਹੈ।

*ਕਹੁ ਨਾਨਕ ਸੁਨ ਰੇ ਮਨਾ ਅਉਧ ਘਟਤ ਹੈ ਨੀਤ॥ ੧੦ ॥*

ਤੇਰੇ ਜਨਮ ਤੋਂ ਤੇਰਾ ਧਰਮ ਸ਼ੁਰੂ ਹੋਣਾ ਚਾਹੀਦਾ ਸੀ। ਤੇਰੀ ਦਿਨ ਦਿਨ ਕਰਕੇ ਉਮਰ ਘੱਟਦੀ ਪਈ ਹੈ। ਕਹਿਣ ਲੱਗੇ ਕਿ ਸਹੂਲਤਾਂ ਵਿਚ ਸੁੱਖ ਨਹੀਂ, ਸੁੱਖ ਕੇਵਲ ਵਾਹਿਗੁਰੂ ਦੇ ਨਾਮ ਵਿਚ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੧੧

# ਪਾਂਚ ਤਤ ਕੋ ਤਨੁ ਰਚਿਓ

*ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥*
*ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥ ੧੧॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਦਾਤਾ ਜੀ ਨੇ ਅੱਜ ਦੇ ਗਿਆਰ੍ਹਾਂ ਨੰਬਰ ਸਲੋਕ ਵਿਚ ਕ੍ਰਿਪਾਲਤਾ ਕੀਤੀ ਹੈ ਕਿ ਹੇ ਚਤੁਰ, ਹੇ ਸੁਜਾਨ ਮਨੁੱਖ ! ਤੇਰਾ ਸਰੀਰ ਪੰਜਾਂ ਤੱਤਾਂ ਦੀ ਰਚਨਾ ਹੈ। ਪੰਜ ਤੱਤ ਇਕੱਠੇ ਕਰਕੇ ਮਾਲਕ ਨੇ ਇਸ ਸਰੀਰ ਦੇ ਭਾਂਡੇ ਨੂੰ ਸਿਰਜ ਦਿੱਤਾ ਤੇ ਇਸ ਗੱਲ ਨੂੰ ਚੰਗੀ ਤਰ੍ਹਾਂ ਚੇਤੇ ਰੱਖੀਂ ਕਿ ਜਿਨ੍ਹਾਂ ਪੰਜਾਂ ਤੱਤਾਂ ਤੋਂ ਇਹ ਸਰੀਰ ਬਣਿਆ ਹੈ, ਇਕ ਦਿਨ ਇਸੇ ਸਰੀਰ ਨੇ ਉਹਨਾਂ ਵੱਖ-ਵੱਖ ਪੰਜ ਤੱਤਾਂ ਵਿਚ ਲੀਨ ਹੋ ਜਾਣਾ ਹੈ। ਸਰੀਰ ਨਾਸ਼ਵੰਤ ਹੈ। ਜਿਸਨੇ ਇਸਨੂੰ ਜੋੜਿਆ ਹੈ, ਜਿਸਨੇ ਇਹ ਬੁੱਤ ਘੜਿਆ ਹੈ, ਉਸੇ ਦੇ ਹੁਕਮ ਦੇ ਅੰਦਰ ਇਹ ਪੰਜੇ ਤੱਤ ਜਿਹੜੇ ਹਨ, ਆਪਣੇ ਮੂਲ ਤੱਤ ਵਿਚ ਚਲੇ ਜਾਣਗੇ। ਸਲੋਕ ਦਾ ਭਾਵ ਹੈ ਕਿ ਸਰੀਰ ਬਿਨਸਣਹਾਰ ਹੈ। ਇਸ ਸਰੀਰ ਦਾ ਕਿੰਨਾ-ਕੁ ਭਰੋਸਾ ਕੀਤਾ ਜਾ ਸਕਦਾ ਹੈ।

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦੇ ਇਸ ਅੰਮ੍ਰਿਤ ਬਚਨ ਅਨੁਸਾਰ ਆਪਣੇ ਆਪ ਨੂੰ ਚਤੁਰ, ਸਿਆਣਾ ਅਤੇ ਸੁਘੜ ਸਮਝਣ ਵਾਲੇ ਇਨਸਾਨ ਨੂੰ ਸਤਿਗੁਰੂ ਜੀ ਨੇ ਇਸ ਹਕੀਕਤ ਤੋਂ ਜਾਣੂੰ ਕਰਾਇਆ ਹੈ ਕਿ ਤੇਰਾ ਇਹ ਸਰੀਰ ਪੰਜ ਤੱਤਾਂ ਦਾ ਇਕ ਇਕੱਠ ਹੈ। ਮੌਤ ਵੇਲੇ ਇਹ ਪੰਜੇ ਤੱਤ ਆਪਣੇ ਮੂਲ ਤੱਤਾਂ ਵਿਚ ਸਮਾ ਜਾਣਗੇ। ਇਸ ਅੰਮ੍ਰਿਤ ਬਚਨ ਦੀ, ਖ਼ਾਸ ਕਰਕੇ ਤੱਤਾਂ ਦੀ ਗੱਲ ਜਦੋਂ ਚੱਲਦੀ ਹੈ ਤਾਂ ਸਭ ਤੋਂ ਪਹਿਲਾਂ ਸਾਨੂੰ ਸਾਂਖ ਸ਼ਾਸਤਰ ਵਿਚੋਂ ਜਿਹੜੇ ਛੇ ਸ਼ਾਸਤਰ ਹਨ, ਉਹਨਾਂ ਵਿਚੋਂ ਰਿਸ਼ੀ ਨੇ ਪੰਜ ਤੱਤ, ਪੱਚੀ ਪ੍ਰਕਿਰਤੀਆਂ ਦਾ ਜ਼ਿਕਰ ਕੀਤਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ਦੂਜੀ ਪਉੜੀ ਵਿਚ ਇਹਨਾਂ

ਪੰਜਾਂ ਤੱਤਾਂ ਦੇ ਇਕੱਠ ਨਾਲ ਬਣੀ ਹੋਈ ਇਸ ਦੇਹੀ ਦੇ ਸਬੰਧੀ ਆਪਣਾ ਵੀਚਾਰ, ਆਪਣਾ ਸਿਧਾਂਤ ਇਸ ਪ੍ਰਕਾਰ ਪੇਸ਼ ਕੀਤਾ ਹੈ। ਭਾਈ ਸਾਹਿਬ ਕਹਿੰਦੇ ਹਨ-

*ਪ੍ਰਿਥਮੈ ਸਾਸਿ ਨ ਮਾਸ ਸਨਿ*

ਹੁਣ ਦੇਖੋ, ਅਸੀਂ ਬੈਠੇ ਹਾਂ, ਸਰੀਰ ਦੇ ਅੰਗ ਭਾਵੇਂ ਵੱਖ-ਵੱਖ ਹਨ, ਪਰ ਸਰੀਰ ਦੇ ਹਰ ਅੰਗ ਉੱਪਰ ਜਿਹੜਾ ਲੇਪਨ ਹੋਇਆ ਹੈ, ਇਹ ਮਾਸ ਦਾ ਹੈ। ਸਰੀਰ ਹੋਂਦ ਵਿਚ ਆਉਣ ਤੋਂ ਪਹਿਲਾਂ ਨਾ ਤਾਂ ਮਾਸ ਸੀ, ਨਾ ਸੁਆਸ ਸਨ। ਆਪਣੇ ਸਰੀਰ ਵੱਲ ਜਦੋਂ ਅਸੀਂ ਦੇਖਦੇ ਹਾਂ-

*ਪ੍ਰਿਥਮੈ ਸਾਸਿ ਨ ਮਾਸ ਸਨਿ ਅੰਧ ਧੁੰਧ ਕਛੁ ਖਬਰਿ ਨ ਪਾਈ।*

ਅਰਬਦ ਨਰਬਦ ਜਿਸਨੂੰ ਆਪਾਂ ਕਹਿੰਦੇ ਹਾਂ। ਉਦੋਂ ਕੋਈ ਖ਼ਬਰ ਨਹੀਂ ਸੀ, ਕੋਈ ਪਤਾ ਨਹੀਂ ਸੀ ਕਿ ਸਰੀਰ ਦੇ ਅੰਗ ਕਿਵੇਂ ਹੋਣਗੇ, ਪਰ ਕਹਿੰਦੇ ਹਨ-

*ਰਕਤਿ ਬਿੰਦ ਕੀ ਦੇਹਿ ਰਚਿ*

ਪ੍ਰਮਾਤਮਾ ਨੇ ਇਸਦੇ ਸਰੀਰ ਨੂੰ ਬਣਾਉਣ ਲੱਗਿਆਂ-

*ਪੰਚਿ ਤਤ ਕੀ ਜੜਿਤ ਜੜਾਈ।*

ਉਸ ਪ੍ਰਭੂ ਨੇ ਰਕਤ ਬਿੰਦ ਦੀ ਦੇਹ ਰੱਚ ਕੇ, ਪੰਜਾਂ ਤੱਤਾਂ ਦੀ ਜੜਤ ਜੜ੍ਹ ਕੇ ਇਸ ਦੇਹੀ ਨੂੰ ਸ਼ਿੰਗਾਰ ਦਿੱਤਾ। ਪੰਜ ਤੱਤ ਅਸੀਂ ਬੜੀ ਵਾਰੀ ਪੜ੍ਹਦੇ ਹਾਂ - ਪਾਣੀ, ਅੱਗ, ਹਵਾ, ਮਿੱਟੀ, ਆਕਾਸ਼ ਆਦਿਕ। ਕਹਿਣ ਲੱਗੇ ਕਿ ਉਹ ਪੰਜ ਤੱਤ ਕਿਹੜੇ ਹਨ-

*ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ।*

ਪੰਜ ਤੱਤਾਂ ਦੀ ਜੜਤ ਇਹ ਸੀ ਕਿ ਪ੍ਰਮਾਤਮਾ ਨੇ ਹਵਾ, ਪਾਣੀ, ਅੱਗ, ਮਿੱਟੀ-

*ਪੰਚਮਿ ਵਿਚਿ ਆਕਾਸੁ ਕਰਿ*

ਪੰਜਵਾਂ ਤੱਤ ਉਹਨਾਂ ਨੇ ਆਕਾਸ਼ ਮਿਲਾਇਆ। ਹੁਣ ਇਥੋਂ ਤੱਕ ਅਸੀਂ ਪੜ੍ਹਦੇ ਪਏ ਹਾਂ ਕਿ ਪੰਜਾਂ ਤੱਤਾਂ ਦੀ ਦੇਹ ਰਚੀ, ਪਰ ਭਾਈ ਸਾਹਿਬ ਨੇ ਇਕ ਛੇਵੇਂ ਤੱਤ ਦੀ ਵੀ ਗੱਲ ਕੀਤੀ। ਗੁਰੂ ਗ੍ਰੰਥ ਸਾਹਿਬ ਵਿਚ ਇਕ ਬਚਨ ਆਉਂਦਾ ਹੈ-

*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥*

(ਅੰਗ ੭੩੬)

ਇਹ ਗੱਲ ਵੱਖਰੀ ਹੈ ਕਿ ਉਹਨਾਂ ਪੰਜ ਤੱਤਾਂ ਦੇ ਅੱਗੇ ਜਿੰਨੇ ਮਰਜ਼ੀ ਅਸੀਂ ਹੋਰ ਤੱਤ ਬਣਾਈ ਜਾਈਏ, ਜਿੰਨੇ ਮਰਜ਼ੀ ਟੁਕੜੇ ਕਰੀ ਜਾਈਏ, ਪਰ ਅਖ਼ੀਰ ਮੂਲ ਤੱਤ ਜਿਹੜੇ ਹਨ ਉਹ ਪੰਜ ਹਨ। ਭਾਈ ਸਾਹਿਬ ਕਹਿੰਦੇ ਹਨ ਕਿ ਦੇਖ, ਪੰਜ ਤੱਤਾਂ ਦਾ ਇਕੱਲਾ ਸਰੀਰ ਨਹੀਂ, ਉਸ ਵਾਹਿਗੁਰੂ ਨੇ ਛੇਵੀਂ ਖੇਡ ਇਕ ਹੋਰ ਵਿਚ ਵਰਤਾ ਦਿੱਤੀ। ਅਸੀਂ ਕਹਾਂਗੇ ਕਿ ਗੁਰੂ ਸਾਹਿਬ

ਨੇ ਤਾਂ ਬਚਨ ਕੀਤਾ ਹੈ ਕਿ ਪੰਜ ਤੱਤ ਦਾ ਪੁੱਤਲਾ ਬਣਾਇਆ ਹੈ, ਫਿਰ ਛੇਵੀਂ ਚੀਜ਼ ਵਿਚ ਕਿਹੜੀ ਆ ਗਈ ? ਭਾਈ ਸਾਹਿਬ ਨੇ ਉਹ ਛੇਵੀਂ ਚੀਜ਼ ਜਿਹੜੀ ਸਾਨੂੰ ਭੁੱਲ ਚੁੱਕੀ ਹੈ, ਉਸਨੂੰ ਆਪਣੀ ਰਚਨਾ ਵਿਚ ਬਿਆਨ ਕੀਤਾ ਹੈ। ਕਹਿਣ ਲੱਗੇ-

• *ਕਰਤਾ ਛਠਮੁ ਅਦਿਸਟੁ ਸਮਾਈ।*

ਪੰਜਾਂ ਤੱਤਾਂ ਦਾ ਸਰੀਰ ਤਾਂ ਪ੍ਰਮਾਤਮਾ ਨੇ ਬਣਾਇਆ ਹੀ ਸੀ, ਪਰ ਇਹ ਗੱਲ ਕਦੀ ਨਾ ਭੁੱਲਿਉ ਕਿ ਉਹਨਾਂ ਪੰਜਾਂ ਤੱਤਾਂ ਦਾ ਜਿਹੜਾ ਰਚਾਇਤ ਕਰਤਾ ਹੈ, ਉਹ ਛੇਵਾਂ ਪ੍ਰਮਾਤਮਾ ਅਦ੍ਰਿਸ਼ਟ ਹੋ ਕੇ ਤੇਰੇ ਅੰਦਰ ਸਮਾ ਗਿਆ ਹੈ।

*ਪੰਚ ਤਤ ਪੰਚੀਸਿ ਗੁਨਿ ਸਤ੍ਰੁ ਮਿਤ੍ਰੁ ਮਿਲਿ ਦੇਹ ਬਣਾਈ।*

(ਵਾਰ ੧, ਪ: ੨)

ਉਸ ਪ੍ਰਮਾਤਮਾ ਨੇ ਇਹ ਕ੍ਰਿਪਾ ਕੀਤੀ ਕਿ ਉਸਨੇ ਪੰਜ ਤੱਤ ਲਏ ਤੇ ਪੰਜਾਂ ਤੱਤਾਂ ਦੇ ਵਿਚ ਪੰਜ ਗੁਣ ਹਨ, ਉਸ ਵਾਹਿਗੁਰੂ ਨੇ ਦੁਸ਼ਮਣ ਮਿੱਤਰ ਸਾਰੇ ਇਕੱਠੇ ਕਰਕੇ ਤੇਰਾ ਤਨ ਬਣਾ ਦਿੱਤਾ। ਹੁਣ ਦੁਸ਼ਮਣ ਮਿੱਤਰ ਕੀ ਸੀ ? ਅੱਗ ਤੇ ਪਾਣੀ ਦਾ ਕੀ ਮਿਲਾਪ ਹੋਇਆ ? ਅੱਗ ਤੇ ਹਵਾ ਦਾ ਕੀ ਮਿਲਾਪ ਹੋਇਆ ? ਪ੍ਰਮਾਤਮਾ ਨੇ ਜਿਹੜੇ ਪੰਜ ਤੱਤ ਆਪਸੀ ਵਿਰੋਧੀ ਸਨ, ਉਸਨੇ ਕ੍ਰਿਪਾ ਕੀਤੀ ਤੇ ਇਉਂ ਕਹਿ ਲਉ ਕਿ ਬੱਕਰੀ ਤੇ ਸ਼ੇਰ ਉਸਨੇ ਇਕੋ ਥਾਂ 'ਤੇ ਇਕੱਠੇ ਕਰ ਦਿੱਤੇ। ਦੇਖੋ ਰਚਨ ਵਾਲਾ ਪ੍ਰਮਾਤਮਾ ਹੈ। ਜਿਸ ਦਿਨ ਉਹ ਤੱਤ ਨਹੀਂ ਰਹਿਣਗੇ ਤੇ ਚੇਤੇ ਰੱਖਿਉ, ਪ੍ਰਮਾਤਮਾ ਫਿਰ ਵੀ ਕਾਇਮ ਰਹੇਗਾ। ਸਾਡਾ ਅੰਦਰ ਵਾਲਾ ਜਿਹੜਾ ਜੀਵ-ਆਤਮਾ ਹੈ, ਕੀ ਤੱਤਾਂ ਦੇ ਬਿਨਸਣ ਦੇ ਨਾਲ ਉਸ ਦੀ ਮੌਤ ਹੋ ਜਾਂਦੀ ਹੈ ? ਤੱਤ ਤੱਤ ਵਿਚ ਚਲੇ ਜਾਂਦੇ ਹਨ ਪਰ ਅੰਦਰ ਵਾਲਾ ਜਿਹੜਾ ਜੀਵ ਹੈ, ਜਿਸਨੂੰ ਅਸੀਂ ਰਾਮ ਦੀ ਅੰਸ਼ ਕਹਿੰਦੇ ਹਾਂ, ਪ੍ਰਮਾਤਮਾ ਦੀ ਅੰਸ਼ ਕਹਿੰਦੇ ਹਾਂ, ਉਹ ਤਾਂ ਕਦੀ ਵੀ ਇਹ ਨਹੀਂ ਕਿ ਉਹ ਖ਼ਤਮ ਹੋਵੇਗਾ। ਹਾਂ, ਇਹ ਗੱਲ ਵੱਖਰੀ ਹੈ ਕਿ ਤੱਤ ਤੱਤਾਂ ਵਿਚ ਲੀਨ ਹੋ ਗਏ। ਜੇ ਕਿਸੇ ਨੇ ਰੱਬ ਦੀ ਬੰਦਗੀ ਕੀਤੀ ਤਾਂ ਉਸਦਾ ਅੰਦਰ ਵਾਲਾ ਅੰਸ਼ ਪ੍ਰਮਾਤਮਾ ਵਿਚ ਸਮਾ ਗਿਆ, ਨਹੀਂ ਤਾਂ ਫਿਰ ਇਸੇ ਨਾਲ ਅਗਾਂਹ ਆਵਾਗੌਣ ਦਾ ਚੱਕਰ, ਦੁਨੀਆਂ ਦਾ ਚੱਕਰ ਬਣਿਆ ਰਹਿੰਦਾ ਹੈ।

ਗੁਰੂ ਅਰਜਨ ਦੇਵ ਕ੍ਰਿਪਾਲੂ ਜੀ ਨੇ ਇਸ ਸੰਬੰਧੀ ਸੂਹੀ ਰਾਗ ਦੇ ਵਿਚ ਇਕ ਬਚਨ ਕੀਤਾ ਹੈ। ਉਸ ਪ੍ਰਮਾਤਮਾ ਨੇ ਆਪ ਹੀ ਵਿਸਥਾਰ ਕੀਤਾ ਤੇ ਜਿਸਨੇ ਪੰਜ ਤੱਤ ਬਣਾ ਕੇ ਭਾਵੇਂ ਸਰੀਰ ਸਿਰਜਿਆ, ਭਾਵੇਂ ਸ੍ਰਿਸ਼ਟੀ ਸਿਰਜੀ, ਪਰ ਤੱਤਾਂ ਤੋਂ ਪਹਿਲਾਂ ਵੀ ਉਹ ਹੈ ਤੇ ਜਿਸ ਦਿਨ ਇਹ ਸਾਰੇ ਤੱਤ ਉਹ ਸਮੇਟ ਲਏਗਾ ਤਾਂ ਕਰਤਾ ਪੁਰਖ ਜਿਹੜਾ ਰਚਨ ਵਾਲਾ ਹੈ, ਉਸਨੇ ਫਿਰ ਵੀ ਮੌਜੂਦ ਰਹਿਣਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਦੇਖੋ ਇਕ ਬੰਦਾ ਮਦਾਰੀ ਦੀ ਖੇਡ ਕਰਦਾ ਹੈ ਜਾਂ ਬਾਜ਼ੀਗਰ ਬਾਜ਼ੀ ਪਾਉਂਦਾ ਹੈ ਤੇ ਉਸ ਖੇਡ ਰਚਨ ਵਾਲੇ ਵੱਲ ਤੁਸੀਂ ਦੇਖੋ। ਬਾਜ਼ੀਗਰ ਸਟੇਜ 'ਤੇ ਆਉਣ ਤੋਂ ਪਹਿਲਾਂ, ਖੇਡ ਸ਼ੁਰੂ ਕਰਨ ਤੋਂ ਪਹਿਲਾਂ ਆਮ ਇਨਸਾਨਾਂ ਦੀ ਤਰ੍ਹਾਂ ਸਾਰਿਆਂ ਵਿਚ ਵਿਚਰਦਾ ਹੈ, ਪਰ ਜਦੋਂ ਉਹ ਸਟੇਜ 'ਤੇ ਖੇਡ ਕਰਨ

ਲਈ ਆਇਆ, ਤਾਂ ਉਹ ਬੰਦਾ ਇਕ ਰਾਜੇ ਦੀ ਪੁਸ਼ਾਕ ਪਾ ਕੇ ਬੈਠ ਗਿਆ। ਲੋਕ ਉਸ ਨੂੰ ਨਮਸਕਾਰਾਂ ਕਰਨ ਲੱਗ ਪਏ। ਅਗਲੇ ਦਿਨ ਉਸ ਨੇ ਆਪਣਾ ਰੋਲ ਬਦਲਿਆ ਤੇ ਜਿਹੜਾ ਕੁਝ ਘੜੀਆਂ ਪਹਿਲਾਂ ਰਾਜਾ ਬਣ ਕੇ ਹੁਕਮ ਪਿਆ ਕਰਦਾ ਸੀ, ਉਹ ਅਗਲਾ ਪਾਤਰ ਬਣਦਿਆਂ ਸਾਰ ਇਕ ਡਾਕੂ ਬਣ ਗਿਆ। ਦੋ ਚਾਰ ਘੜੀਆਂ ਪਹਿਲਾਂ ਜਿਸ ਰਾਜੇ ਦਾ ਪਾਰਟ ਦੇਖਕੇ ਲੋਕ ਅਸ਼ ਅਸ਼ ਕਰਦੇ ਸਨ ਤੇ ਜਦੋਂ ਉਹ ਕਾਤਲ ਬਣਿਆ, ਖ਼ੂਨੀ ਬਣਿਆ, ਲੁਟੇਰਾ ਬਣਿਆ ਤਾਂ ਲੋਕ ਉਸਨੂੰ ਦੇਖ ਕੇ ਨਫ਼ਰਤ ਕਰਨ ਲੱਗ ਪਏ। ਹੁਣ ਉਹ ਤੀਸਰਾ ਰੋਲ ਕਰਨ ਆ ਗਿਆ। ਸਾਧੂ ਦਾ ਭੇਖ ਬਣਾਇਆ। ਕਿਸੇ ਡਿੱਗੇ ਹੋਏ ਦਾ ਸਹਾਰਾ ਬਣ ਗਿਆ। ਕਿਸੇ ਰੋਂਦੇ ਹੋਏ ਦੇ ਅੱਥਰੂ ਪੂੰਜਣ ਲੱਗਾ ਤੇ ਉਸਦੇ ਇਸ ਰੋਲ ਨੂੰ ਦੇਖਕੇ ਬੰਦੇ ਹੋਰ ਵੀ ਭਾਵਨਾ ਵਿਚ ਆ ਗਏ। ਚੇਤੇ ਰੱਖੋ, ਆਦਮੀ ਇਕੋ ਹੈ; ਕਦੀ ਉਹ ਰਾਜਾ ਬਣ ਗਿਆ, ਕਦੀ ਉਹ ਸੰਤ ਬਣ ਗਿਆ, ਕਦੀ ਉਹ ਲੁਟੇਰਾ ਬਣ ਗਿਆ, ਕਦੀ ਉਹ ਆਮ ਇਨਸਾਨ ਬਣ ਗਿਆ। ਤਿੰਨ-ਚਾਰ ਘੰਟੇ ਦੇ ਡਰਾਮੇ ਵਿਚ ਪਤਾ ਨਹੀਂ ਕਿੰਨੇ-ਕੁ ਪਾਰਟ ਵੱਖ ਵੱਖ ਕਰ ਲਏ। ਚੇਤੇ ਰੱਖਿਉ, ਉਹ ਕੁਝ ਘੰਟਿਆਂ ਲਈ ਵੱਖ-ਵੱਖ ਪਾਤਰ ਬਣਾ ਕੇ ਉਸਨੇ ਸਾਂਗ ਰਚਿਆ ਸੀ, ਪਰ ਜਦੋਂ ਖੇਡ ਖ਼ਤਮ ਹੋਈ, ਨਾ ਤਾਂ ਉਹ ਰਾਜਾ ਰਿਹਾ, ਨਾ ਉਹ ਡਾਕੂ ਰਿਹਾ, ਨਾ ਉਹ ਸਾਧੂ ਰਿਹਾ। ਉਹ ਉਹੀ ਬਣ ਗਿਆ, ਜਿਹੜਾ ਖੇਡ ਕਰਨ ਤੋਂ ਪਹਿਲਾਂ ਸੀ। ਆਮ ਇਨਸਾਨਾਂ ਵਰਗੇ ਸਾਦੇ ਬਸਤਰ ਪਾ ਕੇ ਆਮ ਬੰਦਿਆਂ ਵਰਗਾ ਬੰਦਾ ਬਣ ਗਿਆ।

ਪ੍ਰਮਾਤਮਾ ਨੇ ਇਕ ਖੇਡ ਰਚੀ ਹੈ। ਪੰਜ ਤੱਤ ਉਸਨੇ ਸਿਰਜ ਦਿੱਤੇ। ਆਪਣੇ ਆਪ ਸੁੰਨ-ਸਮਾਧ ਲਗਾਇਦਾ ਸੀ। ਉਸਦੀ ਆਪਣੀ ਮਰਜ਼ੀ ਆਈ ਤਾਂ ਉਸ ਪ੍ਰਮਾਤਮਾ ਨੇ ਸ੍ਰਿਸ਼ਟੀ ਦਾ ਸਾਂਗ ਰੱਚ ਦਿੱਤਾ ਤੇ ਇਸ ਸਾਂਗ ਵਿਚ ਉਸਨੇ ਪੰਜ ਤੱਤਾਂ ਦੇ ਪੁਤਲੇ ਬਣਾ ਕੇ ਤੇ ਚੇਤੇ ਰੱਖਿਉ, ਪੰਜ ਤੱਤ ਸਾਰਿਆਂ ਦੇ ਇਕੋ ਜਿਹੇ ਹਨ। ਇਸਦਾ ਮਤਲਬ ਇਹ ਨਹੀਂ ਕਿ ਮੇਰੇ ਸਰੀਰ ਦੇ ਪੰਜ ਤੱਤ ਹੋਰ ਹਨ ਤੇ ਦੂਜੇ ਦੇ ਪੰਜ ਤੱਤ ਹੋਰ ਹਨ। ਉਸ ਬਾਜ਼ੀਗਰ ਨੇ ਇਹ ਖੇਡ ਰੱਚ ਦਿੱਤੀ। ਕਿਤੇ ਰਾਜਾ, ਕਿਤੇ ਪਰਜਾ, ਕਿਤੇ ਸੰਤ, ਕਿਤੇ ਸਾਕਤ, ਕਿਤੇ ਕਾਤਲ, ਕਿਤੇ ਸੇਵਾਦਾਰ, ਪਰ ਜਿਸ ਦਿਨ ਉਸਦੀ ਮੌਜ ਆਈ, ਉਹ ਸਾਰਿਆਂ ਨੂੰ ਸਮੇਟਨ 'ਤੇ ਆਇਆ ਤੇ ਜਿੰਨੀ ਖੇਡ ਉਸਨੇ ਰਚੀ ਸੀ, ਉਸ ਸਾਰੀ ਖੇਡ ਨੂੰ ਸਮੇਟ ਲਿਆ ਤੇ ਪਿਆਰਿਉ ! ਰਹਿ ਗਿਆ ਕੇਵਲ ਉਹ ਜਿਹੜਾ ਸਾਰਿਆਂ ਦੀ ਸਿਰਜਣਾ ਕਰਨ ਵਾਲਾ ਸੀ। ਗੁਰੂ ਸਾਹਿਬ ਨੇ ਬਾਣੀ ਵਿਚ ਬਖ਼ਸ਼ਿਸ਼ ਕੀਤੀ ਹੈ-

*ਬਾਜੀਗਰਿ ਜੈਸੇ ਬਾਜੀ ਪਾਈ॥*
*ਨਾਨਾ ਰੂਪ ਭੇਖ ਦਿਖਲਾਈ॥*

(ਅੰਗ ੭੩੬)

*ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥*
*ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥*

ਜਿਸ ਤੋਂ ਪੈਦਾ ਹੋਏ ਉਸ ਵਿਚ ਸਮਾ ਗਏ।

*ਬਾਜੀਗਰਿ ਜੈਸੇ ਬਾਜੀ ਪਾਈ॥*

*ਨਾਨਾ ਰੂਪ ਭੇਖ ਦਿਖਲਾਈ॥*

*ਸਾਂਗੁ ਉਤਾਰਿ* ਹੁਣ ਉਸਨੇ ਕੱਪੜੇ ਜਿਹੜੇ ਸਨ ਬਣਾਵਟ ਵਾਲੇ, ਉਤਾਰ ਦਿੱਤੇ।

*ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ॥*

*ਤਬ ਏਕੋ ਏਕੰਕਾਰਾ॥ ੧॥*

ਉਸ ਪ੍ਰਮਾਤਮਾ ਨੇ ਸਾਂਗ ਰਚਿਆ। ਪੰਜਾਂ ਤੱਤਾਂ ਦੇ ਪੁਤਲੇ ਬਣਾ ਕੇ ਖਿਡਾਈ ਜਾਂਦਾ ਹੈ ਤੇ ਪਿਆਰਿਉ ! ਜਿਸ ਦਿਨ ਉਸਦੀ ਆਪਣੀ ਮਰਜ਼ੀ ਆਈ, ਉਸਨੇ ਸਾਰੀ ਬਣਾਵਟ ਉਤਾਰ ਲਈ ਤੇ ਜਿਸ ਬਾਜ਼ੀਗਰ ਤੋਂ ਖੇਡ ਸ਼ੁਰੂ ਹੋਈ ਸੀ, ਉਸੇ ਬਾਜ਼ੀਗਰ ਦੇ ਵਿਚ ਸਮਾ ਗਿਆ। ਹਜ਼ੂਰ ਕਹਿ ਰਹੇ ਹਨ-

*ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ॥*

*ਤਬ ਏਕੋ ਏਕੰਕਾਰਾ॥*

(ਅੰਗ ੭੩੬)

ਸਤਿਗੁਰੂ ਨੇ ਉਦਾਹਰਨਾਂ ਲੈ ਕੇ ਸਮਝਾਉਣ ਦਾ ਯਤਨ ਕੀਤਾ ਹੈ ਕਿ ਕਿਵੇਂ ਉਸ ਪਰੀ-ਪੂਰਨ ਪ੍ਰਮਾਤਮਾ ਵਾਹਿਗੁਰੂ ਜੀ ਨੇ ਕ੍ਰਿਪਾ ਕਰਕੇ ਉਹ ਸਾਰੀ ਰਚਨਾ ਰਚੀ। ਹਜ਼ੂਰ ਨੇ ਕਿਹਾ ਕਿ ਪਾਣੀ ਬਿਲਕੁਲ ਸ਼ਾਂਤ ਖਲੋਤਾ ਹੈ। ਮੰਨ ਲਉ ਸਮੁੰਦਰ ਦਾ ਪਾਣੀ ਬਿਲਕੁਲ ਟਿੱਕਿਆ ਹੈ। ਉਸਦੇ ਵਿਚ ਕੋਈ ਹਰਕਤ ਨਹੀਂ। ਹੁਣ ਅਚਨਚੇਤ ਸਮੁੰਦਰ ਦੇ ਪਾਣੀ ਵਿਚੋਂ ਹਰਕਤ ਸ਼ੁਰੂ ਹੋਈ। ਉਸਨੇ ਹਿੱਲਣਾ ਸ਼ੁਰੂ ਕੀਤਾ। ਹਵਾ ਕਰਕੇ ਸਮੁੰਦਰ ਵਿਚੋਂ ਲਹਿਰਾਂ ਉੱਠੀਆਂ। ਉਹਨਾਂ ਲਹਿਰਾਂ ਨੇ ਆਪਣੀ ਹੋਂਦ ਸਮੁੰਦਰ ਤੋਂ ਉੱਚੀ ਦਿਖਾਉਣ ਦਾ ਯਤਨ ਕੀਤਾ। ਹੁਣ ਇਸ ਸਮੁੰਦਰ ਵਿਚੋਂ ਕਰੋੜਾਂ ਲਹਿਰਾਂ ਪੈਦਾ ਹੋਈਆਂ। ਉਹਨਾਂ ਲਹਿਰਾਂ ਦੇ ਵਜੂਦ ਕਰਕੇ ਉਸਦੇ ਵਿਚੋਂ ਪਾਣੀ ਦੇ ਹੋਰ ਬੁੱਲਬੁਲੇ ਪੈਦਾ ਹੋਏ। ਇਹ ਪਾਣੀ ਕਈ ਰੂਪਾਂ ਵਿਚ ਵੱਖ-ਵੱਖ ਤਰੀਕਿਆਂ ਨਾਲ ਉਹਨਾਂ ਲਹਿਰਾਂ ਨੇ ਦਰਸਾਉਣਾ ਸ਼ੁਰੂ ਕੀਤਾ, ਪਰ ਚੇਤੇ ਰੱਖਿਉ, ਸਮੁੰਦਰ ਸ਼ਾਂਤ ਹੈ। ਹਰਕਤ ਨਾਲ ਉਸ ਨੇ ਲਹਿਰ ਪੈਦਾ ਕੀਤੀ। ਲਹਿਰ ਵਿਚੋਂ ਬੁੱਲਬੁਲੇ ਹਨ, ਲਹਿਰ ਦੇ ਵਿਚੋਂ ਝੱਗ ਹੈ, ਪਰ ਜਦੋਂ ਉਹ ਲਹਿਰ ਸ਼ਾਂਤ ਹੋ ਗਈ ਤੇ ਸਮੇਟਣ ਲੱਗਾ ਤਾਂ ਫਿਰ ਉਹ ਸਮੁੰਦਰ ਦਾ ਸਮੁੰਦਰ ਰਹਿ ਗਿਆ। ਜਿਸਦੇ ਵਿਚੋਂ ਲਹਿਰਾਂ ਉਪਜੀਆਂ ਸਨ, ਜਿਸ ਤੋਂ ਪੈਦਾ ਹੋਈਆਂ ਸਨ, ਉਸਦੇ ਵਿਚ ਹੀ ਸ਼ਾਂਤ ਹੋ ਗਈਆਂ।

ਸੋਨੇ ਦੀ ਡਲੀ ਨੂੰ ਢਾਲ ਕੇ ਅਨੇਕਾਂ ਤਰ੍ਹਾਂ ਦੇ ਗਹਿਣੇ ਬਣਾਏ ਜਾਂਦੇ ਹਨ, ਪਰ ਵੱਖ-ਵੱਖ ਗਹਿਣੇ ਹੋਣ ਦੇ ਬਾਵਜੂਦ ਜਿਸ ਦਿਨ ਉਹਨਾਂ ਗਹਿਣਿਆਂ ਨੂੰ ਅੱਗ ਵਿਚ ਢਾਲਣ ਲੱਗੇ ਤਾਂ ਉਹਨਾਂ ਗਹਿਣਿਆਂ ਦੀ ਹੋਂਦ ਖ਼ਤਮ ਹੋ ਗਈ ਅਤੇ ਰਹਿ ਗਈ ਕੇਵਲ ਉਹ ਸੋਨੇ ਦੀ

ਡਲੀ, ਜਿਸ ਸੋਨੇ ਦੇ ਵਿਚੋਂ ਸਾਰੇ ਗਹਿਣੇ ਪੈਦਾ ਹੋਏ ਸਨ। ਬੰਦਾ ਬੀਜ ਬੀਜਦਾ ਹੈ, ਰੁੱਖ ਉਗਾਉਂਦਾ ਹੈ, ਪਰ ਜਿਸ ਦਿਨ ਉਸ ਰੁੱਖ ਦੀ ਟਾਹਣੀ ਨੂੰ ਫਲ ਲੱਗਿਆ, ਫਲ ਪੱਕਿਆ, ਪੱਕਣ ਤੋਂ ਬਾਅਦ ਉਸ ਫਲ ਨੂੰ ਜਦੋਂ ਕਿਸੇ ਨੇ ਚੀਰਿਆ, ਉਸਨੂੰ ਖਾਧਾ ਤੇ ਕਈ ਸਾਲਾਂ ਤੋਂ ਬਾਅਦ ਇੰਨੇ ਵਿਸਥਾਰ ਤੋਂ ਬਾਅਦ ਜਿਹੜਾ ਫਲ ਸੀ, ਫਲ ਵਿਚੋਂ ਉਹੀ ਬੀਜ ਨਿਕਲਿਆ, ਜਿਹੜਾ ਕਈ ਸਾਲ ਪਹਿਲਾਂ ਧਰਤੀ ਵਿਚ ਪਾਇਆ ਸੀ। ਇਸੇ ਤਰ੍ਹਾਂ ਇਨ-ਬਿਨ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਪਿਆਰਿਆ ! ਉਸ ਇਕ ਨੇ ਪੰਜ ਤੱਤ ਸਿਰਜੇ। ਪੰਜ ਤੱਤਾਂ ਦਾ ਆਦਮੀ ਦਾ ਵਜੂਦ ਬਣਾਇਆ, ਪਰ ਇਹ ਗੱਲ ਧਿਆਨ ਵਿਚ ਰੱਖੀਂ, ਜਿਨ੍ਹਾਂ ਤੱਤਾਂ ਕਰਕੇ ਜ਼ਿੰਦਗੀ ਹੈ, ਜਦੋਂ ਉਸਦੀ ਮਰਜ਼ੀ ਆਈ, ਤੱਤ ਬਿਖੇਰ ਦਿੱਤੇ। ਤੱਤਾਂ ਵਿਚ ਤੱਤ ਆਪਣੇ ਆਪ ਸਮਾ ਜਾਣਗੇ।

*ਜਲ ਤੇ ਊਠਹਿ ਅਨਿਕ ਤਰੰਗਾ॥*
*ਕਨਿਕ ਭੂਖਨ ਕੀਨੇ ਬਹੁ ਰੰਗਾ॥*
*ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥*

ਪਰ ਪਿਆਰਿਉ !

*ਫਲ ਪਾਕੇ ਤੇ ਏਕੰਕਾਰਾ॥ ੨॥*

(ਅੰਗ ੭੩੬)

ਉਸ ਇਕ ਵਿਚ ਫਿਰ ਇਹ ਸਮਾ ਗਏ। ਹਜ਼ੂਰ ਨੇ ਕ੍ਰਿਪਾਲਤਾ ਭਰਿਆ ਇਕ ਹੋਰ ਬਚਨ ਕਿਹਾ। ਸਤਿਗੁਰੂ ਪੰਜਵੀਂ ਉਦਾਹਰਨ ਦਿੰਦੇ ਹਨ ਸਿਰਫ਼ ਇਸ ਗੱਲ ਨੂੰ ਸਮਝਾਉਣ ਲਈ ਕਿ ਰੱਬ ਨੇ ਖੇਡ ਰਚੀ ਹੈ। ਹੁਣ ਮਿੱਟੀ ਦਾ ਘੜਾ ਲੈ ਲਈਏ। ਹਜ਼ਾਰਾਂ ਘੜੇ ਨੇ ਮਿੱਟੀ ਦੇ ਤੇ ਵੱਖ-ਵੱਖ ਥਾਵਾਂ 'ਤੇ ਰੱਖੇ ਹਨ ਤੇ ਹਰ ਇਕ ਘੜੇ ਦੇ ਉੱਪਰ ਢੱਕਣ ਰੱਖ ਕੇ ਉਸਨੂੰ ਢੱਕ ਦੇਈਏ। ਉਸਦੇ ਵਿਚ ਪਾਣੀ ਪਾਇਆ। ਉਹਨਾਂ ਘੜਿਆਂ ਦੇ ਆਕਾਰ ਛੋਟੇ ਹੋ ਸਕਦੇ ਹਨ, ਉਹਨਾਂ ਘੜਿਆਂ ਦੀ ਬਣਤਰ ਵਿਚ ਟੇਢਾਪਣ ਹੋ ਸਕਦਾ ਹੈ, ਪਰ ਜਦੋਂ ਹਜ਼ਾਰਾਂ ਘੜਿਆਂ ਦੇ ਮੂੰਹ ਉਤੋਂ ਅਸੀਂ ਢੱਕਣ ਚੁੱਕਾਂਗੇ ਤਾਂ ਚੇਤੇ ਰੱਖਿਉ, ਹਜ਼ਾਰਾਂ ਘੜਿਆਂ ਦੇ ਵਿਚ ਹਜ਼ਾਰਾਂ ਆਕਾਸ਼ ਦਿੱਸਣਗੇ ਪਰ ਜਦੋਂ ਸਾਰੇ ਹਜ਼ਾਰਾਂ ਘੜੇ ਟੁੱਟ ਜਾਣਗੇ ਤਾਂ ਹਜ਼ਾਰਾਂ ਆਕਾਸ਼ ਨਹੀਂ ਰਹਿਣਗੇ, ਰਹੇਗਾ ਕੇਵਲ ਇਕ ਆਕਾਸ਼, ਜਿਸ ਆਕਾਸ਼ ਦਾ ਪ੍ਰਤੀਬਿੰਬ ਹਜ਼ਾਰਾਂ ਘੜਿਆਂ ਦੇ ਵਿਚ ਹੁੰਦਾ ਪਿਆ ਹੈ। ਆਕਾਸ਼ ਇਕ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਸਹਸ ਘਟਾ ਮਹਿ ਏਕੁ ਆਕਾਸੁ॥*
*ਘਟ ਫੂਟੇ ਤੇ ਓਹੀ ਪ੍ਰਗਾਸੁ॥*

(ਅੰਗ ੭੩੬)

ਜਦੋਂ ਘੜੇ ਟੁੱਟ ਗਏ ਤਾਂ ਪਰਤ ਕੇ ਕੇਵਲ ਇਕ ਆਕਾਸ਼ ਰਹਿ ਗਿਆ। ਗੁਰੂ

ਕਲਗੀਧਰ ਸੱਚੇ ਪਿਤਾ ਦਾ ਇਕ ਬਚਨ ਅਸੀਂ ਪੜ੍ਹਦੇ ਹਾਂ। ਉਹ ਬਚਨ ਇਸਨੂੰ ਹੋਰ ਵੀ ਖੋਲ੍ਹੇਗਾ ਕਿ ਪੰਜ ਤੱਤ ਜਿਹੜੇ ਹਨ, ਉਹ ਤੱਤਾਂ ਵਿਚ ਤੱਤ ਲੀਨ ਕਿਵੇਂ ਹੋ ਗਏ ? ਅਸੀਂ ਜ਼ਮੀਨ ਦੇ ਉੱਪਰ ਘਰ ਵਿਚ ਅੱਗ ਬਾਲਦੇ ਹਾਂ। ਹੁਣ ਉਸ ਬੱਲਦੀ ਹੋਈ ਅੱਗ ਦੇ ਭਾਂਬੜ ਵਿਚੋਂ ਨਿੱਕੀਆਂ-ਨਿੱਕੀਆਂ ਹਜ਼ਾਰਾਂ-ਲੱਖਾਂ ਚੰਗਿਆੜੀਆਂ ਨਿਕਲਦੀਆਂ ਹਨ। ਅੱਗ ਦਾ ਲਾਮਬੂ ਨਿਕਲਿਆ ਤੇ ਨਿੱਕੀਆਂ-ਨਿੱਕੀਆਂ ਚੰਗਿਆੜੀਆਂ ਨਿਕਲ ਕੇ ਉਸ ਅਸਮਾਨ ਵਾਲੇ ਪਾਸੇ ਗਈਆਂ। ਪਰ ਚੇਤੇ ਰੱਖਿਉ, ਉਹ ਲੱਖਾਂ ਨਿੱਕੀਆਂ-ਨਿੱਕੀਆਂ ਚੰਗਿਆੜੀਆਂ ਅੱਗ ਦੇ ਲਾਮਬੂ ਤੋਂ ਵੱਖ ਹੋਣ ਦੇ ਬਾਵਜੂਦ ਵੀ ਉਹ ਪਰਤ ਕੇ ਅੱਗ ਦਾ ਜੋ ਰੂਪ ਹਨ, ਅੱਗ ਤੋਂ ਵੱਖ ਹੋ ਗਈਆਂ ਤੇ ਫਿਰ ਅੱਗ ਵਿਚ ਹੀ ਉਹਨਾਂ ਦਾ ਜ਼ੱਰਾ-ਜ਼ੱਰਾ ਸਮਾ ਗਿਆ। ਪਿਆਰਿਉ ! ਅਸੀਂ ਕਹਿੰਦੇ ਹਾਂ ਕਿ ਚੰਗਿਆੜੀ ਗਈ, ਪਰ ਉਹ ਸਾਨੂੰ ਨਜ਼ਰ ਨਹੀਂ ਆਉਂਦੀ, ਪਰ ਜਿਹੜਾ ਉਸਦੇ ਅੰਦਰ ਵਾਲਾ ਤੇਜ ਸੀ, ਅੰਦਰ ਵਾਲੀ ਅੱਗ ਸੀ, ਇਹ ਬੁੱਝੀ ਨਹੀਂ, ਅਸਲ ਵਿਚ ਉਹ ਕੋਲੇ ਨੂੰ ਛੱਡ ਕੇ ਮਹਾਂ-ਅਗਨੀ ਵਿਚ ਲੀਨ ਹੋ ਗਈ।

ਦੂਜੀ ਬੇਨਤੀ, ਸਮੁੰਦਰ ਤੋਂ ਪਾਣੀ ਭਾਫ਼ ਬਣ ਕੇ ਉੱਡਿਆ। ਵਾਸ਼ਪ ਬਣ ਕੇ ਪਾਣੀ ਹਵਾ ਵਿਚ ਸਫ਼ਰ ਕਰਨ ਲੱਗਾ। ਹੁਣ ਹਵਾ ਵਿਚ ਸਾਨੂੰ ਕਦੀ ਪਾਣੀ ਨਜ਼ਰ ਆਉਂਦਾ ਪਿਆ ਹੈ ? ਸਾਨੂੰ ਤਾਂ ਸਿਰਫ਼ ਹਵਾ ਦਿੱਸੇਗੀ। ਇੰਨਾ ਜ਼ਰੂਰ ਕਹਿ ਦੇਵਾਂਗੇ ਕਿ ਇਸ ਹਵਾ ਵਿਚ ਇੰਨੀ-ਕੁ ਨਮੀ ਹੈ। ਸਮੁੰਦਰ ਤੋਂ ਪਾਣੀ ਉਡਿਆ ਜ਼ਰੂਰ ਹੈ, ਪਰ ਇਹ ਕਦੀ ਭੁੱਲੀਏ ਨਾ ਕਿ ਪਾਣੀ ਦੀ ਹੋਂਦ ਖ਼ਤਮ ਹੋ ਗਈ ਹੈ। ਇਹ ਗੱਲ ਵੱਖਰੀ ਹੈ ਕਿ ਸਮੁੰਦਰ ਦਾ ਉਡਿਆ ਹੋਇਆ ਪਾਣੀ ਸਾਨੂੰ ਨਜ਼ਰ ਨਹੀਂ ਆਉਂਦਾ, ਪਰ ਜਿਸ ਦਿਨ ਬੱਦਲਾਂ ਦਾ ਰੂਪ ਬਣ ਕੇ ਬੂੰਦ-ਬੂੰਦ ਕਰਕੇ ਧਰਤੀ 'ਤੇ ਬਰਸਣ ਲੱਗਾ, ਉਸ ਦਿਨ ਬੰਦਾ ਹੈਰਾਨ ਹੋ ਗਿਆ ਕਿ ਹਵਾ ਵਿਚ ਉਡਿਆ ਤਾਂ ਦਿੱਸਦਾ ਨਹੀਂ ਸੀ, ਸਮਝ ਬੈਠਾ ਕਿ ਸ਼ਾਇਦ ਸਮੁੰਦਰ ਦਾ ਉਡਿਆ ਹੋਇਆ ਪਾਣੀ ਖ਼ਤਮ ਹੋ ਗਿਆ ਹੈ, ਪਰਤ ਕੇ ਫਿਰ ਬੂੰਦਾਂ ਦਾ ਰੂਪ ਧਾਰਨ ਕੀਤਾ ਤੇ ਸਫ਼ਰ ਕਰਕੇ ਫਿਰ ਆਪਣੇ ਸਾਗਰ ਵਿਚ ਚਲਾ ਗਿਆ। ਪਿਆਰਿਉ ! ਅੱਗ ਦਾ ਤੇਜ ਮਹਾਂ-ਅਗਨੀ ਵਿਚ ਸਮਾ ਗਿਆ। ਪਾਣੀ ਸਮੁੰਦਰ ਤੋਂ ਉਡਿਆ, ਫਿਰ ਬੂੰਦ ਬਣ ਕੇ ਬਣਿਆ ਤੇ ਉਸ ਹਵਾ ਦੇ ਨਾਲ ਬੱਦਲ ਬਣ ਕੇ ਬਰਸਣ ਤੋਂ ਬਾਅਦ ਇਹ ਪਾਣੀ ਸਮੁੰਦਰ ਵਿਚ ਜਾ ਸਮਾਇਆ। ਜਿਵੇਂ ਇਕ ਪਾਣੀ ਦੀ ਬੂੰਦ ਸਮੁੰਦਰ ਦੀ ਲਹਿਰ ਪਾਣੀ ਬਣ ਕੇ ਉਡਿਆ, ਹਵਾ ਬਣ ਕੇ ਉਡਿਆ ਤੇ ਫਿਰ ਪਾਣੀ ਦਾ ਰੂਪ ਹੋ ਕੇ ਸਮਾ ਜਾਂਦਾ ਹੈ, ਇਸੇ ਤਰ੍ਹਾਂ ਉਸਨੇ ਪੰਜ ਤੱਤ ਪੈਦਾ ਕੀਤੇ ਹਨ। ਇਹਨਾਂ ਨੂੰ ਬਣਾ ਕੇ ਪਰਤ ਕੇ ਫਿਰ ਉਹ ਆਪਣੇ ਵਿਚ ਵੀ ਸਮਾ ਲੈਂਦਾ ਹੈ।

ਸਾਹਿਬ ਨੇ ਤੀਜੀ ਉਦਾਹਰਨ ਦਿੱਤੀ। ਜ਼ਮੀਨ ਤੋਂ ਮਿੱਟੀ ਉਡਦੀ ਹੈ ਤੇ ਕਈ ਵਾਰੀ ਮਿੱਟੀ ਦੇ ਨਿੱਕੇ-ਨਿੱਕੇ ਜਿਹੜੇ ਜ਼ੱਰੇ ਹਨ, ਉਹ ਅੱਖਾਂ ਨਾਲ ਦਿੱਸਦੇ ਨਹੀਂ, ਅੱਤ ਦੇ ਸੂਖਸ਼ਮ ਹਨ, ਪਰ ਜਦੋਂ ਉਹ ਹਵਾ ਵਿਚ ਉੱਡਦੇ ਹਨ ਤਾਂ ਕਈ ਦਿਨ ਇੰਝ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਉਹਨਾਂ ਪਰਤ ਕੇ ਜ਼ਮੀਨ 'ਤੇ ਆਉਣਾ ਹੈ ਕਿ ਨਹੀਂ। ਪਰ ਉਹ ਨਿੱਕੇ-ਨਿੱਕੇ ਸੂਖਸ਼ਮ ਕਣ ਜਿਹੜੇ ਹਨ, ਪਰਤ ਕੇ ਕੁਝ ਦਿਨਾਂ ਬਾਅਦ ਫਿਰ ਧਰਤੀ 'ਤੇ ਡਿੱਗ ਪੈਂਦੇ ਹਨ। ਗੁਰੂ

ਕਲਗੀਧਰ ਜੀ ਨੇ ਇਹਨਾਂ ਪੰਜਾਂ ਤੱਤਾਂ ਨਾਲ ਬਣੇ ਸੰਸਾਰ ਦੀ ਵਿਆਖਿਆ ਕਰਦਾ ਅੰਮ੍ਰਿਤ ਬਚਨ ਬਖ਼ਸ਼ਿਸ਼ ਕੀਤਾ-

*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ*
*ਨਜਾਰੇ ਨਜਾਰੇ ਹੁਇਕੈ ਫੇਰਿ ਆਗ ਮੈਂ ਮਿਲਾਹਿਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ*
*ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿਗੇ॥*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ*
*ਪਾਨ ਕੇ ਤਰੰਗ ਸਭੈ ਪਾਨ ਹੀ ਕਹਾਹਿਗੇ॥*
*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ*
*ਤਾਹੀ ਤੇ ਉਪਜ ਸਭੈ ਤਾਹੀ ਮੈਂ ਸਮਾਹਿਗੇ॥*

(ਅਕਾਲ ਉਸਤਤਿ)

ਭੂਤ ਇਥੇ ਪ੍ਰੇਤ ਨਹੀਂ। ਭੂਤ ਦਾ ਅਰਥ ਅਸੀਂ ਤੱਤ ਕਰਾਂਗੇ। ਉਸਨੇ ਪੰਜਾਂ ਤੱਤਾਂ ਦਾ ਤਨ ਰਚਿਆ, ਪਰਤ ਕੇ ਇਹ ਤੱਤ ਤੱਤਾਂ ਵਿਚ ਚਲੇ ਗਏ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਸੀਂ ਪੜ੍ਹਦੇ ਹਾਂ। ਹਜ਼ੂਰ ਨੇ ਕ੍ਰਿਪਾ ਕੀਤੀ ਹੈ ਕਿ ਜਦੋਂ ਕਿਸੇ ਦੀ ਮੌਤ ਹੁੰਦੀ ਹੈ ਤਾਂ ਅਸੀਂ ਬਾਣੀ ਵਿਚ ਪੜ੍ਹਦੇ ਹਾਂ ਕਿ ਤੱਤ ਤੱਤ ਵਿਚ ਚਲੇ ਗਏ। ਫਿਰ ਇਕ ਅਦੀਬ ਨੂੰ ਕਿਸੇ ਨੇ ਪੁੱਛਿਆ ਸੀ ਕਿ ਜ਼ਿੰਦਗੀ ਦੀ ਪ੍ਰੀਭਾਸ਼ਾ ਕੀ ਹੈ ? ਦੂਜੇ ਨੇ ਪੁੱਛਿਆ ਸੀ ਕਿ ਮੌਤ ਕਿਸ ਨੂੰ ਕਹਿੰਦੇ ਹਨ ? ਇਸ ਨੇ ਬੜੀ ਸੋਹਣੀ ਉਦਾਹਰਨ ਦਿੱਤੀ ਸੀ। ਕਹਿਣ ਲੱਗਾ, ਅਸਲ ਵਿਚ ਪੰਚ ਤੱਤ ਇਕ ਤਰਤੀਬ ਵਿਚ ਆ ਜਾਣ ਤਾਂ ਇਸਦਾ ਨਾਮ ਜ਼ਿੰਦਗੀ ਹੈ ਤੇ ਪੰਜਾਂ ਤੱਤਾਂ ਦੀ ਤਰਤੀਬ ਖਿੰਡ ਜਾਣੀ, ਇਸਦਾ ਨਾਮ ਮੌਤ ਹੈ। ਚੇਤੇ ਰੱਖਿਉ, ਤੱਤਾਂ ਦਾ ਖਿੰਡਣਾ ਸਰੀਰ ਦੀ ਮੌਤ ਹੋ ਸਕਦਾ ਹੈ, ਪਰ ਤੱਤਾਂ ਦਾ ਖਿੰਡਣਾ ਅੰਦਰ ਦੀ ਮੌਤ ਨਹੀਂ। ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ-

*ਪਵਨੈ ਮਹਿ ਪਵਨੁ ਸਮਾਇਆ॥*
*ਜੋਤੀ ਮਹਿ ਜੋਤਿ ਰਲਿ ਜਾਇਆ॥*
*ਮਾਟੀ ਮਾਟੀ ਹੋਈ ਏਕ॥*
*ਰੋਵਨਹਾਰੇ ਕੀ ਕਵਨ ਟੇਕ॥ ੧॥*
*ਕਉਨੁ ਮੂਆ ਰੇ ਕਉਨੁ ਮੂਆ॥*

ਇਹ ਕਿੰਨ੍ਹਾਂ ਨੂੰ ਕਹਿੰਦਾ ਪਿਆ ਹੈ ਕਿ ਮਰ ਗਏ ਹਨ ? ਕਹਿਣ ਲੱਗੇ ਕਿ ਪਵਨ ਵਿਚ ਪਵਨ ਚਲੀ ਗਈ। ਅਗਨ ਵਿਚ ਅਗਨ ਚਲੀ ਗਈ। ਪਾਣੀ ਵਿਚ ਪਾਣੀ ਚਲਾ ਗਿਆ। ਆਕਾਸ਼ ਦਾ ਤੱਤ ਆਕਾਸ਼ ਵਿਚ ਲੀਨ ਹੋ ਗਿਆ। ਪੰਜੇ ਤੱਤ ਆਪਣੇ-ਆਪਣੇ ਮਹਾਂ-ਤੱਤਾਂ

ਵਿਚ ਚਲੇ ਗਏ।

*ਕਉਨੁ ਮੂਆ ਰੇ ਕਉਨੁ ਮੂਆ॥*

ਕਹਿਣ ਲੱਗੇ ਕਿ ਕਿਸੇ ਗਿਆਨੀ ਨੂੰ ਨਾ ਪੁੱਛ। ਸਾਡੇ ਵਰਗੇ ਗਿਆਨੀ ਨੂੰ ਪੁੱਛੇਂਗਾ ਤਾਂ ਸਾਡੇ ਵਰਗੇ ਕਥਾ ਕਰ ਦਿੰਦੇ ਹਨ ਪ੍ਰਮਾਣ ਦੇ ਕੇ। ਕਿਸੇ ਬ੍ਰਹਮ-ਗਿਆਨੀ ਨੂੰ ਪੁੱਛ, ਕਿਸੇ ਆਤਮਕ ਜੀਵਨ ਜੀਉਣ ਵਾਲੇ ਨੂੰ ਪੁੱਛ।

*ਕਉਨੁ ਮੂਆ ਰੇ ਕਉਨੁ ਮੂਆ॥*
*ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ॥*

(ਅੰਗ ੮੮੫)

ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਇਸ ਬਣੇ ਹੋਏ ਪੰਜ ਤੱਤਾਂ ਦੇ ਢਾਂਚੇ ਬਾਰੇ ਸਾਨੂੰ ਸਮਝਾਉਣ ਲਈ ਇਕ ਉਪਦੇਸ਼ ਦਿੱਤਾ ਕਿ ਇਹ ਬਿਸਰਨਗੇ। ਇਕ ਗੱਲ ਬੜੀ ਸੋਹਣੀ ਪ੍ਰਿੰਸੀਪਲ ਗੰਗਾ ਸਿੰਘ ਕਹਿੰਦੇ ਸਨ ਕਿ ਹੇ ਜੀਵ ! ਤੂੰ ਆਪਣੇ ਜਨਮ ਤੋਂ ਜਿਹੜਾ ਸਫ਼ਰ ਕਰਦਾ ਹੈਂ, ਤੱਤ ਤਾਂ ਆਪਣੀ ਮੰਜ਼ਿਲ 'ਤੇ ਪਹੁੰਚ ਗਏ, ਕਿੰਨਾ ਚੰਗਾ ਹੁੰਦਾ ਜੇਕਰ ਇਹਨਾਂ ਤੱਤਾਂ ਦੇ ਬਿਸਰਣ ਨਾਲ ਤੇਰੇ ਅੰਦਰ ਵਾਲਾ ਜੀਵ-ਆਤਮਾ ਵੀ ਮਹਾਂ-ਪ੍ਰਮਾਤਮਾ ਵਿਚ ਜਾ ਪਹੁੰਚਦਾ। ਉਹਨਾਂ ਨੇ ਇਕ ਉਦਾਹਰਨ ਦਿੱਤੀ। ਕਹਿੰਦੇ ਹਨ, ਮੌਤ ਹੋਈ। ਪੰਜਾਂ ਤੱਤਾਂ ਦਾ ਪੁੱਤਲਾ ਹੈ। ਤੱਤ ਤੱਤ ਵਿਚ ਸਮਾ ਗਏ। ਪਵਨ ਦਾ ਤੱਤ ਪਵਨ ਵਿਚ ਚਲਾ ਗਿਆ, ਅਗਨ ਦਾ ਤੱਤ ਅਗਨ ਵਿਚ ਚਲਾ ਗਿਆ, ਮਿੱਟੀ ਦਾ ਤੱਤ ਮਿੱਟੀ ਵਿਚ ਚਲਾ ਗਿਆ, ਆਕਾਸ਼ ਦਾ ਤੱਤ ਆਕਾਸ਼ ਵਿਚ ਚਲਾ ਗਿਆ, ਪਾਣੀ ਦਾ ਤੱਤ ਪਾਣੀ ਵਿਚ ਚਲਾ ਗਿਆ, ਇਹ ਸਾਰੇ ਜਿਹੜੇ ਪੰਜ ਤੱਤ ਹਨ, ਇਹ ਮਹਾਂ-ਤੱਤ ਵਿਚ ਜਿਥੋਂ ਉਪਜੇ ਸਨ, ਉਸਦੇ ਵਿਚ ਲੀਨ ਹੋ ਗਏ ਤੇ ਪੰਜਾਂ ਤੱਤਾਂ ਦੇ ਪਿੰਜਰੇ ਵਿਚ ਰਹਿਣ ਵਾਲੇ ਬੰਦੇ ! ਤੇਰੇ ਪੰਜ ਤੱਤ ਤਾਂ ਮਹਾਂ-ਤੱਤ ਵਿਚ ਚਲੇ ਗਏ, ਕਿੰਨਾ ਚੰਗਾ ਹੁੰਦਾ ਜੇ ਇਹਨਾਂ ਤੱਤਾਂ ਦੇ ਆਪਣੇ ਆਪਣੇ ਮਹਾਂ-ਤੱਤ ਵਿਚ ਜਾਣ ਤੋਂ ਪਹਿਲਾਂ ਤੇਰਾ ਅੰਦਰ ਵਾਲਾ ਜੀਵ-ਆਤਮਾ ਪ੍ਰਮਾਤਮਾ ਵਿਚ ਜਾ ਮਿਲਦਾ। ਜੇ ਅੰਦਰ ਵਾਲੇ ਨੇ ਸਿਮਰਨ ਨਾ ਕੀਤਾ, ਭਜਨ ਬੰਦਗੀ ਨਾ ਕੀਤੀ ਤਾਂ ਇਹਨਾਂ ਤੱਤਾਂ ਦੇ ਨਿਸ਼ਾਨ ਮਿਟ ਗਏ। ਭਗਤ ਰਵਿਦਾਸ ਜੀ ਨੇ ਇਹਨਾਂ ਤੱਤਾਂ ਦੀ ਤਰਤੀਬ ਨੂੰ ਸੋਰਠਿ ਰਾਗ ਵਿਚ ਇਸ ਪ੍ਰਕਾਰ ਲਿਖਿਆ ਹੈ-

*ਜਲ ਕੀ ਭੀਤਿ*

ਭੀਤਿ ਦਾ ਅੱਖਰੀ ਅਰਥ ਹੈ ਸਹਾਰਾ।

*ਪਵਨ ਕਾ ਥੰਭਾ*

ਕਹਿਣ ਲੱਗੇ ਕਿ ਪਾਣੀ ਦੀ ਕੰਧ ਹੈ ਤੇਰਾ ਸਰੀਰ, ਹਵਾ ਦਾ ਖੰਬਾ ਬਣਿਆ

*ਰਕਤ ਬੁੰਦ ਕਾ ਗਾਰਾ॥*

*ਹਾਡ ਮਾਸ ਨਾੜੀਂ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥ ੧॥*
*ਪ੍ਰਾਨੀ ਕਿਆ ਮੇਰਾ ਕਿਆ ਤੇਰਾ॥*

ਪੰਖੀ ਦਾ ਅੱਖਰੀ ਅਰਥ ਕਰਾਂਗੇ ਜੀਵ-ਆਤਮਾ। ਭਗਤ ਜੀ ਮੇਹਰ ਕਰਦੇ ਹਨ ਕਿ ਪਾਣੀ ਦੀ ਕੰਧ ਹੈ, ਹਵਾ ਦੀ ਥੰਮ੍ਹੀ ਹੈ, ਰਕਤ ਤੇ ਬਿੰਦ ਦਾ ਗਾਰਾ ਲੱਗਾ ਹੈ, ਪੰਜਾਂ ਤੱਤਾਂ ਦਾ ਉਸਨੇ ਪਿੰਜਰਾ ਬਣਾ ਦਿੱਤਾ। ਇਸ ਪਿੰਜਰੇ ਨੂੰ ਉਹਨਾਂ ਨੇ ਰੁੱਖ ਕਹਿ ਦਿੱਤਾ। ਕਹਿਣ ਲੱਗੇ ਕਿ ਇਸ ਪਿੰਜਰੇ ਦੇ ਵਿਚ ਜੀਵ-ਆਤਮਾ ਪੰਖੀ ਵੱਸਦਾ ਪਿਆ ਹੈ। ਇਸ ਪਿੰਜਰੇ ਨੇ ਟੁੱਟ ਕੇ, ਇਸ ਸਰੀਰ ਨੇ ਟੁੱਟ ਕੇ ਤੱਤਾਂ ਵਿਚ ਤੱਤ ਸਮਾ ਜਾਣੇ ਹਨ ਪਰ ਅੰਦਰ ਵਾਲਾ ਪੰਛੀ, ਅੰਦਰ ਵਾਲੀ ਜੀਵ-ਆਤਮਾ ਭਜਨ ਬੰਦਗੀ ਕਰੇ ਤਾਂ ਸਾਈਂ ਦੇ ਚਰਨਾਂ ਵਿਚ ਲੀਨ ਹੋ ਜਾਏਗੀ।

*ਪ੍ਰਾਨੀ ਕਿਆ ਮੇਰਾ ਕਿਆ ਤੇਰਾ॥*
*ਜੈਸੇ ਤਰਵਰਿ ਪੰਖਿ ਬਸੇਰਾ॥ ੧॥ ਰਹਾਉ॥*
*ਰਾਖਹੁ ਕੰਧ ਉਸਾਰਹੁ ਨੀਵਾਂ॥*

ਤੇਰੀ ਆਪਣੀ ਨੀਂਹ ਤਾਂ ਖੁਰਦੀ ਪਈ ਹੈ ਪੰਜਾਂ ਤੱਤਾਂ ਦੀ ਤੇ ਤੂੰ ਵੱਡੀਆਂ-ਵੱਡੀਆਂ ਨੀਂਹਾਂ ਰੱਖਦਾ ਪਿਆ ਹੈਂ। ਕਹਿਣ ਲੱਗੇ-

*ਰਾਖਹੁ ਕੰਧ ਉਸਾਰਹੁ ਨੀਵਾਂ॥*
*ਸਾਢੇ ਤੀਨਿ ਹਾਥ ਤੇਰੀ ਸੀਵਾਂ॥ ੨॥*
*ਬੰਕੇ ਬਾਲ ਪਾਗ ਸਿਰਿ ਡੇਰੀ॥*
*ਇਹੁ ਤਨੁ ਹੋਇਗੋ ਭਸਮ ਕੀ ਢੇਰੀ॥ ੩॥*
*ਊਚੇ ਮੰਦਰ ਸੁੰਦਰ ਨਾਰੀ॥*
*ਰਾਮ ਨਾਮ ਬਿਨੁ ਬਾਜੀ ਹਾਰੀ॥ ੪॥*

(ਅੰਗ ੬੫੯)

ਧੰਨ ਗੁਰੂ ਅਰਜਨ ਦੇਵ ਕ੍ਰਿਪਾਲੂ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਲੋਕ ਸਹਿਸਕ੍ਰਿਤੀ ਵਿਚ ਇਹਨਾਂ ਤੱਤਾਂ ਦੀ ਵਿਆਖਿਆ ਇਸ ਢੰਗ ਨਾਲ ਕੀਤੀ ਹੈ-

*ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ॥*

(ਅੰਗ ੧੩੫੪)

ਪ੍ਰਮਾਤਮਾ ਨੇ ਤੱਤ ਦਾ ਕਿੱਲ੍ਹਾ ਬਣਾ ਦਿੱਤਾ। ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਬੀਰ ਸਾਹਿਬ ਜੀ ਦਾ ਇਕ ਦਿਨ ਮੈਂ ਬਚਨ ਪੜ੍ਹਿਆ। ਕਹਿਣ ਲੱਗੇ-

*ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ॥*

(ਅੰਗ ੪੮੦)

ਅਸੀਂ ਕੀ ਹਾਂ ? ਅਸੀਂ ਜਦੋਂ ਸ਼ਬਦ ਵਰਤਦੇ ਹਾਂ ਕਿ ਮੇਰੀਆਂ ਅੱਖਾਂ। ਇਸਦਾ ਮਤਲਬ ਕਿ ਅੱਖਾਂ ਮੇਰੀਆਂ ਕੁਝ ਵੱਖਰੀ ਚੀਜ਼ ਹੈ। ਮੇਰਾ ਸਰੀਰ, ਕੌਣ ਹੈ ਜਿਹੜਾ ਕਹਿ ਰਿਹਾ ਹੈ ਮੇਰਾ ਸਰੀਰ ? ਹੁਣ ਜਿਹੜਾ ਮੇਰਾ ਸ਼ਬਦ ਕਹਿੰਦਾ ਪਿਆ ਹੈ, ਇਸ ਦਾ ਮਤਲਬ ਕਿ ਇਹਨਾਂ ਅੰਗਾਂ ਤੋਂ, ਸਰੀਰ ਤੋਂ ਅੱਗੇ ਕੁਝ ਹੈ ਜਿਹੜਾ ਇਹਨਾਂ ਸਾਰਿਆਂ ਨੂੰ ਆਪਣਾ ਸਮਝ ਕੇ ਬੈਠਾ ਹੋਇਆ ਹੈ। ਕਹਿਣ ਲੱਗੇ-

*ਕਹੈ ਕਬੀਰ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ॥*
*ਚਿਰਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ॥*

(ਅੰਗ ੪੮੦)

ਇਕ ਤੋਤਾ ਪਿੰਜਰੇ ਵਿਚ ਬੰਦ ਸੀ। ਹੁਣ ਪਿੰਜਰੇ ਵਿਚ ਜਿਹੜਾ ਪੰਛੀ ਬੰਦ ਹੈ, ਉਸਦੇ ਪਿੰਜਰੇ ਵਿਚ ਠੂਠੀ ਪਈ ਹੁੰਦੀ ਹੈ। ਠੂਠੀ ਬੜਾ ਪੁਰਾਣਾ ਲਫ਼ਜ਼ ਹੈ। ਮਿੱਟੀ ਦੀ ਬਣੀ ਠੂਠੀ ਵਿਚ ਪਾਣੀ ਪਾਉਂਦੇ ਸਨ ਤੇ ਨਾਲ ਪਿੰਜਰੇ ਵਿਚ ਥੋੜ੍ਹਾ ਜਿਹਾ ਦਾਣਾ ਪਾਉਂਦੇ ਸਨ। ਹੁਣ ਉਸ ਪਿੰਜਰੇ ਵਿਚ ਬੈਠਾ ਹੋਇਆ ਪੰਛੀ, ਪਿੰਜਰੇ ਵਿਚ ਬੈਠਾ ਹੋਇਆ ਤੋਤਾ ਉਹ ਇਹੀ ਸਮਝਦਾ ਹੈ ਕਿ ਪਿੰਜਰਾ ਮੇਰਾ ਸਭ ਕੁਝ ਹੈ ਤੇ ਉਸਦੇ ਵਿਚ ਪਾਣੀ ਦੀ ਠੂਠੀ 'ਤੇ ਮਾਣ ਕਰਦਾ ਹੈ, ਦਾਣਿਆਂ 'ਤੇ ਮਾਣ ਕਰਦਾ ਹੈ। ਕਬੀਰ ਜੀ ਕਹਿੰਦੇ ਹਨ ਕਿ ਇਹ ਜਿਹੜੇ ਸਰੀਰ ਦੀ ਵੀ ਤੂੰ ਮੇਰੀ ਮੇਰੀ ਲਾਈ ਹੈ, ਮੈਂ ਤੈਨੂੰ ਦੱਸਾਂ, ਜਿਵੇਂ ਤੋਤਾ ਬੈਠਾ ਪਿੰਜਰੇ ਵਿਚ ਕਹੀ ਜਾਏ ਕਿ ਪਿੰਜਰਾ ਮੇਰਾ, ਪਾਣੀ ਦੀ ਠੂਠੀ ਮੇਰੀ, ਦਾਣੇ ਜਿਹੜੇ ਪਾਏ ਹਨ, ਇਹ ਮੇਰੇ। ਤੋਤਾ ਮੇਰਾ ਮੇਰਾ ਕਹਿੰਦਾ ਰਿਹਾ ਤੇ ਇੰਨੀ ਦੇਰ ਨੂੰ ਬਿੱਲਾ ਆਇਆ। ਉਸ ਬਿੱਲੇ ਨੇ ਆਉਂਦਿਆਂ ਸਾਰ ਉਹ ਪਿੰਜਰਾ ਤੋੜਿਆ ਤੇ ਜਿਹੜਾ ਤੋਤਾ ਵਿਚ ਮੇਰੀ ਮੇਰੀ ਕਰਦਾ ਪਿਆ ਸੀ, ਉਸਨੂੰ ਪੰਜੇ ਵਿਚ ਬੋਚ ਕੇ ਮੂੰਹ ਵਿਚ ਪਾ ਕੇ ਅਗਾਂਹ ਨੂੰ ਤੁਰ ਪਿਆ। ਰਹਿ ਗਿਆ ਬਾਕੀ ਉਹ ਪਾਣੀ ਤੇ ਦਾਣਾ। ਨਾ ਤਾਂ ਪਾਣੀ ਪੀਣਾ ਨਸੀਬ ਹੋਇਆ ਤੇ ਨਾ ਉਸਨੂੰ ਦਾਣਾ ਖਾਣਾ ਨਸੀਬ ਹੋਇਆ। ਸੱਚ ਜਾਣੋ, ਇਹੀ ਕੁਝ ਸਾਡੇ ਅੰਦਰ ਨਾਲ ਵਾਪਰਦਾ ਹੈ। ਅਸੀਂ ਵੀ ਘਰ ਦੇ ਪਿੰਜਰੇ ਵਿਚ ਬੈਠੇ ਹਾਂ। ਇਹ ਨਹੀਂ ਪਤਾ ਕਿ ਕਦੋਂ ਇਸ ਪਿੰਜਰੇ ਨੇ ਬਿਸਰਨਾ ਹੈ। ਕਈ ਵਾਰੀ ਸੋਚੀਦਾ ਹੈ ਕਿ ਬੰਦਾ ਪ੍ਰਸ਼ਾਦਾ ਪਾਣੀ ਪਕਵਾਉਂਦਾ ਹੈ, ਘਰਦਿਆਂ ਨੂੰ ਕਹਿ ਜਾਂਦਾ ਹੈ ਕਿ ਲਉ ਮੈਂ ਬਜ਼ਾਰੋਂ ਆ ਚੀਜ਼ ਲੈਣ ਚੱਲਿਆ ਹਾਂ, ਤੁਸੀਂ ਮੇਰੇ ਆਉਂਦਿਆਂ ਆ ਸਬਜ਼ੀ-ਭਾਜੀ ਤਿਆਰ ਕਰਕੇ ਰੱਖਿਓ। ਉਸਦੇ ਲਈ ਸਬਜ਼ੀ-ਭਾਜੀ ਪਰੋਸ ਕੇ ਰੱਖੀ ਹੁੰਦੀ ਹੈ ਤੇ ਇੰਨੀ ਦੇਰ ਨੂੰ ਖ਼ਬਰ ਮਿਲਦੀ ਹੈ ਕਿ ਇਸਦਾ ਤਨ ਤਾਂ ਬਿਸਰ ਗਿਆ। ਉਸਦਾ ਐਕਸੀਡੈਂਟ ਹੋ ਗਿਆ। ਸੱਚੇ ਪਾਤਿਸ਼ਾਹ ਕਹਿ ਰਹੇ ਹਨ-

*ਕਾਚ ਕੋਟੰ ਰਚੰਤਿ ਤੋਯੰ*

ਇਹ ਤੱਤ ਦਾ ਕਿੱਲ੍ਹਾ ਹੈ। ਇਸਨੂੰ ਪ੍ਰਮਾਤਮਾ ਨੇ ਪਾਣੀ ਦੇ ਨਾਲ ਸਿਰਜ ਦਿੱਤਾ-

*ਲੇਪਨੰ ਰਕਤ ਚਰਮਣਹ॥*

ਉਸ ਪ੍ਰਮਾਤਮਾ ਨੇ ਦਇਆ ਕੀਤੀ ਤੇ ਇਸ ਪੰਜਾਂ ਤੱਤਾਂ ਦੇ ਉੱਪਰ ਚਮੜੀ ਦਾ ਲੇਪਨ ਦੇ ਦਿੱਤਾ।

*ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ॥*

(ਅੰਗ ੧੩੫੪)

ਨੌਂ ਦਰਵਾਜ਼ੇ ਇਸਦੇ ਬਣਾ ਦਿੱਤੇ। ਹੁਣ ਨੌਂ ਦਰਵਾਜ਼ੇ ਜ਼ਰੂਰ ਹਨ ਪਰ ਉਸਨੇ ਭਿੱਤ ਕੋਈ ਨਹੀਂ ਲੱਗਣ ਦਿੱਤਾ। ਉਸਨੇ ਕਿਹਾ ਮੈਂ ਤੇਰੇ ਨੌਂ ਦਰਵਾਜ਼ੇ ਸਿਰਜ ਦਿੱਤੇ ਹਨ, ਪਰ ਚੇਤੇ ਰੱਖੀਂ, ਜਿਸ ਦਿਨ ਮੌਤ ਨੇ ਆਉਣਾ ਹੈ, ਪਤਾ ਨਹੀਂ ਕਿਹੜੇ ਦਰਵਾਜ਼ੇ ਵਿਚੋਂ ਤੇਰੇ ਪ੍ਰਾਣ ਕੱਢ ਕੇ ਲੈ ਜਾਣੇ ਹਨ। ਸਾਹਿਬ ਅੱਜ ਕਹਿਣ ਲੱਗੇ-

*ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥*
*ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥ ੧੧॥*

ਪਾਤਸ਼ਾਹ ਕਹਿਣ ਲੱਗੇ, ਆਪਣੇ ਆਪ ਨੂੰ ਚਤੁਰ ਸਿਆਣਾ ਸਮਝਣ ਵਾਲੇ ਇਨਸਾਨ! ਤੇਰਾ ਇਹ ਸਰੀਰ ਪੰਜ ਤੱਤਾਂ ਦਾ ਇਕੱਠ ਹੈ ਤੇ ਮੌਤ ਵੇਲੇ ਇਹ ਪੰਜੇ ਤੱਤ ਆਪਣੇ ਮੂਲ ਤੱਤਾਂ ਵਿਚ ਬਿਸਰ ਜਾਣਗੇ। ਇਸਦਾ ਭਾਵ ਹੈ ਕਿ ਜਿਹੜਾ ਪੰਜਾਂ ਤੱਤਾਂ ਦਾ ਪੁੱਤਲਾ ਬਣਿਆ ਹੈ, ਰੱਬ ਨੇ ਇਸਨੂੰ ਬਿਖੇਰ ਦੇਣਾ ਹੈ ਤੇ ਕਿੰਨਾ ਚੰਗਾ ਹੋਵੇ ਕਿ ਬਿਖਰਨ ਤੋਂ ਪਹਿਲਾਂ-ਪਹਿਲਾਂ ਸਾਈਂ ਦੇ ਚਰਨਾਂ ਨਾਲ ਤੂੰ ਜੁੜ ਜਾਏਂ। ਹੋਈਆਂ ਬੇਅੰਤ ਭੁੱਲਾਂ ਸਾਧਸੰਗਤਿ ਕ੍ਰਿਪਾ ਕਰਕੇ ਬਖ਼ਸ਼ ਦੇਣਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੧੨

# ਘਟ ਘਟ ਮੈ ਹਰਿ ਜੂ ਬਸੈ

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥*
*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥ ੧੨॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦਾ ਉਚਾਰਨ ਕੀਤਾ ਹੋਇਆ ਬਾਰ੍ਹਵਾਂ ਸਲੋਕ ਆਪ ਜੀ ਨੇ ਸਰਵਨ ਕੀਤਾ ਹੈ। ਇਸ ਸਲੋਕ ਵਿਚ ਗੁਰੂ ਤੇਗ਼ ਬਹਾਦਰ ਜੀ ਨੇ ਪ੍ਰਮੇਸ਼ਵਰ ਦੇ ਪਿਆਰੇ ਸੰਤ ਜਨ ਜਿਹੜੇ ਬ੍ਰਹਮ-ਵਕਤਾ ਹਨ, ਸਮਦ੍ਰਿਸ਼ਟੇਤਾ ਹਨ, ਉਹਨਾਂ ਨੇ ਇਹ ਗੱਲ ਸੰਸਾਰ ਵਿਚ ਪੁਕਾਰ ਕੇ ਉੱਚੀ ਆਵਾਜ਼ ਵਿਚ ਕਹਿ ਦਿੱਤੀ ਕਿ ਕੋਈ ਵੀ ਸਰੀਰ, ਕੋਈ ਵੀ ਹਿਰਦਾ ਅਜਿਹਾ ਨਹੀਂ ਕਿ ਜਿਸ ਦੇ ਅੰਦਰ ਪਰੀ-ਪੂਰਨ ਪ੍ਰਮਾਤਮਾ ਜੀ ਆਪ ਨਾ ਵੱਸਦੇ ਹੋਣ। ਹਜ਼ੂਰ ਦਾ ਅੰਮ੍ਰਿਤ ਬਚਨ ਹੈ-

*ਘਟ ਘਟ ਮੈ ਹਰਿ ਜੂ ਬਸੈ*

ਹਰ ਇਕ ਘਟ ਵਿਚ, ਹਰ ਇਕ ਸਰੀਰ ਵਿਚ, ਹਰ ਇਕ ਹਿਰਦੇ ਵਿਚ ਹਰੀ ਜੀ ਵੱਸਦੇ ਹਨ, ਪਰ ਇਹ ਕੌਣ ਕਹਿ ਰਹੇ ਹਨ ਕਿ ਹਰੀ ਜੀ ਵੱਸਦੇ ਹਨ ? ਸਾਹਿਬ ਜੀ ਮੇਹਰ ਕਰਦੇ ਹਨ। ਕਹਿਣ ਲੱਗੇ-

*ਸੰਤਨ ਕਹਿਓ ਪੁਕਾਰਿ॥*

ਪ੍ਰਭੂ ਦੇ ਪਿਆਰੇ ਸੰਤ ਜਨ ਜਿਹੜੇ ਅੰਦਰ ਦੇ ਜਗਿਆਤਾ ਹਨ, ਜਿਹੜੇ ਸਮਦ੍ਰਿਸ਼ਟੀ ਨਾਲ ਸਰਵ-ਵਿਆਪਕਤਾ ਵਿਚ ਪਿਆਰੇ ਵਾਹਿਗੁਰੂ ਜੀ ਦੇ ਦਰਸ਼ਨ ਕਰਦੇ ਹਨ, ਉਹਨਾਂ ਨੇ ਪੁਕਾਰ ਕੇ ਇਹ ਗੱਲ ਕਹਿ ਦਿੱਤੀ ਕਿ ਭਾਈ ! ਹਰ ਇਕ ਘਟ ਵਿਚ ਸਾਈਂ ਵੱਸਦਾ ਹੈ ਤੇ ਜੇ ਇਸ ਭਵ-ਸਾਗਰ ਨੂੰ ਪਾਰ ਕਰਨਾ ਹੈ ਤਾਂ ਮੇਰੇ ਮਨਾ ! ਉਸ ਪ੍ਰਮਾਤਮਾ ਜੀ ਦੇ ਨਾਮ ਨੂੰ ਜੱਪਿਆ ਕਰ।

ਗੁਰਮਤਿ ਦੇ ਸਿਧਾਂਤ ਅਨੁਸਾਰ ਪ੍ਰਭੂ ਪ੍ਰਮੇਸ਼ਰ ਦੇ ਚਰਨਾਂ ਵਿਚ ਜੁੜਨ ਵਾਲੇ ਜਿਹੜੇ ਜਗਿਆਸੂ ਹਨ ਜਾਂ ਜਿਹੜੇ ਉਸ ਪ੍ਰਮਾਤਮਾ ਦੇ ਦੀਦਾਰ ਲਈ, ਉਸ ਦੇ ਅਨੁਭਵ ਲਈ ਤੁਰਨਾ ਚਾਹੁੰਦੇ ਹਨ, ਹਜ਼ੂਰ ਨੇ ਅਜਿਹੇ ਖੋਜੀਆਂ ਨੂੰ, ਅਜਿਹੇ ਸੱਚ ਦੇ ਮੁਤਲਾਸ਼ੀਆਂ ਨੂੰ ਅੰਮ੍ਰਿਤ ਬਾਣੀ ਵਿਚ ਉਸ ਪ੍ਰਭੂ ਦੇ ਰਹਿਣ ਦੇ ਟਿਕਾਣੇ ਦੀ ਜਾਣਕਾਰੀ ਦਿੱਤੀ ਹੈ। ਕਿਉਂਕਿ ਇਸ ਅਸਥਾਨ 'ਤੇ, ਖ਼ਾਸ ਕਰਕੇ ਇਸ ਧਰਤੀ 'ਤੇ ਲੋਕ ਪ੍ਰਮਾਤਮਾ ਦੀ ਖੋਜ ਵਿਚ ਆਪਣੇ ਘਰ ਬਾਹਰ ਨੂੰ ਤਿਆਗ ਕੇ ਜੰਗਲ-ਬੇਲਿਆਂ ਵਿਚ ਖੋਜਣ ਤੁਰ ਪਏ। ਆਪਣੇ ਪਰਿਵਾਰ ਨੂੰ ਤਿਆਗ ਕੇ ਪਹਾੜਾਂ ਦੀਆਂ ਗੁਫਾਵਾਂ ਵਿਚ ਜਾ ਕੇ ਬੈਠ ਗਏ ਤੇ ਕੁਝ ਲੋਕਾਂ ਨੇ ਪ੍ਰਮਾਤਮਾ ਦੇ ਨਾਮ 'ਤੇ ਬਾਹਰਮੁੱਖੀ ਅਸਥਾਨ ਨਿਸ਼ਚਿਤ ਕਰ ਲਏ ਕਿ ਇਕ ਪ੍ਰਮਾਤਮਾ ਵਾਹਿਗੁਰੂ ਇਸੇ ਥਾਂ ਵਿਚ ਹੀ ਰਹਿੰਦਾ ਹੈ। ਪਰ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਨੇ ਇਸ ਗੱਲ ਨੂੰ ਪੁਕਾਰ ਕੇ ਕਿਹਾ ਹੈ ਕਿ ਪ੍ਰਮਾਤਮਾ ਕੇਵਲ ਇਕ ਨਿਸ਼ਚਿਤ ਥਾਂ 'ਤੇ ਹੀ ਨਹੀਂ, ਇਕ ਇੱਟਾਂ ਦੀ ਬਣੀ ਹੋਈ ਇਮਾਰਤ ਵਿਚ ਹੀ ਨਹੀਂ, ਇਕ ਧਰਮਸ਼ਾਲਾ ਦੀ ਚਾਰ-ਦੀਵਾਰੀ ਵਿਚ ਹੀ ਕੈਦ ਨਹੀਂ, ਧੰਨ ਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਦੇ ਹਨ ਕਿ ਪ੍ਰਮਾਤਮਾ ਘਟ ਘਟ ਵਿਚ ਸਮਾਇਆ ਹੋਇਆ ਹੈ। ਕੋਈ ਥਾਂ ਅਜਿਹੀ ਨਹੀਂ, ਜਿੱਥੇ ਪਰੀਪੂਰਨ ਪ੍ਰਮਾਤਮਾ ਜੀ ਦੀ ਆਪਣੀ ਜੋਤ ਬਿਰਾਜਮਾਨ ਨਾ ਹੋਵੇ। ਉਹ ਇਕ ਹੋ ਕੇ ਵੀ ਸਾਰਿਆਂ ਦੇ ਵਿਚ ਪਰੀਪੂਰਨ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਅਸੀਂ ਪੜ੍ਹਦੇ ਹਾਂ-

*ਜਲਿ ਥਲਿ ਮਹੀਅਲਿ ਪੂਰਿਆ*

ਕੇਵਲ ਇਹ ਨਹੀਂ ਕਿਹਾ ਕਿ ਇਸ ਧਰਤੀ 'ਤੇ ਪ੍ਰਮਾਤਮਾ ਰਹਿੰਦਾ ਹੈ, ਆਕਾਸ਼ ਵਿਚ ਉਹ ਬਿਰਾਜਮਾਨ ਨਹੀਂ। ਕਹਿੰਦੇ ਨੇ ਪਾਣੀ ਦੇ ਵਿਚ, ਧਰਤੀ ਦੇ ਉੱਪਰ, ਅਸਮਾਨ ਦੇ ਵਿਚ

*ਸੁਆਮੀ ਸਿਰਜਨਹਾਰੁ ॥*

ਸਾਰੀ ਧਰਤੀ ਦਾ ਜਿਹੜਾ ਮਾਲਕ ਹੈ, ਕਰੋੜਾਂ ਬ੍ਰਹਿਮੰਡਾਂ ਨੂੰ ਜਿਹੜਾ ਸਿਰਜਣ ਵਾਲਾ ਹੈ, ਉਹ ਸਾਰੀਆਂ ਥਾਵਾਂ 'ਤੇ ਸਰਵ-ਵਿਆਪਕ ਹੈ।

*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥*

(ਅੰਗ ੨੯੬)

ਅਨੇਕਾਂ ਤਰੀਕਿਆਂ ਦੇ ਨਾਲ ਉਹ ਪ੍ਰਮਾਤਮਾ ਇਕ ਹੋ ਕੇ ਵੀ ਉਹ ਸਰਵ-ਵਿਆਪਕ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਸ ਗੱਲ ਨੂੰ ਸਮਝਾਉਣ ਲਈ ਆਪਣੀ ਰਚਨਾ ਵਿਚ ਬਹੁਤ ਸੋਹਣੀ ਉਦਾਹਰਨ ਦਿੱਤੀ ਹੈ। ਕਹਿੰਦੇ ਹਨ ਕਿ ਕਈ ਵਾਰੀ ਮਨੁੱਖ ਦੇ ਮਨ ਵਿਚ ਇਹ ਸ਼ੰਕਾ ਉਪਜਦੀ ਹੈ ਕਿ ਇਹ ਕ੍ਰਿਪਾਲਤਾ ਕਰਕੇ ਦੱਸੋ ਕਿ ਪ੍ਰਮਾਤਮਾ ਇਕ ਹੋ ਕੇ ਸਾਰਿਆਂ ਦੇ ਵਿਚ ਸਮੋਈ ਬੈਠਾ ਹੈ। ਇਕ ਉਹੀ ਪ੍ਰਮਾਤਮਾ ਰਾਜੇ ਦੇ ਅੰਦਰ ਵੀ ਹੈ, ਇਕ ਉਹੀ ਪ੍ਰਮਾਤਮਾ ਨੌਕਰ ਦੇ ਅੰਦਰ ਵੀ ਹੈ। ਇਸੇ ਪ੍ਰਮਾਤਮਾ ਦੀ ਜੋਤ ਇਕ ਆਮ ਇਨਸਾਨ ਵਿਚ ਵੀ ਹੈ, ਇਸੇ ਪ੍ਰਮਾਤਮਾ ਦੀ ਜੋਤ ਇਕ ਕਮਾਈ ਕਰਨ ਵਾਲੇ ਦੇ ਵਿਚ ਵੀ ਹੈ। ਲੋਕ

ਕੰਮ ਵੱਖੋ ਵੱਖਰੇ ਕਰਦੇ ਹਨ, ਰੰਗ ਵੱਖੋ-ਵੱਖਰੇ ਹਨ, ਬੋਲੀ ਵੱਖੋ-ਵੱਖਰੀ ਹੈ, ਲੋਕਾਂ ਦੀ ਖ਼ੁਰਾਕ ਵੱਖੋ-ਵੱਖਰੀ ਹੈ, ਪਰ ਉਹ ਇਕ ਪ੍ਰਭੂ ਸਾਰਿਆਂ ਵਿਚ ਕਿਵੇਂ ਸਮਾ ਗਿਆ ? ਇਥੇ ਭਾਈ ਸਾਹਿਬ ਨੇ ਬੜੀ ਸੋਹਣੀ ਉਦਾਹਰਨ ਦਿੱਤੀ ਹੈ। ਆਪਣੇ ਸਰੀਰ ਵੱਲ ਝਾਤੀ ਮਾਰ ਕੇ ਦੇਖੀਏ ਤਾਂ ਸਾਨੂੰ ਆਪਣੇ ਸਰੀਰ ਵਿਚੋਂ ਉੱਤਰ ਮਿਲ ਜਾਏਗਾ ਕਿ ਇਕ ਪ੍ਰਮਾਤਮਾ ਅਨੇਕਾਂ ਵਿਚ ਕਿਵੇਂ ਵਰਤਦਾ ਹੈ ਜਦ ਕਿ ਅਨੇਕਾਂ ਲੋਕਾਂ ਦੇ ਸੁਭਾਅ, ਖਾਣੇ, ਬੋਲੀਆਂ, ਰਹਿਣਾ-ਸਹਿਣਾ ਵੱਖੋ-ਵੱਖਰਾ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਜਦੋਂ ਅਸੀਂ ਅੱਖਾਂ ਨਾਲ ਦੇਖਦੇ ਹਾਂ ਤੇ ਅੱਖਾਂ ਨਾਲ ਦੇਖਣ ਤੋਂ ਬਾਅਦ ਹੁਣ ਕੌਣ ਹੈ ਜਿਹੜਾ ਸਾਰੀਆਂ ਅੱਖਾਂ ਵਿਚੋਂ ਦੇਖਦਾ ਹੈ। ਅਸੀਂ ਅੱਖਾਂ ਨਾਲ ਦੇਖਦੇ ਹਾਂ, ਅੱਖਾਂ ਤਾਂ ਕੇਵਲ ਯੰਤਰ ਹੈ। ਰੱਬ ਨੇ ਇਕ ਇੰਦਰਾ ਦਿੱਤਾ ਹੈ ਦੇਖਣ ਲਈ, ਪਰ ਇਸ ਗੱਲ ਨੂੰ ਚੇਤੇ ਰੱਖੀਏ ਕਿ ਅੱਖਾਂ ਨਾਲ ਦੇਖਦੇ ਹਾਂ ਤੇ ਜਦੋਂ ਅੱਖਾਂ ਨਾਲ ਦੇਖਦੇ ਹਾਂ, ਸ਼ਬਦ ਆਉਂਦਾ ਹੈ ਤਾਂ ਉਦੋਂ ਫਿਰ ਚਿੱਤ ਵਿਚ ਆਉਂਦਾ ਹੈ ਕਿ ਅੱਖਾਂ ਨਾਲ ਦੇਖ ਕੌਣ ਰਿਹਾ ਹੈ ਤੇ ਦੇਖਣ ਤੋਂ ਬਾਅਦ ਸਾਰੀ ਜਾਣਕਾਰੀ ਇਕੱਠੀ ਕਰਦਾ ਕੌਣ ਹੈ ? ਭਾਈ ਗੁਰਦਾਸ ਕਹਿੰਦੇ ਹਨ ਕਿ ਅਸਲ ਵਿਚ ਅੱਖਾਂ ਨਾਲ ਦੇਖਦੇ ਹਾਂ ਪਰ ਇਹਨਾਂ ਅੱਖਾਂ ਨਾਲ ਜਿਹੜਾ ਦੇਖਣ ਵਾਲਾ ਹੈ, ਉਹ ਸਾਡਾ ਮਨ ਹੈ। ਮਨ ਜਿਹੜਾ ਅੱਖਾਂ ਨਾਲ ਦ੍ਰਿਸ਼ ਦੇਖਦਾ ਹੈ ਉਹੀ ਆਪਣੇ ਅੰਦਰ ਸੰਚਿਤ ਕਰਦਾ ਹੈ। ਹਿੰਦੋਸਤਾਨ ਵਿਚ ਵੀ ਰੱਬ ਹੈ। ਅਰਬ ਵਿਚ ਜਿਹੜੇ ਲੋਕ ਬੈਠੇ ਹੋਏ ਹਨ, ਉਹਨਾਂ ਵਿਚ ਵੀ ਰੱਬ ਹੈ। ਯੂਰਪ ਵਿਚ ਬੈਠੇ ਹੋਏ ਲੋਕਾਂ ਵਿਚ ਵੀ ਪ੍ਰਮਾਤਮਾ ਹੈ। ਇਹ ਤਾਂ ਇਕੱਲੀ ਇਸ ਧਰਤੀ ਦੀ ਅਸੀਂ ਗੱਲ ਕਰਦੇ ਹਾਂ ਤੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਇਹੋ ਜਿਹੇ

*ਕੋਟ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ॥*

(ਅੰਗ ੬੧੨)

ਕਰੋੜਾਂ ਬ੍ਰਹਿਮੰਡ ਰੱਚ ਕੇ, ਇਹਨਾਂ ਸਾਰੇ ਜੀਵਾਂ ਨੂੰ ਪੈਦਾ ਕਰਕੇ ਉਹ ਇਕ ਸਾਰਿਆਂ ਵਿਚ ਕਿਵੇਂ ਹੈ ? ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਅੱਖਾਂ ਦੇਖਦੀਆਂ ਹਨ, ਪਰ ਅੱਖਾਂ ਪਿੱਛੇ ਦੇਖਣ ਵਾਲਾ ਕੇਵਲ ਇਕ ਮਨ ਹੈ। ਅੱਖਾਂ ਦੇਖਦੀਆਂ ਹਨ, ਮਨ ਉਸ ਦੇਖੇ ਹੋਏ ਦਾ ਸੁਆਦ ਮਾਣਦਾ ਹੈ। ਕੰਨਾਂ ਨਾਲ ਅਸੀਂ ਸੁਣਦੇ ਹਾਂ, ਪਰ ਚੇਤੇ ਰੱਖਿਉ, ਕੰਨਾਂ ਦਾ ਕੇਵਲ ਰੱਸ ਨਹੀਂ, ਕੰਨਾਂ ਨਾਲ ਸੁਣਿਆ ਜਾਂਦਾ ਹੈ, ਪਰ ਇਸ ਸ੍ਰੋਤ ਦਾ ਆਨੰਦ ਮਾਣਨ ਵਾਲਾ ਸਾਡੇ ਅੰਦਰ ਦਾ ਮਨ ਹੈ। ਜੀਭ ਨਾਲ ਅਸੀਂ ਬੋਲਦੇ ਹਾਂ ਤਾਂ ਚੇਤੇ ਰੱਖਿਉ, ਜੀਭ ਕੇਵਲ ਇਕ ਇੰਦਰਾ ਹੈ ਬੋਲਣ ਦਾ, ਪਰ ਇਸ ਬੋਲਣ ਦਾ ਸੁਆਦ ਜਿਹੜਾ ਹੈ ਉਹ ਸਾਡਾ ਮਨ ਮਾਣਦਾ ਹੈ। ਇਹੀ ਕਾਰਨ ਹੈ ਕਿ ਜਦੋਂ ਅਸੀਂ ਜ਼ਬਾਨ ਦੇ ਨਾਲ, ਆਪਣੀ ਜੀਭ ਦੇ ਨਾਲ ਕਿਸੇ ਨੂੰ ਅਪ-ਸ਼ਬਦ ਬੋਲਦੇ ਹਾਂ ਤਾਂ ਇਕੋ ਦੱਮ ਸਾਡਾ ਮਨ ਸੜ ਜਾਂਦਾ ਹੈ। ਜਦੋਂ ਇਸ ਜ਼ਬਾਨ ਨਾਲ ਮਿੱਠੇ ਸ਼ਬਦ ਬੋਲਾਂਗੇ ਜਾਂ ਅੰਮ੍ਰਿਤ ਬਾਣੀ ਦਾ ਜਾਪ ਕਰਾਂਗੇ ਤਾਂ ਜਾਪ ਕਰਨ ਦੇ ਨਾਲ ਸਾਡੇ ਮਨ ਨੂੰ ਸ਼ਾਂਤੀ ਆਏਗੀ। ਇਸਦਾ ਮਤਲਬ ਕਿ ਜੀਭ ਕੇਵਲ ਬੋਲਦੀ ਹੈ, ਪਰ ਇਸ ਦੇ ਦੁੱਖ ਨੂੰ, ਸੁੱਖ ਨੂੰ, ਇਸਦੇ ਬੋਲਣ ਦੀ ਤਾਸੀਰ ਨੂੰ ਜਿਹੜਾ ਮਾਣਦਾ ਹੈ, ਉਹ ਕੇਵਲ ਅੰਦਰ

ਵਾਲਾ ਮਨ ਹੈ। ਭਾਈ ਸਾਹਿਬ ਨੇ ਸਾਡੇ ਸਰੀਰ ਦੇ ਇੰਦਰਿਆਂ ਨੂੰ ਉਦਾਹਰਨ ਬਣਾਇਆ। ਕਹਿਣ ਲੱਗੇ, ਦੇਖ ਜੀਭ ਨਾਲ ਤੂੰ ਬੋਲਦਾ ਹੈਂ, ਪਰ ਇਸ ਜੀਭ ਦਾ ਬੋਲਿਆ ਹੋਇਆ ਆਨੰਦ ਮਨ ਮਾਣਦਾ ਹੈ। ਅੱਗੇ ਉਹਨਾਂ ਨੇ ਬਚਨ ਕੀਤਾ ਕਿ ਜੀਭ ਨਾਲ ਤੂੰ ਭੋਜਨ ਪਾਣੀ ਛੱਕਦਾ ਹੈਂ। ਉਹੀ ਚੀਜ਼ ਖਾ ਕੇ ਤੇਰੀ ਜੀਭ ਨੂੰ ਸੁਆਦ ਜ਼ਰੂਰ ਆਉਂਦਾ ਹੈ, ਪਰ ਇਸ ਚਮੜੀ ਦੇ ਟੁੱਕੜੇ ਦੇ ਅੰਤਰੀਵ ਸੁਆਦ ਨੂੰ ਜੋ ਮਾਣਦਾ ਹੈ, ਉਹ ਸਾਡੇ ਅੰਦਰ ਵਾਲਾ ਮਨ ਹੈ।

ਹੁਣ ਅਸੀਂ ਪੈਰਾਂ ਨਾਲ ਤੁਰਦੇ ਹਾਂ, ਹੱਥਾਂ ਨਾਲ ਕਿਰਤ ਕਰਦੇ ਹਾਂ ਤੇ ਗੁਰਮੁਖੋ ! ਜਦੋਂ ਪੈਰਾਂ ਨਾਲ ਤੁਰਦੇ ਹਾਂ, ਪੈਰਾਂ ਨਾਲ ਤੁਰਨਾ ਤਾਂ ਕੇਵਲ ਇਕ ਜ਼ਰੀਆ ਹੈ। ਜੇ ਅਸੀਂ ਕਹੀਏ ਕਿ ਪੈਰ ਵੀ ਸਾਰਾ ਆਨੰਦ ਮਾਣਦੇ ਹਨ, ਨਹੀਂ। ਪੈਰ ਤਾਂ ਸਿਰਫ਼ ਰੱਬ ਦੀ ਇਕ ਦਿੱਤੀ ਹੋਈ ਦਾਤ ਹੈ, ਜਿਸਦੇ ਨਾਲ ਤੁਰ ਕੇ ਕਿਸੇ ਮੰਜ਼ਿਲ 'ਤੇ ਪਹੁੰਚਦੇ ਹਾਂ, ਪਰ ਚੇਤੇ ਰੱਖਿਉ, ਉਥੇ ਪਹੁੰਚ ਕੇ ਪੈਰ ਤਾਂ ਥੱਕ ਜਾਂਦੇ ਹਨ, ਪਰ ਅੰਦਰ ਵਾਲਾ ਆਨੰਦ ਮਨ ਹੀ ਮਾਣਦਾ ਹੈ।

ਹੁਣ ਹੱਥ ਕੰਮ ਕਰਦੇ ਹਨ, ਬੀਬੀਆਂ ਭੈਣਾਂ ਹੱਥਾਂ ਨਾਲ ਰਸੋਈ ਵਿਚ ਨਿਸ਼ਕਾਮ ਪ੍ਰਸ਼ਾਦ ਬਣਾਉਂਦੀਆਂ ਹਨ, ਪਦਾਰਥ ਤਿਆਰ ਕਰਦੀਆਂ ਹਨ, ਪਰ ਚੇਤੇ ਰੱਖਿਉ, ਹੱਥਾਂ ਦੀ ਚਮੜੀ ਕੇਵਲ ਭੋਜਨ ਤਿਆਰ ਕਰਨ ਵਿਚ ਸਹਾਇਕ ਹੈ, ਪਰ ਜਦੋਂ ਖਾਣ ਦਾ ਵੇਲਾ ਆਉਣਾ ਹੈ, ਉਦੋਂ ਹੱਥ ਦੀ ਤਲੀ ਨੂੰ ਕੁਝ ਵੀ ਨਹੀਂ ਮਿਲਣਾ। ਚੇਤੇ ਰੱਖਿਉ, ਉਹ ਹੱਥਾਂ ਨਾਲ ਬਣਾਏ ਹੋਏ ਨੂੰ ਵੀ ਕੇਵਲ ਮਨ ਹੀ ਮਾਣਦਾ ਹੈ।

*ਅਨਿਕ ਭਾਂਤਿ ਹੋਇ ਪਸਰਿਆ*

ਇਹ ਕੀ ਹੈ ? ਪ੍ਰਮਾਤਮਾ ਇਕ ਹੈ ਪਰ ਇਕ ਹੋ ਕੇ ਸਾਰਿਆਂ ਵਿਚ ਕਿਵੇਂ ਵਰਤਦਾ ਹੈ ? ਭਾਈ ਗੁਰਦਾਸ ਕਹਿੰਦੇ ਹਨ ਕਿ ਦੇਖ ਇਨਸਾਨ, ਤੇਰੇ ਸਰੀਰ ਵਿਚ ਇਕ ਮਨ ਹੈ। ਇਹੀ ਇਕ ਮਨ ਅੱਖਾਂ ਵਿਚੋਂ ਦੇਖਦਾ ਪਿਆ ਹੈ, ਦੇਖਣ ਦਾ ਤਰੀਕਾ ਹੋਰ ਹੈ। ਜਿਸ ਮਨ ਨੇ ਅੱਖਾਂ ਦਾ ਰੱਸ ਮਾਣਿਆ, ਉਸੇ ਮਨ ਨੇ ਕੰਨਾਂ ਦੀ ਸ੍ਰੋਤ ਨੂੰ ਮਾਣਿਆ। ਜਿਸ ਮਨ ਨੇ ਕੰਨਾਂ ਦੀ ਸ੍ਰੋਤ ਨੂੰ ਮਾਣਿਆ, ਉਸਨੇ ਜੀਭ ਦਾ ਸੁਆਦ ਚੱਖਿਆ ਹੈ। ਜਿਸਨੇ ਜੀਭ ਦਾ ਸੁਆਦ ਚੱਖਿਆ, ਉਸਨੇ ਹੀ ਪੈਰਾਂ ਨੂੰ ਚੱਲਣ ਦੀ ਪ੍ਰੇਰਨਾ ਦਿੱਤੀ, ਹੱਥਾਂ ਨਾਲ ਕੰਮ ਕਰਨ ਦੀ ਪ੍ਰੇਰਨਾ ਦਿੱਤੀ। ਜੇ ਇਕ ਮਨ ਅੱਖਾਂ ਵਿਚ ਦੇਖਦਾ ਹੈ, ਕੰਨਾਂ ਵਿਚ ਸੁਣਦਾ ਹੈ, ਜੀਭ ਵਿਚੋਂ ਬੋਲਦਾ ਹੈ, ਪੈਰਾਂ ਨਾਲ ਚੱਲਦਾ ਹੈ, ਹੱਥਾਂ ਨਾਲ ਕੰਮ ਕਰਦਾ ਹੈ ਪਰ ਇਕ ਮਨ ਸਾਰੇ ਇੰਦਰਿਆਂ ਵਿਚ ਵਿਆਪਕ ਹੈ ਤਾਂ ਸੱਚ ਜਾਣੀ, ਉਹ ਪ੍ਰਮਾਤਮਾ ਇਕ ਹੋ ਕੇ ਵੀ ਘਟ ਘਟ ਦੇ ਵਿਚ ਆਪ ਹੀ ਬਿਰਾਜਮਾਨ ਹੈ। ਭਾਈ ਗੁਰਦਾਸ ਜੀ ਦੇ ਬਚਨ ਹਨ-

*ਅਖੀ ਅੰਦਰਿ ਦੇਖਦਾ ਸਭ ਚੋਜ ਵਿਡਾਣਾ।*
*ਕੰਨੀ ਸੁਣਦਾ ਸੁਰਤਿ ਕਰਿ ਆਖਾਣਿ ਵਖਾਣਾ।*
*ਜੀਭੈ ਅੰਦਰਿ ਬੋਲਦਾ ਬਹੁ ਸਾਦ ਲੁਭਾਣਾ।*
*ਹਥੀਂ ਕਿਰਤਿ ਕਮਾਂਵਦਾ ਪਗਿ ਚਲੈ ਸੁਜਾਣਾ।*

*ਦੇਹੀ ਅੰਦਰਿ ਇਕੁ ਮਨੁ ਇੰਦ੍ਰੀ ਪਰਵਾਣਾ।*
*ਆਪੇ ਆਪ ਵਰੱਤਦਾ ਗੁਰਮੁਖਿ ਸੁਖੁ ਮਾਣਾ॥ ੧੮॥*

(ਵਾਰ ੨, ਪ: ੧੮)

ਇਸ ਆਨੰਦ ਨੂੰ, ਇਸ ਅਨੁਭਵ ਨੂੰ ਜੇ ਕਿਸੇ ਨੇ ਪ੍ਰੈਕਟੀਕਲ ਤੌਰ 'ਤੇ ਮਾਣਿਆ ਹੈ ਤਾਂ ਕੇਵਲ ਰੱਬ ਦੀ ਬੰਦਗੀ ਕਰਨ ਵਾਲੇ ਗੁਰਮੁਖ ਜਨ ਮਾਣਦੇ ਹਨ। ਇਕ ਪ੍ਰਮਾਤਮਾ ਸਾਰੇ ਜੀਵਾਂ ਵਿਚ ਸਰਵ-ਵਿਆਪਕ ਹੋ ਕੇ ਉਹਨਾਂ ਦੇ ਰੱਸ ਨੂੰ, ਉਹਨਾਂ ਦੇ ਸੁਭਾਅ ਨੂੰ, ਇਉਂ ਕਹਿ ਲਈਏ ਕਿ ਇਕ ਹੋ ਕੇ ਸਾਰਿਆਂ ਵਿਚ ਸਰਬ-ਵਿਆਪਕ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਨੀ ਵਿਚੋਂ ਇਕ-ਦੋ ਉਦਾਹਰਨਾਂ ਹੋਰ ਮੈਂ ਸਾਂਝੀਆਂ ਕਰਨਾ ਚਾਹੁੰਦਾ ਹਾਂ ਕਿ ਇਕ ਹੋ ਕੇ ਉਹ ਅਨੇਕਾਂ ਵਿਚ ਕਿਵੇਂ ਹੈ। ਬਾਬਾ ਨਾਮਦੇਵ ਜੀ, ਭਗਤ ਕਬੀਰ ਸਾਹਿਬ ਜੀ ਦੇ ਦੋ-ਚਾਰ ਅੰਮ੍ਰਿਤ ਬਚਨ ਹਨ ਕਿ ਪ੍ਰਮਾਤਮਾ ਅਸਲ ਵਿਚ ਕਿਤੇ ਦੂਰ ਬਾਹਰ ਨਹੀਂ, ਪ੍ਰਮਾਤਮਾ ਤਾਂ ਉਸਦੇ ਘਰ ਵਿਚ, ਉਸਦੇ ਸਰੀਰ ਵਿਚ ਹੀ ਨਿਵਾਸ ਕਰੀ ਬੈਠਾ ਹੈ ਤੇ ਆਦਮੀ ਆਪਣੇ ਅੰਤਰ ਯਾਤਰਾ ਕਰਨ ਦੀ ਬਜਾਏ ਬਾਹਰ ਦੀਆਂ ਯਾਤਰਾਵਾਂ ਕਰਦਾ ਪਿਆ ਹੈ। ਬਜਾਏ ਆਪਣੇ ਅੰਦਰ ਪ੍ਰਮਾਤਮਾ ਦੇ ਚਰਨਾਂ ਵਿਚ ਨੱਤ-ਮਸਤਕ ਹੋਣ ਦੇ ਉਹ ਬਾਹਰ ਦੇ ਥਾਵਾਂ 'ਤੇ ਜਾ ਕੇ ਨੱਤ-ਮਸਤਕ ਹੋ ਰਿਹਾ ਹੈ। ਹਜ਼ੂਰ ਦੇ ਅੰਮ੍ਰਿਤ ਬਚਨਾਂ ਵਿਚ ਬਾਬਾ ਨਾਮਦੇਵ ਜੀ ਦਾ ਇਕ ਬਚਨ ਆਉਂਦਾ ਹੈ। ਭਗਤ ਜੀ ਕਹਿੰਦੇ ਹਨ - ਏਕ ਅਨੇਕ। ਏਕ, ਪ੍ਰਮਾਤਮਾ ਇਕ ਹੈ। ਅਨੇਕ, ਅਨੇਕਾਂ ਥਾਵਾਂ 'ਤੇ ਸਰਵ-ਵਿਆਪਕ ਹੈ।

*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥ ੧॥*

ਏਕ ਹੋ ਕੇ ਅਨੇਕਾਂ ਵਿਚ ਉਹ ਵਿਆਪਕ ਹੈ।

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*

ਇਥੇ ਭਗਤ ਨਾਮਦੇਵ ਜੀ ਨੇ ਬਹੁਤ ਸੋਹਣੀ ਉਦਾਹਰਨ ਦਿੱਤੀ ਹੈ। ਕਹਿਣ ਲੱਗੇ-

*ਸੂਤੁ ਏਕੁ ਮਣਿ ਸਤ ਸਹੰਸ ਜੈਸੇ*

ਸੂਤ ਦਾ ਅਰਥ ਹੈ ਧਾਗਾ ਕੇਵਲ ਇਕ ਹੈ। ਮਣਿ ਦਾ ਅੱਖਰੀ ਅਰਥ ਹੈ ਮਣਕੇ। ਕਹਿੰਦੇ ਹਨ ਸੂਤਰ ਦਾ ਧਾਗਾ ਬਾਰੀਕ ਸੂਖਸ਼ਮ ਕੇਵਲ ਇਕ ਹੈ ਤੇ ਉਸ ਧਾਗੇ ਵਿਚ ਜਦੋਂ ਅਸੀਂ ਮੋਤੀ ਪਾ ਕੇ ਮਾਲਾ ਪਰੋਂਦੇ ਹਾਂ ਤਾਂ ਉਸ ਧਾਗੇ ਦੇ ਵਿਚ ਜਿਹੜੀ ਮਾਲਾ ਹੈ, ਉਹ ਮੋਤੀ ਇਕ ਨਹੀਂ, ਸੈਂਕੜੇ ਮੋਤੀ ਹਨ। ਹਰ ਮੋਤੀ ਦਾ ਰੰਗ ਵੱਖਰਾ ਹੋ ਸਕਦਾ ਹੈ, ਹਰ ਮੋਤੀ ਦਾ ਆਕਾਰ ਵੱਖਰਾ ਹੋ ਸਕਦਾ ਹੈ। ਜਿਵੇਂ ਇਕ ਧਾਗੇ ਦੇ ਅੰਦਰ ਹਜ਼ਾਰਾਂ ਨਿੱਕੇ-ਨਿੱਕੇ ਮਣਕੇ ਮੋਤੀ ਪਰੋਏ ਜਾਂਦੇ ਹਨ। ਮੋਤੀ ਸੌ ਹੋ ਸਕਦੇ ਹਨ, ਮੋਤੀ ਹਜ਼ਾਰਾਂ ਹੋ ਸਕਦੇ ਹਨ, ਪਰ ਗੁਰੂ ਦੇ ਸਿੱਖੋ ! ਧਾਗੇ ਹਜ਼ਾਰਾਂ ਨਹੀਂ। ਇਕ ਧਾਗਾ ਹਜ਼ਾਰਾਂ ਮੋਤੀਆਂ ਵਿਚੋਂ ਨਿਕਲ ਸਕਦਾ ਹੈ ਤੇ ਇਕ ਗੋਬਿੰਦ

ਕਰੋੜਾਂ ਅਰਬਾਂ ਸਰੀਰਾਂ ਵਿਚ ਉਸ ਦੀ ਸੱਤਿਆ ਆਪ ਬਿਰਾਜਮਾਨ ਹੈ। ਹਜ਼ੂਰ ਨੇ ਮੇਹਰ ਕੀਤੀ-

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*
*ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥੧॥ਰਹਾਉ॥*

(ਅੰਗ ੪੮੫)

ਸਾਰੀਆਂ ਥਾਵਾਂ 'ਤੇ ਉਹ ਪਰੀਪੂਰਨ ਪ੍ਰਮਾਤਮਾ ਆਪ ਸਹਾਈ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚ ਗੁਰੂ ਅਰਜਨ ਦੇਵ ਜੀ ਦਾ ਬਚਨ ਹੈ। ਹਜ਼ੂਰ ਕਹਿੰਦੇ ਹਨ ਕਿ ਜੇ ਤੂੰ ਪੁੱਛੇਂ ਕਿ ਇਕ ਹੋ ਕੇ ਸਾਰੇ ਘਟਾਂ ਵਿਚ ਕਿਵੇਂ ਹੈ ? ਗੁਰੂ ਅਰਜਨ ਸਾਹਿਬ ਨੇ ਫਿਰ ਇਕ ਹੋਰ ਉਦਾਹਰਨ ਦਿੱਤੀ। ਹਜ਼ੂਰ ਕਹਿੰਦੇ ਹਨ ਕਿ ਪੂਰਨਮਾਸ਼ੀ ਦੀ ਰਾਤ ਹੋਵੇ। ਉਸ ਰਾਤ ਨੂੰ ਆਪਣੀ ਜ਼ਿੰਦਗੀ ਵਿਚ ਪ੍ਰੈਕਟੀਕਲ ਤਜਰਬਾ ਕਰਕੇ ਦੇਖ ਕਿ ਇਕ ਪ੍ਰਮਾਤਮਾ ਸਾਰੇ ਘਟਾਂ ਵਿਚ ਕਿਵੇਂ ਸਮਾਇਆ ਹੈ। ਉਹ ਪੂਰਨਮਾਸ਼ੀ ਦੀ ਰਾਤ ਨੂੰ ਇਕ ਨਹੀਂ, ਦੋ ਨਹੀਂ, ਨਿਰਮਲ ਜਲ ਦੇ ਹਜ਼ਾਰਾਂ ਘੜੇ ਭਰ ਕੇ ਤੂੰ ਜ਼ਮੀਨ ਦੇ ਉੱਪਰ ਰੱਖ ਦੇ ਤੇ ਉਹਨਾਂ ਘੜਿਆਂ ਵਿਚ ਆਪਸ ਵਿਚ ਕੁਝ ਫ਼ਾਸਲਾ ਹੋਵੇ। ਉੱਪਰੋਂ ਉਹਨਾਂ ਘੜਿਆਂ ਦੇ ਮੂੰਹ ਢੱਕ ਦੇ। ਅਸਮਾਨ ਵਿਚ ਪੂਰਾ ਚੰਦਰਮਾ ਆਇਆ ਹੈ। ਆਕਾਸ਼ ਵੱਲ ਝਾਤੀ ਮਾਰਾਂਗੇ ਤਾਂ ਚੰਦਰਮਾ ਕੇਵਲ ਇਕ ਹੈ ਤੇ ਜ਼ਮੀਨ 'ਤੇ ਪਏ ਹੋਏ ਘੜਿਆਂ ਵੱਲ ਝਾਤੀ ਮਾਰਾਂਗੇ ਤਾਂ ਉਹਨਾਂ ਦੀ ਗਿਣਤੀ ਹਜ਼ਾਰਾਂ, ਲੱਖਾਂ, ਕਰੋੜਾਂ ਵਿਚ ਹੋ ਸਕਦੀ ਹੈ। ਜਦੋਂ ਅਸੀਂ ਦੇਖਾਂਗੇ ਕਿ ਹਰ ਇਕ ਘੜਾ ਜਿਹੜਾ ਨਿਰਮਲ ਪਾਣੀ ਨਾਲ ਭਰਿਆ ਹੈ, ਉਸ ਘੜੇ ਦੇ ਮੂੰਹ ਉਤੋਂ ਚੱਪਣੀ ਚੁਕਾਂਗੇ। ਇਕ ਵਾਰੀ ਆਕਾਸ਼ ਵੱਲ ਝਾਤੀ ਮਾਰਾਂਗੇ, ਪਰਤ ਕੇ ਜ਼ਮੀਨ 'ਤੇ ਪਏ ਹੋਏ ਘੜਿਆਂ ਵੱਲ ਦੇਖਾਂਗੇ ਤੇ ਕਿਹੋ ਜਿਹੀ ਹੈਰਾਨੀ ਦੀ ਗੱਲ ਹੋਵੇਗੀ ਕਿ ਇਕ ਚੰਦਰਮਾ ਦਾ ਹਜ਼ਾਰਾਂ ਘੜਿਆਂ ਵਿਚ ਪ੍ਰਤੀਬਿੰਬ ਨਜ਼ਰ ਆਉਂਦਾ ਹੋਵੇ। ਜੇ ਤੂੰ ਕਹੇਂ ਕਿ ਜਿੰਨੇ ਘੜੇ ਹਨ, ਕੀ ਉੱਨੇ ਚੰਦਰਮਾ ਆਕਾਸ਼ ਵਿਚ ਹਨ ? ਬਿਲਕੁਲ ਨਹੀਂ। ਆਕਾਸ਼ ਵਿਚ ਕੇਵਲ ਇਕ ਚੰਦਰਮਾ ਹੈ ਤੇ ਜ਼ਮੀਨ ਉਤੇ ਲੱਖਾਂ ਘੜੇ ਪਏ ਹਨ। ਇਕ ਚੰਦਰਮਾ ਦਾ ਪ੍ਰਤੀਬਿੰਬ ਹਜ਼ਾਰਾਂ ਘੜਿਆਂ ਵਿਚ ਇਕੋ ਵੇਲੇ ਹੀ ਨਜ਼ਰ ਆਉਂਦਾ ਹੈ ਤੇ ਇਕ ਬੰਦਾ ਇਕ ਘੜੇ ਦਾ ਮੂੰਹ ਖੋਲ੍ਹੇ। ਦੂਜਾ ਦੂਜੇ ਘੜੇ ਦੇ ਕੋਲ ਖਲੋਤਾ ਹੋਵੇ। ਤੁਸੀਂ ਸੌ ਬੰਦਾ ਇਕ ਇਕ ਘੜੇ ਦੇ ਉੱਪਰ ਖੜਾ ਕਰ ਦਿਉ ਤੇ ਹਰ ਬੰਦਾ ਘੜੇ ਦੀ ਚੱਪਣੀ ਚੁੱਕ ਕੇ ਕਹੇਗਾ ਕਿ ਚੰਦਰਮਾ ਤਾਂ ਮੇਰੇ ਘੜੇ ਵਿਚ ਦਿੱਸਦਾ ਹੈ। ਦੂਜਾ ਕਹੇਗਾ ਤੂੰ ਐਵੇਂ ਭੁਲੇਖੇ ਵਿਚ ਹੈਂ, ਚੰਦਰਮਾ ਤਾਂ ਮੇਰੇ ਘੜੇ ਵਿਚ ਦਿੱਸਦਾ ਹੈ। ਤੀਜਾ ਕਹੇਗਾ ਨਹੀਂ ਤੁਸੀਂ ਦੋਵੇਂ ਝੂਠ ਬੋਲਦੇ ਪਏ ਹੋ, ਚੰਦਰਮਾ ਤਾਂ ਮੇਰੇ ਘੜੇ ਵਿਚ ਹੈ, ਪਰ ਜਦੋਂ ਸਿਆਣਾ ਆ ਜਾਏਗਾ ਤਾਂ ਉਦੋਂ ਉਹ ਕਹੇਗਾ ਕਿ ਤੁਸੀਂ ਕੋਈ ਵੀ ਝੂਠੇ ਨਹੀਂ, ਪ੍ਰਮਾਤਮਾ ਨੇ ਖੇਡ ਹੀ ਅਜਿਹੀ ਰਚੀ ਹੈ। ਆਕਾਸ਼ 'ਤੇ ਚੰਦਰਮਾ ਇਕ ਹੈ, ਪਰ ਜਿੰਨੇ ਘੜੇ ਲੈ ਕੇ ਤੁਸੀਂ ਬੈਠੇ ਹੋ, ਤੁਹਾਡੇ ਹਰ ਘੜੇ ਵਿਚ ਇਕ ਚੰਦਰਮਾ ਦਾ ਪ੍ਰਤੀਬਿੰਬ ਪੈਂਦਾ ਹੈ ਤੇ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜੇ ਇਕ ਚੰਦਰਮਾ ਆਕਾਸ਼ ਵਿਚ ਹੋਵੇ, ਜ਼ਮੀਨ 'ਤੇ ਹਜ਼ਾਰਾਂ ਘੜੇ ਹੋਣ ਤਾਂ

ਇਕ ਚੰਦਰਮਾ ਦਾ ਪ੍ਰਤੀਬਿੰਬ ਇਕੋ ਵੇਲੇ, ਇਕੋ ਰਾਤ, ਇਥੋ ਥਾਂ 'ਤੇ ਹਜ਼ਾਰਾਂ ਘੜਿਆਂ ਵਿਚ ਵੱਖ-ਵੱਖ ਦਿਖਾਈ ਦਿੰਦਾ ਹੈ ਤਾਂ ਸੱਚ ਜਾਣੀ, ਇਕ ਚੰਦਰਮਾ ਹਜ਼ਾਰਾਂ ਘੜਿਆਂ ਵਿਚ ਨਜ਼ਰ ਆਉਂਦਾ ਪਿਆ ਹੈ ਤੇ ਕਰੋੜਾਂ ਬ੍ਰਹਿਮੰਡਾਂ ਵਿਚ ਅਰਬਾਂ-ਖਰਬਾਂ ਜੀਵ ਸਿਰਜ ਕੇ ਇਕ ਪ੍ਰਮਾਤਮਾ ਸਾਰੇ ਸਰੀਰ ਰੂਪੀ ਘੜਿਆਂ ਵਿਚ ਬੈਠਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ-

*ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ॥*
*ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ॥*

(ਅੰਗ ੧੦੯੯)

ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਸਾਡੇ ਹਰ ਸਵਾਲ ਦਾ ਉੱਤਰ ਦਿੱਤਾ ਹੈ। ਬਾਬਾ ਨਾਮਦੇਵ ਜੀ ਕਹਿੰਦੇ ਹਨ ਕਿ ਬਾਜ਼ਾਰ ਵਿਚ ਲੋਕ ਮਿੱਟੀ ਦੇ ਬਰਤਨ ਖ਼ਰੀਦਣ ਜਾਂਦੇ ਹਨ। ਦੀਵਾਲੀ ਨਿਕਲ ਕੇ ਗਈ ਹੈ। ਹਰ ਚੁਰੱਸਤੇ ਉੱਤੇ ਹਰ ਦੂਜੀ ਤੀਜੀ ਦੁਕਾਨ ਦੇ ਉੱਤੇ ਮਿੱਟੀ ਦੇ ਦੀਵੇ ਪਏ ਸਨ। ਜਿਹੜੇ ਖ਼ਰੀਦਣ ਗਏ, ਕੁਝ ਦੀਵੇ ਅਜਿਹੇ ਸਨ ਜਿਹੜੇ ਆਕਾਰ ਕਰਕੇ ਵੱਡੇ ਸਨ ਤੇ ਉਹਨਾਂ ਦੇ ਉੱਪਰ ਰੰਗ ਵੀ ਕੀਤਾ ਹੈ। ਕੁਝ ਦੀਵੇ ਅਜਿਹੇ ਸਨ ਜਿਹੜੇ ਆਕਾਰ ਕਰਕੇ ਛੋਟੇ ਸਨ ਤੇ ਉਹਨਾਂ ਵਿਚੋਂ ਕਿਸੇ ਵਿਚੋਂ ਲਾਲ ਰੰਗ ਭਾਸਦਾ ਸੀ, ਕਿਸੇ ਵਿਚੋਂ ਕਾਲਾ ਰੰਗ ਪ੍ਰਗਟ ਹੁੰਦਾ ਪਿਆ ਸੀ ਤੇ ਜਦੋਂ ਅਸੀਂ ਦੀਵੇ ਖ਼ਰੀਦਣ ਗਏ ਤਾਂ ਇਹ ਗੱਲ ਵੱਖਰੀ ਹੈ ਕਿ ਵੇਚਣ ਵਾਲੇ ਨੇ ਜਿਹੜੇ ਦੀਵੇ ਸਨ, ਉਹਨਾਂ ਦੇ ਮੁੱਲ ਵਿਚ ਫ਼ਰਕ ਪਾ ਦਿੱਤਾ ਕਿ ਵੱਡੇ ਆਕਾਰ ਵਾਲੇ ਦੀਵਿਆਂ ਦਾ ਮੁੱਲ ਹੋਰ ਤੇ ਛੋਟਿਆਂ ਦਾ ਮੁੱਲ ਹੋਰ। ਇਕ ਪਾਸੇ 10 ਰੁਪਇਆਂ ਦੇ 10 ਦੀਵੇ ਆਉਂਦੇ ਪਏ ਹਨ ਤੇ ਦੂਜੇ ਪਾਸੇ 10 ਰੁਪਇਆਂ ਦੇ 2 ਦੀਵੇ ਆਉਂਦੇ ਪਏ ਹਨ। ਮੁੱਲ ਵਿਚ ਫ਼ਰਕ ਜ਼ਰੂਰ ਪਾ ਦਿੱਤਾ, ਪਰ ਇਕ ਗੱਲ ਨੂੰ ਚੇਤੇ ਰੱਖਿਉ ਕਿ ਉਹ ਦੀਵੇ ਵੱਖ-ਵੱਖ ਮਿੱਟੀ ਦੇ ਨਹੀਂ ਬਣੇ। ਜਿਸਦੀ 10 ਰੁਪਈਏ ਕੀਮਤ ਪਈ ਤੇ ਜਿਸ ਦੀ 1 ਰੁਪਈਆ ਕੀਮਤ ਪਈ, ਉਹ ਦੋਨੋਂ ਦੀਵੇ ਇਕੋ ਮਿੱਟੀ ਦੇ ਬਣੇ ਹਨ।

ਧੰਨ ਗੁਰੂ ਗ੍ਰੰਥ ਸਾਹਿਬ ਮੇਹਰ ਕਰਦੇ ਹਨ ਪਿਆਰਿਆ ! ਇਕ ਥਾਂ ਤੋਂ ਮਿੱਟੀ ਪੁੱਟੀ, ਇਕੋ ਪਾਣੀ ਵਿਚ ਮਿੱਟੀ ਨੂੰ ਗੁੰਨ੍ਹਿਆ, ਇਕੋ ਚੱਕ 'ਤੇ ਰੱਖ ਕੇ ਉਸਦੇ ਦੀਵੇ ਬਣਾ ਦਿੱਤੇ ਗਏ, ਪਰ ਇਹ ਬਣਾਉਣ ਵਾਲੇ ਦੀ ਆਪਣੀ ਮਰਜ਼ੀ ਸੀ ਕਿ ਕਿਸੇ ਦੀਵੇ ਦਾ ਆਕਾਰ ਵੱਡਾ ਕਰ ਦਿੱਤਾ, ਉਸਦੇ ਵਿਚ ਰੰਗ ਭਰ ਦਿੱਤਾ ਤੇ ਕਿਸੇ ਦੀਵੇ ਦਾ ਆਕਾਰ ਛੋਟਾ ਕਰ ਦਿੱਤਾ, ਉਸਦੇ ਵਿਚ ਰੰਗ ਨਾ ਭਰਿਆ ਪਰ ਗੁਰਮੁਖਾ ! ਚੇਤੇ ਰੱਖੀਂ, ਦੀਵੇ ਦੋਨੋਂ ਹੀ ਇਕੋ ਮਿੱਟੀ ਦੇ ਬਣੇ ਹਨ। ਸਿਰਫ਼ ਆਕਾਰ ਤੇ ਰੰਗ ਵਿਚ ਫ਼ਰਕ ਪੈ ਗਿਆ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਪਿਆਰਿਆ ! ਕਿਸੇ ਬੰਦੇ ਕੋਲ ਰੁਪਈਏ ਜ਼ਿਆਦਾ ਹਨ, ਹੋ ਸਕਦਾ ਹੈ ਉਸਦੇ ਸਰੀਰ ਦਾ ਰੰਗ ਢੰਗ ਵੱਖਰਾ ਹੋਵੇ। ਕੋਈ ਇਨਸਾਨ ਅਜਿਹਾ ਹੈ ਜਿਸਦੇ ਕੋਲ ਇਕ ਵੇਲੇ ਦੀ ਰੋਟੀ ਮੁਸ਼ਕਲ ਨਾਲ ਨਸੀਬ ਹੁੰਦੀ ਹੈ, ਪਰ ਇਹ ਨਾ ਕਦੀ ਸਮਝ ਲਵੀਂ ਕਿ ਜਿਸ ਕੋਲ ਅਰਬਾਂ ਰੁਪਈਏ ਹਨ, ਹਜ਼ਾਰਾਂ ਬਸਤਰ ਹਨ, ਕਈ

ਤਰ੍ਹਾਂ ਦੇ ਖਾਣੇ ਹਨ, ਇਸਦੇ ਅੰਦਰ ਪ੍ਰਮਾਤਮਾ ਦੀ ਜੋਤ ਹੋਰ ਹੈ ਤੇ ਜਿਹੜਾ ਦਰ ਦਰ 'ਤੇ ਮੰਗਣ ਵਾਲਾ ਭਿਖਾਰੀ ਹੈ, ਉਸਦੇ ਅੰਦਰ ਜੋਤ ਹੋਰ ਹੈ। ਇਕੋ ਮਿੱਟੀ ਦੇ ਦੀਵੇ ਬਣੇ ਹਨ, ਕਿਸੇ ਕੀ ਕੀਮਤ ਦੱਸ ਰੁਪਈਏ ਪੈ ਗਈ, ਕਿਸੇ ਦੀ ਕੀਮਤ ਇਕ ਰੁਪਈਆ ਪੈ ਗਈ, ਪਰ ਟੁੱਟਣ ਤੋਂ ਬਾਅਦ ਦੋਨਾਂ ਵਿਚੋਂ ਹੀ ਮਿੱਟੀ ਨਿਕਲੇਗੀ। ਹਜ਼ੂਰ ਕਹਿੰਦੇ ਹਨ-

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥*
*ਰਾਮ ਬਿਨਾ ਕੋ ਬੋਲੈ ਰੇ॥ ੧॥ ਰਹਾਉ॥*

ਕੌਣ ਹੈ ਪ੍ਰਮਾਤਮਾ ਤੋਂ ਬਿਨਾਂ ਬੋਲਣ ਵਾਲਾ ?

*ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈ ਬਹੁ ਨਾਨਾ ਰੇ॥*

ਭਾਂਜਨ ਦਾ ਅੱਖਰੀ ਅਰਥ ਹੈ ਭਾਂਡੇ, ਮਿੱਟੀ ਦੇ ਬਰਤਨ। ਮਿੱਟੀ ਇਕੋ ਹੈ। ਹਾਥੀ ਤੋਂ ਲੈ ਕੇ ਕੀੜੀ ਤੱਕ, ਇਹ ਗੱਲ ਵੱਖਰੀ ਹੈ ਕਿ ਪ੍ਰਮਾਤਮਾ ਨੇ ਇਹਨਾਂ ਭਾਂਡਿਆਂ ਦੀ ਸ਼ਕਲ ਵੱਖਰੀ-ਵੱਖਰੀ ਬਣਾ ਦਿੱਤੀ ਹੈ। ਹਾਥੀ ਦੀ ਸ਼ਕਲ ਵੱਖਰੀ ਬਣਾ ਦਿੱਤੀ, ਸ਼ੇਰ ਦੀ ਸ਼ਕਲ ਵੱਖਰੀ ਬਣਾ ਦਿੱਤੀ, ਗਊ ਦੀ ਸ਼ਕਲ ਵੱਖਰੀ ਬਣਾ ਦਿੱਤੀ, ਬੱਕਰੀ ਦੀ ਸ਼ਕਲ ਵੱਖਰੀ ਬਣਾ ਦਿੱਤੀ, ਇਨਸਾਨ ਦੀ ਸ਼ਕਲ ਵੱਖਰੀ ਬਣਾ ਦਿੱਤੀ। ਇਹ ਘੁਮਿਆਰ ਦੀ ਮਰਜ਼ੀ ਹੈ ਕਿ ਭਾਂਡੇ ਦੀ ਸ਼ਕਲ ਉਹ ਮੱਟ ਬਣਾ ਲਏ, ਉਹ ਦੀਵੇ ਬਣਾ ਲਏ ਜਾਂ ਉਹ ਕੁੱਜੇ ਬਣਾ ਲਏ, ਪਰ ਇਹ ਕਦੀ ਭੁੱਲੀਂ ਨਾ ਕਿ ਮਿੱਟੀ ਇਕੋ ਹੈ। ਕੀੜੇ ਤੋਂ ਲੈ ਕੇ ਹਾਥੀ ਤੱਕ, ਹਾਥੀ ਤੋਂ ਲੈ ਕੇ ਕੀੜੀ ਤੱਕ ਕੋਈ ਅਜਿਹਾ ਭਾਂਡਾ ਨਹੀਂ ਜਿਸ ਭਾਂਡੇ ਵਿਚ ਮੇਰਾ ਪ੍ਰਮਾਤਮਾ ਆਪ ਨਾ ਬੈਠਾ ਹੋਵੇ।

*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥ ੧॥*

ਇਨਸਾਨ ਆਪਣੇ ਅੰਤਰ-ਆਤਮੇ ਯਾਤਰਾ ਸ਼ੁਰੂ ਕਰੇ ਤਾਂ ਪਿਆਰੇ ਦੇ ਦਰਸ਼ਨ ਜ਼ਰੂਰ ਹੋਣਗੇ।

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥*

ਰੱਬ ਦੇ ਪਿਆਰੇ ਸੰਤ ਜਨ ਕਹਿੰਦੇ ਹਨ ਕਿ ਤੇਰੇ ਅੰਦਰ ਪ੍ਰਮਾਤਮਾ, ਤੇਰੇ ਹਿਰਦੇ ਵਿਚ ਵਾਹਿਗੁਰੂ ਬੈਠਾ ਹੈ। ਸੰਤਾਂ ਨੇ ਪੁਕਾਰਿਆ ਹੈ। ਇਕ ਪੱਥਰ ਹੈ, ਜਿਹੜਾ ਆਕਾਰ ਕਰਕੇ ਬਹੁਤ ਵੱਡਾ ਹੈ। ਆਮ ਬੰਦਾ ਜਿਸਨੂੰ ਸਮਝ ਕੋਈ ਨਹੀਂ, ਉਹ ਕਹੇਗਾ ਛੱਡੋ ਐਵੇਂ ਪੱਥਰ ਬੇਕਾਰ ਪਿਆ ਹੈ। ਕਿਸੇ ਪੱਥਰ ਤਰਾਸ਼ਨ ਵਾਲੇ, ਮੂਰਤੀਆਂ ਘੜਨ ਵਾਲੇ ਮੂਰਤੀਕਾਰ ਨੂੰ ਪੁੱਛੋ। ਇਕ ਪੱਥਰ ਨੂੰ ਦੇਖਣ ਦਾ ਨਜ਼ਰੀਆ ਆਪੋ ਆਪਣਾ ਹੈ। ਭਾਰੇ ਪੱਥਰ ਨੂੰ ਦੇਖਣ ਦਾ ਨਜ਼ਰੀਆ ਆਪੋ ਆਪਣਾ ਹੈ। ਭਾਰੇ ਪੱਥਰ ਨੂੰ ਦੇਖਕੇ ਅਗਿਆਨੀ ਬੰਦਾ ਕਹੇਗਾ ਕਿ ਇੰਨਾ ਵੱਡਾ ਭਾਰ, ਇੰਨੀ ਵੱਡੀ ਚੱਟਾਨ ਜ਼ਮੀਨ 'ਤੇ ਪਈ ਹੈ, ਪਰ ਮੂਰਤੀ ਘੜਨ ਵਾਲੇ ਨੂੰ ਪੁੱਛ ਕੇ ਦੇਖੋ, ਉਹ ਕਹੇਗਾ ਕਿ ਇਕੱਲਾ ਪੱਥਰ ਨਹੀਂ, ਚੇਤੇ ਰੱਖੀਂ, ਇਸਦੇ ਵਿਚੋਂ ਦੇਵਤੇ ਦੀ ਮੂਰਤੀ ਵੀ ਪ੍ਰਗਟ

ਹੋ ਸਕਦੀ ਹੈ। ਇਸੇ ਤਰ੍ਹਾਂ ਇਨ-ਬਿਨ ਸਾਨੂੰ ਦੁਸ਼ਮਣ ਦਿੱਸਦਾ ਹੈ, ਸਾਨੂੰ ਮਿੱਤਰ ਦਿੱਸਦਾ ਹੈ, ਪਰ ਰੱਬ ਦੇ ਪਿਆਰੇ ਸੰਤ ਜਨ ਜਿਹੜੇ ਹਨ, ਇਕ ਪੱਥਰ ਦੇ ਚਾਰ ਚੁਫੇਰੇ ਲੱਗੇ ਹੋਏ ਫਾਲਤੂ ਪੱਥਰ ਨੂੰ ਤਰਾਸ਼ ਕੇ ਉਸ ਦੇ ਵਿਚੋਂ ਭਗਵਾਨ ਦੀ ਮੂਰਤ ਪ੍ਰਗਟ ਕਰ ਸਕਦੇ ਹਨ, ਦੇਵਤੇ ਦੀ ਮੂਰਤੀ ਬਣਾ ਸਕਦੇ ਹਨ। ਸੱਚ ਜਾਣੋ, ਰੱਬ ਦੇ ਸੰਤ ਜਨ ਉਹ ਵੀ ਮਾਨਵਤਾ ਨੂੰ ਦੇਖਦੇ ਹਨ। ਉਹ ਔਗੁਣਾਂ ਤੇ ਲੱਗੇ ਹੋਏ ਪੱਥਰ ਤਰਾਸ਼ ਦਿੰਦੇ ਹਨ ਤੇ ਕੇਵਲ ਔਗੁਣਾਂ ਵਾਲੇ ਵਿਚ ਬੈਠੇ ਹੋਏ ਪ੍ਰਮਾਤਮਾ ਨੂੰ ਦੇਖ ਲੈਂਦੇ ਹਨ। ਰੰਗ ਵੱਖ ਹੋ ਸਕਦੇ ਹਨ, ਪਰ ਜੋਤ ਤਾਂ ਵੱਖਰੀ ਨਹੀਂ।

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਮੰਨ ਲਉ ਦੋ ਗਾਵਾਂ ਹਨ। ਇਕ ਗਾਂ ਦੀ ਚਮੜੀ ਦਾ ਰੰਗ ਕਾਲਾ ਹੈ ਤੇ ਦੂਜੀ ਗਾਂ ਦੀ ਚਮੜੀ ਦਾ ਰੰਗ ਲਾਲ ਹੈ, ਤੀਸਰੀ ਗਾਂ ਦੀ ਚਮੜੀ ਦਾ ਰੰਗ ਡੱਬ-ਖੜੱਬਾ ਹੈ, ਪਰ ਪਿਆਰਿਉ ! ਜਦੋਂ ਕਾਲੇ ਰੰਗ ਦੀ ਗਾਂ ਨੂੰ ਚੋਵਾਂਗੇ ਤਾਂ ਉਸਦੇ ਵਿਚੋਂ ਦੁੱਧ ਦਾ ਰੰਗ ਕਾਲਾ ਨਹੀਂ ਨਿਕਲੇਗਾ। ਲਾਲ ਰੰਗ ਗਊ ਨੂੰ ਚੋਵਾਂਗੇ ਤਾਂ ਉਸਦੇ ਦੁੱਧ ਦਾ ਰੰਗ ਲਾਲ ਨਹੀਂ, ਉਸਦਾ ਰੰਗ ਵੀ ਉਹੋ ਹੋਵੇਗਾ ਜਿਹੜਾ ਕਾਲੀ ਚਮੜੀ ਵਾਲੇ ਦੇ ਦੁੱਧ ਦਾ ਹੈ। ਇਵੇਂ ਹੀ ਡੱਬ-ਖੜੱਬਾ ਨਹੀਂ ਹੋਵੇਗਾ। ਮੱਝਾਂ ਦੇ ਰੰਗ ਵੱਖਰੇ ਹੋ ਸਕਦੇ ਹਨ, ਉਹਨਾਂ ਦੇ ਸਿੰਘ ਵੱਖਰੇ ਹੋ ਸਕਦੇ ਹਨ, ਪਰ ਉਹਨਾਂ ਸਾਰੀਆਂ ਦੇ ਦੁੱਧ ਦਾ ਰੰਗ ਸਫ਼ੇਦ ਹੀ ਹੋਵੇਗਾ। ਹੇ ਇਨਸਾਨ ! ਇਹ ਹੀ ਸਮਦ੍ਰਿਸ਼ਟੀ ਵਾਲਿਆਂ ਦੇ ਬਚਨ ਹਨ ਕਿ ਮਤ ਸਮਝੀਂ, ਕਿਸੇ ਦੀ ਚਮੜੀ ਦਾ ਰੰਗ ਸਾਂਵਲਾ ਹੈ, ਕਿਸੇ ਦੀ ਚਮੜੀ ਦਾ ਰੰਗ ਸਫ਼ੇਦ ਹੈ, ਕਿਸੇ ਦੀ ਚਮੜੀ ਦਾ ਰੰਗ ਲਾਲ ਹੈ, ਪਰ ਇਕ ਗੱਲ ਚੇਤੇ ਰੱਖੀਂ, ਗਾਵਾਂ ਦੇ ਰੰਗ ਵੱਖ ਹੋ ਸਕਦੇ ਹਨ, ਪਰ ਦੁੱਧ ਇਕ ਹੋਵੇਗਾ। ਸ਼ਕਲਾਂ ਵੱਖ ਹੋ ਸਕਦੀਆਂ ਹਨ, ਪਰ ਸਾਰਿਆਂ ਦੇ ਅੰਦਰ ਏਕ ਓਅੰਕਾਰ ਦੀ ਜੋਤ ਕੇਵਲ ਇਕ ਹੀ ਹੋਵੇਗੀ। ਭਾਈ ਸਾਹਿਬ ਕਹਿਣ ਲੱਗੇ-

*ਗਾਈ ਰੰਗ ਬਿਰੰਗ ਬਹੁ ਦੁਧੁ ਉਜਲੁ ਵਰਣਾ।*

(ਵਾਰ ੨, ਪ: ੧੩)

ਅਸੀਂ ਤੀਰਥਾਂ 'ਤੇ ਜਾਂਦੇ ਹਾਂ। ਕਿਸ ਲਈ ? ਕੀ ਤੀਰਥਾਂ ਉੱਤੇ ਪ੍ਰਮਾਤਮਾ ਬੈਠਾ ਹੈ ? ਅਸੀਂ ਧਰਮ ਅਸਥਾਨ 'ਤੇ ਕਿਸ ਲਈ ਜਾਂਦੇ ਹਾਂ ? ਜੇ ਕੋਈ ਧਰਮ ਅਸਥਾਨ 'ਤੇ ਜਾਂਦਾ ਹੈ ਤਾਂ ਉਸਦਾ ਭਾਵ ਇਹ ਹੈ ਕਿ ਇਥੇ ਕਦੀ ਰੱਬ ਦੀ ਬੰਦਗੀ ਕਰਨ ਵਾਲਾ ਬੈਠ ਕੇ ਰੱਬ ਦੀ ਇਬਾਦਤ ਕਰਕੇ ਗਿਆ, ਉਸਦੇ ਸਰੀਰ ਦੀਆਂ ਤਰੰਗਾਂ, ਉਸ ਧਰਤੀ ਦੀ ਤਸੀਰ, ਉਸ ਥਾਂ 'ਤੇ ਪ੍ਰਮਾਤਮਾ ਦੀ ਵਾਏਬਰੇਸ਼ਨ ਅਜੇ ਵੀ ਹੈ ਤੇ ਜੇ ਬੰਦਾ ਉਥੋਂ ਬਜਾਏ ਅੰਤਰਮੁੱਖੀ ਹੋਣ ਦੇ ਉਸ ਅਸਥਾਨ 'ਤੇ ਵੀ ਜਾ ਕੇ ਕੇਵਲ ਬਾਹਰਮੁੱਖੀ ਬਿਰਤੀ ਨਾਲ ਆਪਣੇ ਵਿਕਾਰ ਹੀ ਇਕੱਠੇ ਕਰਦਾ ਰਿਹਾ ਤਾਂ ਖਿਮਾ ਕਰਿਉ, ਇਹ ਇਕ ਮ੍ਰਿਗ ਦੀ ਘਟਨਾ ਹੈ। ਜੇ ਤੂੰ ਉਥੇ ਜਾ ਕੇ ਰੱਬ ਦੀ ਬੰਦਗੀ ਕਰਕੇ ਤੂੰ ਅੰਤਰਮੁੱਖੀ ਹੋ ਕੇ ਆਉਂਦਾ ਹੈਂ। ਤੂੰ ਤੀਰਥ 'ਤੇ ਜਾ ਕੇ ਖ਼ੁਦ ਤੀਰਥ ਬਣ ਕੇ ਆ ਜਾਂਦਾ ਹੈਂ, ਫਿਰ ਤੇਰਾ ਤੀਰਥ ਜਾਣਾ ਸਫ਼ਲ ਹੈ ਤੇ ਜੇ ਤੀਰਥ 'ਤੇ ਜਾ ਕੇ ਵੀ ਮਲੀਨਤਾ ਲੈ ਕੇ ਆ ਗਿਆ, ਫਿਰ ਤੇਰੇ ਜਾਣ ਦਾ ਅਰਥ ਕੀ ਸੀ। ਮੇਰੇ ਗੁਰੂ ਗ੍ਰੰਥ

ਸਾਹਿਬ ਨੇ ਅੰਦਰ ਦੇ ਤੀਰਥ ਦਾ ਜ਼ਿਕਰ ਕੀਤਾ ਹੈ। ਹਜ਼ੂਰ ਨੇ ਬਾਣੀ ਵਿਚ ਕਿਹਾ ਹੈ-

*ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥*

ਤੀਰਥ ਦਾ ਅੱਖਰੀ ਅਰਥ ਹੈ ਪਵਿੱਤਰ।

*ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥*
*ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥*

(ਅੰਗ ੭੮੯)

ਜੇ ਬਾਹਰ ਤੁੰਬੇ ਨੂੰ ਧੋ ਦਿੱਤਾ ਤਾਂ ਅੰਦਰ ਦਾ ਜ਼ਹਿਰ ਤਾਂ ਉਸਨੇ ਛੱਡਿਆ ਨਹੀਂ। ਹੁਣ ਸੱਪ ਫੜਿਆ ਹੈ। ਸੱਪ ਦੇ ਜਿਸਮ ਦੇ ਉੱਪਰ ਕੁੰਜ ਹੁੰਦੀ ਹੈ, ਪਰ ਜਦੋਂ ਕੁੰਜ ਆਉਂਦੀ ਹੈ ਤਾਂ ਸੱਪ ਆਪਣੇ ਕੁੰਜ ਨੂੰ ਛੱਡ ਦਿੰਦਾ ਹੈ। ਕੀ ਕੁੰਜ ਛੱਡਣ ਦੇ ਨਾਲ ਉਸਨੇ ਆਪਣਾ ਜ਼ਹਿਰ ਵੀ ਛੱਡ ਦਿੱਤਾ ? ਬਿਲਕੁਲ ਨਹੀਂ। ਸੱਪ ਕੇਵਲ ਕੁੰਜ ਛੱਡਦਾ ਹੈ, ਪਰ ਅੰਦਰ ਦਾ ਜ਼ਹਿਰ ਨਹੀਂ ਛੱਡਦਾ। ਜੇ ਬੰਦਾ ਤੀਰਥ 'ਤੇ ਜਾ ਕੇ ਆਪਣੇ ਸਰੀਰ ਦੀ ਮੈਲ ਤਾਂ ਉਤਾਰ ਆਇਆ ਹੈ, ਕੁੰਜ ਤਾਂ ਲਾਹ ਕੇ ਛੱਡ ਆਇਆ ਹੈ, ਪਰ ਅੰਦਰ ਵਾਲਾ ਜ਼ਹਿਰ ਛੱਡਿਆ ਨਹੀਂ ਤਾਂ ਇਸਦਾ ਜਾਣਾ ਕਿਤੇ ਨਿਹਫਲ ਤਾਂ ਨਹੀਂ ਹੋ ਗਿਆ। ਹਜ਼ੂਰ ਕਹਿੰਦੇ ਹਨ ਕਿ ਤੀਰਥ 'ਤੇ ਜਾਏਂ ਤਾਂ ਤੀਰਥ ਬਣੇ। ਹਰਿਮੰਦਰ ਵਿਚ ਜਾਏਂ ਤਾਂ ਤੈਨੂੰ ਸਰੀਰ ਵੀ ਇਕ ਹਰਿਮੰਦਰ ਦਿੱਸੇ। ਤੂੰ ਕਾਅਬੇ ਜਾਏਂ, ਮੱਕੇ ਜਾਏਂ, ਖ਼ੁਦਾ ਦੇ ਘਰ ਜਾਏਂ ਤੇ ਸੱਚ ਜਾਣੀਂ, ਇਥੇ ਜਾ ਕੇ ਤੇਰਾ ਅੰਦਰ ਵੀ ਤੈਨੂੰ ਕਾਅਬਾ ਦਿੱਸ ਜਾਏ। ਕਬੀਰ ਜੀ ਕਹਿਣ ਲੱਗੇ ਕਿ ਦੇਖੋ ਰੱਬ ਇਕ, ਰਾਮ ਇਕ, ਫਿਰ ਲੜਾਈ ਕਿਸ ਗੱਲ ਦੀ ਹੈ ? ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਸੀ-

*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*

(ਵਾਰ ੧, ਪ: ੨੧)

ਰਾਮ ਤੇ ਰਹੀਮ ਕੀ ਦੋ ਹਨ ? ਅਸਲ ਵਿਚ ਇਕ ਦੇ ਹੀ ਦੋ ਨਾਮ ਹਨ, ਪਰ ਬਦਕਿਸਮਤੀ ਇਹ ਹੈ ਕਿ ਆਪਣੇ-ਆਪਣੇ ਨਾਮ ਨੂੰ ਲੈ ਕੇ ਦੋਵੇਂ ਦਵੈਸ਼ ਖੜੀ ਕਰਕੇ ਝਗੜੇ ਪਾਈ ਬੈਠੇ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ ਮਸਜਿਦ ਵਿਚ ਕੋਈ ਜਾਂਦਾ ਹੈ, ਮਸੀਤ ਵਿਚ ਕੋਈ ਜਾਂਦਾ ਹੈ ਤਾਂ ਮਨਾ ! ਮਸਜਿਦ ਰੱਬ ਦੀ ਬੰਦਗੀ ਅਦਾ ਕਰਨ ਦੀ ਇਕ ਥਾਂ ਹੈ। ਮਸਜਿਦ ਵਿਚ ਜਾਣ ਦਾ ਮਤਲਬ ਇਹ ਹੈ ਕਿ ਜਿਹੜੀ ਤੂੰ ਪੰਜ ਵਕਤ ਨਮਾਜ਼ ਮਸੀਤ ਵਿਚ ਬੈਠ ਕੇ ਪੜ੍ਹਦਾ ਹੈਂ, ਰੱਬ ਮੇਹਰ ਕਰੇ ਇਹੋ ਜਿਹਾ ਸਮਾਂ ਆ ਜਾਏ ਕਿ ਤੇਰਾ ਤਨ ਵੀ ਮਸਜਿਦ ਬਣ ਜਾਏ। ਆਪਣੇ ਅੰਦਰੋਂ ਤੂੰ ਖਿਨ ਖਿਨ ਪਿਆਰੇ ਦੀ ਨਮਾਜ਼ ਅਦਾ ਕਰੀਂ। ਜੇ ਮਸੀਤ ਵਿਚ ਬੈਠ ਕੇ ਬਾਹਰ ਨਿਕਲ ਕੇ ਤੂੰ ਦੂਜਿਆਂ ਨੂੰ ਕਾਫ਼ਰ ਕਹੇਂ। ਇਹ ਕਹੇਂ ਕਿ ਸਿਰਫ਼ ਇਸ ਮਸਜਿਦ ਵਿਚ ਹੀ ਰੱਬ ਵੱਸਦਾ ਹੈ, ਹੋਰ ਦੂਜੀ ਥਾਂ 'ਤੇ ਨਹੀਂ, ਤਾਂ ਫਿਰ ਜਦੋਂ ਵੀ ਤੂੰ ਜਗਨਨਾਥ ਪੁਰੀ ਜਾਂਦਾ ਹੈਂ ਤਾਂ ਤੂੰ ਇਕ ਮੂਰਤੀ ਦੇ ਸਾਹਮਣੇ ਝੁਕਦਾ ਹੈਂ ਤੇ ਇਹੀ ਸ਼ਬਦ ਕਹਿ ਦਿੰਦਾ ਹੈਂ ਕਿ ਭਗਵਾਨ ਕੇਵਲ ਮੂਰਤੀ ਵਿਚ ਹੈ, ਹੋਰ ਕਿਸੇ ਥਾਂ ਨਹੀਂ ਤਾਂ ਸਾਹਿਬ

ਕਹਿੰਦੇ ਹਨ ਕਿ ਇਸ ਅੰਦਰ ਦੇ ਭਰਮ ਨੂੰ ਤੂੰ ਕੱਢ ਦੇ। ਜੇ ਰੱਬ ਕੇਵਲ ਇਕ ਮਸੀਤ ਵਿਚ ਹੈ ਤਾਂ ਬਾਹਰ ਦੇ ਸੰਸਾਰ ਨੂੰ ਕੌਣ ਚਲਾ ਰਿਹਾ ਹੈ ਤੇ ਜੇ ਕੇਵਲ ਇਕ ਮੂਰਤੀ ਵਿਚ ਹੈ ਤਾਂ ਬਾਹਰ ਦੇ ਜੀਵਾਂ ਦੀ ਪ੍ਰਤਿਪਾਲਣਾ ਕੌਣ ਕਰਦਾ ਹੈ ? ਕਬੀਰ ਸਾਹਿਬ ਕਹਿਣ ਲੱਗੇ-

*ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ॥*
*ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ॥ ੧॥*
*ਅਲਹ ਰਾਮ ਜੀਵਉ ਤੇਰੇ ਨਾਈ॥*
*ਤੂ ਕਰਿ ਮਿਹਰਾਮਤਿ ਸਾਈ॥ ੧॥ ਰਹਾਉ॥*
*ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ॥*

ਅਸਲ ਵਿਚ ਥਾਂ ਪਤਾ ਕਿਹੜੀ ਹੈ-

*ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥*

(ਅੰਗ ੧੩੪੯)

ਮੁਸਲਮਾਨ ਮਸੀਤ ਵਿਚ ਜਾਏ, ਵਾਹਿਗੁਰੂ ਮੇਹਰ ਕਰੇ ਤੇ ਨਮਾਜ਼ ਪੜ੍ਹਦਿਆਂ ਇਸਦਾ ਤਨ ਹੀ ਮਸੀਤ ਬਣ ਜਾਏ। ਹਿੰਦੂ ਵੀਰ ਦੇਵਆਲਿਆ ਵਿਚ ਜਦੋਂ ਜਾਂਦਾ ਹੈ, ਵਾਹਿਗੁਰੂ ਮੇਹਰ ਕਰੇ ਕਿ ਉਸਦਾ ਸਰੀਰ ਹੀ ਮੰਦਿਰ ਬਣ ਜਾਏ। ਖਿਮਾ ਕਰਿਉ, ਗੁਰੂ ਜੀ ਨੇ ਕੇਵਲ ਇਹ ਨਹੀਂ ਸੀ ਕਿਹਾ ਕਿ ਗੁਰਦੁਆਰੇ ਦੀ ਚਾਰ-ਦੀਵਾਰੀ ਦੇ ਵਿਚ ਹੀ ਕੇਵਲ ਗੁਰੂ ਹੈ। ਇਥੇ ਹੀ ਤੂੰ ਬੈਠ ਕੇ ਖ਼ੁਦ ਗੁਰੂ ਦਰ ਬਣਨ ਦੀ ਜਾਚ ਸਿੱਖਣੀ ਹੈ। ਜੇ ਤੂੰ ਪਿਆਰੇ ਨੂੰ ਮਿਲਣ ਦੀ ਖਿੱਚ ਰੱਖਦਾਂ ਹੈਂ ਤਾਂ ਕਿਸੇ ਦੇ ਹਿਰਦੇ ਨੂੰ ਢਾਹੀਂ ਨਾ, ਕਿਸੇ ਦੇ ਹਿਰਦੇ ਨੂੰ ਤੋੜੀਂ ਨਾ। ਕੋਈ ਘਟਿ ਅਜਿਹਾ ਨਹੀਂ ਜਿਸਦੇ ਵਿਚ ਪ੍ਰਮਾਤਮਾ ਨਹੀਂ। ਬਾਬਾ ਜੀ ਅੱਜ ਫੁਰਮਾਣ ਕਰਦੇ ਹਨ-

*ਘਟ ਘਟ ਮੈ ਹਰਿ ਜੂ ਬਸੈ*
*ਜੂ ਦਾ ਅੱਖਰੀ ਅਰਥ ਹੈ ਜੀਵ। ਹਰਿ ਦਾ ਅਰਥ ਹੈ ਹਰੀ।*
*ਘਟ ਘਟ ਮੈ ਹਰਿ ਜੂ ਬਸੈ*

ਹਰ ਇਕ ਘਟਿ ਦੇ ਵਿਚ ਹਰੀ ਜੀ, ਪ੍ਰਮਾਤਮਾ ਜੀ ਵੱਸਦੇ ਹਨ। ਮਹਾਰਾਜ ! ਇਹ ਕਿਸ ਨੇ ਦੱਸ ਦਿੱਤਾ ? ਕਹਿਣ ਲੱਗੇ-

*ਸੰਤਨ ਕਹਿਓ ਪੁਕਾਰਿ॥*

ਰੱਬ ਦੇ ਪਿਆਰੇ ਸੰਤ ਜਨਾਂ ਨੇ ਪੁਕਾਰ ਕੇ ਕਿਹਾ ਹੈ ਕਿ ਹੇ ਪ੍ਰਮਾਤਮਾ ! ਕਿਹੜੀ ਥਾਂ ਹੈ ਜਿੱਥੇ ਤੂੰ ਨਹੀਂ ਬੈਠਾ। ਪਾਤਿਸ਼ਾਹ ! ਫਿਰ ਅਸੀਂ ਕਿਵੇਂ ਤਰ ਸਕਦੇ ਹਾਂ ? ਕਹਿਣ ਲੱਗੇ-

*ਕਹੁ ਨਾਨਕ ਤਿਹ ਭਜੁ ਮਨਾ*

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਉਸ ਪ੍ਰਮਾਤਮਾ ਨੂੰ ਜੱਪ ਜਿਹੜਾ ਸਾਰੇ ਘਟਾਂ

ਵਿਚ ਹੈ।

*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥ ੧੨॥*

ਭਉ ਨਿਧਿ ਦਾ ਅਰਥ ਹੈ ਸੰਸਾਰ ਸਮੁੰਦਰ। ਹੇ ਮਨਾ ! ਉਸ ਪ੍ਰਮਾਤਮਾ ਨੂੰ ਜੱਪ, ਜਿਹੜਾ ਤੈਨੂੰ ਭਵ-ਸਾਗਰ ਤੋਂ ਪਾਰ ਕਰ ਸਕਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ, ਸਾਨੂੰ ਅੰਤਰ-ਆਤਮੇ ਅਨੁਭਵ ਦੀ ਦਾਤ ਬਖ਼ਸ਼ ਦੇਣ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੧੩-੧੪-੧੫

# ਸੁਖੁ ਦੁਖੁ ਜਿਹ ਪਰਸੈ ਨਹੀ

*ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥*
*ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥ ੧੩॥*
*ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥ ੧੪॥*
*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥ ੧੫॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਆਪ ਜੀ ਨੇ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦੇ ਸਲੋਕ ਨੰਬਰ ੧੩, ੧੪ ਅਤੇ ੧੫ ਦਾ ਪਾਠ ਸਰਵਨ ਕੀਤਾ ਹੈ। ਅੱਜ ਦੇ ਇਹਨਾਂ ਤਿੰਨਾਂ ਸਲੋਕਾਂ ਦਾ ਪ੍ਰਕਰਨ, ਇਹਨਾਂ ਤਿੰਨਾਂ ਸਲੋਕਾਂ ਦਾ ਵਿਸ਼ਾ ਇਕ ਹੀ ਹੈ। ਪਹਿਲੇ ਸਲੋਕ ਵਿਚ ਗੁਰੂ ਤੇਗ਼ ਬਹਾਦਰ ਜੀ ਬਖ਼ਸ਼ਿਸ਼ ਕਰ ਰਹੇ ਹਨ ਕਿ ਜੇ ਕਿਸੇ ਨੇ ਰੱਬ ਦੀ ਤਸਵੀਰ ਦੇ, ਉਸ ਸਰਵ-ਵਿਆਪਕ ਪ੍ਰਭੂ ਦੇ ਰੂਪ ਦੇ ਦਰਸ਼ਨ ਕਰਨੇ ਹਨ ਤਾਂ ਕਹਿੰਦੇ ਹਨ ਕਿ ਆਉ ਮੈਂ ਕੁਝ ਲੱਛਣ ਦੱਸਣੇ ਚਾਹੁੰਦਾ ਹਾਂ। ਜਿਹੜੇ ਰੱਬ ਦੇ ਦੀਦਾਰ ਕਰਨ ਦੇ ਚਾਹਵਾਨ ਹਨ, ਉਹ ਪਹਿਲੀ ਗੱਲ ਇਹ ਚੇਤੇ ਰੱਖਣ ਕਿ ਗੁਰਮੁਖ ਦੇ ਉੱਤੇ ਸੁੱਖ ਤੇ ਦੁੱਖ, ਲੋਭ, ਮੋਹ ਤੇ ਅਹੰਕਾਰ ਅਸਰ ਨਹੀਂ ਕਰਦੇ। ਧੰਨ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੇ ਮੇਰੇ ਮਨਾ ! ਯਕੀਨ ਜਾਣ, ਜਿਸ ਨੇ ਆਪਣੇ ਅੰਦਰ ਨੂੰ ਇਹਨਾਂ ਪੰਜਾਂ ਤੋਂ ਬਚਾ ਲਿਆ, ਸੱਚ ਜਾਣ, ਉਹ ਰੱਬ ਦੀ ਬੋਲਦੀ ਹੋਈ ਤਸਵੀਰ ਹਨ।

*ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥*

ਉਸ ਤੋਂ ਬਾਅਦ ਗੱਲ ਚੱਲੀ ਮੁਕਤੀ ਦੀ। ਜਿਹੜੇ ਰੱਬ ਦੀ ਮੂਰਤ ਬਣ ਚੁੱਕੇ ਹਨ ਉਹ

ਬੰਧਨਾਂ ਵਿਚ ਨਹੀਂ। ਜਿਸ ਗੁਰਮੁਖ ਦੇ ਅੰਦਰ ਉਸਤਤ ਨਿੰਦਿਆ ਦਾ ਕੋਈ ਅਸਰ ਨਹੀਂ, ਜਿਹੜਾ ਸੋਨੇ ਅਤੇ ਲੋਹੇ ਨੂੰ ਇਕ ਬਰਾਬਰ ਜਾਣਦਾ ਹੈ, ਧੰਨ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਅਸਲ ਵਿਚ ਉਹ ਰੱਬ ਦਾ ਪਿਆਰਾ ਜੀਉਂਦੇ ਜੀਅ ਮੁਕਤ ਹੋ ਚੁੱਕਾ ਹੈ। ਤੀਸਰਾ ਬਚਨ ਕੀਤਾ ਕਿ ਜਿਸ ਗੁਰਮੁਖ ਦੇ ਅੰਦਰ ਖ਼ੁਸ਼ੀ ਆਏ ਤੇ ਭੰਗੜੇ ਨਾ ਪਾਵੇ, ਜੇ ਗ਼ਮੀ ਆ ਜਾਏ ਤਾਂ ਧਾਹਾਂ ਮਾਰ ਕੇ ਰੋਵੇ ਨਾ। ਜਿਸਦੇ ਅੰਦਰ ਹਰਖ ਤੇ ਸੋਗ ਤੇ ਇਸ ਤੋਂ ਇਲਾਵਾ ਜਿਸਦੀ ਬਿਰਤੀ ਅਜਿਹੀ ਹੈ ਕਿ ਮਿੱਤਰ ਆ ਜਾਵੇ ਤਾਂ ਕੁਝ ਨਹੀਂ, ਦੁਸ਼ਮਣ ਆ ਜਾਏ ਤਾਂ ਕੁਝ ਨਹੀਂ, ਹਰਖ ਤੇ ਸੋਗ ਨੂੰ ਬਰਾਬਰ ਜਿਹੜਾ ਜਾਣਦਾ ਹੈ, ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਮਨਾ ! ਇਹੋ ਜਿਹੇ ਜੀਵਨ ਵਾਲੇ ਜਿਹੜੇ ਗੁਰਮੁਖ ਹਨ, ਅਸਲ ਵਿਚ ਉਹ ਜੀਉਂਦੇ ਜੀਅ ਮੁਕਤ ਹਨ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਪਹੁੰਚੇ ਹੋਏ ਮਹਾਂਪੁਰਸ਼ ਦੇ ਜੀਵਨ ਨੂੰ ਗੁਰੂ-ਸ਼ਬਦ ਰਾਹੀਂ ਨਿਰੂਪਨ ਕਰਦੀ ਹੈ। ਇਨਸਾਨ ਨੇ ਆਪਣੇ ਜਨਮ ਤੋਂ ਲੈ ਕੇ ਮਰਨ ਤੱਕ ਦਾ ਸਮਾਂ ਜੋ ਪ੍ਰਮਾਤਮਾ ਨੇ ਇਸਨੂੰ ਬਖ਼ਸ਼ ਦਿੱਤਾ ਹੈ, ਇਸ ਸਮੇਂ ਦੇ ਦਰਮਿਆਨ ਜੇਕਰ ਇਹ ਸਫ਼ਰ ਕਰਕੇ ਆਪਣੀ ਮੰਜ਼ਿਲ 'ਤੇ ਪਹੁੰਚ ਜਾਏ ਤਾਂ ਜਿਹੜੇ ਬਚਨ ਗੁਰਮਤਿ ਨੇ, ਸ਼ਬਦ ਨੇ, ਗੁਰੂ ਨੇ ਸਾਨੂੰ ਦ੍ਰਿੜ੍ਹ ਕਰਾਏ ਹਨ, ਉਹਨਾਂ ਬਚਨਾਂ ਨੂੰ ਆਪਣੀ ਜ਼ਿੰਦਗੀ ਵਿਚ ਕਮਾ ਜਾਏ ਤਾਂ ਸਾਹਿਬ ਕ੍ਰਿਪਾਲੂ ਜੀ ਕਹਿੰਦੇ ਹਨ ਕਿ ਉਹ ਇਨਸਾਨੀ ਜਾਮੇ ਵਿਚ ਜਿੱਤ ਗਿਆ, ਉਹ ਪੂਰਨ ਪੁਰਸ਼ ਹੈ। ਸੱਚੇ ਪਾਤਿਸ਼ਾਹ ! ਉਸ ਪੂਰੇ ਦੇ ਲੱਛਣ ਕੀ ਹਨ ? ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਨੇ ਮੇਹਰ ਭਰੇ ਬਚਨ ਕਹੇ। ਕਹਿੰਦੇ ਹਨ ਕਿ ਜਿਹੜੇ ਪੂਰਨ ਪੁਰਖ ਹਨ, ਉਹਨਾਂ ਦੇ ਉੱਪਰ ਸੁੱਖ ਦਾ ਕੋਈ ਅਸਰ ਨਹੀਂ, ਦੁਨਿਆਵੀ ਦੁੱਖ ਦਾ ਕੋਈ ਅਸਰ ਨਹੀਂ। ਉਹਨਾਂ ਦੀ ਕੋਈ ਨਿੰਦਿਆ ਕਰਦਾ ਹੈ ਤਾਂ ਉਹਨਾਂ ਉੱਤੇ ਕੋਈ ਅਸਰ ਨਹੀਂ। ਜੇ ਸਮਾਜ ਉਹਨਾਂ ਦੀ ਜੈ-ਜੈਕਾਰ ਕਰਨ ਲੱਗ ਪਵੇ ਤਾਂ ਉਹਨਾਂ ਉੱਪਰ ਕੋਈ ਅਸਰ ਨਹੀਂ । ਸੋਨਾ ਤੇ ਲੋਹਾ ਉਹਨਾਂ ਦੀ ਨਜ਼ਰ ਵਿਚ ਇਕ ਬਰਾਬਰ ਹੈ। ਦੁਸ਼ਮਣ ਆ ਜਾਏ, ਸੱਜਣ ਆ ਜਾਏ, ਉਹਨਾਂ ਦੇ ਅੰਦਰ ਦੀ ਬਿਰਤੀ ਇਕ ਸਮਾਨ ਹੈ।

ਗੁਰੂ ਗ੍ਰੰਥ ਸਾਹਿਬ ਜੀ ਨੇ ਮਨ ਦੀ ਤੁਲਨਾ ਉਸ ਬੱਚੇ ਨਾਲ ਕੀਤੀ ਹੈ ਜਿਹੜਾ ਇਕ ਦਿਨ ਵਿਚ ਸਵੇਰ ਤੋਂ ਲੈ ਕੇ ਸ਼ਾਮ ਤੱਕ ਪਤਾ ਨਹੀਂ ਕਿੰਨੀ ਵਾਰੀ ਖ਼ੁਸ਼ ਹੁੰਦਾ ਹੈ, ਕਿੰਨੀ ਵਾਰੀ ਰੋਂਦਾ ਹੈ, ਕਿੰਨੀ ਵਾਰੀ ਮਾਂ-ਬਾਪ ਦੇ ਨਾਲ ਝਗੜਦਾ ਹੈ ਤੇ ਕਿੰਨੀ ਵਾਰੀ ਝਗੜੇ ਤੋਂ ਬਾਅਦ ਆਪਣੇ ਮਾਂ-ਬਾਪ ਦੀ ਗੋਦੀ ਵਿਚ ਜਾ ਬੈਠਦਾ ਹੈ। ਉਸਦੇ ਸੁਭਾਅ ਵਿਚ ਸਥਿਰਤਾ ਨਹੀਂ, ਉਸਦੇ ਸੁਭਾਅ ਵਿਚ ਇਕਾਗਰਤਾ ਨਹੀਂ। ਉਹ ਖਿਨ ਖਿਨ ਡੋਲਦਾ ਹੈ। ਗੁਰੂ ਸਾਹਿਬ ਨੇ ਇਹੋ ਜਿਹੇ ਮਨ ਨੂੰ ਬੱਚੇ ਦੇ ਨਾਲ ਤੁਲਨਾ ਦਿੱਤੀ। ਕਈ ਮਨ ਅਜਿਹੇ ਹਨ ਕਿ ਜਦੋਂ ਕੋਈ ਸੁੱਖ ਦੇ ਦੇਵੇ, ਉਸ ਸਮੇਂ ਉਸਦੇ ਸੋਹਿਲੇ ਗਾਉਣਗੇ ਕਿ ਇਸਦੇ ਵਰਗਾ ਚੰਗਾ ਬੰਦਾ ਦੁਨੀਆਂ 'ਤੇ ਕੋਈ ਨਹੀਂ। ਜੇ ਰੱਬ ਵੀ ਸੁੱਖ ਦੇਈ ਜਾਏ, ਇਸਨੂੰ ਪਦਾਰਥ ਦੇਈ ਜਾਏ ਤਾਂ ਪ੍ਰਮਾਤਮਾ ਦੇ ਗੀਤ ਗਾਏਗਾ ਕਿ ਵਾਹਿਗੁਰੂ ਦੀ ਬੜੀ ਦਇਆ ਹੈ, ਗੁਰੂ ਬੜਾ ਮੇਰੇ 'ਤੇ ਤਰੁੱਠਿਆ ਹੈ।

ਪਿਆਰਿਉ ! ਜੇ ਕਿਤੇ ਦੁੱਖ ਦੀ ਘੜੀ ਆ ਜਾਏ ਤਾਂ ਉਹੀ ਮਨ ਜਿਹੜਾ ਕੁਝ ਦਿਨ ਪਹਿਲਾਂ ਰੱਬ ਦੇ ਗੀਤ ਗਾਉਂਦਾ ਸੀ, ਉਹੀ ਪ੍ਰਮਾਤਮਾ ਨੂੰ ਉਲਾਹਮੇ ਦੇਣ ਲੱਗ ਪਏਗਾ ਕਿ ਪ੍ਰਮਾਤਮਾ ਤਾਂ ਮੇਰਾ ਹੀ ਵੈਰੀ ਬਣ ਗਿਆ ਹੈ। ਸਾਰੀ ਦੁਨੀਆਂ ਸੁੱਖ ਨਾਲ ਜੀਊਂਦੀ ਹੈ, ਪਤਾ ਨਹੀਂ ਰੱਬ ਨੇ ਮੇਰੇ ਕੋਲੋਂ ਕੀ ਲੈਣਾ ਹੈ। ਇਸਦਾ ਮਤਲਬ ਮਨ ਸਥਿਰ ਨਹੀਂ।

ਪੂਰਨ ਪੁਰਖ ਕੀ ਹੈ ? ਗੁਰੂ ਜੀ ਨੇ ਮਨੁੱਖੀ ਮਨ ਦੀ ਤੁਲਨਾ ਕੀਤੀ ਇਕ ਬੱਚੇ ਨਾਲ। ਕਹਿਣ ਲੱਗੇ, ਬਾਲਕ ਨੂੰ ਦੇਖ, ਜਿਹੜਾ ਘਰ ਦੇ ਅੰਦਰ ਬੈਠਾ ਹੈ। ਜੇ ਕਿਸੇ ਨੇ ਉਸਨੂੰ ਖਾਣ ਨੂੰ ਦੇ ਦਿੱਤਾ ਤਾਂ ਬਾਲਕ ਉਸਦੇ ਪਿੱਛੇ-ਪਿੱਛੇ ਦੌੜੇਗਾ ਤੇ ਜੇ ਕਿਸੇ ਨੇ ਘੂਰੀ ਵੱਟ ਲਈ ਤਾਂ ਉਹ ਉਸਦੇ ਨਾਲ ਬੋਲਣਾ ਬੰਦਾ ਕਰ ਦੇਵੇਗਾ। ਹੇ ਮੇਰੇ ਮਨਾ ! ਜੇ ਤੂੰ ਟਿੱਕਿਆ ਨਹੀਂ ਤਾਂ ਤੇਰਾ ਸੁਭਾਅ ਮਾਨੋ ਇਕ ਬੱਚੇ ਦੀ ਤਰ੍ਹਾਂ ਹੈ। ਕੁਝ ਮਿਲ ਜਾਏ ਤਾਂ ਤੂੰ ਕਹਿੰਦਾ ਹੈਂ, ਗੁਰੂ ਮੇਰਾ ਤੇ ਜਿਸ ਦਿਨ ਕੁਝ ਚਲਾ ਜਾਏ ਤਾਂ ਪਿਆਰਿਆ ! ਉਦੋਂ ਤੂੰ ਗੁਰੂ ਨੂੰ ਉਲਾਹਮੇ ਦਿੰਦਾ ਹੈਂ। ਅਸੀਂ ਆਮ ਤੌਰ 'ਤੇ ਪ੍ਰਮਾਤਮਾ ਦਾ ਸਿਰਫ਼ ਕਿਸੇ ਦੁਰਘਟਨਾ ਨਾਲ ਸੰਬੰਧ ਬਣਾ ਕੇ ਰੱਖਦੇ ਹਾਂ। ਪੂਰਨ ਪੁਰਖ ਅਜਿਹਾ ਨਹੀਂ। ਜਦੋਂ ਕੋਈ ਸਾਨੂੰ ਪੁੱਛੇ ਕਿ ਤੂੰ ਇੰਨਾ ਕੁਝ ਬਣਾ ਲਿਆ ਹੈ, ਇੰਨਾ ਕੁਝ ਕਰ ਲਿਆ ਹੈ ਤਾਂ ਅਸੀਂ ਦਾਅਵਾ ਕਰਕੇ ਕਹਿੰਦੇ ਹਾਂ ਕਿ ਕਮਾਈਆਂ ਕੀਤੀਆਂ ਹਨ, ਆਪਣੀ ਮਿਹਨਤ ਨਾਲ ਇੰਨਾ ਕੁਝ ਕੀਤਾ ਹੈ। ਟਾਵੇਂ-ਟਾਵੇਂ ਹਨ, ਜਿਹੜੇ ਕਹਿਣਗੇ, ਰੱਬ ਦੀ ਦਇਆ ਨਾਲ ਹੋਇਆ ਹੈ। ਪਿਆਰਿਉ ! ਜਿਸ ਦਿਨ ਇਹ ਸਾਰਾ ਬਣਿਆ ਹੋਇਆ ਕੰਮ ਵਿਗੜ ਜਾਏ, ਲੱਖਾਂ ਤੋਂ ਬੰਦਾ ਕੱਖਾਂ 'ਤੇ ਆ ਜਾਏ ਤਾਂ ਉਸ ਦਿਨ ਇਕੋ ਦੱਮ ਕਹੇਗਾ ਕਿ ਰੱਬ ਨੂੰ ਜੋ ਮਨਜ਼ੂਰ ਸੀ, ਉਹੀ ਹੋਣਾ ਸੀ, ਰੱਬ ਦੀ ਬਖ਼ਸ਼ਿਸ਼। ਇਸਦਾ ਮਤਲਬ ਰੱਬ ਕੇਵਲ ਲੋਕਾਂ ਦੇ ਘਰ ਦੁੱਖ ਪਾਉਂਦਾ ਹੈ। ਜਿਸ ਦਿਨ ਤੂੰ ਕੋਠੀਆਂ ਬਣਾਈਆਂ, ਤੂੰ ਕਰੋੜਾਂਪਤੀ ਬਣਿਆ, ਉਸ ਦਿਨ ਤੇਰੀ ਮਿਹਨਤ ਤੇ ਜਿਸ ਦਿਨ ਸਭ ਕੁਝ ਚਲਾ ਗਿਆ, ਉਸ ਦਿਨ ਰੱਬ ਨੇ ਤੇਰੇ ਨਾਲ ਮਾੜਾ ਕਰ ਦਿੱਤਾ। ਇਸਦਾ ਮਤਲਬ ਆਮ ਤੌਰ 'ਤੇ ਜਿਹੜਾ ਬੰਦਾ ਨਹੀਂ ਟਿੱਕਿਆ, ਉਹ ਮਾੜੇ ਵਾਲੇ ਪਾਸੇ 'ਤੇ ਰੱਬ ਆ ਗਿਆ ਤੇ ਚੰਗੇ ਵਾਲੇ ਪਾਸੇ ਆਪ ਖਲੋ ਜਾਂਦਾ ਹੈ। ਚੰਗਾ ਮੈਂ ਕੀਤਾ ਤੇ ਮਾੜਾ ਰੱਬ ਨੇ ਕੀਤਾ। ਹਜ਼ੂਰ ਕਹਿੰਦੇ ਹਨ ਕਿ ਬਿਲਕੁਲ ਨਹੀਂ। ਇਹ ਇਕ ਬੱਚੇ ਦਾ ਸੁਭਾਅ ਹੈ। ਗੁਰੂ ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਬਚਨ ਕੀਤਾ ਹੈ-

*ਕਾਂਇਆ ਨਗਰਿ ਇਕ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ॥*

ਉਸ ਸਰੀਰ ਰੂਪੀ ਨਗਰ ਦੇ ਵਿਚ ਇਕ ਮਨ ਰੂਪੀ ਬੱਚਾ ਰਹਿੰਦਾ ਹੈ, ਜਿਹੜਾ ਖਿਨ ਮਾਤਰ ਵੀ ਟਿੱਕਦਾ ਨਹੀਂ।

*ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰ ਬਾਰ ਭਰਮਾਈ॥*

(ਅੰਗ ੧੧੯੧)

ਬੜੇ ਯਤਨ ਕੀਤੇ, ਪਰ ਟਿਕਾਅ ਵਿਚ ਨਹੀਂ ਆਉਂਦਾ। ਬਾਰ-ਬਾਰ ਭੱਜਦਾ ਹੈ।

ਹਜ਼ੂਰ ਨੇ ਫਿਰ ਇਕ ਕ੍ਰਿਪਾਲਤਾ ਸਾਡੇ 'ਤੇ ਕੀਤੀ ਹੈ। ਮੈਂ ਇਕ ਅਰਜ਼ ਹੋਰ ਕਰਦਾ ਜਾਵਾਂ। ਦੇਖੋ, ਕਈ ਬਿਰਤੀਆਂ ਅਜਿਹੀਆਂ ਹਨ ਜਿਹੜੀਆਂ ਬਿਨਾਂ ਮਤਲਬ ਤੋਂ ਆਪਣੇ ਅੰਦਰ ਮੈਲ ਸੁੱਟੀ ਜਾਂਦੀਆਂ ਹਨ। ਅਸੀਂ ਘਰਾਂ ਵਿਚ ਰਹਿੰਦੇ ਹਾਂ। ਜੇ ਕਿਸੇ ਘਰ ਦਾ ਨੌਕਰ ਆਪਣੇ ਘਰ ਦਾ ਕੂੜਾ ਇਕੱਠਾ ਕਰਕੇ ਸਾਡੇ ਘਰ ਦੇ ਦਰਵਾਜ਼ੇ ਤੋਂ ਬਾਹਰ ਸੜਕ ਉੱਤੇ ਸੁੱਟ ਜਾਏ ਤਾਂ ਚੇਤੇ ਰੱਖਿਓ, ਅਸੀਂ ਉਸ ਕੂੜੇ ਸੁੱਟਣ ਵਾਲੇ ਨੂੰ ਵੀ ਕੁਬੋਲ ਬੋਲਾਂਗੇ, ਉਸਦੇ ਮਾਲਕ ਨੂੰ ਵੀ ਬੁਰਾ-ਭਲਾ ਕਹਾਂਗੇ ਤੇ ਜੇਕਰ ਕੋਈ ਆਪਣੇ ਘਰ ਦਾ ਕੂੜਾ ਸਾਡੇ ਵਿਹੜੇ ਵਿਚ ਸੁੱਟ ਜਾਏ ਤਾਂ ਅਸੀਂ ਮਰਨ ਮਰਾਉਣ ਤੱਕ ਜਾਂਦੇ ਹਾਂ। ਕਈ ਵਾਰੀ ਮੈਂ ਸੋਚਦਾ ਹਾਂ ਮਨਾ ! ਬਾਹਰ ਦੇ ਝਾੜੂ ਨਾਲ ਇਕੱਠਾ ਕੀਤਾ ਹੋਇਆ ਕੂੜਾ ਸਾਡੇ ਬੂਹੇ ਅੱਗੇ ਕੋਈ ਸੁੱਟ ਜਾਏ ਤਾਂ ਅਸੀਂ ਉਹਨਾਂ ਲੋਕਾਂ ਨਾਲ ਲੜਨ ਜਾਂਦੇ ਹਾਂ ਤੇ ਜਿਨ੍ਹਾਂ ਬਾਰੇ ਅਸੀਂ ਜਾਣਦੇ ਵੀ ਨਹੀਂ, ਸੁਣੀਆਂ ਸੁਣਾਈਆਂ ਗੱਲਾਂ ਨਾਲ ਉਹਨਾਂ ਦੀ ਨਿੰਦਿਆ ਕਰਦੇ ਹਾਂ, ਉਦੋਂ ਤੂੰ ਉਹਨਾਂ ਦੇ ਘਰਾਂ ਦੀ ਗੰਦਗੀ ਆਪਣੇ ਘਰ ਸੁੱਟਦਾ ਪਿਆ ਹੈਂ। ਇਹ ਪੂਰਨ ਪੁਰਸ਼ ਦੀ ਨਿਸ਼ਾਨੀ ਨਹੀਂ। ਗੁਰੂ ਸਾਹਿਬ ਨੇ ਬਾਣੀ ਵਿਚ ਬਚਨ ਕਿਹਾ ਹੈ ਕਿ ਕਲਿਯੁਗ ਦੀ ਨਿਸ਼ਾਨੀ ਕੀ ਹੋਵੇਗੀ ? ਹੁਣ ਅਸੀਂ ਭਾਵੇਂ ਕਹਿੰਦੇ ਹਾਂ ਕਿ ਕਲਿਯੁਗ ਦਾ ਸਮਾਂ ਚੱਲ ਰਿਹਾ ਹੈ। ਵੈਸੇ ਸਮਾਂ ਕਦੀ ਕੋਈ ਮਾੜਾ ਨਹੀਂ, ਸਮਾਂ ਕਦੀ ਕੋਈ ਚੰਗਾ ਨਹੀਂ। ਪ੍ਰਮਾਰਥ ਦੇ ਨਜ਼ਰੀਏ ਨਾਲ ਦੇਖੋ ਤਾਂ ਸਮਾਂ ਉਦੋਂ ਮਾੜਾ ਹੈ ਜਦੋਂ ਰੱਬ ਨੂੰ ਭੁਲਾਉਂਦਾ ਹੈ ਤੇ ਸਮਾਂ ਉਦੋਂ ਸਭ ਤੋਂ ਜ਼ਿਆਦਾ ਚੰਗਾ ਹੈ ਜਦੋਂ ਸਾਈਂ ਦੀ ਯਾਦ ਹਿਰਦੇ ਵਿਚ ਆਉਂਦੀ ਹੈ। ਰੁੱਤ ਉਹ ਚੰਗੀ ਹੈ ਜਿਸ ਰੁੱਤ ਵਿਚ ਪਿਆਰੇ ਦੀਆਂ ਯਾਦਾਂ ਆਈਆਂ ਤੇ ਜਿਸ ਰੁੱਤ ਵਿਚ ਰੱਬ ਭੁੱਲ ਜਾਏ, ਉਹ ਬਸੰਤ ਦੇ ਫੁੱਲ ਵੀ ਅੱਗ ਦੇ ਅੰਗਿਆਰੇ ਹਨ। ਹਜ਼ੂਰ ਕਹਿਣ ਲੱਗੇ-

*ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ॥*
*ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ॥*

(ਅੰਗ ੭੯੧)

ਕਲਿਯੁਗ ਦੇ ਕੀ ਲੱਛਣ ਹਨ ? ਕਲਿਯੁਗ ਸਾਡੇ ਅੰਦਰ ਕਿਸੇ ਖਿਨ ਵੀ ਵਾਪਰ ਸਕਦਾ ਹੈ। ਕਲਿਯੁਗ ਕਿਸੇ ਇਕੱਠ ਵਿਚ ਵੀ ਵਾਪਰ ਸਕਦਾ ਹੈ। ਮਹਾਰਾਜ ! ਕਲਿਯੁਗੀ ਜੀਵਾਂ ਦਾ ਸੁਭਾਅ ਕੀ ਹੋਵੇਗਾ ? ਮੇਰੇ ਸੱਚੇ ਪਾਤਿਸ਼ਾਹ ਕਹਿਣ ਲੱਗੇ, ਪੂਰਨ ਪੁਰਸ਼ਾਂ ਦਾ ਜੀਵਨ ਅਤੇ ਅਧੂਰੇ ਪੁਰਸ਼ਾਂ ਦਾ ਜੀਵਨ, ਰੱਬ ਦੀਆਂ ਮੂਰਤਾਂ, ਉਹਨਾਂ ਦਾ ਜੀਵਨ ਮੁਕਤ ਹੋਇਆਂ ਦਾ ਜੀਵਨ ਤੇ ਬੰਧਨਾਂ ਵਿਚ ਜਕੜੇ ਹੋਏ ਵਿਕਾਰੀਆਂ ਦੇ ਜੀਵਨ ਵਿਚ ਅੰਤਰ ਕੀ ਹੋਵੇਗਾ, ਇਹ ਧਿਆਨ ਨਾਲ ਸੁਣੋ। ਮਹਾਰਾਜ ਕਹਿਣ ਲੱਗੇ - ਜਿਹੜੇ ਵਿਕਾਰਾਂ ਵਿਚ ਬੱਝੇ ਹਨ, ਉਹਨਾਂ ਦਾ ਜੀਵਨ ਇਹ ਹੋਵੇਗਾ-

*ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ॥*
*ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ॥*

(ਅੰਗ ੨੨੯)

ਜਿਹੜੇ ਬੰਦੇ ਨਿਕੰਮੇ ਹੋਣਗੇ, ਉਹਨਾਂ ਨੂੰ ਲੋਕ ਕਹਿਣਗੇ ਕਿ ਬੜੇ ਮਰਦ ਹਨ, ਇਹਨਾਂ ਵਰਗਾ ਬੰਦਾ ਹੀ ਕੋਈ ਨਹੀਂ ਤੇ ਜਿਹੜੇ ਮੂੰਹ 'ਤੇ ਖਰੀ-ਖਰੀ ਸੁਣਾਉਣ ਵਾਲੇ ਹੋਣਗੇ, ਉਹਨਾਂ ਨੂੰ ਕਹਿਣਗੇ, ਛੱਡੋ ਇਹ ਤਾਂ ਬੜੇ ਨਿਕੰਮੇ ਹਨ।

*ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ॥*

*ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ॥ ੩॥*

ਮੈਂ ਇਥੇ ਬੇਨਤੀ ਕਰਾਂ ਕਿ ਉਸਤਤ ਤੇ ਨਿੰਦਿਆ ਕੀ ਹੈ। ਹੁਣ ਹੈ ਖਰਾ ਤੇ ਖਰੇ ਦਾ ਪ੍ਰਚਾਰ ਕਰੀ ਜਾਣਾ ਕਿ ਇਹ ਤਾਂ ਨਿਕੰਮਾ ਹੈ, ਸੱਚ ਜਾਣੋ, ਇਹ ਖਰੇ ਦੀ ਨਿੰਦਿਆ ਹੈ ਤੇ ਜਿਹੜਾ ਬੰਦਾ ਹੈ ਹੀ ਨਿਕੰਮਾ, ਉਸ ਦੀਆਂ ਸਿਫ਼ਤਾਂ ਕਰੀ ਜਾਣੀਆਂ, ਸੱਚ ਜਾਣੋ, ਇਹ ਨਿਕੰਮੇ ਦੀ ਝੂਠੀ ਉਸਤਤ ਹੈ। ਗੁਰੂ ਜੀ ਨੇ ਕਿਹਾ ਕਿ ਪੂਰਨ ਪੁਰਖ ਉਸਤਤ ਤੇ ਨਿੰਦਾ ਤੋਂ ਉੱਪਰ ਹੈ। ਹੁਣ ਪਾਰਖੂ ਚੰਗੇ ਮੰਦੇ ਦੀ ਪਰਖ ਕਰਨ ਵਾਲਾ ਹੈ। ਪਾਰਖੂ ਨੂੰ ਤਾਂ ਪਿੱਛੇ ਸੁੱਟ ਦਿੱਤਾ ਜਾਏ, ਜੀਵਨ ਵਾਲੇ ਨੂੰ ਪਿੱਛੇ ਧੱਕ ਦਿੱਤਾ ਜਾਏ ਤੇ ਜਿਹੜੇ ਅਕਲ ਦੇ ਅੰਨ੍ਹੇ ਹਨ, ਜਿਨ੍ਹਾਂ ਨੂੰ ਸਮਝ ਕੋਈ ਨਹੀਂ, ਉਹਨਾਂ ਦੀ ਸੁਸਾਇਟੀ ਬਣਾ ਕੇ ਕਹੀਏ ਕਿ ਇਹ ਬੰਦੇ ਬੜੇ ਸਿਆਣੇ ਹਨ, ਫ਼ੈਸਲੇ ਇਹ ਕਰਨਗੇ। ਗੁਰੂ ਜੀ ਕਹਿੰਦੇ ਹਨ ਕਿ ਇਹੀ ਤਾਂ ਕਲਿਯੁਗ ਹੈ।

ਮਹਾਰਾਜ ਕਹਿੰਦੇ ਹਨ ਕਿ ਦੇਖੋ, ਫਿਰ ਇਹਨਾਂ ਲੋਕਾਂ ਦਾ ਸੁਭਾਅ ਕੀ ਹੈ ?

*ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ॥*

ਜਿਹੜਾ ਬੰਦਾ ਮਾਇਆ ਦੀ ਨੀਂਦ ਵਿਚ ਸੁੱਤਾ ਹੈ, ਉਸਨੂੰ ਕਲਿਯੁਗ ਬਿਰਤੀ ਵਾਲੇ ਕਹਿਣਗੇ ਸੁਚੇਤ ਹੈ। ਜਿਹੜਾ ਪਿਆਰਿਉ ! ਦਿਨ ਰਾਤ ਸੁਚੇਤ ਰਹਿੰਦਾ ਹੈ, ਉਸਨੂੰ ਕਹਿ ਦੇਣਗੇ ਛੱਡੋ ਪਰ੍ਹਾਂ ਇਹ ਤਾਂ ਮੋਇਆ ਸੁੱਤਾ ਪਿਆ ਹੈ। ਇਸਨੂੰ ਦੀਨ-ਦੁਨੀਆਂ ਦਾ ਪਤਾ ਨਹੀਂ। ਕਹਿਣ ਲੱਗੇ ਜਿਹੜੇ ਅਧੂਰੇ ਬੰਦੇ ਹਨ ਇਹ ਉਹਨਾਂ ਦੀ ਬਿਰਤੀ ਹੈ। ਹਜ਼ੂਰ ਕਹਿਣ ਲੱਗੇ–

*ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ॥ ੪॥*

ਜਿਹੜੇ ਬੰਦੇ ਆਤਮਕ ਜੀਵਨ ਜੀਉਂਦੇ ਹਨ, ਉਹਨਾਂ ਨੂੰ ਸਾਡਾ ਸਮਾਜ ਮਰੇ ਹੋਏ ਕਹਿੰਦਾ ਹੈ ਤੇ ਜਿਹੜੇ ਬੰਦੇ ਨਾਮ ਨੂੰ ਭੁੱਲ ਕੇ ਅੰਦਰੋਂ ਮਰ ਗਏ ਹਨ, ਉਹਨਾਂ ਨੂੰ ਸਾਡੇ ਲੋਕ ਕਹਿੰਦੇ ਹਨ ਇਹ ਤਾਂ ਜੀਉਂਦੇ ਹਨ।

*ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ॥*

ਹੁਣ ਸਿਮਰਨ ਕਰਦਾ ਹੈ ਤਾਂ ਲੋਕ ਕਹਿੰਦੇ ਹਨ ਕਿ ਛੱਡੋ ਇਹ ਤਾਂ ਗਵਾਚਾ ਹੈ। ਇਸਦੀ ਕੀ ਗੱਲ ਕਰਨੀ ਹੈ। ਇਸ ਨੂੰ ਤਾਂ ਸਮਝ ਹੀ ਕੋਈ ਨਹੀਂ। ਜਿਹੜੇ ਧਰਤੀ 'ਤੇ ਆ ਕੇ ਕਮਾਈ ਕਰਦੇ ਹਨ, ਉਹਨਾਂ ਨੂੰ ਗਏ-ਗਵਾਚੇ ਕਹਿੰਦੇ ਹਨ ਤੇ ਜਿਨ੍ਹਾਂ ਨੇ ਆਪਣੀ ਜ਼ਿੰਦਗੀ ਗਵਾ ਲਈ, ਲੋਕ ਉਹਨਾਂ ਦੀਆਂ ਸਿਫ਼ਤਾਂ ਕਰਦੇ ਹਨ। ਫਲਾਨਾ ਨੇਤਾ ਹੈ ਜੀ

ਇਸਨੇ ਜ਼ਿੰਦਗੀ ਬੜੀ ਕਮਾਈ। ਕੀ ਕਮਾਇਆ ਜੇ ਆ ਕੇ ਰੱਬ ਨੂੰ ਨਹੀਂ ਪਾਇਆ ਤੇ ਸੱਚ ਜਾਣੋ, ਇਹ ਆਇਆ ਹੋਇਆ ਵੀ ਅਜਾਈਂ ਗਿਆ ਹੈ।

*ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ॥*
*ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ॥ ੫॥*
*ਮੀਠੇ ਕਉ ਕਉੜਾ ਕਹੈ ਕੜੂਏ ਕੋਉ ਮੀਠਾ॥*
*ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ॥ ੬॥*

(ਅੰਗ ੨੨੯)

ਜਿਹੜਾ ਰੱਬ ਦਾ ਨਾਮ ਮਿੱਠਾ ਹੈ, ਬੰਦਗੀ ਕਰਨ ਵਾਲਾ ਮਿੱਠਾ ਹੈ, ਉਸਨੂੰ ਲੋਕ ਕੌੜਾ-ਕੌੜਾ ਕਹਿ ਕੇ, ਜ਼ਹਿਰ ਕਹਿ ਕਹਿ ਕੇ ਭੰਡਦੇ ਹਨ ਤੇ ਪਿਆਰਿਉ ! ਜਿਹੜਾ ਵਿਕਾਰਾਂ ਦੀ ਜ਼ਹਿਰ ਲਈ ਫਿਰਦਾ ਹੈ, ਉਸ ਨੂੰ ਲੋਕ ਮਿੱਠਾ ਪਏ ਕਹਿੰਦੇ ਹਨ। ਇਹੀ ਉਸਤਤ ਤੇ ਨਿੰਦਿਆ ਹੈ। ਪੂਰਨ ਪੁਰਸ਼ ਇਸ ਤੋਂ ਉੱਪਰ ਹੈ। ਪਿਆਰਿਉ ! ਇਸਦਾ ਮਨ ਨਾ ਉਸਤਤ ਸੁਣ ਕੇ ਵਾਹ ਵਾਹ ਵੱਲ ਜਾਂਦਾ ਹੈ ਤੇ ਨਾ ਨਿੰਦਿਆ ਸੁਣ ਕੇ ਕਲਪਦਾ ਹੈ। ਉਹ ਤਾਂ ਨਾ ਸੁੱਖ ਦੇਖ ਕੇ ਲੁੱਡੀਆਂ ਪਾਉਂਦਾ ਹੈ ਤੇ ਨਾ ਦੁੱਖ ਦੇਖ ਕੇ ਰੋਂਦਾ ਹੈ। ਪੂਰਨ ਪੁਰਸ਼ ਦੇ ਲੱਛਣ ਕੀ ਹਨ ? ਹਜ਼ੂਰ ਦਾ ਬਚਨ ਆਉਂਦਾ ਹੈ-

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥*
*ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥*

ਰੱਬ ਦੇ ਜਿਹੜੇ ਪਿਆਰੇ ਪੁਰਖ ਹਨ, ਜਿਹੜੇ ਰੱਬ ਦੀ ਮੂਰਤ ਹਨ-

*ਸੋ ਮੂਰਤਿ ਭਗਵਾਨ॥*

ਜਾਂ

*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥*

ਕਹਿੰਦੇ ਹਨ ਕਿ ਪਹਿਲਾ ਪੂਰਨ ਪੁਰਖ ਦਾ ਲੱਛਣ ਇਹ ਹੈ-

*ਮੰਤ੍ਰੰ ਰਾਮ ਰਾਮ ਨਾਮੰ*

ਪੂਰਨ ਪੁਰਖ ਆਪਣੀ ਰਸਨਾ ਤੋਂ ਜਦੋਂ ਉਚਾਰਦਾ ਹੈ ਉਦੋਂ ਪ੍ਰਮਾਤਮਾ ਦਾ ਨਾਮ ਹੀ ਉਚਾਰਦਾ ਹੈ।

*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥*

ਉਹਨਾਂ ਰੱਬ ਦੇ ਪਿਆਰੇ ਮਹਾਂਪੁਰਸ਼ਾਂ ਦਾ ਜੀਵਨ ਹੈ-

*ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥*
*ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥*

*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥*
*ਖਟ ਲਖੵਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥*
(ਅੰਗ ੧੩੫੭)

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਕੌਣ ਹੈ ਪੂਰਨ ਪੁਰਖ ? ਇਹ ਹਰ ਇਕ ਨੂੰ ਕਿਹਾ ਜਾਂਦਾ ਹੈ ਕਿ ਤੁਸੀਂ ਪੂਰਨ ਪੁਰਖ ਹੋ। ਮੈਂ ਕਹਿੰਦਾ ਹਾਂ ਕਿ ਐਵੇਂ ਕਿਸੇ ਦੀ ਝੂਠੀ ਖ਼ੁਸ਼ਾਮਦ ਨਾ ਕਰੀਏ, ਇਸਦੇ ਨਾਲ ਆਪਣਾ ਅੰਦਰ ਮੈਲਾ ਹੋਵੇਗਾ। ਗੁਰੂ ਜੀ ਨੇ ਪਹਿਲੀ ਤੁੱਕ ਵਿਚ ਕਿਹਾ-

*ਮੰਤ੍ਰੰ ਰਾਮ ਰਾਮ ਨਾਮੰ*

ਰੱਬ ਦਾ ਪਿਆਰਾ ਜਿਹੜਾ ਪੂਰਨ ਪੁਰਖ ਹੈ, ਉਹ ਆਪਣੀ ਰਸਨਾ ਤੋਂ ਹਮੇਸ਼ਾ ਪ੍ਰਮਾਤਮਾ ਦਾ ਨਾਮ ਹੀ ਉਚਾਰਦਾ ਹੈ। ਉਸੇ ਨਾਮ ਨੂੰ ਪੂੰਜੀ ਕਹਿੰਦਾ ਹੈ, ਉਸੇ ਸਿਮਰਨ ਨੂੰ ਦਾਤ ਕਹਿੰਦਾ ਹੈ। ਉਸਦਾ ਦੂਜਾ ਲੱਛਣ ਹੈ ਕਿ ਉਹ ਸਰਵ-ਵਿਆਪਕ ਪ੍ਰਮਾਤਮਾ ਦੇ ਧਿਆਨ ਵਿਚ ਮਗਨ ਹੈ।

*ਧੵਾਨੰ ਸਰਬਤ੍ਰ ਪੂਰਨਹ॥*
*ਗੵਾਨੰ ਸਮ ਦੁਖ ਸੁਖੰ*

ਉਸਦੇ ਕੋਲ ਜਿਹੜਾ ਗਿਆਨ ਹੈ, ਉਹ ਕਥਾ ਵਾਲਾ ਗਿਆਨ ਨਾ ਸਮਝਿਉ। ਸਾਖੀ ਸੁਣਾ ਦਿੱਤੀ, ਕਥਾ ਸੁਣਾ ਦਿੱਤੀ। ਨਹੀਂ ਗੁਰਮੁਖੋ ! ਗੱਲਾਂ ਕਰਨੀਆਂ ਬਹੁਤ ਸੁਖਾਲੀਆਂ ਹਨ, ਇਸਦੇ ਪਿੱਛੇ ਜੀਵਨ ਨੂੰ ਕਮਾਉਣਾ ਬਹੁਤ ਔਖਾ ਹੈ। ਲੋਹਾ ਚੱਬਣਾ ਹੈ ਜੀਵਨ ਕਮਾਉਣਾ। ਉਸਦੇ ਕੋਲ ਗਿਆਨ ਅਜਿਹਾ ਹੈ ਕਿ ਦੁੱਖ ਤੇ ਸੁੱਖ ਵਿਚ ਇਕ ਬਰਾਬਰ ਰਹਿੰਦਾ ਹੈ।

*ਜੁਗਤਿ ਨਿਰਮਲ ਨਿਰਵੈਰਣਹ॥*

ਉਸ ਦੇ ਜੀਵਨ ਦੀ ਜੁਗਤ, ਉਸਦੇ ਜੀਵਨ ਦੀ ਜਾਚ ਇਹ ਹੈ ਕਿ ਉਸਦਾ ਅੰਦਰ ਮੈਲ ਤੋਂ ਰਹਿਤ ਹੈ ਤੇ ਮੈਲ ਤੋਂ ਰਹਿਤ ਨਿਰਮਲ ਹਿਰਦਾ ਜਿਹੜਾ ਹੈ ਉਹ ਨਿਰਵੈਰ ਹੈ, ਕਿਸੇ ਨਾਲ ਵੀ ਵੈਰ ਨਹੀਂ ਕਮਾਉਂਦਾ।

*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥*

ਉਹ ਰੱਬ ਦੇ ਪਿਆਰੇ ਪੂਰਨ ਪੁਰਸ਼ ਹਨ। ਗੁਰੂ ਦੇ ਸਿੱਖੋ ! ਉਹ ਸਾਰਿਆਂ ਜੀਵਾਂ ਉੱਤੇ ਦਇਆ ਕਰਦੇ ਹਨ। ਉਹਨਾਂ ਦੀ ਕਿਸੇ ਨਾਲ ਨਫ਼ਰਤ ਨਹੀਂ। ਉਹਨਾਂ ਕੋਲ ਕੋਈ ਛੋਟਾ ਆ ਜਾਏ, ਵੱਡਾ ਆ ਜਾਏ, ਸੱਚ ਜਾਣੋ, ਉਹਨਾਂ ਨੇ ਆਪਣੀ ਜ਼ਿੰਦਗੀ ਵਿਚ ਪੰਜ ਦੋਖਾਂ ਨੂੰ ਕਦੀ ਨੇੜੇ ਆਉਣ ਨਹੀਂ ਦਿੱਤਾ।

ਜਦੋਂ ਅਸੀਂ ਇਹ ਬਚਨ ਪੜ੍ਹਦੇ ਹਾਂ ਕਿ ਉਹ ਰਾਮ ਨਾਮ ਜੱਪਦੇ ਹਨ, ਸਾਰਿਆਂ ਜੀਵਾਂ ਉੱਪਰ ਦਇਆ ਕਰਦੇ ਹਨ, ਦੁੱਖ ਤੇ ਸੁੱਖ ਨੂੰ ਇਕ ਬਰਾਬਰ ਜਾਣਦੇ ਹਨ, ਉਥੇ ਕਈ ਵਾਰੀ ਮਨ ਵਿਚ ਆਉਂਦਾ ਹੈ ਕਿ ਉਸ ਗੱਲ ਨੂੰ ਹੋਰ ਖੋਲ੍ਹਿਆ ਜਾਏ। ਗੁਰੂ ਘਰ ਵਿਚ ਸਰਾਪ ਨੂੰ ਕੋਈ ਥਾਂ ਨਹੀਂ। ਗੁਰੂ ਕਦੀ ਸਰਾਪ ਨਹੀਂ ਦਿੰਦਾ। ਅਸਲ ਵਿਚ ਅਸੀਂ ਕਰਮ ਹੀ ਇਹੋ ਜਿਹੇ ਕਰ ਲੈਂਦੇ ਹਾਂ ਕਿ ਸਾਡੇ ਕਰਮ ਹੀ ਸਰਾਪ ਬਣ ਜਾਂਦੇ ਹਨ। ਰੱਬ ਦੀ ਬੰਦਗੀ ਕਰਨ ਵਾਲਾ ਕਦੀ ਸਰਾਪ ਨਹੀਂ ਦਿੰਦਾ। ਰੱਬ ਦੀ ਮੂਰਤ ਕੌਣ ਹਨ ? ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਹੈ ਕਿ ਜੇ ਪੂਰਨ ਪੁਰਖ ਦੇ ਦਰਸ਼ਨ ਕਰਨੇ ਚਾਹੁੰਦਾ ਹੈਂ ਤਾਂ ਪੂਰਨ ਪੁਰਖ ਉਸ ਰੁੱਖ ਦੀ ਤਰ੍ਹਾਂ ਹੈ ਜਿਸਦਾ ਸਿਰ ਜ਼ਮੀਨ ਦੇ ਵਿਚ ਹੈ ਤੇ ਜਿਸ ਦੀਆਂ ਸ਼ਾਖ਼ਾਵਾਂ, ਜਿਸ ਦੀਆਂ ਲੱਤਾਂ ਆਸਮਾਨ ਵਾਲੇ ਪਾਸੇ ਹਨ। ਕਹਿੰਦੇ ਹਨ ਕਿ ਪਹਿਲਾ ਗੁਣ ਰੁੱਖ ਦਾ ਇਹ ਹੈ ਕਿ ਉਹ ਸਿਰ ਉੱਚਾ ਨਹੀਂ ਕਰਦਾ। ਜੜ੍ਹ ਉਸ ਦਾ ਸਿਰ ਹੈ। ਸਿਰ ਉਸਨੇ ਆਪਣਾ ਜ਼ਮੀਨ ਵਿਚ ਰੱਖਿਆ ਹੈ ਤੇ ਸ਼ਾਖ਼ਾਵਾਂ ਉਸ ਦੀਆਂ ਉੱਪਰ ਹਨ। ਭਾਈ ਸਾਹਿਬ ! ਇਸ ਦਾ ਮਤਲਬ ਕੀ ਹੈ ? ਕਹਿਣ ਲੱਗੇ – ਰੱਬ ਦੀ ਬੰਦਗੀ ਕਰਨ ਵਾਲਾ ਆਪਣੇ ਸਿਰ ਨੂੰ ਹਮੇਸ਼ਾ ਨੀਵਾਂ ਰੱਖਦਾ ਹੈ, ਪਰ ਉਹ ਹੀਣ-ਭਾਵਨਾ ਕਰਕੇ ਨਹੀਂ, ਉਹ ਨਿਮਰਤਾ ਵਿਚ ਆਇਆ ਰੁੱਖ ਦੀ ਤਰ੍ਹਾਂ ਆਪਣੇ ਜੀਵਨ ਨੂੰ, ਆਪਣੇ ਸਿਰ ਨੂੰ ਜੜ੍ਹ ਦੀ ਤਰ੍ਹਾਂ ਨੀਵਾਂ ਰੱਖਦਾ ਹੈ। ਦੂਜਾ, ਰੁੱਖ ਜਿਸ ਦਿਨ ਤੋਂ ਜਨਮ ਲੈਂਦਾ ਹੈ ਅਖ਼ੀਰ ਤੱਕ ਉਹ ਆਪਣੇ ਤਨ ਉੱਤੇ ਅਨੇਕਾਂ ਕਸ਼ਟ ਸਹਾਰੇਗਾ, ਪਰ ਜਿਹੜਾ ਉਸਦੇ ਥੱਲੇ ਆ ਜਾਏ, ਰੁੱਖ ਉਸਨੂੰ ਕਦੀ ਦੁੱਖ ਨਹੀਂ ਦੇਖਣ ਦਿੰਦਾ। ਕੋਈ ਸੜਦੀ ਹੋਈ ਧੁੱਪ ਵਿਚੋਂ ਬੰਦਾ ਆਇਆ ਤੇ ਜਦੋਂ ਉਸਨੇ ਸਾਹਮਣੇ ਰੁੱਖ ਦੇਖਿਆ ਤਾਂ ਮਨ ਵਿਚ ਆਇਆ ਕਿ ਇਸ ਤੱਪਦੀ ਹੋਈ ਧੁੱਪ ਵਿਚੋਂ ਜੇ ਕੋਈ ਇਸਨੂੰ ਬਚਾਅ ਸਕਦਾ ਹੈ ਤਾਂ ਸਾਹਮਣੇ ਰੁੱਖ ਹੈ, ਜਿਸਦੇ ਪੱਤਰਾਂ ਦੀ ਛਾਂ ਬੜੀ ਸੰਘਣੀ ਹੈ। ਦੌੜ ਕੇ ਮਨੁੱਖ ਉਸ ਰੁੱਖ ਦੇ ਥੱਲੇ ਬੈਠਾ ਤੇ ਰੁੱਖ ਨੇ ਆਉਂਦਿਆਂ ਸਾਰ ਕਿਹਾ, ਆ ਬੇਟਾ ! ਜੇ ਤੂੰ ਮੇਰੀ ਸ਼ਰਨ ਵਿਚ ਆ ਗਿਆ ਹੈਂ, ਤਾਂ ਦੇਖ, ਜੇਠ ਦਾ ਸੂਰਜ ਤੱਪਦਾ ਪਿਆ ਹੈ। ਮੈਂ ਤੱਪਦੇ ਹੋਏ ਸੂਰਜ ਦੀਆਂ ਕਿਰਨਾਂ ਆਪਣੇ ਪੱਤਿਆਂ 'ਤੇ ਝੱਲ ਲਵਾਂਗਾ, ਪਰ ਚੇਤੇ ਰੱਖੀਂ, ਮੈਂ ਤੇਰੀ ਤਨ ਦੀ ਚਮੜੀ ਤੱਕ ਇਸ ਸੇਕ ਨੂੰ ਨਹੀਂ ਜਾਣ ਦੇਵਾਂਗਾ।

ਫਿਰ ਪੂਰਨ ਪੁਰਸ਼ ਦਾ ਲੱਛਣ ਕੀ ਹੈ ? ਜਦੋਂ ਉਸ ਰੁੱਖ ਦੇ ਉੱਪਰ ਤਪਸ਼ ਪਈ, ਗਰਮੀ ਪਈ, ਤਾਂ ਉਸਦੇ ਪੱਤੇ ਮੁਰਝਾਏ ਹਨ। ਜਦੋਂ ਦੁਨੀਆਦਾਰ 'ਤੇ ਦੁੱਖ ਦੀ ਕੋਈ ਕਿਰਨ ਪੈਂਦੀ ਹੈ, ਉਹ ਕੁਰਲਾ ਉੱਠਦਾ ਹੈ ਤੇ ਰੱਬ ਦਾ ਪਿਆਰਾ ਮਹਾਂਪੁਰਸ਼ ਪਿਆਰਿਉ ! ਚੇਤੇ ਰੱਖਿਉ, ਜਦੋਂ ਉਸ ਉੱਪਰ ਦੁੱਖ ਦੀ ਕਿਰਨ ਆਉਂਦੀ ਹੈ ਤਾਂ ਪੱਤਿਆਂ ਦੀ ਤਰ੍ਹਾਂ ਉਸਦਾ ਚਿਹਰਾ ਚਮਕ ਉੱਠਦਾ ਹੈ। ਇਹੀ ਕਾਰਨ ਹੈ ਕਿ ਮਨਸੂਰ ਦੇ ਹੱਥ ਕੱਟੇ ਗਏ। ਜਦੋਂ ਦੋਨੋਂ ਹੱਥ ਕੱਟ ਦਿੱਤੇ ਤਾਂ ਹੱਥਾਂ ਤੋਂ ਬਿਨਾਂ ਜਿਹੜੀ ਖ਼ੂਨ ਦੀ ਧਾਰਾ ਨਿਕਲਦੀ ਸੀ, ਆਪਣੀਆਂ ਦੋਨਾਂ ਬਾਹਾਂ ਨੂੰ ਆਪਣੇ ਮੂੰਹ ਵਾਲੇ ਪਾਸੇ ਮਾਰਿਆ ਤੇ ਬਾਹਾਂ ਵਿਚੋਂ ਨਿਕਲਦੀ ਹੋਈ ਖ਼ੂਨ ਦੀ ਤਤੀਰੀ ਉਸਨੇ ਆਪਣੇ ਮੂੰਹ 'ਤੇ ਮਾਰੀ ਤੇ ਜਦੋਂ ਉਸਦਾ ਮੂੰਹ ਖ਼ੂਨ ਨਾਲ ਭਿੱਜ ਗਿਆ

ਤਾਂ ਲੋਕਾਂ ਨੇ ਕਿਹਾ ਕਿ ਇਹ ਕੀ ਕੀਤਾ ? ਹੱਸ ਕੇ ਕਿਹਾ ਕਿ ਕਰਮ-ਕਾਂਡ ਦੀ ਨਿਮਾਜ਼ ਪਾਣੀ ਨਾਲ ਵੁਜ਼ੂ ਕਰਕੇ ਪੜ੍ਹੀ ਜਾਂਦੀ ਹੈ ਤੇ ਇਸ਼ਕ ਦੀ ਨਿਮਾਜ਼ ਖ਼ੂਨ ਨਾਲ ਮੂੰਹ ਧੋ ਕੇ ਪੜ੍ਹੀ ਜਾਂਦੀ ਹੈ। ਇਹ ਹੈ ਪੂਰਨ ਪੁਰਖ। ਅੱਜ ਦੇ ਤਿੰਨ ਸਲੋਕ ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਦਾ ਤੱਤ ਹਨ। ਉਹ ਕਹਿਣ ਲੱਗਾ - ਇਸ਼ਕ ਦੀ ਨਿਮਾਜ਼ ਪਾਣੀ ਨਾਲ ਨਹੀਂ, ਇਸ਼ਕ ਦੀ ਨਿਮਾਜ਼ ਖ਼ੂਨ ਨਾਲ ਧੋ ਕੇ ਪੜ੍ਹੀ ਜਾਂਦੀ ਹੈ। ਮੇਰੇ ਮਨ ਵਿਚ ਆਇਆ ਕਿ ਸੂਰਜ ਦੀ ਕਿਰਨ ਰੁੱਖ 'ਤੇ ਪਏ ਤਾਂ ਉਸਦੇ ਪੱਤੇ ਚਮਕਦੇ ਹਨ ਤੇ ਪੂਰਨ ਪੁਰਸ਼ ਉੱਤੇ ਜਦੋਂ ਦੁਨੀਆਂ ਦੇ ਦੁੱਖ ਦੀ ਕਿਰਨ ਪਵੇ ਤਾਂ ਉਸਦਾ ਚਿਹਰਾ ਚਮਕ ਉੱਠਦਾ ਹੈ।

ਹੁਣ ਬੰਦੇ ਦੀ ਬਿਰਤੀ ਕੀ ਹੈ ? ਪੂਰਨ ਪੁਰਖ ਨਾਲ ਇਸ ਦੁਨੀਆਂ ਨੇ ਕਦੀ ਇਨਸਾਫ਼ ਨਹੀਂ ਕੀਤਾ। ਰੁੱਖ ਦੇ ਥੱਲੇ ਬੈਠਾ ਹੈ, ਦੇਖਿਆ ਇਸਦੀ ਟਾਹਣੀ 'ਤੇ ਫਲ ਲੱਗਾ ਹੈ। ਇੰਨਾ ਅਹਿਸਾਨ ਫ਼ਰਾਮੋਸ਼ ਹੈ ਇਸ ਧਰਤੀ ਦਾ ਇਨਸਾਨ ਕਿ ਇਸਨੇ ਜ਼ਮੀਨ ਤੋਂ ਵੱਟੇ ਚੁੱਕੇ। ਕਹਿਣ ਲੱਗਾ ਕਿ ਇੰਨੇ ਮਿੱਠੇ ਫਲ ਲੱਗੇ ਹਨ। ਇੰਨਾ ਪਤਾ ਨਹੀਂ ਕਿ ਮੈਨੂੰ ਇਸ ਨੇ ਧੁੱਪ ਤੋਂ ਬਚਾਇਆ ਹੈ, ਗਰਮੀ ਤੋਂ ਬਚਾਇਆ ਹੈ। ਜ਼ਮੀਨ ਤੋਂ ਵੱਟਾ ਚੁੱਕ ਕੇ ਪੂਰੇ ਜ਼ੋਰ ਨਾਲ ਇਸਨੇ ਰੁੱਖ ਨੂੰ ਮਾਰਿਆ ਤੇ ਪੂਰਨ ਪੁਰਖ ਰੁੱਖ ਨੇ ਕਿਹਾ - ਵੱਟੇ ਮਾਰਨ ਵਾਲਿਆ ! ਚੱਲ ਤੂੰ ਮੈਨੂੰ ਵੱਟੇ ਮਾਰਦਾ ਹੈਂ ਤੇ ਮੈਂ ਤੇਰੇ ਪੇਟ ਭਰਨ ਲਈ ਤੈਨੂੰ ਮਿੱਠੇ ਫਲ ਦੇ ਦਿੰਦਾ ਹਾਂ। ਬੰਦੇ ਨੇ ਵੱਟੇ ਮਾਰੇ, ਪੂਰਨ ਪੁਰਖ ਨੇ ਫਲ ਦਿੱਤੇ।

ਇਨਸਾਨ ਦਾ ਅੰਦਰ ਦਾ ਦਾਇਰਾ ਦੇਖੋ, ਫਿਰ ਇਸਦੇ ਕੋਲ ਰਿਹਾ ਨਾ ਗਿਆ। ਇਸਨੇ ਰੁੱਖ ਦੇ ਤਣੇ ਨੂੰ ਦੇਖਿਆ ਕਿ ਰੁੱਖ ਦਾ ਤਣਾ ਬੜਾ ਮੋਟਾ ਹੈ ਤੇ ਚਿੱਤ ਵਿਚ ਆਇਆ ਕਿ ਇਸ ਰੁੱਖ ਨੂੰ ਕੱਟ ਕੇ ਲੈ ਜਾਣਾ ਚਾਹੀਦਾ ਹੈ। ਇਸਦੀ ਕਿਸ਼ਤੀ ਬਣਾਵਾਂਗਾ, ਇਸਦੇ ਬੂਹੇ-ਬਾਰੀਆਂ ਬਣਾਵਾਂਗਾ। ਮਕਾਨ 'ਤੇ ਬਣਾਉਣ ਵਾਲੀ ਛੱਤ ਲਈ ਡਾਲੇ ਕੱਢਾਂਗਾ। ਧੁੱਪ ਤੇ ਦੁੱਖ ਤੋਂ ਬਚਾਉਣ ਵਾਲਾ ਰੁੱਖ ਤੇ ਇਨਸਾਨ ਨੇ ਇਸਨੂੰ ਕੁਹਾੜੇ ਤੇ ਆਰਿਆਂ ਨਾਲ ਕੱਟਣਾ ਸ਼ੁਰੂ ਕੀਤਾ। ਇਹ ਕੱਟਣ ਲੱਗ ਪਿਆ ਤੇ ਰੁੱਖ ਆਪਣੇ ਟੁਕੜੇ ਕਰਾ ਕੇ ਵੀ ਹੱਸਦਾ ਰਿਹਾ ਤੇ ਜਿਸ ਦਿਨ ਇਨਸਾਨ ਨੇ ਇਸ ਰੁੱਖ ਦੇ ਟੁੱਕੜੇ ਕੀਤੇ, ਬੂਹੇ-ਬਾਰੀਆਂ ਬਣਾਈਆਂ, ਪੋਹ ਦੀਆਂ ਰਾਤਾਂ ਆ ਗਈਆਂ, ਤੇਜ਼ ਠੰਢੀ ਹਵਾ ਚੱਲੀ ਤੇ ਉਹ ਪਰਉਪਕਾਰੀ ਪੂਰਨ ਪੁਰਖ ਜਿਸ ਦਿਨ ਠੰਢੀ ਤੇਜ਼ ਹਵਾ ਚੱਲੀ ਤਾਂ ਉਸ ਰੁੱਖ ਦੇ ਬਣੇ ਹੋਏ ਖਿੜਕੀਆਂ ਤੇ ਦਰਵਾਜ਼ੇ ਇਨਸਾਨ ਦੇ ਬੱਚੇ ਦੇ ਸਾਹਮਣੇ ਖਲੋ ਗਏ ਤੇ ਕਹਿਣ ਲੱਗੇ ਕਿ ਤੂੰ ਤਾਂ ਮੇਰੇ ਟੁੱਕੜੇ ਕਰ ਦਿੱਤੇ ਹਨ ਪਰ ਚੇਤੇ ਰੱਖੀਂ ਮੈਂ ਠੰਢੀ ਹਵਾ ਆਪਣੇ ਤਨ 'ਤੇ ਹੰਢਾ ਲਵਾਂਗਾ, ਪਰ ਤੇਰੇ ਬੱਚਿਆਂ ਨੂੰ ਮੈਂ ਅੰਦਰ ਦੀ ਨਿੱਘ ਦੇਵਾਂਗਾ। ਉਸਨੇ ਗ਼ੁੱਸਾ ਨਹੀਂ ਕੀਤਾ। ਇਨਸਾਨ ਨੇ ਰੁੱਖ ਨੂੰ ਕੱਟ ਕੇ ਉਸ ਦੀ ਕਿਸ਼ਤੀ ਬਣਾਈ ਤੇ ਜਦੋਂ ਉਹ ਪਾਣੀ ਦੇ ਵਿਚ ਘੁੰਮਣ-ਘੇਰੀ ਵਿਚ ਫੱਸਣ ਲੱਗਾ, ਆਪ ਇਕੱਲਾ ਡੁੱਬਦਾ ਪਿਆ ਸੀ ਤੇ ਉਸੇ ਰੁੱਖ ਦੀ ਬਣੀ ਹੋਈ ਲੱਕੜ ਨੇ ਡੁੱਬਦੇ ਹੋਏ ਬੰਦੇ ਨੂੰ ਆਪਣੇ ਵਿਚ ਥਾਂ ਦਿੱਤੀ। ਕਹਿਣ ਲੱਗੀ ਕਿ ਚੱਲ ਕੋਈ ਗੱਲ ਨਹੀਂ, ਤੂੰ ਤਾਂ ਸਾਡਾ ਸੀਨਾ ਚੀਰਿਆ ਹੈ, ਪਰ ਆ ਮੈਂ ਆਪਣੇ ਸੀਨੇ ਵਿਚ ਬਿਠਾ ਕੇ ਤੈਨੂੰ ਡੁੱਬਦੇ ਨੂੰ ਪਾਰ ਕਰ ਦਿੰਦਾ

ਹਾਂ। ਇਹ ਪੂਰਨ ਪੁਰਖ ਸੋ ਮੂਰਤਿ ਭਗਵਾਨ ਹੈ।

*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥*

ਭਾਈ ਸਾਹਿਬ ਕਹਿਣ ਲੱਗੇ-

*ਧਰਤੀ ਉਤੈ ਰੁਖ ਸਿਰ ਤਲਵਾਇਆ।*
*ਆਪਿ ਸਹੰਦੇ ਦੁਖ ਜਗੁ ਵਰੁਸਾਇਆ।*
*ਫਲ ਦੇ ਲਾਹਨਿ ਭੁਖ ਵਟ ਵਗਾਇਆ।*
*ਛਾਵ ਘਣੀ ਬਹਿ ਸੁਖ ਮਨੁ ਪਰਚਾਇਆ।*
*ਵਢਨਿ ਆਇ ਮਨੁਖ ਆਪੁ ਤਛਾਇਆ।*
*ਵਿਰਲੇ ਹੀ ਸਨਮੁਖ ਭਾਣਾ ਭਾਇਆ॥ ੮॥*

(ਵਾਰ ੧੪, ਪ: ੮)

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਨੇ ਕ੍ਰਿਪਾ ਕੀਤੀ ਕਿ ਰੱਬ ਦੀ ਮੂਰਤ ਕੀ ਹੈ। ਹਜ਼ੂਰ ਕਹਿਣ ਲੱਗੇ-

*ਸੁਖੁ ਦੁਖੁ ਜਿਹ ਪਰਸੈ ਨਹੀ*

ਪਰਸੈ ਦਾ ਅੱਖਰੀ ਅਰਥ ਹੁੰਦਾ ਹੈ ਸਪਰਸ਼ ਕਰਨਾ। ਕਹਿੰਦੇ ਹਨ ਰੱਬ ਦਾ ਪਿਆਰਾ ਗੁਰਮੁਖ ਜੋ ਰੱਬ ਦੀ ਮੂਰਤ ਹੈ, ਇਸ ਦਾ ਮਤਲਬ ਇਹ ਨਹੀਂ ਕਿ ਉਸ ਉੱਪਰ ਦੁੱਖ ਨਹੀਂ ਆਉਂਦੇ। ਦੁੱਖ ਆਉਂਦੇ ਹਨ, ਪਰ ਉਸਨੂੰ ਅੰਦਰੋਂ ਸਪਰਸ਼ ਨਹੀਂ ਕਰਦੇ। ਕਿਵੇਂ ਨਹੀਂ ਸਪਰਸ਼ ਕਰਦੇ ? ਦੋ ਤਰ੍ਹਾਂ ਦੇ ਨਾਰੀਅਲ ਮਿਲਦੇ ਹਨ। ਇਕ ਪੱਕੇ ਹਨ ਤੇ ਇਕ ਕੱਚੇ। ਕੱਚੇ ਨਾਰੀਅਲ ਦੇ ਉੱਪਰ ਵਾਲੇ ਛਿਲਕੇ 'ਤੇ ਸੱਟ ਮਾਰੋ ਤਾਂ ਉਸਦੇ ਥੱਲੇ ਦੀ ਗਿਰੀ ਵੀ ਟੁੱਟ ਜਾਂਦੀ ਹੈ, ਪਰ ਜਿਹੜੇ ਪੱਕ ਜਾਂਦੇ ਹਨ, ਉਹਨਾਂ ਦੇ ਬਾਹਰ ਵਾਲੇ ਛਿਲਕੇ ਟੁੱਟ ਜਾਂਦੇ ਹਨ, ਪਰ ਅੰਦਰ ਵਾਲੀ ਗਿਰੀ ਸਾਬਤ ਰਹਿੰਦੀ ਹੈ। ਸੁੱਖ ਉਹਨਾਂ 'ਤੇ ਆਉਂਦਾ ਹੈ, ਦੁੱਖ ਉਹਨਾਂ 'ਤੇ ਆਉਂਦਾ ਹੈ, ਪਰ ਅਸਲ ਵਿਚ ਉਹ ਜੀਊਂਦੇ ਜੀਅ ਇੰਨੇ ਕੁ ਪੱਕ ਚੁੱਕੇ ਹਨ ਕਿ ਪੱਕਿਆਂ ਹੋਇਆਂ ਉੱਤੇ ਦੁੱਖ ਸੁੱਖ ਅੰਦਰ ਨੂੰ ਸਪਰਸ਼ ਨਹੀਂ ਕਰਦਾ। ਉਹਨਾਂ ਦੇ ਅੰਦਰ ਦੀ ਅਡੋਲਤਾ ਨੂੰ ਖ਼ਤਮ ਨਹੀਂ ਕਰ ਸਕਦਾ। ਹਜ਼ੂਰ ਨੇ ਕ੍ਰਿਪਾ ਕੀਤੀ-

*ਸੁਖੁ ਦੁਖੁ ਜਿਹ ਪਰਸੈ ਨਹੀ*

ਜਿਸਦੇ ਅੰਦਰ ਨੂੰ ਸੁੱਖ ਹੈ। ਜੇ ਸੁੱਖ ਆਵੇ ਤਾਂ ਵੀ ਰੱਬ ਨਹੀਂ ਭੁੱਲਦਾ। ਜੇ ਪਿਆਰਿਉ ! ਤੁਸੀਂ ਦੇਖੋ ਨੇਮ ਜਦੋਂ ਟੁੱਟਦੇ ਹਨ ਤਾਂ ਸੁੱਖ ਆਇਆਂ ਵੀ ਟੁੱਟ ਜਾਂਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੂੰ ਦੇਖੋ, ਕੀ ਉਹਨਾਂ ਨੂੰ ਸੁੱਖ ਦੁੱਖ ਨੇ ਸਪਰਸ਼ ਕੀਤਾ ਹੈ ? ਜਦੋਂ ਦੋਨਾਂ ਵੱਡਿਆਂ ਪੁੱਤਰਾਂ ਨੂੰ ਤੱਕਿਆ ਹੈ ਤਾਂ ਆਪ ਬਿਸਰਾਮ ਕਰਦੇ ਹਨ ਤੇ ਉਥੇ ਅੱਲ੍ਹਾ

ਯਾਰ ਖ਼ਾਂ ਨੇ ਬੜੇ ਸੋਹਣੇ ਸ਼ਬਦ ਕਹਿ ਦਿੱਤੇ। ਕਹਿਣ ਲੱਗੇ-

*ਥੇ ਚਾਰ ਅਬ ਦੋ ਹੀ।*

ਬੇਟੇ ਚਾਰ ਥੇ ਅਬ ਦੋ ਰਹਿ ਗਏ।

*ਕਲ ਯਹ ਭੀ ਨਾ ਹੋਂਗੇ।*

*ਹਮ ਸ਼ੁਕਰ ਕਰੇਂਗੇ ਅਗਰ ਯੇਹ ਭੀ ਨਾ ਹੋਂਗੇ।*

ਹੋ ਸਕਦਾ ਹੈ ਸਵੇਰ ਚੜ੍ਹੇ ਤੇ ਤੁਸੀਂ ਵੀ ਨਾ ਹੋਵੋ ਪਰ ਮੈਂ ਫਿਰ ਵੀ ਪ੍ਰਭੂ ਦਾ ਸ਼ੁਕਰ ਕਰਾਂਗਾ।

*ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥*

ਸੁੱਖ ਦੁੱਖ ਆਉਂਦੇ ਜ਼ਰੂਰ ਹਨ ਪਰ ਅੰਦਰ ਨੂੰ ਸਪਰਸ਼ ਨਹੀਂ ਕਰਦੇ। ਤੀਜੀ ਗੱਲ ਤਮੇ ਵਿਚ ਨਹੀਂ। ਮੋਹ ਦੀਆਂ ਤੰਦਾਂ ਉਸ ਨੂੰ ਜਕੜਦੀਆਂ ਹਨ। ਅਭਿਮਾਨੁ ਦਾ ਅਰਥ ਹੈ ਹੰਕਾਰ ਉਸ ਉੱਪਰ ਅਸਰ ਨਹੀਂ ਕਰਦਾ। ਗੁਰੂ ਤੇਗ਼ ਬਹਾਦਰ ਜੀ ! ਕੀ ਫਿਰ ਉਹ ਇਨਸਾਨ ਹੈ ? ਕਹਿਣ ਲੱਗੇ, ਉਹ ਇਨਸਾਨ ਨਹੀਂ-

*ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥ ੧੩॥*

ਉਹ ਰੱਬ ਦੀ ਤਸਵੀਰ ਹੈ। ਉਹ ਵਾਹਿਗੁਰੂ ਦਾ ਰੂਪ ਹੈ, ਜਿਸ ਉੱਪਰ ਸੁੱਖ ਦੁੱਖ ਪਰਸਦੇ ਹਨ।

*ਹਰਿ ਕਾ ਸੇਵਕੁ ਸੋ ਹਰਿ ਜੇਹਾ॥*
*ਭੇਖ ਨਾ ਜਾਣਹੁ ਮਾਣਸ ਦੇਹਾ॥*
*ਜਿਉ ਜਲ ਤਰੰਗ ਉਠਹਿ ਬਹੁ ਭਾਂਤੀ*
*ਫਿਰਿ ਸਲਲੈ ਸਲਲ ਸਮਾਇਦਾ॥*

(ਅੰਗ ੧੦੭੬)

ਬਾਬਾ ਫ਼ਰੀਦ ਜੀ ਨੇ ਕਿਹਾ, ਜੇ ਰੱਬ ਦਾ ਘਰ ਲੱਭਣਾ ਹੈ ਤਾਂ ਕੁਝ ਗੱਲਾਂ ਆਪਣੀ ਜ਼ਿੰਦਗੀ ਵਿਚ ਅਪਨਾ ਲੈ। ਬਾਬੇ ਨਾਮਦੇਵ ਨੇ ਕਿਹਾ ਦੋ ਗੱਲਾਂ 'ਤੇ ਪਹਿਰੇ ਦੇ ਦਿਉ। ਕਿਹੜੀਆਂ ਜੀ ? ਕਹਿੰਦੇ ਹਨ ਕਿ ਇਕ ਤਾਂ ਆਪਣਾ ਆਚਰਣ ਨਾ ਡਿੱਗਣ ਦਿਉ। ਪਰਾਈ ਇਸਤਰੀ ਵੱਲ ਨਾ ਦੇਖਿਉ। ਦੂਜਾ ਕੰਮ ਕਰ ਲਈਂ, ਪਰਾਇਆ ਜ਼ਹਿਰ ਨਾ ਘਰ ਆਉਣ ਦੇਈਂ। ਪਰਾਇਆ ਧਨ ਤੇ ਪਰਾਇਆ ਤਨ ਇਹਨਾਂ ਦੋ ਗੱਲਾਂ 'ਤੇ ਪਹਿਰਾ ਦੇ ਦੇਈਂ। ਜੱਪ-ਤੱਪ ਤੇਰਾ ਜਿੰਨਾ ਮਰਜ਼ੀ ਘੱਟ-ਵੱਧ ਹੋਵੇ, ਪਰ ਚੇਤੇ ਰਖੀਂ ਜੇ ਰੱਬ ਦੀ ਬੁੱਕਲ ਵਿਚ ਰਹੇਂਗਾ ਤਾਂ ਤੈਨੂੰ ਪ੍ਰਮਾਤਮਾ ਕੋਲੋਂ ਸ਼ਕਤੀ ਮਿਲੇਗੀ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਮੈਂ ਤੈਨੂੰ ਅੱਲ੍ਹਾ ਦੇ ਦਰਵਾਜ਼ੇ ਤੱਕ ਲੈ ਜਾਵਾਂਗਾ, ਤਿੰਨ ਗੱਲਾਂ 'ਤੇ ਪਹਿਰਾ ਦੇਈਂ। ਮਹਾਰਾਜ ਕੀ ? ਕਹਿੰਦੇ

ਹਨ ਕਿ ਪਹਿਲੀ ਗੱਲ ਇਹ ਹੈ ਕਿ ਦੁੱਖ ਸੁੱਖ ਨੂੰ ਬਰਾਬਰ ਜਾਣ। ਦੂਜੀ ਗੱਲ, ਮਨ ਉੱਤੋਂ ਵਿਕਾਰਾਂ ਦੀ ਮੈਲ ਲਾਹ ਦੇ। ਤੀਜੀ ਗੱਲ ਇਹ ਜੋ ਰੱਬ ਕਰਦਾ ਹੈ, ਉਸਨੂੰ ਸਤਿ ਬਚਨ ਕਰਕੇ ਮੰਨ ਲਈਂ ਤੇ ਰੱਬ ਲੱਭਣ ਦੀ ਲੋੜ ਨਹੀਂ, ਰੱਬ ਤੈਨੂੰ ਲੱਭੇਗਾ।

*ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥*

*ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥*

(ਅੰਗ ੧੩੮੩)

ਅਗਲਾ ਸਲੋਕ ਹੈ-

*ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥*

ਗੁਰੂ ਸਾਹਿਬ ਕਹਿੰਦੇ ਹਨ ਕਿ ਜਿਹੜੇ ਗੁਰਮੁਖ ਹਨ, ਜਿਹੜੇ ਰੱਬ ਦੀ ਮੂਰਤ ਹਨ, ਉਹਨਾਂ 'ਤੇ ਉਸਤਤਿ ਨਿੰਦਿਆ ਦਾ ਕੋਈ ਅਸਰ ਨਹੀਂ। ਉਹ ਲੋਹੇ ਤੇ ਸੋਨੇ ਨੂੰ ਇਕ ਬਰਾਬਰ ਜਾਣਦੇ ਹਨ। ਗੁਰੂ ਜੀ ਕਹਿਣ ਲੱਗੇ-

*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥ ੧੪॥*

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੇ ਮੇਰੇ ਮਨਾ ! ਅਜਿਹੇ ਗੁਰਮੁਖ ਜੀਊਂਦੇ ਜੀਅ ਮੁਕਤ ਹਨ।

*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥*

ਜਿਸ ਗੁਰਮੁਖ ਦੇ ਅੰਦਰ ਖ਼ੁਸ਼ੀ ਗ਼ਮੀ ਦਾ ਕੋਈ ਅਸਰ ਨਹੀਂ, ਜਿਹੜੇ ਖ਼ੁਸ਼ੀ ਆਉਣ 'ਤੇ ਭੰਗੜੇ ਨਹੀਂ ਪਾਉਂਦੇ ਤੇ ਗ਼ਮੀ ਆਉਣ 'ਤੇ ਰੋਂਦੇ ਨਹੀਂ, ਜਿਹੜੇ ਮਿੱਤਰ ਤੇ ਦੁਸ਼ਮਣ ਨੂੰ ਇਕ ਸਮਾਨ ਸਮਝਦੇ ਹਨ-

*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥ ੧੫॥*

ਬਾਬਾ ਜੀ ਕਹਿਣ ਲੱਗੇ ਕਿ ਹੇ ਮੇਰੇ ਮਨਾ ! ਅਜਿਹੇ ਗੁਰਮੁਖ, ਅਜਿਹੇ ਰੱਬ ਦੇ ਪਿਆਰੇ, ਅਜਿਹੇ ਰੱਬ ਦੀ ਮੂਰਤ ਜੀਊਂਦੇ ਜੀਅ ਮੁਕਤ ਹਨ। ਸਤਿਗੁਰੂ ਰਹਿਮਤ ਕਰਨ। ਸਾਨੂੰ ਅੰਦਰ ਦੀ ਸੋਝੀ ਬਖ਼ਸ਼ਣ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੧੯

# ਭੈ ਕਾਹੂ ਕਉ ਦੇਤ ਨਹਿ

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥ ੧੯॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਨ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦੀ ਰਸਨਾ ਤੋਂ ਉਚਾਰਨ ਕੀਤਾ ਹੋਇਆ ਆਪ ਜੀ ਨੇ ਸਲੋਕ ਨੰਬਰ ੧੯ ਸਰਵਨ ਕੀਤਾ ਹੈ। ਇਸ ਸਲੋਕ ਦਾ ਸੰਖੇਪ ਜਿਹਾ ਭਾਵ ਇਸ ਪ੍ਰਕਾਰ ਹੈ ਕਿ ਤੱਤ ਗਿਆਨੀ ਪੁਰਸ਼ ਕੌਣ ਹੈ ? ਗਿਆਨੀ ਦੀ ਪਰਿਭਾਸ਼ਾ ਕੀ ਹੈ ? ਇਸਦੇ ਜੀਵਨ ਦੇ ਲੱਛਣ ਕੀ ਹਨ ? ਗੁਰੂ ਜੀ ਨੇ ਕ੍ਰਿਪਾ ਕੀਤੀ ਕਿ ਗਿਆਨਵਾਨ ਪੁਰਸ਼ ਉਹ ਹੈ ਜਿਹੜਾ ਨਾ ਤਾਂ ਆਪਣੀ ਤਾਕਤ, ਆਪਣੇ ਬਲ ਨਾਲ ਕਿਸੇ ਨੂੰ ਡਰਾਉਂਦਾ ਹੈ ਤੇ ਨਾ ਹੀ ਉਸ ਉੱਪਰ ਪ੍ਰਭਾਵ ਪਾਉਣ ਦਾ, ਦਬਾਅ ਪਾਉਣ ਦਾ ਯਤਨ ਕਰਦਾ ਹੈ। ਉਹ ਕਿਸੇ ਦੇ ਡਰਾਵੇ ਤੋਂ ਡਰਦਾ ਵੀ ਨਹੀਂ। ਗੁਰੂ ਤੇਗ਼ ਬਹਾਦਰ ਜੀ ਜਿਨ੍ਹਾਂ ਦੇ ਸੰਬੰਧ ਵਿਚ ਗੁਰੂ ਗੋਬਿੰਦ ਸਿੰਘ ਜੀ ਇਹ ਕ੍ਰਿਪਾ ਭਰੇ ਬਚਨ ਕਰਦੇ ਹਨ ਕਿ ਕਿਸੇ ਥਾਂ 'ਤੇ ਕੋਈ ਇਨਸਾਨ ਕਿਸੇ ਮਜ਼੍ਹਬ, ਕਿਸੇ ਫ਼ਿਰਕੇ ਨਾਲ ਸਬੰਧਿਤ ਕਿਤੇ ਵੀ ਚੇਤੇ ਕਰੇ ਤਾਂ ਗੁਰੂ ਤੇਗ਼ ਬਹਾਦਰ ਉਹਨਾਂ ਚੇਤੇ ਕਰਨ ਵਾਲਿਆਂ ਦੀ ਆਪ ਜਾ ਕੇ ਸਹਾਇਤਾ ਕਰਦੇ ਹਨ। ਦੂਜੀ ਕ੍ਰਿਪਾ ਇਹ ਕਰਦੇ ਹਨ ਕਿ ਜਿਸਨੇ ਤੇਗ਼ ਬਹਾਦਰ ਜੀ ਨੂੰ ਯਾਦ ਕੀਤਾ, ਪਿਆਰਿਓ ! ਉਸਦੀ ਗ਼ਰੀਬੀ, ਉਸਦੇ ਅੰਦਰ ਦਾ ਰੁੱਖਾਪਣ, ਗੁਰੂ ਤੇਗ਼ ਬਹਾਦਰ ਜੀ ਨੂੰ ਚੇਤੇ ਕਰੋ, ਨਾਮ ਤੇ ਨਿੱਧੀਆਂ ਆਪਣੇ ਆਪ ਘਰ ਵਿਚ ਆ ਜਾਂਦੀਆਂ ਹਨ। ਗੁਰੂ ਤੇਗ਼ ਬਹਾਦਰ ਜੀ ਦੇ ਸਬੰਧੀ ਗੁਰੂ ਗੋਬਿੰਦ ਸਿੰਘ ਜੀ ਦੇ ਬਚਨ ਹਨ-

*ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ॥*

ਨਾਲ ਬਖ਼ਸ਼ਿਸ਼ ਕੀਤੀ-

*ਸਭ ਥਾਈਂ ਹੋਇ ਸਹਾਇ॥*

ਸਾਰੀਆਂ ਥਾਵਾਂ 'ਤੇ ਉਹ ਸਹਾਇਤਾ ਕਰਦੇ ਹਨ। ਅੱਜ ਅਸੀਂ ਵੀ ਅੰਦਰ ਨੂੰ ਟਿਕਾਅ ਕੇ ਅਰਦਾਸ ਕਰੀਏ ਕਿ ਗੁਰੂ ਤੇਗ਼ ਬਹਾਦਰ ਜੀ ਸੱਚੇ ਪਾਤਿਸ਼ਾਹ ! ਆਪ ਜੀ ਆਪਣੇ ਇਸ ਅੰਮ੍ਰਿਤ ਬਚਨ ਦੀ ਵਿਚਾਰ ਕ੍ਰਿਪਾ ਕਰੋ, ਆਪ ਵਿਚ ਵਰਤ ਕੇ ਕਰਾ ਲਉ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਉਸ ਪਰੀਪੂਰਨ ਪ੍ਰਮੇਸ਼ਵਰ ਦੇ ਕੁਝ ਗੁਣਾਂ ਨੂੰ ਮੂਲ ਮੰਤਰ ਦੇ ਵਿਚ ਕ੍ਰਿਪਾਲੂ ਦਾਤਾ ਜੀ ਨੇ ਨਿਰੂਪਨ ਕੀਤਾ ਜਾਂ ਮਾਨਵਤਾ ਨੂੰ ਦਰਸਾਇਆ। ਮੂਲ ਮੰਤਰ ਵਿਚ ਉਸ ਗੁਣੀ ਨਿਧਾਨ ਦੇ ਕੁਝ ਗੁਣ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਜਿਹੜੇ ਉਚਾਰਨ ਕੀਤੇ ਹਨ, ਉਹਨਾਂ ਵਿਚ ਦੋ ਵਿਸ਼ੇਸ਼ ਗੁਣ ਹਨ। ਪਹਿਲਾ ਗੁਣ ਉਸਦਾ ਹੈ ਨਿਰਭਉ ਤੇ ਦੂਜਾ ਗੁਣ ਹੈ ਨਿਰਵੈਰ। ਇਸ ਸਲੋਕ ਵਿਚ ਜਦੋਂ ਅਸੀਂ ਪਹਿਲਾ ਬਚਨ ਪੜ੍ਹਦੇ ਹਾਂ-

*ਭੈ ਕਾਹੂ ਕਉ ਦੇਤ ਨਹਿ*

ਇਸਦਾ ਅਰਥ ਹੈ ਨਿਰਵੈਰ। ਕਿਸੇ ਨੂੰ ਡਰਾਉਂਦਾ ਨਹੀਂ। ਨਿਰਵੈਰ ਹੀ ਤਾਂ ਕਿਸੇ ਨੂੰ ਭੈਅ ਨਹੀਂ ਦਿੰਦਾ।

*ਨਹਿ ਭੈ ਮਾਨਤ ਆਨ॥*

ਨਾ ਫਿਰ ਉਹ ਕਿਸੇ ਦੇ ਡਰ ਨੂੰ, ਨਾ ਕਿਸੇ ਦੇ ਦੱਬਕੇ ਨੂੰ ਸਹਿਣ ਕਰਦਾ ਹੈ। ਇਸ ਸਲੋਕ ਵਿਚ ਦੋ ਗੁਣ ਗਿਆਨੀ ਦੇ ਹਨ। ਨਿਰਵੈਰ ਕਿਸੇ ਨੂੰ ਡਰਾਉਂਦਾ ਨਹੀਂ ਤੇ ਨਿਰਭਉ ਕਿਸੇ ਦੇ ਡਰ ਨੂੰ ਕਬੂਲਦਾ ਨਹੀਂ। ਮੂਲਮੰਤਰ ਵਿਚ ਦੋ ਬਚਨ ਕਹੇ ਹਨ ਕਿ ਮੇਰਾ ਰੱਬ ਨਿਰਭਉ ਹੈ ਤੇ ਦੂਜਾ ਨਿਰਵੈਰ ਵੀ ਹੈ। ਗੁਰੂ ਵੀ ਨਿਰਭਉ ਹੈ ਤੇ ਜਿੱਥੇ ਗੁਰੂ ਨਿਰਭਉ ਹੈ, ਉਥੇ ਗੁਰੂ ਨਿਰਵੈਰ ਹੈ। ਇਹੀ ਦੋ ਗੁਣ ਗਿਆਨਵਾਨ ਪੁਰਸ਼ ਵਿਚ ਮੌਜੂਦ ਹਨ। ਜਿੱਥੇ ਉਹ ਨਿਰਭਉ ਹੈ, ਉਥੇ ਗੁਰੂ ਦੀ ਕ੍ਰਿਪਾ ਨਾਲ ਨਿਰਵੈਰ ਇੰਨਾ ਹੈ ਕਿ ਕਿਸੇ ਨੂੰ ਭੈਅ ਨਹੀਂ ਦਿੰਦਾ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਪਹਿਲਾਂ ਉਸ ਅਕਾਲ ਪੁਰਖ ਸਬੰਧੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ। ਇਕ ਗੱਲ ਯਾਦ ਰੱਖਿਉ, ਕਿ ਸਾਰੀ ਦੁਨੀਆਂ ਉਸਦੇ ਹੁਕਮ ਵਿਚ, ਉਸਦੇ ਭੈਅ ਵਿਚ ਹੈ, ਪਰ ਉਸ ਨੂੰ ਕਿਸੇ ਦਾ ਭੈਅ ਨਹੀਂ। ਆਪਣੇ ਭੈਅ ਵਿਚ ਰੱਖ ਕੇ ਵੀ ਉਹ ਨਿਰਵੈਰ ਹੈ, ਕਿਸੇ ਨਾਲ ਵੈਰ ਨਹੀਂ ਕਮਾਉਂਦਾ। ਹਜ਼ੂਰ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ ਆਸਾ ਦੀ ਵਾਰ ਵਿਚ। ਉਸਨੇ ਜਿੰਨੀਆਂ ਵੀ ਸ਼ਕਤੀਆਂ ਪੈਦਾ ਕੀਤੀਆਂ ਹਨ, ਹਰ ਇਕ ਸ਼ਕਤੀ ਪ੍ਰਮਾਤਮਾ ਦੇ ਆਪਣੇ ਭੈਅ ਵਿਚ ਹੈ, ਪਰ ਇਸ ਭੈਅ ਨੂੰ ਡਰਾਵਣਾ ਭੈਅ ਨਾ ਸਮਝਣਾ, ਇਸ ਭੈਅ ਨੂੰ ਨਿਰਮਲ ਭੈਅ ਕਿਹਾ ਜਾ ਸਕਦਾ ਹੈ। ਹਜ਼ੂਰ ਨੇ ਬਚਨ ਕੀਤੇ ਹਨ-

*ਭੈ ਵਿਚਿ ਪਵਣੁ ਵਹੈ ਸਦਵਾਉ॥*

*ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥*
*ਭੈ ਵਿਚਿ ਧਰਤੀ ਦਬੀ ਭਾਰਿ॥*
*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥*
*ਭੈ ਵਿਚਿ ਰਾਜਾ ਧਰਮ ਦੁਆਰੁ॥*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥*
*ਕੋਹ ਕਰੋੜੀ ਚਲਤ ਨ ਅੰਤੁ॥*

ਹਜ਼ੂਰ ਨੇ ਇਸ ਵਿਚ ਉਹਨਾਂ ਸਾਰਿਆਂ ਦਾ ਜ਼ਿਕਰ ਕੀਤਾ ਹੈ ਜਿਹੜੇ ਪ੍ਰਮਾਤਮਾ ਦੇ ਭੈਅ ਵਿਚ ਹਨ। ਇਹ ਉਹ ਭੈਅ ਨਹੀਂ ਜਿਹੜਾ ਜ਼ਾਲਮ ਬਿਰਤੀ ਵਾਲੇ ਦੇ ਅੰਦਰ ਦਾ ਭੈਅ ਹੈ। ਇਹ ਉਸ ਦਾ ਨਿਰਮਲ ਭਉ ਹੈ-

*ਭੈ ਵਿਚਿ ਸਿਧ ਬੁਧ ਸੁਰ ਨਾਥ॥*
*ਭੈ ਵਿਚਿ ਆਡਾਣੇ ਆਕਾਸ॥*
*ਭੈ ਵਿਚਿ ਜੋਧ ਮਹਾਬਲ ਸੂਰ॥*
*ਭੈ ਵਿਚਿ ਆਵਹਿ ਜਾਵਹਿ ਪੂਰ॥*
*ਸਗਲਿਆ ਭਉ ਲਿਖਿਆ ਸਿਰਿ ਲੇਖੁ॥*
*ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥*

(ਆਸਾ ਦੀ ਵਾਰ)

. ਇਹਨਾਂ ਸਾਰੀਆਂ ਤਾਕਤਾਂ ਨੂੰ ਇਕ ਇਕ ਕਰਕੇ ਗਿਣੋ ਤੇ ਗਿਆਨਵਾਨ ਪੁਰਸ਼ ਕਿਉਂ ਨਿਰਭਉ ਹੈ, ਕਿਉਂਕਿ ਉਸਨੂੰ ਰੱਬ 'ਤੇ ਇੰਨਾ ਭਰੋਸਾ ਹੈ ਕਿ ਹੇ ਪ੍ਰਮਾਤਮਾ ! ਜੇ ਇੰਨੀਆਂ ਵੱਡੀਆਂ ਸ਼ਕਤੀਆਂ ਤੇਰੇ ਭੈਅ ਵਿਚ ਹਨ ਤਾਂ ਮੈਂ ਤਾਂ ਤੇਰੀ ਪੂਜਾ ਕਰਨ ਵਾਲਾ ਹਾਂ, ਮੈਨੂੰ ਕਿਸੇ ਦਾ ਕੀ ਭੈਅ ਹੈ। ਹਜ਼ੂਰ ਕਹਿੰਦੇ ਹਨ ਕਿ ਤੇਜ਼ ਹਵਾ ਚੱਲਦੀ ਹੈ ਤੇ ਪਵਨ ਪ੍ਰਮਾਤਮਾ ਦੇ ਭੈਅ ਵਿਚ ਹੈ। ਲੱਖਾਂ ਦਰਿਆ ਪ੍ਰਮਾਤਮਾ ਨੇ ਪੈਦਾ ਕੀਤੇ ਹਨ। ਆਦਿ ਕਾਲ ਤੋਂ ਉਹਨਾਂ ਦਾ ਪਾਣੀ ਨਿਰੰਤਰ ਚੱਲਦਾ ਪਿਆ ਹੈ। ਸੱਚ ਜਾਣੀ, ਉਹ ਵੱਗਦੇ ਹੋਏ ਦਰਿਆ ਵੀ ਪ੍ਰਮਾਤਮਾ ਦੇ ਭੈਅ ਵਿਚ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਤਾਂ ਕ੍ਰਿਪਾ ਵੀ ਕੀਤੀ ਹੈ। ਬਾਬੇ ਫ਼ਰੀਦ ਨੂੰ ਉਹਨਾਂ ਦੇ ਅੰਮ੍ਰਿਤ ਬਚਨਾਂ ਵਿਚ ਹੀ ਉੱਚੀ ਆਵਾਜ਼ ਵਿਚ ਪੁਕਾਰ ਕੇ ਇਸ ਪਾਣੀ ਦੇ ਵੱਗਦੇ ਹੋਏ ਦਰਿਆ ਨੇ ਵੀ ਕਹਿ ਦਿੱਤਾ ਸੀ ਕਿ ਮਤਾਂ ਮੇਰੇ ਉਛਲਦੇ ਹੋਏ ਪਾਣੀ ਨੂੰ ਦੇਖ ਕੇ, ਮੇਰੇ ਵੇਗ ਨਾਲ ਟੁੱਟਦੇ ਹੋਏ ਇਸ ਕਿਨਾਰਿਆਂ ਨੂੰ ਦੇਖ ਕੇ, ਮੇਰੇ ਪਾਣੀ ਦੇ ਬਹਾਵ ਵਿਚ ਰੁੜਦੇ ਹੋਏ ਲੋਕਾਂ ਨੂੰ ਦੇਖ ਕੇ ਤੂੰ ਕਹੇਂ ਕਿ ਦਰਿਆ ਆਪ ਹੁਦਰਾ ਹੋ ਗਿਆ ਹੈ। ਉਸਨੇ ਵੀ ਕਿਹਾ ਸੀ ਕਿ ਜੇ ਮੈਂ ਕਿਨਾਰੇ ਤੋੜਦਾ ਹਾਂ ਤਾਂ ਆਪਣੀ ਮਰਜ਼ੀ ਨਾਲ ਨਹੀਂ। ਸੱਚ ਜਾਣੀ, ਕਿਨਾਰੇ

ਤੋੜਨ ਲੱਗਿਆਂ ਵੀ ਉਸਦਾ ਭੈਅ ਮੇਰੇ 'ਤੇ ਲਾਗੂ ਹੈ। ਉਹਨਾਂ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥*

ਅੱਗੋਂ ਉੱਤਰ ਸੀ-

*ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥ ੮੪॥*

(ਅੰਗ ੧੩੮੨)

*ਭੈ ਵਿਚਿ ਅਗਨਿ ਕਢੈ ਵੇਗਾਰਿ॥*

ਪਿਆਰਿਉ ! ਲੱਕੜ ਵਿਚ ਰੱਬ ਨੇ ਅੱਗ ਸਮੋ ਕੇ ਰੱਖੀ ਹੈ। ਇਹ ਅੱਗ ਵੀ ਤਾਂ ਰੱਬ ਦੇ ਭੈਅ ਵਿਚ ਮਨੁੱਖਤਾ ਦੀ ਵੇਗਾਰ ਪਈ ਕਰਦੀ ਹੈ, ਬਿਨਾਂ ਮਜ਼ੂਰੀ ਤੋਂ ਸੇਵਾ ਕਰਦੀ ਹੈ। ਜੇ ਰੱਬ ਨੇ ਅੱਗ ਪੈਦਾ ਕੀਤੀ ਤਾਂ ਅੱਗ ਵੀ ਰੱਬ ਦੀ ਸੇਵਾ ਵਿਚ ਲੱਗੀ ਹੋਈ ਹੈ।

*ਭੈ ਵਿਚਿ ਧਰਤੀ ਦਬੀ ਭਾਰਿ॥*

ਕਹਿਣ ਲੱਗੇ, ਦੇਖੋ ਜ਼ਮੀਨ ਹੈ। ਪ੍ਰਮਾਤਮਾ ਨੇ ਆਪਣੇ ਭੈਅ ਵਿਚ ਇਸ ਬ੍ਰਹਿਮੰਡ ਵਿਚ ਅਸੀਂ ਦੇਖੀਏ ਹਵਾ ਵਿਚ ਚੱਲਦੀ ਫਿਰਦੀ ਜ਼ਮੀਨ ਨੂੰ ਰੱਬ ਨੇ ਆਪਣੇ ਭੈਅ ਵਿਚ ਟਿਕਾਅ ਕੇ ਰੱਖਿਆ ਹੈ।

*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥*

ਜਿਹੜੇ ਬੱਦਲ ਹਨ ਪਤਾ ਨਹੀਂ ਕਿੰਨਾ ਪਾਣੀ ਸਮੁੰਦਰ ਤੋਂ ਚੁੱਕ ਕੇ ਸਿਰ ਪਰਨੇ ਹੋ ਕੇ ਤੁਰਦੇ ਹਨ। ਕਹਿਣ ਲੱਗੇ, ਪਿਆਰਿਆ ! ਚੇਤੇ ਰੱਖੀਂ ਵਾਹਿਗੁਰੂ ਕੋਲ ਇੰਨੀ ਤਾਕਤ ਹੈ ਕਿ ਇਹ ਇੰਦਰ, ਇਹ ਬੱਦਲ ਵੀ ਰੱਬ ਦੇ ਭੈਅ ਵਿਚ ਸਿਰ ਪਰਨੇ ਹੋ ਕੇ ਤੁਰਦੇ ਪਏ ਹਨ।

*ਭੈ ਵਿਚਿ ਰਾਜਾ ਧਰਮ ਦੁਆਰੁ॥*

ਜਿਸਨੂੰ ਤੂੰ ਧਰਮਰਾਜ ਕਹਿੰਦਾ ਹੈਂ, ਜਿਸਨੂੰ ਜਮਦੂਤ ਕਹਿੰਦਾ ਹੈਂ ਪਿਆਰਿਆ ! ਯਾਦ ਰੱਖੀਂ, 'ਇਹ ਚਿਤਰਗੁਪਤ, ਧਰਮਰਾਜ ਤੇ ਦੂਤ ਵੀ ਰੱਬ ਦੇ ਭੈਅ ਵਿਚ ਹਨ।

*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥*
*ਕੋਹ ਕਰੋੜੀ ਚਲਤ ਨ ਅੰਤੁ॥*

ਜਿਹੜੇ ਸੂਰਜ ਅਤੇ ਚੰਦਰਮਾ ਹਨ, ਜੋ ਕਰੋੜਾਂ ਕੋਹ ਦਾ ਰਸਤਾ ਤੈਅ ਕਰਦੇ ਹਨ, ਉਹ ਵੀ ਪ੍ਰਮਾਤਮਾ ਦੇ ਭੈਅ ਵਿਚ ਹਨ।

*ਭੈ ਵਿਚਿ ਸਿਧ ਬੁਧ ਸੁਰ ਨਾਥ॥*
*ਭੈ ਵਿਚਿ ਆਡਾਣੇ ਆਕਾਸ॥*
*ਭੈ ਵਿਚਿ ਜੋਧ ਮਹਾਬਲ ਸੂਰ॥*

*ਭੈ ਵਿਚਿ ਆਵਹਿ ਜਾਵਹਿ ਪੂਰ॥*
*ਸਗਲਿਆ ਭਉ ਲਿਖਿਆ ਸਿਰਿ ਲੇਖੁ॥*
*ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥*

ਜਿਹੜੇ ਸਿਧ, ਬੁਧ ਤੇ ਸੁਰਨਾਥ ਹਨ, ਇਹ ਸਾਰੇ ਪ੍ਰਮਾਤਮਾ ਦੇ ਭੈਅ ਵਿਚ ਹਨ। ਜਿਹੜਾ ਆਕਾਸ਼ ਤੁਸੀਂ ਦੇਖਦੇ ਹੋ, ਇਹ ਵੀ ਰੱਬ ਦੇ ਭੈਅ ਵਿਚ ਹੈ। ਜਿਹੜੇ ਜੋਧੇ ਹਨ, ਮਹਾਂਬਲੀ ਸੂਰਮੇ ਹਨ, ਉਹ ਵੀ ਪ੍ਰਮਾਤਮਾ ਦੇ ਭੈਅ ਵਿਚ ਹਨ। ਜੇ ਇਸ ਦੁਨੀਆਂ ਵਿਚ ਕੋਈ ਨਿਰਭਉ ਹੈ ਤਾਂ ਕੇਵਲ ਇਕ ਨਿਰੰਕਾਰ ਸੱਚਾ ਵਾਹਿਗੁਰੂ ਹੈ, ਜਿਸਨੂੰ ਕਿਸੇ ਦਾ ਭੈਅ ਨਹੀਂ। ਪ੍ਰਮਾਤਮਾ ਭੈਅ ਰਹਿਤ ਹੋ ਕੇ ਕਿਸੇ ਨਾਲ ਵੈਰ ਨਹੀਂ ਕਮਾਉਂਦਾ। ਕਿਸੇ ਆਦਮੀ ਕੋਲ ਤਾਕਤ, ਕਿਸੇ ਆਦਮੀ ਦੇ ਹੱਥ ਵਿਚ ਪੈਸਾ ਆ ਜਾਏ ਪਿਆਰਿਉ ! ਕਦੀ ਵੀ ਬੰਦੇ ਨੂੰ ਗ਼ਰੀਬੀ ਦੇ ਦਿਨਾਂ ਵਿਚ ਨਾ ਦੇਖੋ। ਬੰਦੇ ਦੇ ਜੇ ਇਖ਼ਲਾਕ ਨੂੰ ਦੇਖਣਾ ਹੈ ਤਾਂ ਉਸਨੂੰ ਕਿਸੇ ਪੱਦਵੀ 'ਤੇ ਬੈਠੇ ਹੋਏ ਨੂੰ ਦੇਖੋ।

ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਪੜ੍ਹਦੇ ਹੋ। ਅੱਜ ਮਨੁੱਖੀ ਸੁਭਾਅ ਹੈ ਕਿ ਜਿਹੜਾ ਬੰਦਾ ਮੇਰਾ ਸਾਥ ਦੇਵੇ, ਮੈਂ ਉਸਦੀ ਹਾਮੀ ਭਰਾਂਗਾ। ਜਿਹੜਾ ਇਨਸਾਨ ਮੇਰੇ ਵਿਰੋਧ ਵਿਚ ਹੋ ਜਾਏ, ਉਸਦੀ ਹਾਮੀ ਮੈਂ ਨਹੀਂ ਭਰਦਾ। ਕੁਦਰਤੀ ਤੌਰ 'ਤੇ ਨਿਯਮ ਹੈ ਸੰਸਾਰ ਦਾ। ਜਿਹੜਾ ਮਨੁੱਖ ਕਿਸੇ ਦੀ ਹਾਂ ਵਿਚ ਹਾਂ ਮਿਲਾਉਂਦਾ ਹੈ, ਉਸਦਾ ਭਲਾ ਕਰਨਗੇ ਤੇ ਜਿਸ ਦਿਨ ਉਹ ਨਾਂਹ ਕਰਨਗੇ, ਉਸ ਦਿਨ ਉਸਦਾ ਵਿਰੋਧ ਹੈ। ਚੇਤੇ ਰੱਖਿਉ, ਰੱਬ ਨੂੰ ਜੇ ਕੋਈ ਨਾ ਪੂਜੇ ਤਾਂ ਪ੍ਰਮਾਤਮਾ ਇਹ ਕਦੀ ਨਹੀਂ ਕਹਿੰਦਾ ਕਿ ਜਿਹੜੇ ਮੈਨੂੰ ਨਹੀਂ ਪੂਜਦੇ, ਉਹਨਾਂ ਨੂੰ ਧਰਤੀ ਤੋਂ ਖ਼ਤਮ ਕਰ ਦੇਵਾਂ। ਉਹ ਇੰਨਾ ਨਿਰਵੈਰ ਹੈ ਕਿ ਜਿਹੜੇ ਰੱਬ ਨੂੰ ਇਹੀ ਸਿੱਧ ਕਰਨ 'ਤੇ ਤੁਲੇ ਹੋਏ ਹਨ ਕਿ ਰੱਬ ਨਾਮ ਦੀ ਕੋਈ ਚੀਜ਼ ਹੀ ਨਹੀਂ, ਪ੍ਰਮਾਤਮਾ ਸੁਆਸ ਤਾਂ ਉਹਨਾਂ ਨੂੰ ਵੀ ਦਿੰਦਾ ਪਿਆ ਹੈ। ਵੈਰ ਨਹੀਂ ਕਮਾਉਂਦਾ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਅੰਮ੍ਰਿਤ ਬਚਨਾਂ ਵਿਚ ਇਹ ਕ੍ਰਿਪਾਲਤਾ ਭਰੇ ਬਚਨ ਕਹੇ ਸਨ ਕਿ

*ਦੀਨ ਦਇਆਲ ਦਇਆ ਨਿਧ*

ਹੇ ਦਇਆ ਦੇ ਖ਼ਜ਼ਾਨੇ !

*ਦੋਖਨ ਦੇਖਤ ਹੈ*

ਤੂੰ ਜੀਵਾਂ ਦੇ ਗੁਨਾਹ ਦੇਖਦਾ ਹੈਂ, ਔਗੁਣ ਦੇਖਦਾ ਹੈਂ, ਕੁਕਰਮ ਦੇਖਦਾ ਹੈਂ, ਪਰ ਤੇਰੇ ਵਰਗਾ ਨਿਰਵੈਰ ਕੋਈ ਨਹੀਂ, ਤੂੰ ਇੰਨੇ ਔਗੁਣ ਗੁਨਾਹ ਦੇਖਕੇ ਵੀ ਜੀਵਾਂ ਨੂੰ ਰਿਜ਼ਕ ਦੇਈ ਜਾ ਰਿਹਾ ਹੈਂ।

*ਦੋਖਨ ਦੇਖਤ ਹੈ ਪਰ ਦੇਤ ਨਾ ਹਾਰੇ।*

ਦਿੰਦਿਆਂ ਤੂੰ ਕੰਨੀ ਨਹੀਂ ਕਤਰਾਉਂਦਾ। ਅੰਕ੍ਰਿਤਘਣਾਂ ਨੂੰ ਪਾਲਦਾ ਹੈਂ। ਜਿਹੜੇ ਬੰਦੇ ਤੇਰੇ ਕੀਤੇ ਹੋਏ ਤੋਂ ਮੁਕਰ ਜਾਂਦੇ ਹਨ ਤੂੰ ਉਹਨਾਂ ਨੂੰ ਪਾਲਦਾ ਹੈਂ। ਆਪ ਰੋਜ਼ ਜਪੁ ਜੀ ਸਾਹਿਬ ਵਿਚ ਪੜ੍ਹਦੇ ਹੋ। ਮਹਾਰਾਜ ਫੁਰਮਾਂਦੇ ਹਨ-

*ਕੇਤੇ ਲੈ ਲੈ ਮੁਕਰੁ ਪਾਹਿ॥*

*ਕੇਤੇ ਮੂਰਖ ਖਾਹੀ ਖਾਹਿ॥*

(ਜਪੁ ਜੀ ਸਾਹਿਬ)

ਮੂਰਖ ਬੰਦੇ ਰੱਬ ਦੀ ਦਾਤ ਲੈ ਕੇ ਮੁੱਕਰਦੇ ਪਏ ਹਨ। ਉਹ ਮੁੱਕਰਣ ਵਾਲਿਆਂ 'ਤੇ ਫਿਰ ਭਰੋਸਾ ਕਰਕੇ ਦੇਈ ਜਾਂਦਾ ਹੈ। ਉਹ ਨਿਰਵੈਰ ਹੈ। ਜਦੋਂ ਅਸੀਂ ਅੰਮ੍ਰਿਤ ਬਾਣੀ ਪੜ੍ਹਦੇ ਹਾਂ ਤਾਂ ਗੁਰੂ ਸਾਹਿਬ ਨੇ ਅੰਮ੍ਰਿਤ ਬਚਨ ਕਹੇ ਹਨ ਕਿ ਗੁਰੂ ਨਿਰਭਉ ਹੈ ਤੇ ਗੁਰੂ ਨਿਰਵੈਰ ਹੈ। ਭਾਈ ਗੁਰਦਾਸ ਜੀ ਦੇ ਬਚਨ ਹਨ-

*ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ।*

*ਗੁਰੁ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ।*

(ਵਾਰ ੨੬, ਪ: ੧੯)

ਗੁਰੂ ਆਪ ਨਿਰਭਉ ਹੈ, ਉਸਨੂੰ ਜਨਮ ਦਾ, ਮਰਨ ਦਾ, ਜਮਦੂਤਾਂ ਦਾ, ਸੰਸਾਰ ਦਾ, ਮਾਇਆ ਦਾ ਕਿਸੇ ਕਿਸਮ ਦਾ ਕੋਈ ਡਰ ਨਹੀਂ।

*ਗੁਰ ਪੂਰਾ ਨਿਰਵੈਰੁ ਹੈ*

ਜੇ ਨਿਰਭਉ ਹੈ ਤਾਂ ਗੁਰੂ ਇੰਨਾ ਨਿਰਵੈਰ ਵੀ ਹੈ ਕਿ

*ਨਿੰਦਕ ਦੋਖੀ ਬੇਮੁਖ ਤਾਰੇ।*

ਨਿੰਦਿਆ ਕਰਨ ਵਾਲਿਆਂ ਨੂੰ, ਦੋਖ ਕਮਾਉਣ ਵਾਲਿਆਂ ਨੂੰ, ਪਾਪ ਕਰਨ ਵਾਲਿਆਂ ਨੂੰ ਵੀ ਗੁਰੂ ਕ੍ਰਿਪਾ ਕਰਕੇ ਭਵ-ਸਾਗਰ ਤੋਂ ਪਾਰ ਕਰ ਦਿੰਦਾ ਹੈ। ਗੁਰੂ ਤੇਗ਼ ਬਹਾਦਰ ਜੀ ਕਹਿ ਰਹੇ ਹਨ-

*ਭੈ ਕਾਹੂ ਕਉ ਦੇਤ ਨਹਿ*

ਉਹ ਕਿਸੇ ਨੂੰ ਡਰਾਉਂਦਾ ਨਹੀਂ।

*ਨਹਿ ਭੈ ਮਾਨਤ ਆਨ॥*

ਜੇ ਕਿਸੇ ਨੂੰ ਡਰਾਉਂਦਾ ਨਹੀਂ ਤਾਂ ਹਕੀਕਤ ਵਿਚ ਗਿਆਨਵਾਨ ਪੁਰਸ਼ ਕਦੀ ਕਿਸੇ ਦੇ ਡਰ ਨੂੰ ਕਬੂਲਦਾ ਵੀ ਨਹੀਂ।

ਗਿਆਨੀ ਕਿਸਨੂੰ ਕਿਹਾ ਜਾਂਦਾ ਹੈ ? ਗੁਰਬਾਣੀ ਦੀ, ਕੀਰਤਨ ਦੀ ਜਿਸਨੇ ਮੁਹਾਰਤ ਹਾਸਿਲ ਕੀਤੀ ਹੋਵੇ, ਅਸੀਂ ਉਸਦੇ ਲਈ ਵੀ ਸ਼ਬਦ ਵਰਤੇ ਹਾਂ ਗਿਆਨੀ ਜੀ। ਇਸਦਾ

ਮਤਲਬ ਹੈ ਕਿ ਇਸਦੇ ਕੋਲ ਗਿਆਨ ਹੈ।

*ਪਡੀਆ ਕਵਨ ਕੁਮਤਿ ਤੁਮ ਲਾਗੇ॥*

*ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ॥ ੧॥ ਰਹਾਉ॥*

ਕਿਹੜੀ ਕੁਮੱਤ ਵਿਚ ਪੈ ਗਿਆ ਹੈਂ। ਲੋਕ ਤੈਨੂੰ ਗਿਆਨਵਾਨ ਕਹਿੰਦੇ ਹਨ। ਆਪ ਤਾਂ ਡੁੱਬਾ ਸੀ, ਚੇਤੇ ਰੱਖੀਂ ਸਾਰੇ ਪਰਿਵਾਰ ਨੂੰ ਵੀ ਡੋਬਣ ਲੱਗਾ ਹੈਂ। ਅੱਗੋਂ ਉੱਤਰ ਮਿਲਿਆ, ਮਹਾਰਾਜ ! ਤੁਸੀਂ ਅਭਾਗਾ ਕਹਿ ਦਿੱਤਾ ਹੈ। ਚਾਰ ਬੇਦਾਂ ਦਾ ਗਿਆਤਾ ਹੈ, ਛੇ ਸ਼ਾਸਤਰ ਜ਼ਬਾਨੀ ਚੇਤੇ ਹਨ, ਇੰਨਾ ਕੁਝ ਜਾਣਦਾ ਹੈ। ਇਥੇ ਉਹਨਾਂ ਉੱਤਰ ਦਿੱਤਾ, ਨਹੀਂ-

*ਬੇਦ ਪੁਰਾਨ ਪੜੇ ਕਾ ਕਿਆ ਗੁਨੁ*

ਕੀ ਲਾਭ ਹੈ ? ਕਬੀਰ ਸਾਹਿਬ ਕੋਈ ਲਾਭ ਨਹੀਂ ? ਕਹਿੰਦੇ ਹਨ-

*ਖਰ ਚੰਦਨ ਜਸ ਭਾਰਾ॥*

ਇਕ ਗਧੇ ਦੇ ਉੱਤੇ ਤੁਸੀਂ ਚੰਦਨ ਲੱਦ ਦਿਉ ਤੇ ਨਾਲ ਗਧੇ ਦੇ ਗਲ ਵਿਚ ਫੁੱਲਾਂ ਦਾ ਹਾਰ ਪਾ ਕੇ ਕਹਿ ਦਿਉ, ਐ ਗਧੇ, ਅੱਜ ਤੂੰ ਤਾਂ ਖ਼ੁਸ਼ਨਸੀਬ ਹੈਂ। ਕਿਉਂ ? ਤੇਰੇ 'ਤੇ ਹਜ਼ਾਰਾਂ ਰੁਪਈਆਂ ਦਾ ਕੀਮਤੀ ਚੰਦਨ ਲੱਦਿਆ ਹੈ, ਤੇਰੇ ਗਲ ਵਿਚ ਫੁੱਲਾਂ ਦਾ ਹਾਰ ਪਾਇਆ ਹੈ। ਉਹ ਕਹਿੰਦਾ ਹੈ, ਫੁੱਲਾਂ ਦੀ ਥਾਂ 'ਤੇ ਭਾਵੇਂ ਰੁਪਈਆਂ ਦਾ ਹਾਰ ਪਾ ਦਿਉ, ਮੇਰੇ ਲਈ ਚੰਦਨ ਦੀ ਕੋਈ ਕੀਮਤ ਨਹੀਂ। ਮੇਰੇ ਲਈ ਕੁਇੰਟਲ ਚੰਦਨ ਤੇ ਕੁਇੰਟਲ ਮਿੱਟੀ ਇਕ ਬਰਾਬਰ ਹੈ।

*ਖਰ ਚੰਦਨ ਜਸ ਭਾਰਾ॥*

*ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ॥ ੧॥*

(ਅੰਗ ੧੧੦੨)

ਪਿਆਰਿਉ ! ਸ਼ੇਖ਼ ਸਾਅਦੀ ਨੇ ਬਹੁਤ ਸੋਹਣੀਆਂ ਕੁਝ ਉਦਾਹਰਨਾਂ ਦਿੱਤੀਆਂ ਹਨ। ਉਹ ਕਹਿੰਦੇ ਹਨ ਕਿ ਜਿਹੜਾ ਉੱਚੀ-ਉੱਚੀ ਦਮਗਜੇ ਮਾਰਦਾ ਹੈ, ਜ਼ਰੂਰੀ ਨਹੀਂ ਕਿ ਉਹ ਅੰਦਰੋਂ ਵੀ ਸੋਲਿੱਡ ਹੋਵੇ। ਕਿਉਂ ? ਕਹਿਣ ਲੱਗੇ, ਕਦੀ ਨਗਾਰਾ ਵੱਜਦਾ ਦੇਖਿਆ ਹੈ ? ਕਦੀ ਸ਼ਹਿਦ ਦੀਆਂ ਮੱਖੀਆਂ ਨੂੰ ਤੁਸੀਂ ਸ਼ਹਿਦ ਇਕੱਤਰ ਕਰਦਿਆਂ ਦੇਖਿਆ ਹੈ। ਕਿਉਂ ਜੀ ? ਕਹਿਣ ਲੱਗੇ ਨਗਾਰਾ ਜਦੋਂ ਵੱਜਦਾ ਹੈ, ਉਸਦੇ ਸਾਹਮਣੇ ਢੋਲਕੀ ਦੀ ਆਵਾਜ਼ ਮੱਧਮ ਪੈ ਜਾਏਗੀ। ਉਸ ਦੀ ਗੂੰਜ 'ਤੇ ਭਰੋਸਾ ਨਾ ਕਰਿਉ। ਉਸਦੀ ਖੱਲ ਨੂੰ ਉੱਪਰੋਂ ਫਾੜ ਕੇ ਦੇਖਿਉ, ਥੱਲਿਉਂ ਖ਼ਾਲੀ ਦਾ ਖ਼ਾਲੀ ਨਿਕਲੇਗਾ। ਬਾਹਰੋਂ ਆਵਾਜ਼ ਜ਼ਰੂਰ ਹੈ, ਪਰ ਅੰਦਰ ਕੁਝ ਵੀ ਨਹੀਂ। ਗੁਰੂ ਜੀ ਕਹਿੰਦੇ ਹਨ ਕਿ ਇਕ ਗਿਆਨੀ ਉਹ ਸ਼ਹਿਦ ਦੀ ਮੱਖੀ ਹੈ ਜੋ ਥਾਂ ਥਾਂ 'ਤੇ, ਫੁੱਲ-ਫੁੱਲ 'ਤੇ ਬੈਠ ਕੇ ਮਕਰੰਦ ਚੂਸਦੀ ਹੈ ਤੇ ਕਿੰਨੀ ਬਦਕਿਸਮਤ ਹੈ ਕਿ ਉਸਨੇ ਇੰਨੀ ਮਿਹਨਤ ਕਰਕੇ ਸ਼ਹਿਦ ਇਕੱਠਾ ਕੀਤਾ, ਪਰ ਖਾਣਾ ਨਸੀਬ ਨਹੀਂ ਹੋਇਆ। ਖਾਣ ਵੇਲੇ ਉਸਦੀ ਮੌਤ ਹੋ ਗਈ। ਗਿਆਨ ਦੀਆਂ ਗੱਲਾਂ ਕਰਨ ਵਾਲਾ ਇਕ ਉਹ ਗਿਆਨੀ ਹੈ

ਜਿਸ ਨੇ ਅਨੇਕਾਂ ਗ੍ਰੰਥ, ਅਨੇਕਾਂ ਕਿਤਾਬਾਂ ਪੜ੍ਹ ਕੇ ਬੜੇ ਸੋਹਣੇ ਪ੍ਰਮਾਣ ਇਕੱਠੇ ਕੀਤੇ, ਪਰ ਬਦਕਿਸਮਤੀ ਇਹ ਕਿ ਸੁਣਨ ਵਾਲੇ ਤਾਂ ਰੱਬ ਵਾਲੇ ਪਾਸੇ ਤੁਰ ਪਏ ਤੇ ਸੁਣਾਉਣ ਵਾਲਾ ਵਿਚਾਰਾ ਕਥਾ ਹੀ ਕਰਦਾ ਰਹਿ ਗਿਆ। ਹਜ਼ੂਰ ਕਹਿੰਦੇ ਹਨ ਕਿ ਉਹ ਗਿਆਨੀ ਜਿਹੜਾ ਸੱਚਮੁੱਚ ਹਕੀਕਤ ਵਿਚ ਰੱਬ ਦੇ ਚਰਨਾਂ ਨਾਲ ਜੁੜਿਆ ਹੈ, ਉਹ ਗਿਆਨੀ ਕੌਣ ਹੈ ? ਹਜ਼ੂਰ ਕਹਿੰਦੇ ਹਨ-

*ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥*

ਗਿਆਨੀ ਕੌਣ ਹੈ ? ਕਹਿਣ ਲੱਗੇ- *ਆਪੁ ਪਛਾਣੈ* ਗਿਆਨੀ ਉਹ ਹੈ ਜਿਹੜਾ ਆਪਣੇ ਆਪ ਨੂੰ ਪੜਚੋਲਣਾ ਸ਼ੁਰੂ ਕਰ ਦੇਵੇ।

*ਆਪੁ ਪਛਾਣੈ ਬੂਝੈ ਸੋਇ॥*
*ਗੁਰ ਪਰਸਾਦਿ ਕਰੇ ਬੀਚਾਰ॥*

ਗੁਰੂ ਦੀ ਕ੍ਰਿਪਾ ਲੈ ਕੇ ਬ੍ਰਹਮ ਦੀ ਵਿਚਾਰ ਕਰੇ ਤੇ ਸਾਹਿਬ ਕਹਿੰਦੇ ਹਨ-

*ਸੋ ਗਿਆਨੀ ਦਰਗਹ ਪਰਵਾਣੁ॥*

(ਅੰਗ ੨੫)

ਅਸਲ ਵਿਚ ਉਹ ਗਿਆਨਵਾਨ ਪੁਰਸ਼ ਰੱਬ ਦੀ ਦਰਗਾਹ ਵਿਚ ਪ੍ਰਵਾਨ ਹੈ। ਗੁਰੂ ਤੇਗ਼ ਬਹਾਦਰ ਜੀ ਦਾ ਇਕ ਬਚਨ ਆਉਂਦਾ ਹੈ। ਕਹਿਣ ਲੱਗੇ-

*ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ॥*

(ਅੰਗ ੨੨੦)

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜਿਸਦੇ ਉੱਪਰ ਦੁੱਖ ਤੇ ਸੁੱਖ ਅਸਰ ਨਹੀਂ ਕਰਦਾ, ਸੱਚ ਜਾਣੀ, ਉਸ ਪੁਰਸ਼ ਨੂੰ ਤੁਸੀਂ ਗਿਆਨਵਾਨ ਕਹੋ, ਉਹ ਗਿਆਨੀ ਹੈ। ਗੁਰੂ ਅਰਜਨ ਸਾਹਿਬ ਨੇ ਇਕ ਸ਼ਬਦ ਹੋਰ ਗਿਆਨੀ ਲਈ ਵੀ ਵਰਤ ਦਿੱਤਾ। ਪਿਆਰਿਉ ! ਇਕ ਸ਼ਬਦ ਗਿਆਨੀ ਹੈ ਤੇ ਇਕ ਸ਼ਬਦ ਬ੍ਰਹਮ ਗਿਆਨੀ ਹੈ, ਪਰ ਗਿਆਨੀ ਤੇ ਬ੍ਰਹਮ-ਗਿਆਨੀ ਸ਼ਬਦ ਬਿਲਕੁਲ ਇਕ ਦੂਜੇ ਨਾਲ ਸਮਾਨੰਤਰ ਹਨ। ਬ੍ਰਹਮ-ਗਿਆਨੀ ਦੇ ਲੱਛਣ ਤੁਸੀਂ ਰੋਜ਼ ਪੜ੍ਹਦੇ ਹੋ। ਹਜ਼ੂਰ ਨੇ ਫੁਰਮਾਇਆ-

*ਮਨਿ ਸਾਚਾ ਮੁਖਿ ਸਾਚਾ ਸੋਇ॥*
*ਅਵਰੁ ਨਾ ਪੇਖੈ ਏਕਸੁ ਬਿਨੁ ਕੋਇ॥*
*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥*

(ਸੁਖਮਨੀ ਸਾਹਿਬ)

ਬ੍ਰਹਮ-ਗਿਆਨੀ ਦਾ ਮਤਲਬ ਕੇਵਲ ਗਿਆਨ ਦਾ ਚਰਚਾ ਕਰਨਾ ਨਹੀਂ। ਬ੍ਰਹਮ-

ਗਿਆਨੀ ਦਾ ਮਤਲਬ ਕੇਵਲ ਸ਼ਾਸਤਰ ਪੜ੍ਹ ਕੇ ਚਰਚਾ ਕਰਨਾ ਨਹੀਂ। ਬ੍ਰਹਮ-ਗਿਆਨੀ ਨੂੰ ਰੱਬ ਇੰਨੀ-ਕੁ ਸ਼ਕਤੀ ਦਿੰਦਾ ਹੈ ਕਿ ਉਹ ਜਿੱਥੇ ਦ੍ਰਿੜ੍ਹ ਇਰਾਦੇ ਨਾਲ ਖਲੋ ਗਿਆ, ਸਾਰੀਆਂ ਦੁਨੀਆਂ ਹਿੱਲ ਜਾਏਗੀ, ਪਰ ਬ੍ਰਹਮ-ਗਿਆਨੀ ਕਦੀ ਵੀ ਆਪਣੇ ਪੈਰ ਤੋਂ ਪਿੱਛੇ ਨਹੀਂ ਗਿਆ। ਪਿਆਰਿਉ ! ਜਦੋਂ ਕੋਈ ਗਿਆਨਵਾਨ ਖਲੋਂਦਾ ਹੈ, ਸਵਾਲ ਨਹੀਂ ਪੈਦਾ ਹੁੰਦਾ ਕਿ ਉਸਨੂੰ ਕੋਈ ਹਿਲਾ ਦੇਵੇ। ਬ੍ਰਹਮ-ਗਿਆਨੀ ਉਹ ਹੈ ਜਿਹੜਾ ਮਨ ਨੂੰ ਮਾਰ ਲਵੇ ਤੇ ਬਾਕੀ ਦੇ ਵਿਚਾਰ ਆਪਣੇ ਆਪ ਹੀ ਛੱਡ ਜਾਏ। ਗਿਆਨਵਾਨ ਪੁਰਸ਼ ਜਿਸ ਨੂੰ ਪ੍ਰਮਾਤਮਾ ਨੇ ਅੰਦਰ ਦੀ ਸੋਝੀ ਦੇ ਦਿੱਤੀ, ਜਿਹੜਾ ਬ੍ਰਹਮ-ਗਿਆਨੀ ਹੈ, ਉਹ ਨਾ ਭੈਅ ਲੈਂਦਾ ਹੈ, ਨਾ ਭੈਅ ਦਿੰਦਾ ਹੈ। ਇਕ ਨਿਰਮਲ ਭਉ ਪੈਦਾ ਹੋ ਜਾਏ ਤਾਂ ਡਰ ਦੂਰ ਚਲਾ ਜਾਂਦਾ ਹੈ। ਇਥੇ ਉਹ ਨਿਰਮਲ ਭਉ ਬਾਪੂ ਅਮਰਦਾਸ ਵਿਚ ਮੈਂ ਦੇਖਿਆ। ਉਹਨਾਂ ਦਾ ਬਚਨ ਮੈਂ ਪੜ੍ਹਿਆ। ਅੱਜ ਤਾਂ ਅਸੀਂ ਗੁਰੂ ਜੀ ਉੱਪਰ ਮਾਣ ਕਰਦੇ ਹਾਂ, ਤਰਕ ਕਟਾਖਸ਼ ਨਹੀਂ। ਰੋਜ਼ ਸੇਵਾ ਕਰਦੇ ਸਨ, ਪਰ ਅੱਜ ਜਦੋਂ ਗੁਰੂ ਦੀ ਸੰਗਤ ਵਿਚ ਆਏ ਤਾਂ ਆਪਣੇ ਹੱਥ ਨੂੰ ਰੱਸੀ ਨਾਲ ਬੰਨ੍ਹ ਕੇ ਗਲ ਵਿਚ ਪਾਇਆ ਹੋਇਆ ਸੀ। ਪੁੱਛਿਆ ਗੁਰੂ ਅੰਗਦ ਸਾਹਿਬ ਨੇ ਪੁਰਖਾ, ਕੀ ਇਸ ਬਾਂਹ 'ਤੇ ਸੱਟ ਵੱਜ ਗਈ ਹੈ ? ਕਹਿਣ ਲੱਗੇ ਕਿ ਗੁਰੂ ਦੀ ਬੇਅਦਬੀ ਦੀ ਮਾਰ ਵੱਜੀ ਹੈ। ਕਿਉਂ ਜੀ ? ਕਹਿਣ ਲੱਗੇ ਕਿ ਅੱਜ ਮੇਰੇ ਤਨ ਦਾ ਇਕ ਅੰਗ ਆਪ ਜੀ ਦੇ ਪਵਿੱਤਰ ਸਰੀਰ ਤੋਂ ਅੱਗੇ ਨਿਕਲਦਾ ਪਿਆ ਸੀ ਤੇ ਮਨ ਵਿਚ ਆਇਆ ਕਿ ਪੁਰਖਾ, ਮਨ ਗੁਰੂ ਤੋਂ ਅੱਗੇ ਨਿਕਲੇਗਾ, ਜੇ ਗੁਰੂ ਤੋਂ ਅੱਗੇ ਨਿਕਲਣ ਦੀ ਸਿਆਣਪ ਵਰਤਦਾ ਹੈਂ ਤਾਂ ਮੇਰੇ ਲਈ ਮੁਰਦਾ ਹੈਂ। ਇਹ ਨਿਰਮਲ ਭਉ ਹੈ। ਗੁਰੂ ਜੀ ਕਹਿ ਰਹੇ ਹਨ-

*ਡਡਾ ਡਰ ਉਪਜੇ ਡਰੁ ਜਾਈ॥*

ਜਿਸ ਦਿਨ ਤੇਰੇ ਅੰਦਰ ਪ੍ਰਮਾਤਮਾ ਦਾ ਡਰ ਪੈਦਾ ਹੋ ਗਿਆ ਉਸ ਦਿਨ ਦੁਨੀਆਂ ਦਾ ਡਰ ਚਲਾ ਜਾਏਗਾ।

*ਤਾ ਡਰ ਮਹਿ ਡਰੁ ਰਹਿਆ ਸਮਾਈ॥*

ਦੁਨੀਆਂ ਦਾ ਡਰ ਰੱਬੀ ਡਰ ਵਿਚ ਹੀ ਖੱਪ ਗਿਆ।

*ਜਉ ਡਰ ਡਰੈ ਤ ਫਿਰਿ ਡਰੁ ਲਾਗੈ॥*

ਜਿਹੜਾ ਰੱਬ ਤੋਂ ਨਾ ਡਰੇ, ਉਸ ਬੰਦੇ ਨੂੰ ਦੁਨੀਆਂ ਦਾ ਡਰ ਵਿਆਪਦਾ ਹੈ।

*ਨਿਡਰ ਹੂਆ ਡਰੁ ਉਰ ਹੋਇ ਭਾਗੈ॥*

(ਅੰਗ ੩੪੧)

ਕਹਿਣ ਲੱਗੇ ਕਿ ਜਿਹੜਾ ਡਰ ਤੋਂ ਰਹਿਤ ਹੋ ਜਾਏ, ਜਿਹੜਾ ਗੁਰੂ ਦੇ ਡਰ ਵਿਚ ਚਲਾ ਜਾਏ, ਉਸ ਦਾ ਦੁਨੀਆਂ ਦਾ ਡਰ ਖ਼ਤਮ ਹੋ ਜਾਏਗਾ। ਗੁਰੂ ਸਾਹਿਬ ਨੂੰ ਪੁੱਛੀਏ, ਦਾਤਾ ਜੀ ! ਸਾਨੂੰ ਇਹ ਅਵਸਥਾ ਕਿਵੇਂ ਮਿਲੇਗੀ ? ਕਹਿਣ ਲੱਗੇ-

*ਨਿਰਭਉ ਜਪੈ ਸਗਲ ਭਉ ਮਿਟੈ॥*

(ਸੁਖਮਨੀ ਸਾਹਿਬ)

*ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥*

(ਸੁਖਮਨੀ ਸਾਹਿਬ)

ਪ੍ਰਭੂ ਦਾ ਸਿਮਰਨ ਕਰ, ਤੈਨੂੰ ਭੈਅ ਨਹੀਂ। ਸਿਮਰਨ ਕਰਕੇ ਦੇਖੀਂ ਰੱਬ ਤੇਰੇ ਅੰਦਰ ਨੂੰ ਅਡੋਲਤਾ ਦੇਵੇਗਾ। ਮੇਰੀ ਸੱਚੀ ਸਰਕਾਰ ਨੇ ਇਕੱਲਾ ਕਿਹਾ ਨਹੀਂ। ਅੱਜ ਦੇਖੋ ਉਹ ਬੇਬੇ ਨਾਨਕੀ ਦਾ ਸਪੁੱਤਰ, ਗੁਰੂ ਹਰਿਗੋਬਿੰਦ ਸਾਹਿਬ ਦਾ ਛੋਟਾ ਨਾਲ, ਮਾਤ ਗੁਜਰੀ ਦੇ ਸਿਰ ਦਾ ਸੁਹਾਗ, ਗੋਬਿੰਦ ਰਾਏ ਦਾ ਬਾਪੂ, ਡਿੱਗਿਆਂ ਹੋਇਆਂ ਦੀ ਬਾਂਹ ਫੜਨ ਵਾਲਾ ਗੁਰੂ ਚਾਂਦਨੀ ਚੌਕ ਵਿਚ ਖਲੋ ਕੇ ਗਿਆਨੀ ਦੇ ਅਰਥ ਪਿਆ ਕਰਦਾ ਹੈ। ਭੈਅ ਦਿੰਦਾ ਵੀ ਨਹੀਂ ਤੇ ਭੈਅ ਮੰਨਦਾ ਵੀ ਨਹੀਂ। ਸੱਚੀ ਸਰਕਾਰ ਚਾਂਦਨੀ ਚੌਕ ਵਿਚ ਖਲੋਤੀ ਹੈ। ਤਾਕਤ ਉਸ ਦੇ ਕੋਲ ਇੰਨੀ ਹੈ ਕਿ ਇਕ ਸਿੱਖ ਸਾਹਮਣੇ ਖਲੋ ਕੇ ਕਹਿੰਦਾ ਹੈ ਕਿ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਇਕ ਵਾਰੀ ਹੁਕਮ ਕਰੋ ਤਾਂ ਦਿੱਲੀ ਦੀ ਇੱਟ ਨਾਲ ਇੱਟ ਖੜਕਾ ਦੇਵਾਂ ? ਇੰਨੀ ਤਾਕਤ ਹੋਣ ਦੇ ਬਾਵਜੂਦ ਖਲੋਤੇ ਹਨ ਤੇ ਜਿਸ ਵੇਲੇ ਅੰਦਰ ਦਾ ਭੈਅ ਖ਼ਤਮ ਕੀਤਾ ਹੋਇਆ ਸੀਸ ਉੱਤੇ ਤੇਗ਼ ਚੱਲਦੀ ਹੈ ਤੇ ਪੁੱਤਰ ਆਪਣੇ ਪਿਤਾ ਦਾ ਸੋਹਿਲਾ ਗਾ ਕੇ ਗਿਆਨੀ ਦੇ ਅਰਥ ਕਰਦਾ ਹੈ। ਉਹ ਅਰਥ ਕਰਦੇ ਹਨ-

*ਤਿਲਕ ਜੰਞੂ ਰਾਖਾ ਪ੍ਰਭ ਤਾਕਾ।*
*ਕੀਨੋ ਬਡੋ ਕਲੂ ਮੈ ਸਾਕਾ।*
*ਸਾਧਨ ਹੇਤਿ ਇਤੀ ਜਿਨਿ ਕਰੀ।*
*ਸੀਸੁ ਦੀਆ ਪਰ ਸੀ ਨਾ ਉਚਰੀ।*
*ਧਰਮ ਹੇਤ ਸਾਕਾ ਜਿਨਿ ਕੀਆ।*
*ਸੀਸੁ ਦੀਆ ਪਰ ਸਿਰਰੁ ਨ ਦੀਆ।*

(ਬਚਿਤ੍ਰ ਨਾਟਕ)

ਬਾਬੇ ਕਬੀਰ ਨੇ ਇਕ ਬਚਨ ਕਿਹਾ। ਰਾਜਸਥਾਨ ਦੀ ਧਰਤੀ 'ਤੇ ਪਤੀ ਦੀ ਮੌਤ ਤੋਂ ਬਾਅਦ ਜਦੋਂ ਔਰਤ ਸਤੀ ਹੁੰਦੀ ਸੀ। ਪਹਿਲਾ ਯਤਨ ਸੀ ਕਿ ਸ਼ਾਇਦ ਤਰਲਾ ਲੈ ਕੇ ਛੱਡ ਦੇਵੇ, ਸ਼ਾਇਦ ਇਸਦਾ ਬਚਾਅ ਹੋ ਜਾਏ ਪਰ ਜਿਸ ਵੇਲੇ ਉਸਦੇ ਹੱਥ ਵਿਚ ਨਾਰੀਅਲ ਫੜਾ ਦਿੰਦੇ ਸਨ, ਨਾਰੀਅਲ ਦੇ ਉੱਤੇ ਸੰਧੂਰ ਲਾਇਆ ਜਾਂਦਾ ਸੀ। ਉਸਨੂੰ ਸੰਧੂਰਿਆ ਹੋਇਆ ਨਾਰੀਅਲ ਕਹਿੰਦੇ ਸਨ। ਉਸ ਤੋਂ ਬਾਅਦ ਉਹ ਔਰਤ ਕੁਝ ਕਹਿੰਦੀ ਨਹੀਂ ਸੀ। ਉਸਨੂੰ ਪਤਾ ਹੈ ਕਿ ਜਿਸ ਦੇ ਹੱਥ ਵਿਚ ਸੰਧੋਰਾ ਫੜਿਆ ਜਾਏ, ਉਸਨੇ ਸੜਨਾ ਹੀ ਸੜਨਾ ਹੈ। ਹਜ਼ੂਰ ਕਹਿੰਦੇ ਹਨ ਕਿ ਕਾਹਦਾ ਭੈਅ ? ਮੌਤ ਵੱਲ ਤੁਰੇ ਤੇ ਸ਼ਬਦ ਵਰਤਿਆ-

*ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ*
*ਨਾਚਹੁ ਇਆ ਮਾਇਆ ਕੇ ਡਾਂਡੇ॥*
*ਸੂਰੁ ਕਿ ਸਨਮੁਖ ਰਨ ਤੇ ਡਰਪੈ*
*ਸਤੀ ਕਿ ਸਾਂਚੈ ਭਾਂਡੇ॥ ੧॥*
*ਡਗਮਗ ਛਾਡਿ ਰੇ ਮਨ ਬਉਰਾ॥*
*ਅਬ ਤਉ ਜਰੇ ਮਰੇ ਸਿਧਿ ਪਾਈਐ*
*ਲੀਨੋ ਹਾਥਿ ਸੰਧਉਰਾ॥ ੧॥ ਰਹਾਉ॥*

(ਅੰਗ ੩੩੮)

*ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ॥*
*ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ॥*

(ਅੰਗ ੧੩੬੮)

*ਕਹੁ ਕਬੀਰ ਸੁਖਿ ਸਹਜਿ ਸਮਾਵਉ॥*

(ਅੰਗ ੩੨੭)

ਕਹਿਣ ਲੱਗੇ, ਮੈਂ ਸੁੱਖ ਵਿਚ ਟਿੱਕ ਗਿਆ ਹਾਂ। ਨਾ ਮੈਂ ਆਪ ਡਰਦਾ ਹਾਂ, ਨਾ ਕਿਸੇ ਨੂੰ ਡਰਾਉਂਦਾ ਹਾਂ। ਕਹਿਣ ਲੱਗੇ-

*ਓਹੁ ਅਬਿਨਾਸੀ ਰਾਇਆ॥*
*ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ॥*

(ਅੰਗ ੨੦੬)

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥*

(ਅੰਗ ੧੩੬੫)

ਗਿਆਨੀ ਉਹ ਹੈ ਜਿਹੜਾ ਨਿਰਭਉ ਨੂੰ ਜੱਪੇ। ਦੋ ਤਰੀਕੇ ਹਨ ਦੁਨੀਆਂ ਵਿਚ ਜੀਉਣ ਦੇ। ਇਕ ਤਰੀਕਾ ਹੈ ਜਾਂ ਤਾਂ ਝੁੱਕ ਜਾਉ, ਜ਼ਮੀਰ ਨੂੰ ਮਾਰ ਦਿਉ। ਅੱਜ ਕੱਲ ਦੇ ਸਮਾਜ ਵਿਚ ਜੀਉਣਾ ਹੈ ਤਾਂ ਇਕ ਗੱਲ ਚੇਤੇ ਰੱਖਿਉ, ਇਥੇ ਬਹੁਤ ਮੁਰਦੇ ਤੁਰੇ ਫਿਰਦੇ ਹਨ, ਜੀਊਂਦੇ ਜੀਅ ਜਿਹੜੇ ਜ਼ਮੀਰ ਦੀ ਆਵਾਜ਼ ਨੂੰ ਮਾਰ ਦਿੰਦੇ ਹਨ। ਗਿਆਨੀ ਕੀ ਹੈ ? ਨਾਮਦੇਵ ਇਕ ਕੱਪੜੇ ਸੀਉਣ ਵਾਲਾ, ਕੱਪੜੇ ਰੰਗਣ ਵਾਲਾ ਸਾਦਾ ਜਿਹਾ ਇਨਸਾਨ ਹੈ ਦੁਨੀਆਂ ਦੀ ਨਜ਼ਰ ਵਿਚ। ਰੱਬ ਦੀ ਨਜ਼ਰ ਵਿਚ ਤਾਂ-

*ਏਕੁ ਭਗਤ ਮੇਰੇ ਹਿਰਦੇ ਬਸੈ॥*
*ਨਾਮੇ ਦੇਖਿ ਨਰਾਇਨੁ ਹਸੈ॥* (ਅੰਗ ੧੧੬੩)

ਸਾਨੂੰ ਦੋ ਗੱਲਾਂ ਇਸ ਸ਼ਬਦ ਵਿਚੋਂ ਮਿਲੀਆਂ। ਜਦੋਂ ਉਹਨਾਂ ਨੂੰ ਕਿਹਾ-

*ਸੁਲਤਾਨੁ ਪੂਛੈ ਸੁਨੁ ਬੇ ਨਾਮਾ॥*
*ਦੇਖਉ ਰਾਮ ਤੁਮ੍ਾਰੇ ਕਾਮਾ॥ ੧॥*
*ਨਾਮਾ ਸੁਲਤਾਨੇ ਬਾਧਿਲਾ॥*
*ਦੇਖਉ ਤੇਰਾ ਹਰਿ ਬੀਠੁਲਾ॥ ੧॥ ਰਹਾਉ॥*
*ਬਿਸਮਿਲਿ ਗਊ ਦੇਹੁ ਜੀਵਾਇ॥*
*ਨਾਤਰੁ ਗਰਦਨਿ ਮਾਰਉ ਠਾਂਇ॥ ੨॥*

ਮਰੀ ਗਾਂ ਜੀਊਂਦੀ ਕਰ, ਨਹੀਂ ਤਾਂ ਇਸ ਗਾਂ ਨਾਲ ਤੇਰੀ ਗਰਦਨ ਵੀ ਲਾਹ ਦੇਵਾਂਗੇ। ਭੈਅ ਦਿੱਤਾ ਜਾ ਰਿਹਾ ਹੈ। ਹੁਣ ਅੱਗੋਂ ਗਿਆਨੀ ਬੋਲਿਆ-

*ਬਾਦਿਸਾਹ ਐਸੀ ਕਿਉ ਹੋਇ॥*
*ਬਿਸਮਿਲਿ ਕੀਆ ਨ ਜੀਵੈ ਕੋਇ॥ ੩॥*

ਮਰੇ ਹੋਏ ਕਦੀ ਜੀਉਂਦੇ ਹਨ ? ਕਹਿਣ ਲੱਗੇ-

*ਮੇਰਾ ਕੀਆ ਕਛੂ ਨ ਹੋਇ॥*
*ਕਰਿ ਹੈ ਰਾਮੁ ਹੋਇ ਹੈ ਸੋਇ॥ ੪॥*

(ਅੰਗ ੧੧੬੫)

ਜੇ ਰਾਮ ਕਰਨ 'ਤੇ ਆਵੇ ਤਾਂ ਮਰੇ ਵੀ ਜੀਊਂਦੇ ਕਰ ਸਕਦਾ ਹੈ। ਪਹਿਲੀ ਤੁੱਕ ਸੁਣਿਉ। ਕਿੱਥੇ ਗਿਆਨੀ ਆ ਕੇ ਪ੍ਰਵਾਹ ਨਹੀਂ ਕਰਦਾ। ਵਾਹਿਗੁਰੂ ਕ੍ਰਿਪਾ ਕਰ ਸਾਨੂੰ ਕਿਤੇ ਇਹ ਅਡੋਲਤਾ ਬਖ਼ਸ਼। ਚੇਤੇ ਰੱਖਿਉ, ਕਿਤੇ ਕੌਮ ਵਿਚ ਇਹੋ ਜਿਹਾ ਗਿਆਨੀ ਪੈਦਾ ਹੋ ਜਾਏ ਤਾਂ ਸਾਰੀ ਕੌਮ ਦੀ ਤਕਦੀਰ ਬਦਲ ਕੇ ਰੱਖ ਦਿੰਦਾ ਹੈ। ਹਜ਼ਾਰਾਂ ਭੇਡਾਂ ਨਾਲੋਂ ਇਕ ਸ਼ੇਰ ਹੀ ਚੰਗਾ ਹੈ। ਹਜ਼ਾਰਾਂ ਭੇਡਾਂ ਮਿਲ ਕੇ ਜੰਗਲ ਦੀ ਰਖਵਾਲੀ ਨਹੀਂ ਕਰ ਸਕਦੀਆਂ। ਇਕ ਸ਼ੇਰ ਦੀ ਭਬਕ ਹੀ ਜੰਗਲ ਨੂੰ ਹਿਲਾ ਕੇ ਰੱਖ ਸਕਦੀ ਹੈ। ਉਥੇ ਮਾਂ ਆਈ ਭੈਅ ਦੇਣ ਲਈ।

*ਰੁਦਨੁ ਕਰੈ ਨਾਮੇ ਕੀ ਮਾਇ॥*
*ਛੋਡਿ ਰਾਮੁ ਕੀ ਨ ਭਜਹਿ ਖੁਦਾਇ॥ ੬॥*

ਅੱਗੋਂ ਦੇਖੋ, ਨਿਰਭਉ ਗਿਆਨੀ ਬੋਲਿਆ-

*ਨਾ ਹਉ ਤੇਰਾ ਪੂੰਗੜਾ ਨਾ ਤੂ ਮੇਰੀ ਮਾਇ॥*
*ਪਿੰਡੁ ਪੜੈ ਤਉ ਹਰਿ ਗੁਨ ਗਾਇ॥ ੭॥...*
*ਪਾਵਹੁ ਬੇੜੀ ਹਾਥਹੁ ਤਾਲ॥*
*ਨਾਮਾ ਗਾਵੈ ਗੁਨ ਗੋਪਾਲ॥ ੧੨॥* (ਅੰਗ ੧੧੬੫)

ਜਦੋਂ ਮੌਤ ਦਾ ਡਰ ਦਿੱਤਾ ਤਾਂ ਗਿਆਨੀ ਕਹਿੰਦਾ ਹੈ-

*ਗੰਗ ਜਮੁਨ ਜਉ ਉਲਟੀ ਬਹੈ॥*

ਗੰਗਾ, ਜਮੁਨਾ ਉਲਟੀਆਂ ਹੋ ਸਕਦੀਆਂ ਹਨ, ਨਾਮਦੇਵ ਨਹੀਂ ਪਰਤ ਸਕਦਾ।

*ਤਉ ਨਾਮਾ ਹਰਿ ਕਰਤਾ ਰਹੈ॥ ੧੩॥*

ਨਾਮਦੇਵ ਫਿਰ ਵੀ ਰੱਬ ਰੱਬ ਕਰੇਗਾ। ਇਸਦਾ ਮਤਲਬ ਭੈਅ ਮੰਨਿਆ ਨਹੀਂ। ਪਿਆਰਿਉ ! ਹੁਣ ਇਥੇ ਸੀ ਕਿ ਉਸਨੂੰ ਭੈਅ ਦਿੱਤਾ ਜਾ ਰਿਹਾ ਹੈ ਕਿ ਤੈਨੂੰ ਮਾਰ ਦੇਵਾਂਗੇ ਤੇ ਜਦੋਂ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ ਪੜ੍ਹਿਆ, ਅੱਗੋਂ ਰੱਬ ਨੇ ਆਵਾਜ਼ ਦਿੱਤੀ-

*ਸਾਤ ਘੜੀ ਜਬ ਬੀਤੀ ਸੁਣੀ॥*
*ਅਜਹੁ ਨ ਆਇਓ ਤ੍ਰਿਭਵਣ ਧਣੀ॥ ੧੪॥*
*ਪਾਖੰਤਣ ਬਾਜ ਬਜਾਇਲਾ॥*
*ਗਰੁੜ ਚੜ੍ਹੇ ਗੋਬਿੰਦ ਆਇਲਾ॥ ੧੫॥*
*ਅਪਨੇ ਭਗਤ ਪਰਿ ਕੀ ਪ੍ਰਤਿਪਾਲ॥*
*ਗਰੁੜ ਚੜ੍ਹੇ ਆਏ ਗੋਪਾਲ॥ ੧੬॥*
*ਕਹਹਿ ਤ ਧਰਣਿ ਇਕੋਡੀ ਕਰਉ॥*
*ਕਹਹਿ ਤ ਲੇ ਕਰਿ ਊਪਰਿ ਧਰਉ॥ ੧੭॥*

ਰੱਬੀ ਆਵਾਜ਼ ਆਈ-

ਹੁਣ ਇਹ ਭੈਅ ਹੈ। ਨਾਮਦੇਵ ਬੋਲ ਤਾਂ ਸਹੀ, ਸਾਰੀ ਧਰਤੀ ਟੇਢਿਆਂ ਕਰ ਦੇਵਾਂ ?

*ਕਹਹਿ ਤ ਮੁਈ ਗਊ ਦੇਉ ਜੀਆਇ॥*
*ਸਭੁ ਕੋਈ ਦੇਖੈ ਪਤੀਆਇ॥ ੧੮॥*

(ਅੰਗ ੧੩੬੬)

ਜਿਸ ਨੂੰ ਇੰਨੀ ਵੱਡੀ ਤਾਕਤ ਮਿਲ ਗਈ ਕਿ ਧਰਤੀ ਪਾੜ ਕੇ ਰੱਖ ਦੇਵਾਂਗਾ ਤਾਂ ਚੇਤੇ ਰੱਖਿਉ, ਉਹ ਗਿਆਨੀ ਪੁਰਸ਼ ਸੀ। ਉਸਨੇ ਭੈਅ ਮੰਨਿਆ ਵੀ ਨਹੀਂ ਤੇ ਕਹਿੰਦਾ ਹੈ ਪ੍ਰਮਾਤਮਾ ! ਤੂੰ ਤਾਂ ਤਾਕਤਾਂ ਦਿੱਤੀਆਂ ਹਨ, ਪਰ ਤੂੰ ਇਕ ਸਬਕ ਸਿਖਾਇਆ ਹੈ ਕਿ ਜੇ ਭੈਅ ਮੰਨਦੇ ਨਹੀਂ ਤਾਂ ਅਸੀਂ ਭੈਅ ਦੇਣਾ ਵੀ ਕਿਸੇ ਨੂੰ ਨਹੀਂ। ਗੁਰੂ ਤੇਗ਼ ਬਹਾਦਰ ਅੱਜ ਮੇਹਰ ਪਏ ਕਰਦੇ ਹਨ-

*ਭੈ ਕਾਹੂ ਕਉ ਦੇਤ ਨਹਿ*

ਗਿਆਨੀ ਪੁਰਸ਼ ਕਿਸੇ ਨੂੰ ਕਦੀ ਭੈਅ ਦਿੰਦਾ ਨਹੀਂ। ਇਕ ਵਿਦਵਾਨ ਬੜੀ ਸੋਹਣੀ

ਗੱਲ ਕਹਿੰਦਾ ਹੈ। ਉਹ ਕਹਿੰਦਾ ਹੈ ਕਿ ਦਿੱਤੀ ਵੀ ਉਹ ਚੀਜ਼ ਜਾਂਦੀ ਹੈ ਜਿਹੜੀ ਆਪਣੇ ਕੋਲ ਹੋਵੇ। ਜੇ ਮੇਰੀ ਜੇਬ ਵਿਚ ਚਾਰ ਪੈਸੇ ਹਨ ਤਾਂ ਕਿਸੇ ਨੂੰ ਇਕ ਪੈਸਾ ਦੇਵਾਂਗਾ। ਜਿਹੜੀ ਚੀਜ਼ ਕੋਲ ਹੋਵੇ, ਉਹੀ ਦਿੱਤੀ ਜਾਂਦੀ ਹੈ। ਸੱਚ ਜਾਣਿਉ, ਭੈਅ ਵੀ ਉਹੀ ਲੋਕ ਦਿੰਦੇ ਹਨ ਜਿਨ੍ਹਾਂ ਨੂੰ ਆਪ ਕਿਸੇ ਦਾ ਭੈਅ ਹੁੰਦਾ ਹੈ। ਭੈਅ ਵਾਲਾ ਭੈਅ ਦੇਵੇਗਾ। ਹਜ਼ੂਰ ਕਹਿਣ ਲੱਗੇ, ਜਿਸ ਦਿਨ ਸਮਾਂ ਆ ਬਣਦਾ ਹੈ,

*ਨਹਿ ਭੈ ਮਾਨਤ ਆਨ॥*

ਆਨ ਦਾ ਅਰਥ ਹੈ ਹੋਰ। ਕਿਸੇ ਦਾ ਭੈਅ ਮੰਨਦਾ ਨਹੀਂ ਤੇ ਗੁਰਮੁਖੋ ! ਸਮਾਂ ਆਉਂਦਾ ਹੈ ਫਿਰ ਕਿਸੇ ਦਾ ਭੈਅ ਪ੍ਰਵਾਨਦਾ ਵੀ ਨਹੀਂ। ਉਸਨੂੰ ਕਿਸੇ ਦਾ ਭੈਅ ਨਹੀਂ। ਉਸਨੂੰ ਸੱਚੇ ਪਾਤਿਸ਼ਾਹ ਬਾਣੀ ਵਿਚ ਕਹਿੰਦੇ ਹਨ, ਪਿਆਰਿਆ !

*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥ ੧੬॥*

ਉਸਨੂੰ ਗਿਆਨੀ ਕਹਿ ਜਿਹੜਾ ਜੀਉਂਦੇ ਜੀਅ ਗਿਆਨਵਾਨ ਹੋ ਕੇ ਨਾ ਕਿਸੇ ਨੂੰ ਡਰਾਵੇ ਤੇ ਨਾ ਕਿਸੇ ਦਾ ਡਰ ਕਬੂਲੇ। ਨਾ ਕਿਸੇ ਨੂੰ ਧਮਕੀ ਦੇਵੇ ਤੇ ਨਾ ਕਿਸੇ ਦੀ ਧਮਕੀ ਸਹੇ। ਉਹ ਅਸਲ ਵਿਚ ਪੂਰਨ ਗਿਆਨੀ ਹੈ। ਉਹ ਪੂਰਨ ਬ੍ਰਹਮ-ਗਿਆਨੀ ਹੈ। ਇਹੋ ਜਿਹੇ ਗਿਆਨੀ ਬਣਦੇ ਹਨ ਸ਼ਬਦ ਦੀ ਕਮਾਈ ਕਰਕੇ। ਇਹੋ ਜਿਹੇ ਗਿਆਨੀ ਬਣਦੇ ਹਨ ਅੰਦਰੋਂ ਗੁਰੂ ਗੁਰੂ ਜੱਪ ਕੇ। ਧੰਨ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਕ੍ਰਿਪਾ ਕਰਨ, ਅਸੀਂ ਵਾਚਕ ਗਿਆਨੀ ਹੀ ਨਾ ਰਹਿ ਜਾਈਏ, ਅਸੀਂ ਸਰਟੀਫਿਕੇਟਾਂ ਵਾਲੇ ਗਿਆਨੀ ਨਾ ਰਹਿ ਜਾਈਏ। ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਮਨ ਸਾਡੇ ਡੋਲਦੇ ਪਏ ਹਨ। ਤੂੰ ਕ੍ਰਿਪਾ ਕਰਕੇ ਉਹ ਗਿਆਨੀ ਬਣਾ, ਜਿਸਦੀ ਪਰਿਭਾਸ਼ਾ ਅੱਜ ਤੁਸੀਂ ਦਿੱਤੀ ਹੈ। ਨਾ ਕਿਸੇ ਨੂੰ ਭੈਅ ਦੇਈਏ ਤੇ ਨਾ ਕਿਸੇ ਦਾ ਭੈਅ ਸਹੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੧੭-੧੮

# ਜਿਹ ਬਿਖਿਆ ਸਗਲੀ ਤਜੀ

*ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥*
*ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥ ੧੭॥*
*ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ॥*
*ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ॥ ੧੮॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਮਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਜੀ ਨਿਵਾਜੀ ਗੁਰੂ ਖ਼ਾਲਸਾ ਸਾਧਸੰਗਤਿ ਜੀ ! ਸਤਿਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਦੇ ਇਹਨਾਂ ਦੋ ਸਲੋਕਾਂ ੧੭ ਤੇ ੧੮ ਦੀ ਵਿਚਾਰ ਦਾ ਵਿਸ਼ਾ ਅਸੀਂ ਇਕ ਹੀ ਬਣਾਵਾਂਗੇ। ਜਿਸ ਮਨੁੱਖ ਨੇ ਵਾਸ਼ਨਾਵਾਂ ਦੀ ਬਿਖਿਆ ਨੂੰ ਤਿਆਗ ਦਿੱਤਾ ਹੈ ਅਤੇ ਆਪਣੇ ਅੰਦਰ ਵੈਰਾਗ ਨੂੰ ਧਾਰਨ ਕਰ ਲਿਆ ਹੈ, ਉਹ ਇਨਸਾਨ ਸਭ ਤੋਂ ਸ੍ਰੇਸ਼ਟ ਭਾਗਾਂ ਵਾਲਾ ਹੈ। ਪਹਿਲੀ ਬੇਨਤੀ ਆਪ ਜੀ ਦੇ ਸਮਖਸ਼ ਇਹ ਕਰਨੀ ਚਾਹੁੰਦਾ ਹਾਂ ਕਿ ਬਿਖਿਆ ਦਾ ਤਿਆਗ ਤੇ ਮਾਇਆ ਮਮਤਾ ਤਜੀ ਇਸਦਾ ਕੀ ਭਾਵ ਹੈ ? ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਭਾਵੇਂ ਅਸੀਂ ਬਿਖਿਆ ਦਾ ਅੱਖਰੀ ਅਰਥ ਮਾਇਆ ਵੀ ਕਰਦੇ ਹਾਂ, ਪਰ ਬਿਖਿਆ ਦਾ ਇਥੇ ਅੱਖਰੀ ਅਰਥ ਹੈ ਪਿਛਲੇ ਸੰਸਕਾਰਾਂ ਦੀ ਜਿਹੜੀ ਵਾਸ਼ਨਾ ਹੈ। ਹੁਣ ਅਸੀਂ ਆਪਣੇ ਸਰੀਰ ਵਿਚ ਝਾਤੀ ਮਾਰਦੇ ਹਾਂ ਤਾਂ ਕੋਈ ਕਰੋੜਾਂ ਵਿਚੋਂ ਇਕ ਅੱਧਾ ਤਨ ਅਜਿਹਾ ਹੋਵੇਗਾ ਜਿਸਦੇ ਅੰਦਰ ਪ੍ਰਮਾਤਮਾ ਨੇ ਮੇਹਰ ਕਰਕੇ ਉਸਨੂੰ ਵਾਸ਼ਨਾ ਤੋਂ ਰਹਿਤ ਕਰ ਦਿੱਤਾ ਹੈ, ਨਹੀਂ ਤਾਂ ਹਰ ਇਕ ਮਨੁੱਖ ਦੇ ਅੰਦਰ ਕੋਈ ਨਾ ਕੋਈ ਵਾਸ਼ਨਾ ਜ਼ਰੂਰ ਟਿਕੀ ਹੋਈ ਹੈ।

ਹਜ਼ੂਰ ਨੇ ਬਾਣੀ ਵਿਚ ਕ੍ਰਿਪਾਲਤਾ ਕੀਤੀ ਹੈ ਕਿ ਇਹ ਵਾਸ਼ਨਾਵਾਂ ਸਾਨੂੰ ਕਿਸੇ ਵੇਲੇ ਵੀ ਟਿੱਕਣ ਨਹੀਂ ਦਿੰਦੀਆਂ। ਬਾਬਾ ਨਾਨਕ ਜੀ ਦੇ ਆਪ ਅੰਮ੍ਰਿਤ ਬਚਨ ਪੜ੍ਹਦੇ ਹੋ ਤੇ ਕ੍ਰਿਪਾਲੂ ਸਤਿਗੁਰੂ ਜੀ ਕਹਿੰਦੇ ਹਨ ਕਿ ਜਦੋਂ ਰਾਤ ਨੂੰ ਵਿਸ਼ਰਾਮ ਕਰਕੇ ਵਾਸ਼ਨਾਵਾਂ ਵਾਲਾ

ਇਨਸਾਨ ਉੱਠਦਾ ਹੈ, ਸੁੱਤਿਆਂ ਵੀ ਅੰਦਰ ਵਾਸ਼ਨਾਵਾਂ ਦੇ ਸੁਪਨੇ ਹਨ। ਜਦੋਂ ਵਾਸ਼ਨਾਵਾਂ ਨਾਲ ਭਰਿਆ ਹੋਇਆ ਮਨ ਨਿੰਦਰਾ ਤੋਂ ਉਪਰਾਮ ਹੁੰਦਾ ਹੈ ਤਾਂ ਕਹਿੰਦੇ ਹਨ ਉੱਠਦਿਆਂ ਸਾਰ ਹੀ ਇਸ ਦੇ ਅੰਦਰ ਰੱਬ ਦਾ ਨਾਮ ਚੱਲਣ ਦੀ ਥਾਂ ਇਕੋ ਦੱਮ ਵਾਸ਼ਨਾਵਾਂ ਦੀ ਨਦੀ ਵਹਿ ਉੱਠਦੀ ਹੈ। ਮਹਾਰਾਜ ਸਵੇਰੇ ਉੱਠਦਿਆਂ ਸਾਰ ਵਾਸ਼ਨਾਵਾ ਕਿਵੇਂ ? ਗੁਰੂ ਨਾਨਕ ਸਾਹਿਬ ਕਹਿਣ ਲੱਗੇ ਕਿ ਭੱਲਕੇ ਉੱਠਦੇ ਹਾਂ ਤੇ ਭੱਲਕੇ ਦਾ ਅੱਖਰੀ ਅਰਥ ਹੈ ਅੰਮ੍ਰਿਤ ਵੇਲਾ। ਕਹਿੰਦੇ ਹਨ, ਸਭ ਤੋਂ ਪਹਿਲਾਂ ਇਹਨਾਂ ਵਾਸ਼ਨਾਵਾਂ ਨੂੰ ਜਨਮ ਦੇਣ ਵਾਲਾ ਲਾਲਚ ਦਾ ਕੁੱਤਾ ਭੌਂਕਦਾ ਹੈ। ਆਸਾ ਤੇ ਮਨਸਾ ਇਹ ਦੋ ਕੁੱਤੀਆਂ ਭੌਂਕੀਆਂ। ਕਹਿੰਦੇ ਹਨ, ਰੱਬ ਦਾ ਨਾਮ ਜੱਪਣ ਤੋਂ ਪਹਿਲਾਂ ਵਾਸ਼ਨਾਵਾਂ ਨੇ ਪਹਿਲਾਂ ਮਨੁੱਖ ਦੇ ਅੰਦਰ ਭੌਂਕਣਾ ਸ਼ੁਰੂ ਕਰ ਦਿੱਤਾ। ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਏਕੁ ਸੁਆਨੁ ਦੁਇ ਸੁਆਨੀ ਨਾਲਿ ॥*
*ਭਲਕੇ ਭਉਕਹਿ ਸਦਾ ਬਇਆਲਿ ॥*
*ਕੂੜੁ ਛੁਰਾ ਮੁਠਾ ਮੁਰਦਾਰੁ ॥*
*ਧਾਣਕ ਰੂਪਿ ਰਹਾ ਕਰਤਾਰਿ ॥੧॥*

(ਅੰਗ ੨੪)

ਹੇ ਮੇਰੇ ਮਾਲਕਾ ! ਇਹ ਮਨੁੱਖ ਦੇ ਅੰਦਰ ਦੀ ਬਿਰਤੀ ਹੈ। ਬਾਬਾ ਫ਼ਰੀਦ ਜੀ ਨੇ ਵਾਸ਼ਨਾਵਾਂ ਨੂੰ ਪਾਣੀ ਦੀਆਂ ਲਹਿਰਾਂ ਨਾਲ ਤੁਲਨਾ ਦਿੱਤੀ ਹੈ। ਜਦੋਂ ਅਸੀਂ ਮਨ ਵੱਲ ਝਾਤੀ ਮਾਰਦੇ ਹਾਂ ਤਾਂ ਕਈ ਵਾਰੀ ਇਸ ਦੀਆਂ ਹਰਕਤਾਂ ਨੂੰ ਦੇਖਕੇ ਹੈਰਾਨ ਹੁੰਦੇ ਹਾਂ ਕਿ ਕਦੀ ਰੱਬ ਵਾਲੇ ਪਾਸੇ ਟਿੱਕੇਗਾ। ਦਰਿਆ ਦੇ ਕਿਨਾਰੇ ਖਲੋਤੇ ਹੋਈਏ। ਇਸ ਦਰਿਆ ਦੇ ਪਾਣੀ ਵਿਚ ਥੋੜੀ ਜਿਹੀ ਤੇਜ਼ ਹਵਾ ਹਲਚਲ ਪੈਦਾ ਕਰ ਦੇਵੇਗੀ। ਵਾਸ਼ਨਾਵਾਂ ਦਾ ਇਕ ਨਿੱਕਾ ਜਿਹਾ ਫੁਰਨਾ ਮਨ ਵਿਚ ਪਤਾ ਨਹੀਂ ਕਿੰਨੀਆਂ ਤਰੰਗਾਂ ਪੈਦਾ ਕਰ ਜਾਂਦਾ ਹੈ। ਅਸੀਂ ਪਾਣੀ ਦਾ ਬਰਤਨ ਲਿਆ। ਉਹ ਪਾਣੀ ਦਾ ਭਾਂਡਾ ਨੱਕੋ-ਨੱਕ ਭਰਿਆ ਹੋਇਆ ਹੈ ਤੇ ਬਿਲਕੁਲ ਸਥਿਰ ਹੈ। ਜਦੋਂ ਉਸ ਪਾਣੀ ਦੇ ਬਰਤਨ ਵਿਚ ਅਸੀਂ ਝਾਤੀ ਮਾਰਦੇ ਹਾਂ ਤਾਂ ਉਸ ਪਾਣੀ ਦੇ ਵਿਚੋਂ ਸਾਨੂੰ ਆਪਣਾ ਚਿਹਰਾ ਇਸ ਤਰ੍ਹਾਂ ਸਾਫ਼ ਨਜ਼ਰ ਆਉਂਦਾ ਹੈ ਕਿ ਜਿਵੇਂ ਸਾਫ਼ ਸ਼ੀਸ਼ੇ ਵਿਚ ਚਿਹਰਾ ਦੇਖੀਏ। ਕਿਸੇ ਕੰਕਰੀਟ ਦਾ ਇਕ ਛੋਟਾ ਜਿਹਾ ਟੁੱਕੜਾ ਲੈ ਕੇ ਉਸ ਟਿਕੇ ਹੋਏ ਪਾਣੀ ਵਿਚ ਦੋ-ਫੁੱਟ ਦੀ ਉਚਾਈ ਤੋਂ ਸੁੱਟ ਦਿਉ ਤਾਂ ਬਸ ਇਕ ਨਿੱਕਾ ਜਿਹਾ ਕੰਕਰੀਟ ਉਸ ਪਾਣੀ ਵਿਚ ਡਿੱਗਣ ਦੀ ਦੇਰ ਹੈ ਕਿ ਕਈ ਲਹਿਰਾਂ ਉਸ ਵਿਚ ਪੈਦਾ ਹੋ ਜਾਂਦੀਆਂ ਹਨ ਤੇ ਪਾਣੀ ਸਾਡੇ ਚਿਹਰੇ ਦੇ ਕਈ ਹਿੱਸੇ ਕਰ ਦਿੰਦਾ ਹੈ। ਚੇਤੇ ਰੱਖਿਉ, ਵਾਸ਼ਨਾ ਦਾ ਇਕ ਨਿੱਕਾ ਜਿਹਾ ਫੁਰਨਾ ਕਈ ਦਿਨ ਦੇ ਟਿਕੇ ਹੋਏ ਮਨ ਨੂੰ ਕਈ ਦਿਨਾਂ ਲਈ ਭਟਕਾ ਕੇ ਚਲਾ ਜਾਂਦਾ ਹੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਇਕ ਫੁਰਨੇ ਨੇ ਕਿੰਨੀਆਂ ਤਰੰਗਾਂ ਪੈਦਾ ਕਰ ਦਿੱਤੀਆਂ। ਬਾਬਾ ਫ਼ਰੀਦ ਜੀ ਨੇ ਇਹਨਾਂ ਵਾਸ਼ਨਾਵਾਂ ਦੀ ਤੁਲਨਾ ਇਕ ਸਰੋਵਰ ਨਾਲ

ਕੀਤੀ। ਅੰਦਰ ਵਾਲੇ ਜੀਵ-ਆਤਮਾ ਦੀ ਤੁਲਨਾ ਇਕ ਪੰਛੀ ਨਾਲ ਕੀਤੀ ਤੇ ਨਾਲ ਹੀ ਅਰਦਾਸ ਕਰ ਦਿੱਤੀ ਕਿ ਹੇ ਮੇਰੇ ਮਾਲਕਾ ! ਇਕ ਕ੍ਰਿਪਾਲਤਾ ਕਰੀਂ ਕਿ ਮੇਰਾ ਅੰਦਰ ਵਿਸ਼ੇ ਵਿਕਾਰਾਂ ਦੀ ਮੈਲ ਵਿਚ ਫੱਸ ਚੁੱਕਾ ਹੈ। ਜੇ ਵਾਸ਼ਨਾਵਾਂ ਦੀਆਂ ਤਰੰਗਾਂ ਵਿਚੋਂ ਕੋਈ ਮੈਨੂੰ ਬਚਾ ਸਕਦਾ ਹੈ ਤਾਂ ਕੇਵਲ ਤੂੰ ਹੀ ਮੈਨੂੰ ਬਚਾ ਸਕਦਾ ਹੈਂ। ਸਤਿਗੁਰੂ ਦੇ ਅੰਮ੍ਰਿਤ ਬਚਨ ਹਨ-

*ਸਰਵਰ ਪੰਖੀ ਹੇਕੜੋ*

ਇਸ ਅੰਦਰ ਦੇ ਸਰੋਵਰ ਵਿਚ ਕੇਵਲ ਇਕ ਪੰਛੀ ਹੈ।

*ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥*

ਇਸ ਮਨ ਨੂੰ ਫਸਾਉਣ ਵਾਲੀਆਂ ਵਾਸ਼ਨਾਵਾਂ ਪੰਜਾਹ ਹਨ। ਗੁਰੂ ਜੀ ਨੇ ਕੁਝ ਵਾਸ਼ਨਾਵਾਂ ਦਾ ਜ਼ਿਕਰ ਕੀਤਾ ਸੀ। ਅਸੀਂ ਅੰਮ੍ਰਿਤ ਬਚਨ ਵਿਚ ਉਹ ਵਾਸ਼ਨਾਵਾਂ ਪੜ੍ਹਦੇ ਹਾਂ। ਸਤਿਗੁਰੂ ਨੇ ਕਿਹਾ ਕਿ ਪੁੱਤਰ ਵੀ ਇਕ ਵਾਸ਼ਨਾ ਹੈ, ਇਸਤਰੀ ਵੀ ਇਕ ਵਾਸ਼ਨਾ ਹੈ, ਘਰ ਦੇ ਪਦਾਰਥਾਂ ਦੀ ਵੀ ਇਕ ਵਾਸ਼ਨਾ ਹੈ, ਧਨ ਦੀ ਵੀ ਇਕ ਵਾਸ਼ਨਾ ਹੈ, ਪੱਦਵੀ ਦੀ ਵੀ ਇਕ ਵਾਸ਼ਨਾ ਹੈ, ਜੀਭ ਦੇ ਚੱਸਕਿਆਂ ਦੀ ਵੀ ਇਕ ਵਾਸ਼ਨਾ ਹੈ, ਕਾਮ ਨੂੰ ਭੋਗਣ ਦੀ ਵੀ ਇਕ ਵਾਸ਼ਨਾ ਹੈ ਤੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਪਿਆਰਿਓ ! ਮਨ ਇਕ ਹੈ ਤੇ ਇਸਨੂੰ ਪੰਜਾਹ ਵਾਸ਼ਨਾਵਾਂ ਜਕੜੀਆਂ ਹਨ ਤਾਂ ਇਸ ਮਨ ਦੀ ਬੰਦ-ਖਲਾਸੀ ਕਿਵੇਂ ਹੋ ਸਕਦੀ ਹੈ। ਹਜ਼ੂਰ ਦੇ ਬਚਨ ਹਨ-

*ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥*

(ਅੰਗ ੧੩੮੪)

ਹੇ ਸੱਚੇ ਪ੍ਰਮਾਤਮਾ ! ਹੁਣ ਕੇਵਲ ਤੇਰੀ ਆਸ ਹੈ। ਤੂੰ ਕ੍ਰਿਪਾ ਕਰੇਂ ਤਾਂ ਸਾਨੂੰ ਇਹਨਾਂ ਵਾਸ਼ਨਾਵਾਂ ਤੋਂ ਬਚਾ ਲਵੇਂ, ਨਹੀਂ ਤਾਂ ਇਹਨਾਂ ਵਾਸ਼ਨਾਵਾਂ ਤੋਂ ਬਚਣ ਦਾ ਕੋਈ ਵਸੀਲਾ ਨਹੀਂ। ਬਾਬਾ ਜੀ ਨੇ ਇਹਨਾਂ ਵਾਸ਼ਨਾਵਾਂ ਦੇ ਸਬੰਧ ਵਿਚ ਇਕ ਹੋਰ ਬਚਨ ਕਿਹਾ ਹੈ। ਬਾਬਾ ਫ਼ਰੀਦ ਜੀ ਨੇ ਪਹਿਲਾ ਬਚਨ ਕੀਤਾ ਕਿ ਅੰਦਰ ਇਕ ਪੰਛੀ ਹੈ। ਜਿਵੇਂ ਤਲਾਬ ਵਿਚ ਪਾਣੀ ਦੀਆਂ ਲਹਿਰਾਂ ਉੱਠਦੀਆਂ ਹਨ, ਇਸੇ ਤਰ੍ਹਾਂ ਮਨੁੱਖੀ ਮਨ ਦੇ ਵਿਚ ਵਾਸ਼ਨਾਵਾਂ ਦੀਆਂ ਲਹਿਰਾਂ ਉੱਠਦੀਆਂ ਹਨ। ਦੂਜਾ ਬਚਨ ਉਹਨਾਂ ਨੇ ਕੀਤਾ ਕਿ ਜਿਵੇਂ ਕਦੀ ਹਵਾ ਨਹੀਂ ਰੁੱਕਦੀ। ਜਦੋਂ ਅਸੀਂ ਸਮਝਦੇ ਹਾਂ ਕਿ ਅੱਜ ਹਵਾ ਬਿਲਕੁਲ ਰੁੱਕੀ ਹੋਈ ਹੈ, ਚੱਲ ਨਹੀਂ ਰਹੀ। ਹਕੀਕਤ ਵਿਚ ਹਵਾ ਉਸ ਦਿਨ ਵੀ ਚੱਲਦੀ ਹੈ। ਕਹਿੰਦੇ ਹਨ ਪਿਆਰਿਆ ! ਜਿਵੇਂ ਕਦੀ ਪਵਨ ਨਹੀਂ ਰੁੱਕਦੀ, ਇਸੇ ਤਰ੍ਹਾਂ ਵਾਸ਼ਨਾਵਾਂ ਦੇ ਫੁਰਨੇ ਵੀ ਕਦੀ ਨਹੀਂ ਰੁੱਕਦੇ। ਜਿਵੇਂ ਹਵਾ ਸਾਡੇ ਤਨ ਨੂੰ ਸਪਰਸ਼ ਕਰਦੀ ਹੈ, ਵਾਸ਼ਨਾਵਾਂ ਦੇ ਫੁਰਨੇ ਸਾਡੇ ਮਨ ਨੂੰ ਸਪਰਸ਼ ਕਰਦੇ ਹਨ। ਜਿਹੜੇ ਗੁਰਮੁਖ ਪ੍ਰਮਾਤਮਾ ਦੀ ਯਾਦ ਵਿਚ ਜੁੜੇ ਹਨ, ਉਹਨਾਂ ਨੇ ਵਾਸ਼ਨਾਵਾਂ ਦੇ ਫੁਰਨੇ ਸੁਣੇ ਜ਼ਰੂਰ, ਪਰ ਉਹਨਾਂ ਉਤੇ ਅਮਲ ਨਹੀਂ ਕੀਤਾ। ਬਾਬਾ ਜੀ ਕਹਿਣ ਲੱਗੇ-

*ਫਰੀਦਾ ਇਹੁ ਤਨੁ ਭਉਕਣਾ*

ਭੌਂਕਣਾ ਕੀ ਹੈ, ਵਾਸ਼ਨਾਵਾਂ ਦੇ ਫੁਰਨੇ ਹਨ।

*ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ॥*
*ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥*

(ਅੰਗ ੧੩੮੨)

ਕਹਿੰਦੇ ਹਨ, ਜਿੰਨੇ ਮਰਜ਼ੀ ਵਾਸ਼ਨਾਵਾਂ ਦੇ ਫੁਰਨੇ ਉੱਠਣ, ਮੈਂ ਆਪਣੇ ਕੰਨਾਂ ਦੇ ਵਿਚ ਗੁਰੂ ਦੇ ਸ਼ਬਦ ਦਾ ਬੁੱਜਾ ਦੇ ਦਿੱਤਾ ਹੈ। ਜਿੰਨੇ ਮਰਜ਼ੀ ਵਾਸ਼ਨਾਵਾਂ ਦੇ ਫੁਰਨੇ ਉੱਠਣ, ਕੋਈ ਫੁਰਨਾ ਵੀ ਮੇਰੇ ਮਨ ਉੱਤੇ ਅਸਰ ਨਹੀਂ ਕਰਦਾ। ਵਾਸ਼ਨਾਵਾਂ ਦੇ ਫੁਰਨੇ ਪਉਣ ਦੀ ਤਰ੍ਹਾਂ ਹਨ, ਰੁੱਕਣਗੇ ਨਹੀਂ। ਆਪਣੇ ਕੰਨਾਂ ਵਿਚ ਜਾਣ ਤੋਂ ਰੋਕ ਲੈ। ਵਾਸ਼ਨਾਵਾਂ ਦੇ ਫੁਰਨੇ ਸਮੁੰਦਰ ਵਿਚ ਉੱਠੀਆਂ ਹੋਈਆਂ ਲਹਿਰਾਂ ਦੀ ਤਰ੍ਹਾਂ ਹਨ। ਪਿਆਰਿਆ ! ਚੇਤੇ ਰੱਖੀਂ, ਇਕ ਲਹਿਰ ਸ਼ਾਂਤ ਹੋਵੇਗੀ ਤਾਂ ਪੰਜ ਹੋਰ ਉੱਠ ਪੈਣਗੀਆਂ। ਬਾਬਾ ਜੀ ਕਹਿੰਦੇ ਹਨ ਕਿ ਜਿਸਨੇ ਸਾਰੇ ਤਰ੍ਹਾਂ ਦੀ ਬਿਖਿਆ ਨੂੰ ਤਿਆਗ ਦਿੱਤਾ ਤੇ ਉਸਨੇ ਬੈਰਾਗ ਦੇ ਭੇਖ ਨੂੰ ਧਾਰਨ ਕੀਤਾ। ਗੁਰਮੁਖੋ ! ਇਹ ਵਿਸ਼ੇ ਤਿਆਗੇ ਕਿਵੇਂ ਜਾਣਗੇ ? ਗੁਰੂ ਜੀ ਨੇ ਬੈਰਾਗ ਕਿਹੜਾ ਕਿਹਾ ਹੈ ? ਇਥੇ ਇਕ ਬਚਨ ਆਇਆ ਹੈ-

*ਲੀਓ ਭੇਖ ਬੈਰਾਗ॥*

ਅਸੀਂ ਕਈ ਵਾਰੀ ਦੇਖਦੇ ਹਾਂ ਕਿ ਲੋਕ ਵਾਸ਼ਨਾਵਾਂ ਦੇ ਮਾਰੇ ਹੋਏ ਇਹ ਯਤਨ ਕਰਦੇ ਹਨ ਕਿ ਆਪਣੇ ਘਰ ਨੂੰ ਛੱਡ ਦੇਈਏ। ਤਨ ਦੇ ਉੱਪਰ ਗੋਦੜੀ ਪਾ ਲਈਏ। ਸ਼ਾਇਦ ਆਪਣੇ ਪਰਿਵਾਰ ਨੂੰ ਤਿਆਗ ਦੇਈਏ ਤੇ ਸਾਡੀ ਬਿਖਿਆ, ਸਾਡੀ ਵਾਸ਼ਨਾ ਸਾਨੂੰ ਛੱਡ ਜਾਏਗੀ। ਗੁਰੂ ਜੀ ਕਹਿੰਦੇ ਹਨ ਕਿ ਅਜਿਹਾ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਜਿਨ੍ਹਾਂ ਨੇ ਬੈਰਾਗ ਦੇ ਭੇਖ ਤਾਂ ਧਾਰਨ ਕੀਤੇ, ਪਰ ਅੰਦਰ ਦੀ ਵਾਸ਼ਨਾ ਨਹੀਂ ਤਿਆਗੀ ਤਾਂ ਮੇਰੇ ਗੁਰੂ ਜੀ ਨੇ ਇਹੋ ਜਿਹੇ ਬੈਰਾਗੀ ਵੇਸ ਨੂੰ ਬਿਲਕੁਲ ਹੀ ਪ੍ਰਵਾਨ ਨਹੀਂ ਕੀਤਾ। ਕੀ ਤਨ ਉੱਤੇ ਚਿੱਟੇ ਕੱਪੜੇ ਪਾਉਣ ਦੇ ਨਾਲ ਮੇਰੇ ਮਨ ਵਿਚ ਉਜਲਾ ਹੋਣ ਦੀ ਕੋਈ ਗੁੰਜਾਇਸ਼ ਦਿੱਸੇਗੀ ? ਮੇਰੇ ਤਨ ਉੱਤੇ ਭਗਵੇ ਕੱਪੜੇ ਪਾਉਣ ਦੇ ਨਾਲ ਮੇਰਾ ਅੰਦਰ ਕੀ ਸਾਧੂਆਂ ਵਾਲਾ ਬਣ ਜਾਏਗਾ ? ਚੇਤੇ ਰੱਖੋ, ਦੁਕਾਨ ਉੱਪਰ ਬੰਦੇ ਨੇ ਬਹੁਤ ਸੋਹਣੇ ਬੋਰਡ ਲਿਖ ਕੇ ਲਾਏ ਹੋਣ ਤੇ ਅੰਦਰ ਉਹ ਸਾਮਾਨ ਨਾ ਹੋਵੇ ਤਾਂ ਲੋਕ ਉਸ ਦੁਕਾਨ ਨੂੰ ਸ਼ੱਕ ਦੀ ਨਜ਼ਰ ਨਾਲ ਦੇਖਦੇ ਹਨ। ਭੇਸ ਹੋਵੇ ਸਾਧੂਆਂ ਵਾਲਾ, ਸੰਤਾਂ ਵਾਲਾ, ਉਦਾਸੀਆਂ ਵਾਲਾ, ਬੈਰਾਗੀਆਂ ਵਾਲਾ, ਪਰ ਅੰਦਰ ਉਪਰਾਮਤਾ ਨਾ ਹੋਵੇ ਤਾਂ ਇਹੋ ਜਿਹੇ ਭੇਸ ਕਰਕੇ ਕਿਸੇ ਦਾ ਛੁਟਕਾਰਾ ਨਹੀਂ ਹੋ ਸਕਦਾ। ਗੁਰੂ ਤੇਗ਼ ਬਹਾਦਰ ਜੀ ਅੱਜ ਕਹਿੰਦੇ ਹਨ ਕਿ ਜੇ ਤੂੰ ਵਾਸ਼ਨਾ ਛੱਡ ਗਿਆ ਤਾਂ ਮੈਂ ਸਮਝਾਂਗਾ ਕਿ ਤੇਰੇ ਮੱਥੇ ਦੇ ਭਾਗ ਬੜੇ ਚੰਗੇ ਹਨ। ਗੁਰੂ ਸਾਹਿਬ ਕਹਿਣ ਲੱਗੇ-

*ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥*

*ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥ ੧॥*
*ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ॥*
*ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਹਾਰੀ॥ ੧॥ ਰਹਾਉ॥*
*ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ॥*
*ਅਨਿਕ ਜਤਨ ਕਰ ਰਾਖੀਐ ਫਿਰਿ ਫਿਰਿ ਲਪਟਾਈ॥ ੨॥*
*ਜਰਾ ਜੀਵਨ ਜੋਬਨੁ ਗਇਆ*

ਹੇ ਵਾਹਿਗੁਰੂ ਜੀ ! ਦੇਖੋ ਵਾਸ਼ਨਾ ਨਹੀਂ ਖਹਿੜਾ ਛੱਡਦੀ ਪਈ। ਜੀਵਨ ਚਲਾ ਗਿਆ, ਜਵਾਨੀ ਚਲੀ ਗਈ, ਸੁੰਦਰਤਾ ਚਲੀ ਗਈ।

*ਜਰਾ ਜੀਵਨ ਜੋਬਨੁ ਗਇਆ ਕਿਛੁ ਕੀਆ ਨ ਨੀਕਾ॥*
*ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ॥ ੩॥*

ਜੇ ਪਿਆਰਿਉ ! ਬਿਖਿਆ ਛੱਡਣੀ ਹੈ ਤਾਂ ਆਪਣੇ ਮਨ ਦੀ ਚਲਾਕੀ ਨਾਲ ਨਹੀਂ ਛੱਡੀ ਜਾਣੀ। ਇਕ ਅਰਦਾਸ ਕਰੀਏ। ਕਬੀਰ ਜੀ ਕਹਿੰਦੇ ਹਨ–

*ਕਹੁ ਕਬੀਰ ਮੇਰੇ ਮਾਧਵਾ ਤੂ ਸਰਬ ਬਿਆਪੀ॥*
*ਤੁਮ ਸਮਸਰਿ ਨਾਹੀ ਦਇਆਲੁ ਮੋਹਿ ਸਮਸਰਿ ਪਾਪੀ॥ ੪॥*

(ਅੰਗ ੮੫੫)

ਤੇਰੇ ਵਰਗਾ ਦਇਆਲੂ ਕੋਈ ਨਹੀਂ, ਮੇਰੇ ਵਰਗਾ ਪਾਪੀ ਕੋਈ ਨਹੀਂ। ਵਾਸ਼ਨਾਵਾਂ ਬਿਖਿਆ ਇੰਦਰੀਆਂ ਦੇ ਤੋੜਨ ਨਾਲ ਖ਼ਤਮ ਨਹੀਂ ਹੁੰਦੀਆਂ, ਪਰ ਰੋਕਣ ਨਾਲ ਖ਼ਤਮ ਹੋਣਗੀਆਂ। ਬਾਬਾ ਜੀ ਨੇ ਕਿਹਾ–

*ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥*

(ਅੰਗ ੪੮੮)

ਕਹਿੰਦੇ ਹਨ ਤੂੰ ਰੋਕ ਸਕਦਾ ਹੈਂ ਵਾਸ਼ਨਾਵਾਂ ਨੂੰ। ਕਈ ਵਾਰੀ ਅਸੀਂ ਭੇਖ ਧਾਰਨ ਕਰ ਲੈਂਦੇ ਹਾਂ, ਪਰ ਪਿਆਰਿਉ ! ਭੇਖ ਧਾਰਨ ਦਾ ਮਤਲਬ ਇਹ ਨਹੀਂ ਕਿ ਇਸਦੇ ਅੰਦਰ ਦੀ ਵਾਸ਼ਨਾ ਵੀ ਮਰ ਗਈ ਹੋਵੇਗੀ। ਕੋਈ ਬੰਦਾ ਦਾਅਵਾ ਨਾ ਕਰੇ ਕਿ ਮੈਂ ਬਿਲਕੁਲ ਪਵਿੱਤਰ ਹਾਂ। ਸਤਿਗੁਰੂ ਅੰਮ੍ਰਿਤ ਬਾਣੀ ਵਿਚ ਕਹਿੰਦੇ ਹਨ ਕਿ ਬੰਦਾ ਆਪਣੇ ਘਰ ਨੂੰ ਛੱਡ ਕੇ ਪ੍ਰਦੇਸ ਵਿਚ ਚਲਾ ਗਿਆ, ਜੰਗਲਾਂ ਵਿਚ ਚਲਾ ਗਿਆ। ਯਤਨ ਕੀਤਾ ਸ਼ਾਇਦ ਜੰਗਲ ਵਿਚ ਜਾ ਕੇ ਵਾਸ਼ਨਾ ਨਹੀਂ ਆਵੇਗੀ। ਠੀਕ ਹੈ ਵਿਅਕਤੀ ਤੌਰ 'ਤੇ ਵਾਸ਼ਨਾ ਦੱਬੀ ਰਹੇਗੀ, ਪਰ ਮਤ ਸਮਝਿਉ ਕਿ ਮਰ ਜਾਏਗੀ।

ਉਦਾਹਰਨ ਦੇ ਤੌਰ 'ਤੇ ਸਿਆਲ ਸ਼ੁਰੂ ਹੋਇਆ ਹੈ, ਮੱਘਰ ਦਾ ਮਹੀਨਾ ਆ ਗਿਆ ਤੇ ਕੀ ਇਸ ਧਰਤੀ ਦੇ ਸਾਰੇ ਡੱਡੂ ਮਰ ਗਏ ਹਨ ? ਜੇ ਕੋਈ ਪੁੱਛੇ ਕਿ ਦੋ ਮਹੀਨੇ ਲੰਘੇ ਹਨ

ਅੱਸੂ ਕੱਤੇ, ਇਸ ਤੋਂ ਪਹਿਲਾਂ ਸਾਵਣ ਵਿਚ ਮੇਂਡਕ ਰੌਲਾ ਪਾਉਂਦੇ ਸਨ ਤੇ ਕੀ ਇਹ ਮੱਘਰ ਦੇ ਮਹੀਨੇ ਵਿਚ ਸਾਰੇ ਡੱਡੂ ਮਰ ਗਏ ਹਨ ? ਨਹੀਂ, ਡੱਡੂ ਮਰੇ ਨਹੀਂ ਹਨ, ਜ਼ਮੀਨ ਦੇ ਥੱਲੇ ਚਲੇ ਗਏ ਹਨ। ਕਿਉਂ ? ਕਿਉਂਕਿ ਵਰਖਾ ਨਹੀਂ ਹੋ ਰਹੀ। ਉਹਨਾਂ ਦਾ ਮੌਸਮ ਨਹੀਂ ਪ੍ਰਗਟ ਹੋ ਰਿਹਾ। ਸਾਵਣ ਦਾ ਮਹੀਨਾ ਆਉਣ ਤਾਂ ਦਿਉ। ਜਿਹੜੇ ਨੌਂ ਮਹੀਨੇ ਮਿੱਟੀ ਦੇ ਵਿਚ ਰਹਿੰਦੇ ਹਨ, ਸਾਵਣ ਦੀ ਵਰਖਾ ਪੈਣ ਦੀ ਦੇਰ ਹੈ, ਦੇਖਿਉ ਇਹੀ ਡੱਡੂ ਥਾਂ ਥਾਂ ਤੋਂ ਨਿਕਲ ਕੇ ਰਾਤ ਨੂੰ ਉੱਚੀ-ਉੱਚੀ ਬੋਲਣਗੇ। ਪਿਆਰਿਉ ! ਮਨ ਇਕ ਮੇਂਡਕ ਦੀ ਤਰ੍ਹਾਂ ਹੈ। ਘਰ ਨੂੰ ਛੱਡ ਦਿੱਤਾ, ਸਾਹਮਣੇ ਇਸਤਰੀ ਨਹੀਂ, ਪਰ ਇਹ ਨਾ ਸਮਝਿਉ ਕਿ ਅੰਦਰ ਦੀ ਕਾਮਨੀ ਵਾਲੀ ਵਾਸ਼ਨਾ ਮਰ ਗਈ ਹੈ। ਪੁੱਤਰਾਂ ਤੋਂ ਦੂਰ ਚਲਾ ਗਿਆ ਤਾਂ ਇਹ ਨਾ ਸਮਝਿਉ ਕਿ ਮੇਰੇ ਅੰਦਰ ਪੁੱਤਰ ਦੀ ਵਾਸ਼ਨਾ ਖ਼ਤਮ ਹੋ ਗਈ ਹੈ। ਧਨ ਤੋਂ ਦੂਰ ਚਲਾ ਗਿਆ ਤਾਂ ਇਹ ਨਾ ਸਮਝਿਉ ਕਿ ਮੇਰੇ ਅੰਦਰ ਧਨ ਵਾਲੀ ਵਾਸ਼ਨਾ ਖ਼ਤਮ ਹੋ ਗਈ ਹੈ। ਅਸਲ ਵਿਚ ਡੱਡੂ ਮਨ ਕੁਝ ਵਿਚਾਰਾਂ ਦੇ ਥੱਲੇ ਦੱਬ ਗਿਆ ਹੈ। ਜਿਸ ਦਿਨ ਕਿਤੇ ਭੈੜੀ ਸੰਗਤ ਦਾ ਮੀਂਹ ਪੈਣ ਦੀ ਦੇਰ ਹੈ, ਜਿਹੜੇ ਜਤੀ ਸਤੀ ਕਹਾਉਂਦੇ ਹਨ, ਇਕ ਖਿਨ ਵਿਚ ਉਹਨਾਂ ਦਾ ਅੰਦਰ ਡੋਲ ਜਾਂਦਾ ਹੈ। ਇਕ ਵਿਦਵਾਨ ਨੇ ਸ਼ਬਦ ਕਹੇ ਹਨ-

*ਮੈ ਜਾਨਿਉ ਮਨ ਮਰ ਗਇਉ ਮਰਿਉ ਸੋ ਅਜਹੂ ਨਾਹੀ।*
*ਬਰਖਾ ਪਰੀ ਕੁਸੰਗ ਕੀ ਗਾਗਰ ਜਿਉ ਗਰਝਾਈ।*

ਇੰਨਾ ਭਟਕ ਕੇ ਅੰਦਰ ਵਾਲੀ ਵਾਸ਼ਨਾ ਫਿਰ ਨਾਲ ਆ ਗਈ। ਗੁਰੂ ਸਾਹਿਬ ਕਹਿੰਦੇ ਹਨ ਕਿ ਅਸੀਂ ਕਈ ਵਾਰੀ ਇਹ ਸ਼ਬਦ ਵਰਤ ਲੈਂਦੇ ਹਾਂ ਕਿ ਤੇਰੇ 'ਤੇ ਰੱਬ ਦੀ ਬੜੀ ਦਇਆ ਹੈ। ਗੁਰੂ ਜੀ ਕਹਿੰਦੇ ਹਨ ਕਿ ਕੁਝ ਇਥੇ ਸ਼ਾਹੂਕਾਰ ਬੈਠੇ ਹੁੰਦੇ ਹਨ, ਜਿਵੇਂ ਸਰਕਾਰੀ ਕਰਮਚਾਰੀ ਹਨ, ਥਾਣੇਦਾਰ ਬੈਠੇ ਹਨ, ਮੁਨਸ਼ੀ ਬੈਠੇ ਹਨ, ਉਹ ਬੰਦੇ ਦਾ ਹਿਸਾਬ ਕਿਤਾਬ ਜਾਂ ਜੱਜ ਕਰਦੇ ਹਨ, ਇਸੇ ਤਰ੍ਹਾਂ ਸਾਡੀ ਪੁਜਾਰੀ ਜਮਾਤ ਵਿਚੋਂ ਬਹੁਤ ਹਿੱਸਾ ਅਜਿਹਾ ਹੈ, ਧਰਮ ਦੇ ਨਾਮ 'ਤੇ ਜਿਹੜੇ ਬੰਦੇ ਨੂੰ ਇਹ ਸ਼ਬਦ ਵਰਤਦੇ ਹਨ ਕਿ ਤੂੰ ਜਿੰਨੇ ਵੀ ਪਾਪ ਕੀਤੇ ਸਨ, ਆਪਣਾ ਪੈਸਾ ਦਾਨ ਪੁੰਨ ਕਰ, ਤੇਰੇ ਸਾਰੇ ਪਾਪ ਤੇ ਵਾਸ਼ਨਾਵਾਂ ਸੜ ਜਾਣਗੀਆਂ। ਜੇ ਕੋਈ ਬੰਦਾ ਤੁਹਾਨੂੰ ਇਹ ਸ਼ਬਦ ਕਹਿੰਦਾ ਹੈ ਕਿ ਤੂੰ ਇੰਨੇ ਰੁਪਈਏ ਦਾਨ ਕਰ ਦੇ, ਤੇਰੇ ਪਾਪ ਸੜ ਗਏ ਤੇ ਇਸ ਗੱਲ ਨੂੰ ਕਦੀ ਭੁੱਲਿਉ ਨਾ ਕਿ ਉਹ ਖ਼ੁਦ ਪਾਪੀ ਹੈ, ਜਿਹੜਾ ਬੰਦੇ ਨੂੰ ਹੋਰ ਤਬਾਹ ਕਰਨ ਚੱਲਿਆ ਹੈ। ਗੁਰੂ ਸਾਹਿਬ ਨੇ ਬਾਣੀ ਵਿਚ ਇਕ ਬਚਨ ਕਿਹਾ ਹੈ-

*ਪਾਪ ਕਰਹਿ ਪੰਚਾਂ ਕੇ ਬਸਿ ਰੇ॥*

ਪੰਜਾਂ ਵਿਕਾਰਾਂ ਦੇ ਅਧੀਨ ਹੋ ਕੇ ਵਾਸ਼ਨਾਵਾਂ ਭੋਗਦਾ ਹੈ। ਤੀਰਥ 'ਤੇ ਚਲਾ ਗਿਆ। ਅੱਗੇ ਬੈਠਾ ਸੀ ਕੋਈ ਮੇਰੇ ਵਰਗਾ ਬੰਦਾ ਕੇਵਲ ਪੇਟ ਦੀ ਪੂਰਤੀ ਵਾਲਾ। ਕਹਿਣ ਲੱਗਾ-

*ਪਾਪ ਕਰਹਿ ਪੰਚਾਂ ਕੇ ਬਸਿ ਰੇ॥*
*ਤੀਰਥਿ ਨਾਇ ਕਹਹਿ ਸਭਿ ਉਤਰੇ॥*

*ਬਹੁਰਿ ਕਮਾਵਹਿ ਹੋਇ ਨਿਸੰਕ॥*

ਜਦੋਂ ਅਗਲੇ ਨੇ ਕਹਿ ਦਿੱਤਾ ਕਿ ਕੋਈ ਗੱਲ ਨਹੀਂ ਤੇਰੇ ਪਾਪ ਦਗਦ ਹੋ ਗਏ। ਉਸ ਬੰਦੇ ਨੇ ਝੂਠ ਬੋਲਿਆ ਹੈ।

*ਜਮ ਪੁਰਿ ਬਾਂਧਿ ਖਰੇ ਕਾਲੰਕ॥*

(ਅੰਗ ੧੩੪੮)

ਅਖ਼ੀਰ ਸਮੇਂ ਵਿਚ ਤੇਰੇ ਮੱਥੇ 'ਤੇ ਵਾਸ਼ਨਾਵਾਂ ਦਾ ਕਲੰਕ ਲਾ ਕੇ ਜਮਦੂਤ ਤੇਰੇ ਗਲ ਵਿਚ ਫਾਹੀ ਪਾ ਗਿਆ। ਪੈਸਿਆਂ ਨਾਲ ਵਾਸ਼ਨਾਵਾਂ ਨਹੀਂ ਮਰਦੀਆਂ। ਜਿਨ੍ਹਾਂ-ਜਿਨ੍ਹਾਂ ਨੇ ਮਾਇਆ ਦੀ ਭੇਟਾ ਦਿੱਤੀ, ਗੁਰੂ ਉਹਨਾਂ ਨੂੰ ਨਾਮ ਦੀਆਂ ਦਾਤਾਂ ਬਖ਼ਸ਼ੇ, ਇਹ ਤੁਸੀਂ ਕਦੀ ਮੇਰੇ ਕੋਲੋਂ ਸ਼ਬਦ ਨਹੀਂ ਸੁਣਿਆ ਹੋਣਾ। ਪਿਆਰਿਉ ! ਮਾਇਆ ਦੀ ਭੇਟਾ ਪ੍ਰਚਾਰਕ ਦੀ ਉਪਜੀਵਕਾ ਦਾ ਸਾਧਨ ਬਣ ਸਕਦੀ ਹੈ। ਕੋਈ ਰੁਪਈਆ ਰੱਖੇ ਨਾ ਰੱਖੇ, ਪਰ ਬੰਦ ਖਲਾਸੀ ਕੇਵਲ ਨਾਮ ਜੱਪ ਕੇ ਹੀ ਹੋਣੀ ਹੈ। ਬੰਦ ਖਲਾਸੀ ਗੁਰੂ ਗੁਰੂ ਜੱਪ ਕੇ ਹੀ ਹੋਵੇਗੀ। ਹਜ਼ੂਰ ਕਹਿਣ ਲੱਗੇ ਕਿ ਬੰਦਾ ਭੇਖ ਬੈਰਾਗੀਆਂ ਵਾਲਾ ਪਾ ਲਵੇ, ਪਰ ਅੰਦਰ ਬੈਰਾਗ ਨਹੀਂ। ਅਸੀਂ ਗੁਰੂ ਤੇਗ਼ ਬਹਾਦਰ ਜੀ ਕੋਲੋਂ ਪੁੱਛੀਏ, ਸੱਚੇ ਪਾਤਿਸ਼ਾਹ ! ਤੁਸੀਂ ਕ੍ਰਿਪਾ ਕਰਕੇ ਸਾਨੂੰ ਦੱਸੋ ਕਿ ਬਿਖਿਆ ਤਜੀ ਕਿਵੇਂ ਜਾਏ ?

ਬੈਰਾਗ ਪੈਦਾ ਹੋਣ ਦੇ ਕਈ ਤਰੀਕੇ ਹਨ। ਇਕ ਤਰੀਕਾ ਹੈ ਜਦੋਂ ਬੰਦੇ ਨੂੰ ਹਰ ਬੰਦਾ ਧੋਖਾ ਦੇਣ ਲੱਗ ਪਵੇ ਤਾਂ ਉਦੋਂ ਵੀ ਬੰਦੇ ਕਈ ਵਾਰੀ ਬੈਰਾਗੀ ਹੋ ਕੇ ਸਭ ਕੁਝ ਛੱਡ ਜਾਂਦੇ ਹਨ। ਇਕ ਤਰੀਕਾ ਹੈ ਜਦੋਂ ਆਪਣਾ ਖ਼ੂਨ ਦਾ ਰਿਸ਼ਤਾ ਠੋਕਰ ਮਾਰ ਜਾਏ, ਉਦੋਂ ਵੀ ਬੰਦਾ ਬੈਰਾਗੀ ਹੋ ਜਾਂਦਾ ਹੈ। ਤੀਜਾ ਤਰੀਕਾ ਹੈ ਸੰਸਾਰ ਦੇ ਦੁੱਖਾਂ ਨੂੰ ਦੇਖ ਕੇ ਲੋਕ ਬੈਰਾਗੀ ਹੋ ਜਾਂਦੇ ਹਨ ਤੇ ਚੌਥਾ ਤਰੀਕਾ ਹੈ ਬੈਰਾਗ ਪੈਦਾ ਹੋਣ ਦਾ ਕਿ ਗੁਰੂ ਸਿਮਰਨ ਦੀ ਦਾਤ ਦੇਵੇ ਤੇ ਨਾਲ ਬਿਬੇਕ ਬੁੱਧੀ ਦੇਵੇ ਤੇ ਬਿਬੇਕ ਬੁੱਧੀ ਨਾਲ ਨਾਸ਼ਵਾਨਤਾ ਦੀ ਸਮਝ ਪੈ ਜਾਏ ਤਾਂ ਸੰਸਾਰ ਵਿਚ ਰਹਿ ਕੇ ਨਿਰੰਕਾਰੀ ਬੈਰਾਗੀ ਬਣ ਜਾਏ।

ਗੁਰਮਤਿ ਨੇ ਬੈਰਾਗ ਦੀ ਇਕ ਨਿਵੇਕਲੀ ਜੁਗਤ ਦਿੱਤੀ ਹੈ। ਘਰ ਛੱਡਣ ਦੀ ਗੱਲ ਨਹੀਂ ਕਹੀ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਆ ਮੈਂ ਤੈਨੂੰ ਦੱਸਾਂ ਬੈਰਾਗ ਕਿਵੇਂ ਪੈਦਾ ਹੋਵੇ। ਕਹਿੰਦੇ ਹਨ ਕਿ ਰਹੀਂ ਘਰ ਵਿਚ ਹੀ। ਕਿਉਂ ਜੀ ? ਕਹਿਣ ਲੱਗੇ ਦੇਖੀਂ ਇਸ ਪਰਿਵਾਰ ਵਿਚ ਰਹਿ ਕੇ ਆਪਣੀਆਂ ਵਾਸ਼ਨਾਵਾਂ ਨੂੰ ਜੇ ਤੂੰ ਮੁਕਤ ਕਰ ਗਇਉਂ ਤਾਂ ਸੱਚ ਜਾਣੀਂ, ਤੂੰ ਪਰਮ ਬੈਰਾਗੀ ਹੈਂ। ਗੁਰੂ ਜੀ ਦੁਨੀਆਂ ਵਿਚ ਰਹਿ ਕੇ ਬੈਰਾਗ ਕਿਵੇਂ ਪੈਦਾ ਹੋਵੇਗਾ ? ਸਤਿਗੁਰੂ ਕਹਿੰਦੇ ਹਨ ਕਿ ਇਹ ਸ਼ਬਦ ਪੜ੍ਹੋ-

*ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥*
*ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ॥*

(ਅੰਗ ੨੩)

ਬੈਰਾਗ ਪੈਦਾ ਕਰਨ ਦਾ ਤਰੀਕਾ ਹੈ-

*ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ੀ ਤੂ ਜਣਿਓਹਿ॥*
*ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥*

(ਅੰਗ ੧੩੮੧)

ਕਹਿਣ ਲੱਗੇ-

*ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ॥*
*ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ॥ ੧॥*
*ਮਨੁ ਬੈਰਾਗ ਭਇਆ ਦਰਸਨੁ ਦੇਖਣੈ ਕਾ ਚਾਉ॥*
*ਧੰਨੁ ਸੁ ਤੇਰਾ ਥਾਨੁ॥ ੧॥ ਰਹਾਉ॥*

(ਅੰਗ ੫੦)

ਇਕ ਦਿਨ ਮੈਂ ਬੇਨਤੀ ਕੀਤੀ ਸੀ ਕਿ ਸਿਮਰਨ ਦੀਆਂ ਅਨੇਕਾਂ ਪੰਗਤੀਆਂ ਰੱਬ ਦੇ ਪਿਆਰਿਆਂ ਨੇ ਦੱਸੀਆਂ ਹਨ। ਜਿਸਨੂੰ ਜਿਸ ਜਿਸ ਤਰੀਕੇ ਨਾਲ ਮਿਲਿਆ, ਉਸਨੇ ਤਰੀਕੇ ਦੱਸ ਦਿੱਤੇ। ਅਸੀਂ ਸਿਮਰਨ ਕਰਦੇ ਹਾਂ ਮਨ ਖਚਤ ਰਹਿੰਦਾ ਹੈ ਪਰਿਵਾਰ ਵਿਚ, ਪਰਤ-ਪਰਤ ਕੇ ਭੱਜਦਾ ਹੈ। ਗੁਰਮੁਖੋ ! ਰੋਜ਼ ਦੋ ਮਿੰਟ ਆਪਣੀ ਬਲਦੀ ਹੋਈ ਚਿੱਖਾ ਜ਼ਰੂਰ ਦੇਖ ਲਿਆ ਕਰੀਏ। ਤੇਰੇ ਪੁੱਤਰ, ਤੇਰੇ ਮਾਂ-ਬਾਪ, ਤੇਰੇ ਭੈਣ ਭਰਾ ਸੁੱਤੇ ਹੋਏ ਹਨ। ਰਾਤ ਨੂੰ ਤੂੰ ਖਿੜਖਿੜਾ ਕੇ ਹੱਸਦਾ ਹੈਂ, ਬਸ ਰਾਤ ਨੂੰ ਕਿਤੇ ਤੈਨੂੰ ਜਾਗ ਆਵੇ ਤੇ ਰੱਬ ਮੇਹਰ ਕਰ ਦੇਵੇ। ਜਿਨ੍ਹਾਂ ਨੂੰ ਅੰਦਰੋਂ ਜਗਾਉਣਾ ਸ਼ੁਰੂ ਕਰਦਾ ਹੈ, ਉਹਨਾਂ ਨੂੰ ਕਈ ਵਾਰੀ ਰਾਤ ਜਗਾ ਕੇ ਦੱਸ ਦਿੰਦਾ ਹੈ ਕਿ ਜਿਹੜੇ ਸੁੱਤੇ ਹਨ, ਉਹ ਤੇਰੇ ਆਪਣੇ ਨਹੀਂ। ਰਹਿਣਾ ਤੂੰ ਇਹਨਾਂ ਵਿਚ ਹੀ ਹੈ, ਕਿਉਂਕਿ ਕਮਲ ਦੇ ਫੁੱਲ ਨੂੰ ਖੇੜਾ ਚਿੱਕੜ ਵਿਚ ਹੀ ਮਿਲਣਾ ਹੈ। ਕਮਲ ਦਾ ਫੁੱਲ ਕਹੇ, ਲਉ ਜੀ ਮੈਂ ਚਿੱਕੜ ਛੱਡਿਆ, ਮੈਂ ਤਾਂ ਮਾਰਬਲ ਜਿੱਥੇ ਪੱਥਰਾਂ ਦੀ ਖਾਨ ਹੈ, ਉਥੇ ਪੈਦਾ ਹੋਵਾਂਗਾ। ਚੇਤੇ ਰੱਖਿਉ, ਪੱਥਰਾਂ ਦੀ ਖਾਨ ਵਿਚ ਕਦੀ ਵੀ ਸੁੰਗਧੀ ਵਾਲੇ ਕਮਲ ਨਹੀਂ ਪੈਦਾ ਹੁੰਦੇ, ਕਮਲ ਨੂੰ ਜਿਸ ਦਿਨ ਵੀ ਸੁਗੰਧੀ ਤੇ ਖੇੜਾ ਮਿਲਣਾ ਹੈ, ਚਿੱਕੜ ਵਿਚੋਂ ਮਿਲਣਾ ਹੈ।

ਪਿਆਰਿਉ ! ਇਸ ਚਿੱਕੜ ਵਿਚ ਵੀ ਰੱਬ ਨੇ ਖੇੜੇ ਦੀਆਂ ਦਾਤਾਂ ਰੱਖੀਆਂ ਹਨ। ਇਸ ਲਈ ਪ੍ਰੈਕਟੀਕਲ ਤੌਰ 'ਤੇ ਕਦੀ ਰਾਤ ਨੂੰ ਉੱਠ ਕੇ ਸਿਰਫ਼ ਦੋ ਮਿੰਟ ਵਿਚ ਅੰਤਰ ਯ਼ਾਤਰਾ ਰੋਜ਼ ਅਸੀਂ ਕਰ ਲਿਆ ਕਰੀਏ। ਜੇ ਸਵੇਰੇ ਨਹੀਂ ਮਨ ਟਿੱਕਦਾ ਤਾਂ ਸਵੇਰੇ ਅੰਤਰ ਯਾਤਰਾ ਆਪਸ ਵਿਚ ਸ਼ੁਰੂ ਕਰ ਲਿਆ ਕਰੀਏ। ਸਿਰਫ਼ ਦੋ ਮਿੰਟਾਂ ਵਿਚ ਮਨ ਨੂੰ ਦਿਖਾ ਦਿਆ ਕਰੀਏ ਕਿ ਤੇਰੀ ਮੌਤ ਹੋਵੇਗੀ। ਤੇਰੀ ਮੌਤ ਹੋ ਗਈ ਹੈ, ਪਰਿਵਾਰ ਦੇ ਲੋਕ ਤੇਰੇ ਚਾਰ-ਚੁਫੇਰੇ ਖਲੋਤੇ ਹਨ। ਮਨਾ ! ਜਿਨ੍ਹਾਂ ਨੂੰ ਤੂੰ ਆਪਣਾ ਕਹਿੰਦਾ ਪਿਆ ਹੈਂ, ਹੁਣ ਇਕ ਦੂਜੇ ਨਾਲ ਮੂੰਹ ਨਾਲ ਮੂੰਹ ਜੋੜ ਕੇ ਤੇਰੇ ਜਲਾਣ ਦੀ ਤਿਆਰੀ ਪਏ ਕਰਦੇ ਹਨ। ਦੋ ਮਿੰਟ ਸਮਝ ਲਈਂ। ਤੇਰੀ ਪਤਲੂਨ, ਤੇਰੀਆਂ ਟਾਈਆਂ, ਤੇਰੇ ਰੇਸ਼ਮੀ ਕੱਪੜੇ, ਦੱਸ-ਦੱਸ ਹਜ਼ਾਰ ਦੇ ਜਿਹੜੇ ਤੂੰ ਸੂਟ

ਲੈ ਕੇ ਸਵਾਏ, ਸਾਰੇ ਬਾਹਰ ਸੁੱਟ ਦੇਣਗੇ। ਤੈਨੂੰ ਚੁੱਕ ਕੇ ਲੈ ਗਏ ਹਨ, ਰੋਂਦੇ ਸਾਰੇ ਪਏ ਹਨ, ਸਾਹਮਣੇ ਚਿੱਖਾ ਬਣੀ ਹੈ, ਤੂੰ ਕਦੀ ਦੋ ਸੇਰ ਭਾਰ ਹੱਥ ਵਿਚ ਚੁੱਕ ਕੇ ਕਹਿੰਦਾ ਸੀ ਕਿ ਮੇਰੇ ਹੱਥ ਥੱਕ ਗਏ, ਝਾਤੀ ਮਾਰ ਕੇ ਦੇਖ ਤੇਰੇ ਉੱਤੇ ਦੋ-ਤਿੰਨ ਕੁਇੰਟਲ ਸੁੱਕੀਆਂ ਲੱਕੜਾਂ ਰੱਖ ਦਿੱਤੀਆਂ ਤੇ ਜਦੋਂ ਬੰਦੇ ਦਾ ਸਸਕਾਰ ਕਰਦੇ ਹਨ ਤਾਂ ਚੇਤੇ ਰੱਖਿਉ, ਹਮੇਸ਼ਾ ਉਸਦੀ ਛਾਤੀ ਵਾਲੇ ਪਾਸੇ, ਮੂੰਹ ਵਾਲੇ ਪਾਸੇ ਵੱਧ ਤੋਂ ਵੱਧ ਲੱਕੜ ਰੱਖੀ ਜਾਂਦੀ ਹੈ। ਇਸਦਾ ਕਾਰਨ ਕੀ ਹੈ ? ਜਦੋਂ ਅੱਗ ਲੱਗਦੀ ਹੈ, ਸਰੀਰ ਹਮੇਸ਼ਾ ਜਿਹੜੀਆਂ ਲੱਤਾਂ ਹਨ, ਇਹ ਛਾਤੀ ਵਾਲੇ ਪਾਸੇ ਨੂੰ ਖਿੱਚਿਆ ਜਾਂਦਾ ਹੈ। ਜਿਸ ਮੂੰਹ ਦਾ ਤੂੰ ਮਾਣ ਕਰਦਾ ਹੈਂ, ਸਭ ਤੋਂ ਵੱਧ ਲੱਕੜਾਂ ਇਸ ਉੱਪਰ ਰੱਖੀਆਂ ਤੇ ਜਿਸ ਮੂੰਹ ਨਾਲ ਤੂੰ ਖਾਂਦਾ ਸੀ, ਚੇਤੇ ਰੱਖੀਂ, ਉਸ ਸਿਰ ਨੂੰ ਪਹਿਲਾਂ ਅੱਗ ਲਾਈ। ਇੰਨੇ ਕੁਇੰਟਲ ਲੱਕੜਾਂ ਥੱਲੇ ਤੈਨੂੰ ਦੱਬ ਦਿੱਤਾ। ਸਾਰੇ ਚਲੇ ਗਏ। ਦੂਜੇ ਦਿਨ ਚਿੱਖਾ ਠੰਢੀ ਹੋਈ ਤੇ ਤੈਨੂੰ ਇਕ ਨਿੱਕੀ ਜਿਹੀ ਬੋਰੀ ਵਿਚ ਪਾ ਕੇ ਲੈ ਜਾਣਗੇ। ਇਹ ਬੈਰਾਗ ਦਾ ਤਰੀਕਾ ਹੈ। ਹੁਣ ਇਹ ਨਾ ਸਮਝਿਉ ਕਿ ਭਾਈ ਸਾਹਿਬ ਡਰਾਉਣ ਦੀਆਂ ਗੱਲਾਂ ਕਰਦੇ ਹਨ। ਨਹੀਂ, ਇਸ ਫੁਰਨੇ ਨੇ ਹਕੀਕਤ ਬਣਨਾ ਹੈ। ਗੁਰੂ ਤੇਗ ਬਹਾਦਰ ਜੀ ਅੱਜ ਬਚਨ ਕਰਦੇ ਹਨ-

*ਜਿਹਿ ਬਿਖਿਆ ਸਗਲੀ ਤਜੀ*

ਜਿਸ ਭਾਗਾਂ ਵਾਲੇ ਨੇ ਹਰ ਤਰ੍ਹਾਂ ਦੀ ਵਾਸ਼ਨਾ ਤਿਆਗ ਦਿੱਤੀ, ਕੋਈ ਵੀ ਅੰਦਰ ਫੁਰਨਾ ਰਹਿੰਦਾ ਨਹੀਂ।

*ਲੀਓ ਭੇਖ ਬੈਰਾਗ॥*

ਜਿਸਨੇ ਆਪਣੇ ਤਨ ਦੇ ਉੱਪਰ ਬੈਰਾਗ ਵਾਲਾ ਭੇਖ ਧਾਰਨ ਕਰ ਲਿਆ। ਬੈਰਾਗ ਵਾਲਾ ਭੇਖ ਕੱਚੇ-ਪੀਲੇ ਬਸਤਰ ਨਹੀਂ, ਬੈਰਾਗ ਵਾਲਾ ਭੇਖ ਸੀ ਕਿ ਪਿਆਰੇ ਨੂੰ ਮਿਲਣ ਦਾ ਚਾਉ ਪੈਦਾ ਹੋਵੇ। ਬਿਖਿਆ ਤਿਆਗ ਦਿੱਤੀ, ਵਾਸ਼ਨਾ ਤਿਆਗ ਦਿੱਤੀ ਤੇ ਬੈਰਾਗੀ ਬਣ ਕੇ ਕਿਹਾ, ਅਰਦਾਸ ਕਰ ਕਿ ਇਕ ਤਾਂ ਉਪਰਾਮਤਾ ਤੇ ਦੂਜੀ ਉਪਰਾਮਤਾ ਨਾਲ ਰੱਬ ਨੂੰ ਮਿਲਣ ਦੀ ਤੇਰੇ ਅੰਦਰ ਤੜਪ ਪੈਦਾ ਹੋਵੇ। ਤੇਰੇ ਮਨ ਵਿਚ ਇਹ ਪੈਦਾ ਹੋਵੇ ਕਿ ਪ੍ਰਭ ਮਿਲਨੇ ਕੋ ਮੇਰੇ ਅੰਦਰ ਇਕ ਚਾਅ ਪੈਦਾ ਹੋਵੇ। ਇਹ ਨਹੀਂ ਕਿ ਸੰਸਾਰ ਨਾਸ਼ਵੰਤ ਜਾਣ ਕੇ ਤੂੰ ਆਤਮ ਹੱਤਿਆ ਕਰ ਲਏਂ। ਉਹ ਬੈਰਾਗ ਪੈਦਾ ਕਰ ਜਿਸਨੂੰ ਗੁਰੂ ਸਾਹਿਬ ਨੇ

*ਉਮਕਿਓ ਹੀਉ ਮਿਲਨ ਪ੍ਰਭ ਤਾਈ॥*
*ਖੋਜਤ ਚਰਿਓ ਦੇਖਉ ਪ੍ਰਿਅ ਜਾਈ॥*

(ਅੰਗ ੭੩੭)

ਉਹ ਬੈਰਾਗ ਪੈਦਾ ਹੋਵੇ-

*ਫਰੀਦਾ ਤਨੁ ਸੁਕਾ ਪਿੰਜਰ ਥੀਆ ਤਲੀਆਂ ਖੂੰਡਹਿ ਕਾਗ॥*
*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥*

(ਅੰਗ ੧੩੮੨)

ਉਹ ਬੈਰਾਗ ਪੈਦਾ ਹੋਵੇ-

*ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ॥*
*ਮਨੁ ਨ ਰਹੈ ਕੈਸੇ ਮਿਲਉ ਪਿਆਰੇ॥*

ਕਿਹੜਾ ਬੈਰਾਗ ? ਕਹਿਣ ਲੱਗੇ-

*ਕਾਲੀ ਕੋਇਲ ਤੂ ਕਿਤ ਗੁਨ ਕਾਲੀ॥*

ਤੇ ਬੈਰਾਗ ਕਹੇ-

*ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥*

(ਅੰਗ ੭੯੪)

ਬਾਬਾ ਫ਼ਰੀਦ ਜੀ ਕਹਿਣ ਲੱਗੇ-

*ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥*
*ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥*

ਤੇ ਨਾਲ ਬਚਨ ਕੀਤਾ-

*ਕਾਹੇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥*
*ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥*

(ਅੰਗ ੧੩੮੨)

ਮਨ ਵਿਚ ਆ ਕੇ ਕਿਤੇ ਸ਼ਬਦ ਕਹਿ ਦਿੱਤੇ-

*ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ॥*
*ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ॥*

ਗੁਰੂ ਜੀ ਨੇ ਕਿਹਾ-

*ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨਾ ਬਾਲਿ॥*
*ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ॥*

(ਅੰਗ ੧੩੮੪)

ਅੰਦਰ ਪਿਆਰੇ ਨੂੰ ਦੇਖ। ਗੁਰੂ ਜੀ ਕਹਿਣ ਲੱਗੇ-

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ੧॥ ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟਿ ਹੀ ਖੋਜਹੁ ਭਾਈ॥ ੧॥*

*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*

ਕਹਿੰਦੇ ਹਨ ਕਿ ਅੰਦਰ ਬਾਹਰ ਇਕੋ ਜਾਣ।

*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥ ੨॥*

(ਅੰਗ ੬੮੪)

ਜੇ ਇਕ ਬੰਦਾ ਗ੍ਰਹਿਸਤੀ ਹੋ ਕੇ ਵੀ ਵਾਸ਼ਨਾਵਾਂ ਦਾ ਮਾਰਿਆ ਹੈ ਤਾਂ ਮਾਂ ਕਹੇਗੀ ਗੁਰੂ ਨੇ ਗ੍ਰਹਿਸਤ ਨੂੰ ਪ੍ਰਵਾਨ ਕੀਤਾ। ਗ੍ਰਹਿਸਤ ਤਾਂ ਉਹ ਪ੍ਰਵਾਨ ਹੈ-

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*

(ਅੰਗ ੯੩੮)

ਜਿਵੇਂ ਪਾਣੀ ਦੇ ਵਿਚ ਕਮਲ ਦਾ ਫੁੱਲ ਨਿਰਲੇਪ ਹੈ, ਉਹ ਆਪਣੀਆਂ ਪੰਖੜੀਆਂ ਨਹੀਂ ਭਿੱਜਣ ਦਿੰਦਾ ਤੇ ਗੁਰਮੁਖੋ ! ਚੇਤੇ ਰੱਖਿਉ ਕਾਂ ਦੇ ਖੰਭ ਪਾਣੀ ਵਿਚ ਭਿੱਜ ਜਾਂਦੇ ਹਨ, ਚਿੱੜੀ ਦੇ ਭਿੱਜ ਜਾਂਦੇ ਹਨ, ਪਰ ਮੁਰਗਾਬੀ ਇਕ ਅਜਿਹੀ ਹੈ, ਬੈਠਦੀ ਵੀ ਪਾਣੀ ਵਿਚ ਹੈ ਤੇ ਉੱਗਦੀ ਵੀ ਪਾਣੀ ਵਿਚ ਹੈ। ਗ੍ਰਹਿਸਤ ਦੀ ਯੁਕਤ ਹੈ ਮੁਰਗਾਬੀ। ਬਾਬਾ ਜੀ ਕਹਿਣ ਲੱਗੇ ਕਿ ਜਿਸਨੇ ਹਰ ਤਰ੍ਹਾਂ ਦੀਆਂ ਵਾਸ਼ਨਾਵਾਂ ਤਿਆਗ ਦਿੱਤੀਆਂ ਤੇ ਬੈਰਾਗ ਵਾਲਾ ਭੇਖ ਧਾਰਨ ਕਰ ਲਿਆ-

*ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗ॥ ੧੭॥*

ਉਹ ਇਨਸਾਨ ਸਭ ਤੋਂ ਸ੍ਰੇਸ਼ਟ ਭਾਗਾਂ ਵਾਲਾ ਹੈ।

*ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ॥*

ਜਿਸਨੇ ਮਾਇਆ ਮਮਤਾ ਨੂੰ ਤਿਆਗ ਦਿੱਤਾ, ਜਿਹੜਾ ਪਰਿਵਾਰ ਵਿਚ ਰਹਿ ਕੇ ਵੀ ਨਿਰਲੇਪ ਹੈ, ਸੰਸਾਰ ਵਿਚ ਰਹਿ ਕੇ ਵੀ ਨਿਰਲੇਪ ਹੈ।

*ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ॥ ੧੮॥*

ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਹੇ ਮੇਰੇ ਮਨਾ ! ਉਸਨੂੰ ਬ੍ਰਹਮ ਦੇ ਘਰ ਵਿਚ ਵਾਸਾ ਮਿਲ ਜਾਂਦਾ ਹੈ। ਸਤਿਗੁਰ ਰਹਿਮਤ ਕਰਨ, ਅਸੀਂ ਵੀ ਬੈਰਾਗੀ ਦਾ ਭੇਖ ਧਾਰਨ ਕਰੀਏ। ਸਾਡੇ ਅੰਦਰ ਵੀ ਪ੍ਰਮਾਤਮਾ ਨੂੰ ਮਿਲਣ ਦੀ ਤੜਪ ਪੈਦਾ ਹੋਵੇ। ਹਰ ਤਰ੍ਹਾਂ ਦੀ ਵਾਸ਼ਨਾ ਦਾ ਤਿਆਗ ਕਰੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸਲੋਕ ੧੯-੨੦

## ਨਿਸ ਦਿਨੁ ਜੋ ਨਾਨਕ ਭਜੈ

*ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ॥*
*ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ॥ ੧੯॥*
*ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ॥*
*ਨਿਸ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ॥ ੨੦॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਆਪ ਜੀ ਨੇ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦੇ ਮੁਖ ਤੋਂ ਉਚਾਰਨ ਕੀਤੇ ਹੋਏ ਦੋ ਸਲੋਕ ੧੯ ਅਤੇ ੨੦ ਦਾ ਪਾਠ ਸਰਵਨ ਕੀਤਾ ਹੈ। ਇਹਨਾਂ ਦੋ ਸਲੋਕਾਂ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ ਕਿ ਜਿਸ ਇਨਸਾਨ ਨੇ ਸਭ ਕੁਝ ਕਰਨ ਕਰਾਵਨ ਵਾਲਾ ਪ੍ਰਭੂ ਜਾਣ ਕੇ ਉਸ ਨਾਲ ਡੂੰਘੀ ਸਾਂਝ ਬਣਾ ਲਈ, ਆਪਣੀ ਮੈਲ ਨੂੰ ਛੱਡ ਦਿੱਤਾ, ਕਰਤੇ ਨੂੰ, ਪ੍ਰਭੂ ਨੂੰ ਸਭ ਕੁਝ ਜਾਣ ਲਿਆ, ਗੁਰੂ ਤੇਗ਼ ਬਹਾਦਰ ਜੀ ਬਖ਼ਸ਼ਿਸ਼ ਕਰਦੇ ਹਨ ਕਿ ਹੇ ਮਨ ! ਇਸ ਗੱਲ ਨੂੰ ਤੂੰ ਸੱਚ ਮੰਨ ਕਿ ਇਹੋ ਜਿਹੇ ਰੱਬ ਦੇ ਪਿਆਰੇ ਜਿਹੜੇ ਹਨ, ਉਹ ਜੀਊਂਦੇ ਜੀਅ ਮੁਕਤ ਹੋ ਗਏ ਹਨ। ਦੂਜੇ ਸਲੋਕ ਵਿਚ ਕ੍ਰਿਪਾ ਕੀਤੀ ਕਿ ਜਿਸਨੇ ਹਉਮੈ ਤਿਆਗ ਦਿੱਤੀ, ਉਸਦੀ ਭੈੜੀ ਮੱਤ, ਦੁਰਮਤਿ ਦਾ ਨਾਸ਼ ਆਪਣੇ ਆਪ ਹੀ ਹੋ ਗਿਆ। ਜਿਸਦੇ ਅੰਦਰੋਂ ਭੈੜੀ ਮੱਤ ਚਲੀ ਗਈ, ਉੱਜਲ ਬੁੱਧੀ ਆ ਗਈ, ਉਸਦੇ ਅੰਦਰ ਹਰ ਕਿਸਮ ਦਾ ਜੋ ਡਰ ਸੀ, ਉਸਨੂੰ ਮਾਲਕ ਨੇ ਦੂਰ ਕਰ ਦਿੱਤਾ। ਤੀਸਰਾ ਬਚਨ ਇਹਨਾਂ ਦੋ ਸਲੋਕਾਂ ਵਿਚ ਹੈ ਕਿ ਜਿਹੜਾ ਰੱਬੀ ਪਿਆਰਾ ਦਿਨ ਰਾਤ ਉਸ ਪਿਆਰੇ ਵਾਹਿਗੁਰੂ ਜੀ ਦੇ ਨਾਮ ਨੂੰ ਜੱਪਦਾ ਹੈ, ਮੇਰਾ ਮਾਲਕ ਉਸਦੀ ਜ਼ਿੰਦਗੀ ਦੇ ਹਰ ਕੰਮ ਨੂੰ ਸਫਲ ਕਰਦਾ ਹੈ।

ਗੁਰੂ ਤੇਗ਼ ਬਹਾਦਰ ਜੀ ਨੇ ਅੱਜ ਉਸ ਮੁਕਤ ਹੋਏ ਮਹਾਂਪੁਰਸ਼ ਦਾ ਜ਼ਿਕਰ ਕੀਤਾ ਹੈ

ਜਿਸਨੇ ਜੀਊਂਦੇ ਜੀਅ ਆਪਣੇ ਅੰਦਰੋਂ ਹਉਮੈ ਨੂੰ ਤਿਆਗ ਕੇ ਸਿਰਫ਼ ਕਰਤਾ ਵਾਹਿਗੁਰੂ ਜੀ ਨੂੰ ਹੀ ਮੰਨਿਆ ਹੈ। ਜਦੋਂ ਮਨੁੱਖ ਕੋਈ ਵੀ ਕਿਰਤ ਕਰਦਾ ਹੈ ਤੇ ਉਸ ਕਿਰਤ ਵਿਚ ਪ੍ਰਮਾਤਮਾ ਨੂੰ ਕਰਤਾ ਨਾ ਜਾਣ ਕੇ ਕੇਵਲ ਇਸ ਗੱਲ ਦਾ ਪ੍ਰਗਟਾਵਾ ਕਰਨ ਲੱਗ ਪਵੇ ਕਿ ਸਭ ਕੁਝ ਕਰਨ ਵਾਲਾ ਮੈਂ ਹਾਂ। ਜੋ ਕੁਝ ਕੀਤਾ ਹੈ, ਕੇਵਲ ਮੈਂ ਕੀਤਾ ਹੈ ਤਾਂ ਇਸ ਲਈ ਅਸੀਂ ਸ਼ਬਦ ਵਰਤਦੇ ਹੁੰਦੇ ਹਾਂ ਕਿ ਇਹ ਬੰਦਾ ਹਉਮੈ ਵਿਚ ਹੈ। ਸੱਚ ਜਾਣਿਉ, ਅਹੰਕਾਰ ਦਾ ਪੰਜਾਬੀ ਵਿਚ ਰੂਪਾਂਤਰ ਹੀ ਹਉਮੈ ਹੈ। ਹਰ ਇਕ ਬੰਦੇ ਦੀ ਜ਼ਬਾਨ 'ਤੇ ਸ਼ਬਦ ਹਉਮੈ ਹੈ। ਹਰ ਧਰਮ ਅਸਥਾਨ 'ਤੇ ਖ਼ਾਸ ਕਰਕੇ ਕਥਾ-ਕੀਰਤਨ ਵਿਚ ਕੋਈ ਦਿਨ ਅਜਿਹਾ ਨਹੀਂ ਹੋਵੇਗਾ, ਜਿਸ ਦਿਨ ਹਉਮੈ ਦੀ ਗੱਲ ਨਾ ਚੱਲਦੀ ਹੋਵੇ। ਹਉਮੈ ਸ਼ਬਦ ਦੋ ਸ਼ਬਦਾਂ ਦਾ ਸੁਮੇਲ ਹੈ 'ਹਉ' ਤੇ 'ਮੈ'। ਇਸ ਸ਼ਬਦ ਨੂੰ ਸਮਝਾਉਣ ਲਈ ਸਤਿਗੁਰੂ ਜੀ ਨੇ ਬਾਣੀ ਵਿਚ ਮਾਣ ਵੀ ਕਹਿ ਦਿੱਤਾ। ਦੇਖੋ ਹਰ ਚੀਜ਼ ਤਿਆਗੀ ਜਾ ਸਕਦੀ ਹੈ, ਪਰ ਇਕ ਹਉਮੈ ਇਹੋ ਜਿਹਾ ਰੋਗ ਇਨਸਾਨ ਦੇ ਅੰਦਰ ਨੂੰ ਲੱਗ ਗਿਆ ਹੈ ਜਿਹੜਾ ਕਈ ਵਾਰੀ ਸਰੀਰ ਛੱਡਣ ਤੋਂ ਬਾਅਦ ਵੀ ਬੰਦੇ ਦਾ ਸਾਥ ਨਹੀਂ ਛੱਡਦਾ।

ਦੇਖਿਆ ਜਾਏ ਤਾਂ ਪੁਰਾਤਨ ਵਿਦਵਾਨ ਦੋ ਸ਼ਬਦ ਵਰਤਦੇ ਸਨ, ਇਕ ਮਲੀਨ ਹਉਮੈ ਤੇ ਇਕ ਸ਼ੁੱਧ ਹਉਮੈ। ਮਲੀਨ ਹਉਮੈ ਦਾ ਅੱਖਰੀ ਅਰਥ ਇਹ ਕਰਦੇ ਸਨ ਕਿ ਜਿਸ ਵਿਚ ਪ੍ਰਮਾਤਮਾ ਨੂੰ ਬਿਲਕੁਲ ਮਨਫ਼ੀ ਕੀਤਾ ਜਾਏ ਤੇ ਆਪਣੇ ਹੰਕਾਰ ਨੂੰ ਹੀ ਸਾਹਮਣੇ ਰੱਖਿਆ ਜਾਏ। ਸ਼ੁੱਧ ਹਉਮੈ ਉਹ ਹਉਮੈ ਹੈ ਜਿਸ ਵਿਚ ਇਨਸਾਨ ਸੋਚਦਾ ਹੈ ਕਿ ਮੈਂ ਦੇਖਦਾ ਪਿਆ ਹਾਂ ਤੇ ਆਖ਼ਿਰ ਮੇਰੇ ਅੰਦਰ ਕੋਈ ਸ਼ਕਤੀ ਹੈ ਜਿਸਦੇ ਨਾਲ ਮੈਂ ਦੇਖ ਰਿਹਾ ਹਾਂ। ਮੈਂ ਜ਼ਬਾਨ ਨਾਲ ਬੋਲਦਾ ਹਾਂ ਪਰ ਕੋਈ ਸ਼ਕਤੀ ਹੈ ਜਿਹੜੀ ਜ਼ਬਾਨ ਨਾਲ ਮੈਨੂੰ ਬੁਲਾ ਰਹੀ ਹੈ। ਆਪਣੀ ਹਰ ਹਰਕਤ ਨੂੰ, ਆਪਣੀ ਹਉ ਨੂੰ ਪ੍ਰਮਾਤਮਾ ਨਾਲ ਸੰਬੰਧ ਬਣਾ ਕੇ ਚੱਲੇ, ਉਹ ਸ਼ੁੱਧ ਹਉਮੈ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਚਨ ਆਉਂਦਾ ਹੈ ਕਿ ਅੰਦਰ ਵਾਲੀ ਆਤਮਾ ਪ੍ਰਮਾਤਮਾ ਦੀ ਅੰਸ਼ ਹੈ। ਕਬੀਰ ਜੀ ਨੇ ਕਿਹਾ-

*ਕਹੁ ਕਬੀਰ ਇਹੁ ਰਾਮ ਕੀ ਅੰਸੁ ॥*

(ਅੰਗ ੮੭੧)

ਇਕ ਪਾਸੇ ਸਮੁੰਦਰ ਹੈ। ਸਮੁੰਦਰ ਦਾ ਪਾਣੀ ਅਸਗਾਹ ਹੈ ਤੇ ਦੂਜੇ ਪਾਸੇ ਉਸ ਪਾਣੀ ਦੀ ਇਕ ਨਿੱਕੀ ਜਿਹੀ ਬੂੰਦ ਹੈ। ਸਮੁੰਦਰ ਦਾ ਪਾਣੀ ਤੇ ਇਕ ਨਿੱਕੀ ਜਿਹੀ ਪਾਣੀ ਦੀ ਬੂੰਦ, ਇਹ ਗੱਲ ਵੱਖਰੀ ਹੈ ਕਿ ਸਮੁੰਦਰ ਦਾ ਪਾਣੀ ਬਹੁਤਾਤ ਵਿਚ ਹੈ ਪਰ ਇਹ ਅਸੀਂ ਕਦੀ ਵੀ ਭੁੱਲ ਨਹੀਂ ਕਰਦੇ ਕਿ ਸਮੁੰਦਰ ਦੇ ਪਾਣੀ ਦਾ ਅਸਲਾ ਵੀ ਹਾਈਡ੍ਰੋਜਨ ਆਕਸੀਜਨ ਹੈ ਤੇ ਇਕ ਨਿੱਕੀ ਜਿਹੀ ਪਾਣੀ ਦੀ ਬੂੰਦ ਦਾ ਅਸਲਾ ਵੀ ਹਾਈਡ੍ਰੋਜਨ ਆਕਸੀਜਨ ਹੈ। ਇਕ ਗੱਲ ਚੇਤੇ ਰੱਖਿਉ, ਪਾਰਬ੍ਰਹਮ ਪ੍ਰਮੇਸ਼ਰ ਅਗਾਧ-ਬੋਧ ਹੈ। ਉਹ ਸਾਗਰ ਦੀ ਤਰ੍ਹਾਂ ਹੈ ਤੇ ਬਾਕੀ ਅਸੀਂ ਜਿੰਨੇ ਜੀਵ ਹਾਂ ਮਾਨੋ ਇਕ ਬੂੰਦ ਦੀ ਤਰ੍ਹਾਂ ਹਾਂ। ਭਾਵੇਂ ਬੂੰਦ ਸਾਗਰ ਤੋਂ ਵੱਖਰੀ ਭਾਸਦੀ ਹੈ,

ਪਰ ਇਹ ਗੱਲ ਜ਼ਰੂਰ ਹੈ ਕਿ ਜਿਹੜਾ ਅਸਲਾ ਸਮੁੰਦਰ ਦਾ ਹੈ, ਉਹੀ ਅਸਲਾ ਪਾਣੀ ਦੀ ਇਕ ਬੂੰਦ ਦਾ ਹੈ। ਵੈਸੇ ਤਾਂ ਪ੍ਰਮਾਤਮਾ ਨੇ ਇਹ ਜਗਤ ਲੀਲਾ ਰਚੀ ਹੈ। ਪਰਦੇ ਵੀ ਆਪੇ ਪਾਈ ਬੈਠਾ ਹੈ, ਖੇਡਾਂ ਵੀ ਆਪੇ ਖੇਡਦਾ ਹੈ। ਹੁਣ ਪਾਣੀ ਦਾ ਦਰਿਆ ਭਰ ਕੇ ਵੱਗਦਾ ਪਿਆ ਹੈ। ਪਾਣੀ ਨਿਰਮਲ ਹੈ, ਪਾਣੀ ਪੀਣ ਨੂੰ ਚਿੱਤ ਕਰਦਾ ਹੈ, ਪਾਣੀ ਵਿਚ ਇਸ਼ਨਾਨ ਕਰਨ ਨੂੰ ਚਿੱਤ ਕਰਦਾ ਹੈ। ਅਚਾਨਕ ਸਮੁੰਦਰ ਦਾ ਪਾਣੀ ਉੱਛਲ ਕੇ ਨਾਲ ਦੇ ਖੱਡ ਵਿਚ ਚਲਾ ਗਿਆ ਤੇ ਗੁਰਮੁਖੋ, ਚੇਤੇ ਰੱਖੋ, ਕੁਝ ਸਮੇਂ ਤੋਂ ਬਾਅਦ ਉਹੀ ਪਾਣੀ ਜਿਹੜਾ ਦਰਿਆ ਵਿਚ ਪਵਿੱਤਰ ਸੀ, ਉਸਦੇ ਟੁੱਟਣ ਦੀ ਦੇਰ ਸੀ ਕਿ ਆਪਣੇ ਅਸਲੇ 'ਚੋਂ ਵੱਖ ਹੋਇਆ ਤੇ ਖੱਡਿਆਂ ਵਿਚ ਡਿੱਗਿਆ। ਕੁਝ ਕੁ ਸਮਾਂ ਹੋਂਦ ਠੀਕ ਰਹੀ, ਪਰਤ ਕੇ ਦਰਿਆ ਨਾਲ ਵੱਗਦਾ ਪਾਣੀ ਅੱਤ ਦਾ ਨਿਰਮਲ ਤੇ ਟੁੱਟਿਆ ਹੋਇਆ ਪਾਣੀ ਬਦਬੂ ਮਾਰਨ ਲੱਗ ਪਿਆ।

ਜਦੋਂ ਇਨਸਾਨ ਆਪਣੀ ਹਸਤੀ ਨੂੰ ਰੱਬ ਤੋਂ ਵੱਖਰਿਆਂ ਕਰਦਾ ਹੈ, ਆਪਣੇ ਆਪ ਨੂੰ ਕਰਤਾ ਸਮਝ ਬੈਠਦਾ ਹੈ ਤੇ ਗੁਰਮੁਖੋ ! ਖਿਮਾ ਕਰਿਉ, ਹੈ ਇਹ ਰਾਮ ਦੀ ਅੰਸ਼ ਤੇ ਜਿਹੜਾ ਪਾਣੀ, ਸਮੁੰਦਰ ਤੋਂ ਟੁੱਟ ਕੇ ਖੱਡ ਵਿਚ ਚਲਾ ਗਿਆ, ਉਸ ਪਾਣੀ ਵਿਚ ਅਜੇ ਵੀ ਸਮਰੱਥਾ ਹੈ ਕਿ ਇਸਨੂੰ ਨਿਰਮਲ ਪਾਣੀ ਵਿਚ ਮਿਲਾ ਦੇਈਏ ਤਾਂ ਨਿਰਮਲ ਪਾਣੀ ਉਸਨੂੰ ਆਪਣੇ ਵਰਗਾ ਹੀ ਬਣਾ ਲੈਂਦਾ ਹੈ। ਮਿਟਾਅ ਦਿੰਦਾ ਹੈ ਉਸਦੀ ਬਦਬੂ ਨੂੰ, ਮਿਟਾਅ ਦਿੰਦਾ ਹੈ ਉਸਦੇ ਕੀੜਿਆਂ ਨੂੰ, ਮਿਟਾਅ ਦਿੰਦਾ ਹੈ ਉਸ ਦੇ ਕਲੰਕ ਨੂੰ। ਅਸੀਂ ਟੁੱਟੇ ਹੋਏ ਪਾਣੀ ਦੀ ਤਰ੍ਹਾਂ ਜਦੋਂ ਨਿੱਕੀ-ਨਿੱਕੀ ਹਉਮੈ ਦੀ ਖੱਡ ਵਿਚ ਡਿੱਗਦੇ ਹਾਂ ਤਾਂ ਉਦੋਂ ਬਦਬੂ ਆਉਣੀ ਸ਼ੁਰੂ ਹੁੰਦੀ ਹੈ ਤੇ ਜਦੋਂ ਇਸੇ ਅੰਦਰ ਨੂੰ ਟਿਕਾਅ ਕੇ ਗੁਰੂ ਦੇ ਸ਼ਬਦ ਨਾਲ ਪ੍ਰਮਾਤਮਾ ਸਮੁੰਦਰ ਵਿਚ ਮਿਲਾ ਦਿੰਦੇ ਹਾਂ ਤਾਂ ਸੱਚ ਜਾਣਿਉ, ਉਹੀ ਪਾਣੀ ਜਿਹੜਾ ਬਦਬੂ ਦਾ ਮਾਰਿਆ ਸੀ, ਉਹ ਗੰਗਾ ਦੇ ਪਾਣੀ ਵਰਗਾ ਨਿਰਮਲ ਹੋ ਜਾਂਦਾ ਹੈ।

ਸਤਿਗੁਰੂ ਜੀ ਨੇ ਇਸ ਵੱਖਰੀ ਹੋਂਦ ਨੂੰ ਕੋਈ ਜ਼ਿਆਦਾ ਮੁਸ਼ਕਿਲ ਗੱਲ ਨਹੀਂ ਕਿਹਾ ਪ` ਹੈ ਬੜੀ ਮੁਸ਼ਕਿਲ। ਜਿਹੜੇ ਜੁੜ ਗਏ, ਉਹਨਾਂ ਲਈ ਕੋਈ ਮੁਸ਼ਕਿਲ ਨਹੀਂ। ਸਤਿਗੁਰੂ ਬਚਨ ਕਰਦੇ ਹਨ ਕਿ ਹੇ ਮਾਂ ! ਪਤਾ ਨਹੀਂ ਪਿਆਰੇ ਦਾ ਮੇਰੇ ਨਾਲ ਰੁਸੇਵਾਂ ਕਿਉਂ ਹੈ। ਪੁੱਛਿਆ ਜੀ ਕਿਉਂ ? ਕਹਿਣ ਲੱਗੇ ਦੇਖੋ ਅੱਗੇ ਕਦੀ ਪਿਆਰਾ ਜਦੋਂ ਘਰੋਂ ਬਾਹਰ ਜਾਂਦਾ ਸੀ ਤਾਂ ਚਾਰ ਚਾਰ ਚਿੱਠੀਆਂ ਭੇਜ ਕੇ ਮੇਰਾ ਹਾਲ ਚਾਲ ਪੁੱਛਦਾ ਸੀ। ਇਸਦਾ ਮਤਲਬ ਕਿ ਉਦੋਂ ਦੂਰੀ ਨਹੀਂ ਸੀ। ਹੁਣ ਤਾਂ ਪਤਾ ਨਹੀਂ ਮਾਂ ! ਕਿੰਨੇ ਜਨਮ ਹੋ ਗਏ ਹਨ ਕਦੀ ਪਿਆਰੇ ਦਾ ਨਾ ਸੁਨੇਹਾ ਆਇਆ ਹੈ, ਨਾ ਕੋਈ ਪੱਤ੍ਰਿਕਾ, ਨਾ ਕੋਈ ਸੰਦੇਸ਼ਾ ਤੇ ਮੈਂ ਇਸ ਗੱਲੋਂ ਹੈਰਾਨ ਹਾਂ ਮਾਂ, ਕਿ ਇੰਨਾ ਪਿਆਰ ਕਰਨ ਵਾਲਾ ਮੇਰਾ ਆਪਾ, ਕਿਹੜੀ ਵਿਚ ਚੀਜ਼ ਆ ਗਈ ਜਿਸਨੇ ਮੈਨੂੰ ਮੇਰੇ ਪਿਆਰੇ ਤੋਂ ਤੋੜ ਦਿੱਤਾ। ਗੁਰੂ ਜੀ ਨੇ ਬਚਨ ਕੀਤਾ-

*ਦਹ ਦਿਸ ਛਤ੍ਰ ਮੇਘ ਘਟਾ ਘਟਿ ਦਾਮਨਿ ਚਮਕਿ ਡਰਾਇਓ।*
*ਸੇਜ ਇਕੇਲੀ ਨੀਦ ਨਹੁ ਨੈਨਹੁ*

ਹੇ ਮਾਂ ! ਦੇਖ ਬੱਦਲ ਚਮਕਦੇ ਪਏ ਹਨ। ਕਾਲੀਆਂ ਘਟਾਵਾਂ ਛੱਤਰੀ ਦੀ ਤਰ੍ਹਾਂ ਆਕਾਸ਼ 'ਤੇ ਤਣ ਗਈਆਂ ਹਨ। ਹਿਰਦੇ ਦੀ ਸੇਜ 'ਤੇ ਇਕੱਲੀ ਪਈ ਹਾਂ। ਅੱਖਾਂ ਵਿਚ ਨੀਂਦ ਨਹੀਂ ਆਉਂਦੀ ਪਈ।

*ਸੇਜ ਇਕੇਲੀ ਨੀਦ ਨਹੁ ਨੈਨਹੁ ਪਿਰੁ ਪਰਦੇਸਿ ਸਿਧਾਇਓ ॥ ੧ ॥*

*ਹੁਣਿ ਨਹੀ ਸੰਦੇਸਰੋ ਮਾਇਓ ॥*

ਮਾਂ, ਹੁਣ ਕਦੀ ਪਿਆਰੇ ਦਾ ਸੰਦੇਸ਼ ਨਹੀਂ ਆਇਆ।

*ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥*

*ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥*

*ਮੰਦਰਿ ਚਰਿ ਕੈ ਪੰਥੁ ਨਿਹਾਰਉ*

ਘਰ ਦੀ ਛੱਤ 'ਤੇ ਖਲੋ ਕੇ ਰਾਹ ਦੇਖ ਰਹੀ ਹਾਂ।

*ਨੈਨ ਨੀਰਿ ਭਰਿ ਆਇਓ ॥ ੨ ॥*

ਅੱਗੋਂ ਮਾਂ ਨੇ ਉੱਤਰ ਦਿੱਤਾ, ਧੀਏ ! ਜ਼ਿਆਦਾ ਕੋਈ ਗੱਲ ਨਹੀਂ, ਸਿਰਫ਼ ਇਕ ਨਿੱਕਾ ਜਿਹਾ ਤਿੱਤਲੀ ਦੇ ਖੰਭ ਵਰਗਾ ਹਉਮੈ ਦਾ ਪਰਦਾ ਤੇਰੇ ਤੇ ਤੇਰੇ ਪਿਆਰੇ ਦੇ ਦਰਮਿਆਨ ਆ ਗਿਆ ਹੈ।

*ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥*

ਅੱਗੋ ਉੱਤਰ ਮਿਲੇਗਾ-

*ਹਉ ਹਉ ਭੀਤਿ ਭਇਓ ਹੈ ਬੀਚੋ*

ਜਿਸ ਬੰਦੇ ਨੇ ਇਸ ਹਉਮੈ ਦੀ ਭੀਤ ਨੂੰ ਤੋੜ ਦਿੱਤਾ

*ਸੁਨਤ ਦੇਸਿ ਨਿਕਟਾਇਓ ॥*

(ਅੰਗ ੬੨੪)

ਮੇਰੇ ਪਿਆਰੇ ਦਾ ਦੇਸ਼ ਬਿਲਕੁਲ ਨੇੜੇ ਹੈ ਤੇ ਪਿਆਰਿਉ ! ਇਕ ਨਿੱਕਾ ਜਿਹਾ ਪਰਦਾ ਹੈ ਤਿੱਤਲੀ ਦੇ ਖੰਭ ਜਿੰਨਾ। ਹਜ਼ੂਰ ਨੇ ਬਹੁਤ ਕ੍ਰਿਪਾਲਤਾ ਕੀਤੀ ਹੈ ਸਾਨੂੰ ਸਮਝਾਉਣ ਦੀ। ਦੇਖੋ ਅੱਖਾਂ ਦੇ ਵਿਚ ਬਹੁਤ ਵੱਡੀ ਸ਼ਕਤੀ ਹੈ। ਅਸੀਂ ਜ਼ਮੀਨ 'ਤੇ ਬੈਠੇ ਹਾਂ। ਜਿਥੋਂ ਤੱਕ ਅਜੇ ਸਾਡੀ ਪਹੁੰਚ ਨਹੀਂ ਹੋਈ, ਅੱਜ ਤੱਕ ਜਿਸ ਦਿਨ ਦਾ ਮਨੁੱਖ ਨੇ ਯਤਨ ਕੀਤਾ ਹੈ ਬਾਹਰ ਨੂੰ ਖੋਜਣ ਦਾ, ਕੋਈ ਵੀ ਦੁਨੀਆਂ ਦੀ ਸ਼ਕਤੀ ਅੱਜ ਤੱਕ ਉਸ ਸੂਰਜ ਤੱਕ ਨਹੀਂ ਪਹੁੰਚ ਸਕੀ। ਪਰ ਇਹ ਗੱਲ ਚੇਤੇ ਰੱਖਿਉ, ਆ ਅੱਖਾਂ ਦੇ ਕਾਲੇ ਜਿਹੇ, ਨਿੱਕੇ ਜਿਹੇ ਦ੍ਰਿਸ਼ ਦੇ ਵਿਚ ਰੱਬ ਨੇ ਇਕ ਇਹੋ ਜਿਹੀ ਦਾਤ ਰੱਖ ਦਿੱਤੀ ਹੈ ਕਿ ਜਿੱਥੇ ਬੰਦਾ ਫ਼ਿਜ਼ੀਕਲ ਤੌਰ 'ਤੇ ਅਜੇ ਪਹੁੰਚਿਆ ਨਹੀਂ, ਅੱਖਾਂ ਦੀ ਜੋਤ ਇੰਨੇ ਦੂਰ ਤੱਪਦੇ ਹੋਏ ਸੂਰਜ ਨੂੰ ਦੇਖਦੀ ਪਈ ਹੈ। ਰਾਤ ਨੂੰ ਤਾਰੇ

ਆਕਾਸ਼ 'ਤੇ ਆਉਂਦੇ ਹਨ। ਇਹ ਅਣਗਿਣਤ ਤਾਰੇ ਜਿੱਥੇ ਤੱਕ ਆਦਮੀ ਨਹੀਂ ਪਹੁੰਚ ਸਕਦਾ, ਉਥੇ ਤੱਕ ਸਾਡੀਆਂ ਅੱਖਾਂ ਦੀ ਜੋਤ ਉਹਨਾਂ ਤਾਰਿਆਂ ਨੂੰ ਦੇਖਦੀ ਪਈ ਹੈ। ਚੇਤੇ ਰੱਖਿਉ, ਪਹਾੜ 'ਤੇ ਅਸੀਂ ਪਹੁੰਚ ਨਹੀਂ ਸਕਦੇ ਪਰ ਦੂਰ ਖਲੋਤੇ ਪਹਾੜਾਂ ਨੂੰ ਦੇਖ ਸਕਦੇ ਹਾਂ। ਸਮੁੰਦਰ ਦਿੱਸਦਾ ਪਿਆ ਹੈ, ਦੂਰ ਚੰਦਰਮਾ ਅੱਖਾਂ ਨਾਲ ਦਿੱਸਦਾ ਪਿਆ ਹੈ, ਪਿਆਰਿਉ ! ਗੱਲ ਬਿਲਕੁਲ ਛੋਟੀ ਜਿਹੀ ਹੈ। ਜਿਹੜੀਆਂ ਅੱਖਾਂ ਇੰਨੇ ਦੂਰ ਸਮੁੰਦਰ ਨੂੰ, ਇੰਨੇ ਦੂਰ ਪਰਬਤ ਨੂੰ, ਇੰਨੇ ਦੂਰ ਸੂਰਜ ਨੂੰ, ਇੰਨੇ ਦੂਰ ਚੰਦਰਮਾ ਨੂੰ ਦੇਖਦੀਆਂ ਹਨ ਤਾਂ ਇਕ ਛੋਟਾ ਜਿਹਾ ਮਿੱਟੀ ਦਾ ਕਣ ਅੱਖਾਂ ਵਿਚ ਪੈਣ ਦੀ ਦੇਰ ਹੈ ਕਿ ਇੰਨਾ ਵੱਡਾ ਬ੍ਰਹਿਮੰਡ ਇਕ ਖਿਨ ਵਿਚ ਸਾਡੀਆਂ ਅੱਖਾਂ ਤੋਂ ਦੂਰ ਹੋ ਜਾਂਦਾ ਹੈ। ਅੱਖਾਂ ਦੇਖਦੀਆਂ ਸਭ ਕੁਝ ਹਨ, ਪਰ ਕਦੀ ਕਿਸੇ ਨੇ ਕਿਹਾ ਹੈ ਕਿ ਤੇਰੀਆਂ ਅੱਖਾਂ ਨੂੰ ਬੰਦ ਕਰਨ ਲਈ ਅਸੀਂ ਸੂਰਜ ਦੇ ਸਾਹਮਣੇ ਪਰਦਾ ਤਾਣ ਦੇਣਾ ਹੈ ? ਅਸੀਂ ਆਕਾਸ਼ ਦੇ ਉੱਤੇ ਚੰਦੋਆ ਤਾਣ ਦੇਣਾ ਹੈ ? ਅਸੀਂ ਚੰਦਰਮਾ ਦੇ ਸਾਹਮਣੇ ਜਾ ਕੇ ਫੱਟੇ ਲਾ ਦੇਣੇ ਹਨ ਤਾਂਕਿ ਤੈਨੂੰ ਦਿੱਸੇ ਨਾ ? ਇੰਨਾ ਵੱਡਾ ਆਕਾਰ ਸਾਡੀਆਂ ਅੱਖਾਂ ਵਿਚ ਸਮਾਇਆ ਹੈ, ਪਰ ਚੇਤੇ ਰੱਖਿਉ, ਇੰਨੇ ਵੱਡੇ ਆਕਾਰ ਨੂੰ ਖ਼ਤਮ ਕਰਨ ਲਈ ਨਿੱਕਾ ਜਿਹਾ ਇਕ ਮੱਛਰ ਪੈ ਜਾਏ, ਬੰਦੇ ਦੀ ਅੱਖ ਚੱਲੀ ਜਾਏ, ਅੱਖਾਂ ਬੰਦ ਹੋਣ ਦੀ ਦੇਰ ਹੈ ਕਿ ਸਾਰੇ ਦ੍ਰਿਸ਼ ਆਪਣੇ ਆਪ ਹੀ ਮੁੱਕ ਜਾਂਦੇ ਹਨ।

ਪ੍ਰਮਾਤਮਾ ਬਿਲਕੁਲ ਨੇੜੇ ਸੀ ਪਰ ਮੇਰੇ ਮਨਾ ! ਅੰਦਰ ਦੀ ਅੱਖ ਵਿਚ ਹਉਮੈ ਦੇ ਜ਼ੱਰੇ ਪੈ ਗਏ, ਜਿਨ੍ਹਾਂ ਹਉਮੈ ਦੇ ਕਣਾਂ ਨੇ ਤੈਨੂੰ ਤੇਰੇ ਪਿਆਰੇ ਤੋਂ ਵੱਖ ਕਰ ਦਿੱਤਾ ਤੇ ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਦੇਖ ਮੇਰੀਏ ਭੈਣੇ ! ਭਾਵੇਂ ਮਾਂ ਬਣ ਕੇ ਉੱਤਰ ਪਏ ਦਿੰਦੇ ਹਨ, ਦੇਖ ਮੇਰੀਏ ਧੀਏ ! ਤੂੰ ਪੁੱਛਦੀ ਹੈਂ ਕਿ ਪਿਆਰੇ ਦੀ ਪੱਤ੍ਰਿਕਾ ਕੋਈ ਨਹੀਂ ਆਈ, ਪਰ ਤੂੰ ਕਦੀ ਉਸ ਨਾਲ ਗੱਲ ਕਰਕੇ ਦੇਖਿਆ ਹੈ ? ਤੇਰੇ 'ਤੇ ਉਸਦੇ ਅੰਦਰ ਹਉਮੈ ਦਾ ਪਰਦਾ ਹੈ, ਜਿਸ ਹਉਮੈ ਦੇ ਪਰਦੇ ਨੇ ਘਰ ਵਿਚ ਰਹਿੰਦਿਆਂ ਤੈਨੂੰ ਦੂਰ ਕਰ ਦਿੱਤਾ ਹੈ। ਗੁਰੂ ਜੀ ਨੇ ਬਾਣੀ ਵਿਚ ਕਿਹਾ-

*ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ॥*
*ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ॥ ੨॥*
*ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥*
*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥ ੩॥*

(ਅੰਗ ੬੨੪)

ਗੁਰਮੁਖੋ ! ਇਹ ਫਿਰ ਹਉਮੈ ਕਿਸ ਦਿਨ ਦੀ ਸਾਡੇ ਨਾਲ ਚੰਬੜੀ ਹੈ ? ਗੁਰੂ ਸਾਹਿਬ ਨੇ ਬਾਣੀ ਵਿਚ ਮੇਹਰ ਕੀਤੀ ਹੈ ਕਿ ਦੇਖੋ, ਹਰ ਚੀਜ਼ ਬੰਦੇ ਨੂੰ ਛੱਡ ਜਾਏਗੀ। ਕੱਪੜੇ ਅਸੀਂ ਪਾਏ ਹਨ। ਇਹ ਕੱਪੜੇ ਕੁਝ ਦਿਨਾਂ ਤੋਂ ਬਾਅਦ ਸਾਨੂੰ ਛੱਡ ਜਾਣਗੇ। ਸਰੀਰ ਕੱਪੜਾ ਸਾਨੂੰ ਮਿਲਿਆ ਹੈ, ਜਿਸ ਦਿਨ ਮੌਤ ਆਉਣੀ ਹੈ, ਸਰੀਰ ਕੱਪੜੇ ਨੇ ਸਾਨੂੰ ਛੱਡ ਜਾਣਾ ਹੈ। ਕੋਈ

ਭੈੜੀ ਤੋਂ ਭੈੜੀ ਬੀਮਾਰੀ ਬੰਦੇ ਨੂੰ ਲੱਗੀ ਹੋਵੇ, ਇਸਦੇ ਮਰਨ ਨਾਲ ਸਰੀਰ ਖ਼ਤਮ ਹੋਇਆ ਤਾਂ ਬੀਮਾਰੀ ਦਾ ਖੈਹੜਾ ਛੁੱਟ ਗਿਆ। ਪਰ ਇਕ ਹਉਮੈ ਦੀ ਅਜਿਹੀ ਬੀਮਾਰੀ ਹੈ, ਜਿਹੜੀ ਨਾ ਕਦੀ ਕਿਸੇ ਦੇ ਦੱਬਿਆਂ ਦੱਬਦੀ ਹੈ ਤੇ ਨਾ ਕਿਸੇ ਦੇ ਅੱਗ ਵਿਚ ਸਾੜਿਆਂ ਸੜਦੀ ਹੈ, ਨਾ ਕਿਸੇ ਦੇ ਪਾਣੀ ਵਿਚ ਰੋੜ੍ਹਿਆਂ ਗੱਲਦੀ ਹੈ। ਇਹ ਹਉਮੈ ਦੀ ਬੀਮਾਰੀ ਤਾਂ ਅਗਲੀ ਜੂਨ ਵਿਚ ਫਿਰ ਜਾ ਚੰਬੜੇਗੀ। ਗੁਰੂ ਸਾਹਿਬ ਨੇ ਕਿਹਾ ਹੈ ਕਿ ਇਸਨੂੰ ਛੱਡ ਦੇ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ-

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ*

ਕਈ ਜਨਮਾਂ ਦੀ ਹਉਮੈ ਦੀ ਮੈਲ ਲੈ ਕੇ ਤੁਰਿਆ ਹਾਂ।

*ਕਾਲਾ ਹੋਆ ਸਿਆਹੁ ॥*

(ਅੰਗ ੬੫੧)

ਬਿਲਕੁਲ ਕਾਲਾ ਸ਼ਾਹ ਹੋ ਚੁੱਕਾ ਹੈ ਹਉਮੈ ਕਰਕੇ। ਗੁਰੂ ਸਾਹਿਬ ਕਹਿੰਦੇ ਹਨ ਕਿ ਇਸ ਮਨ ਨੂੰ ਅਜਿਹੀ ਹਉਮੈ ਦੀ ਬੀਮਾਰੀ ਲੱਗ ਗਈ ਹੈ ਕਿ ਕਾਲਾ ਸਿਆਹ ਹੋ ਗਿਆ ਹੈ। ਇਹ ਹਉਮੈ ਹੈ ਜਿਹੜੀ ਸਾਡੇ ਜੰਮਣ ਤੇ ਮਰਨ ਦਾ ਕਾਰਨ ਬਣਦੀ ਹੈ। ਜਿਸ ਦੀ ਹਉਮੈ ਮਰ ਜਾਏ, ਉਹ ਜਨਮ ਮਰਨ ਵਿਚ ਨਹੀਂ। ਹਉਮੈ ਇਕ ਬੰਧਨ ਹੈ। ਅਸੀਂ ਪੜ੍ਹਦੇ ਹਾਂ-

*ਹਉ ਵਿਚਿ ਆਇਆ ਹਉ ਵਿਚਿ ਗਇਆ ॥*

*ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥*

(ਅੰਗ ੪੬੬)

ਗੁਰੂ ਅਰਜਨ ਸਾਹਿਬ ਨੇ ਹੰਕਾਰ ਨੂੰ ਕਿਹਾ ਹੈ ਪਾਪ ਆਤਮਾ। ਪਾਪ ਆਤਮਾ ਦਾ ਅਰਥ ਹੈ ਜਿਸਦੇ ਅੰਦਰ ਕੇਵਲ ਪਾਪ ਹੈ। ਗੁਰੂ ਸਾਹਿਬ ਕਹਿਣ ਲੱਗੇ-

*ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥*

*ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਇਆ ਬਿਸ੍ਰੀਰਨਹ ॥*

ਐ ਹਉਮੈ ! ਜਿਹੜੇ ਮਿੱਤਰ ਸਨ ਤੂੰ ਛੱਡ ਦਿੱਤੇ। ਹਉਮੈ ਵਿਚ ਆਇਆ ਬੰਦਾ ਕਿੱਥੇ ਦਇਆ ਦੀ, ਧੀਰਜ ਦੀ, ਖਿਮਾ ਦੀ, ਸਿਆਣਪ ਦੀ, ਅਕਲ ਦੀ ਗੱਲ ਕਰੇਗਾ।

*ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥*

(ਅੰਗ ੧੩੫੮)

ਤੇਰੇ ਪਿੱਛੇ ਪੈ ਕੇ ਅੰਦਰ ਵਾਲਾ ਜੀਵ ਆਉਂਦਾ ਹੈ, ਜਾਂਦਾ ਹੈ, ਜੰਮਦਾ ਹੈ ਤੇ ਮਰਦਾ ਹੈ। ਇਹ ਥੱਕ ਗਿਆ ਹੈ ਜੂਨਾਂ ਵਿਚ ਭਟਕਦਿਆਂ, ਪਰ ਐ ਹਉਮੈ ! ਅਜੇ ਤੱਕ ਤੈਨੂੰ ਬੰਦੇ 'ਤੇ ਤਰਸ ਨਹੀਂ ਆਇਆ। ਫਿਰ ਇਹ ਸੂਖਸ਼ਮ ਰੂਪ ਵਿਚ ਵੀ ਹਉਮੈ ਡੰਗ ਮਾਰਦੀ ਹੈ। ਪਿਆਰਿਉ ! ਸੂਖਸ਼ਮ ਦੀ ਗੱਲ ਛੱਡੀਏ, ਸਾਨੂੰ ਤਾਂ ਸਥੂਲ ਹੀ ਨਹੀਂ ਛੱਡਦੀ ਪਈ। ਸਥੂਲ ਦਾ ਅੱਖਰੀ ਅਰਥ ਹੁੰਦਾ ਹੈ ਲਲਕਾਰੇ ਮਾਰ ਕੇ ਕਹਿਣਾ ਕਿ ਮੈਂ ਇਹ ਕਰਾਂਗਾ। ਸੂਖਸ਼ਮ ਦਾ ਅਰਥ ਹੈ ਬਾਹਰੋਂ ਬੋਲਣਾ ਨਾ ਪਰ ਅੰਦਰੋਂ ਅੰਦਰ ਹਉਮੈ-ਪਣ ਪੀ ਜਾਣੀ। ਜਿਵੇਂ ਮੈਂ ਸੱਚੀ-

ਮੁੱਚੀ ਸੋਹਣਾ ਕੀਰਤਨ ਕਰਨ ਲੱਗ ਪਿਆ ਹਾਂ, ਪਰ ਦੱਸਣਾ ਨਾ, ਅੰਦਰ ਸੂਖਸ਼ਮ ਹਉਮੈ ਬੋਲ ਪਈ।

ਭਾਈ ਵੀਰ ਸਿੰਘ ਜੀ ਕਹਿੰਦੇ ਹਨ ਕਿ ਰੱਬ ਨੇ ਬਚਪਨ ਵਿਚ ਸ਼ੌਕ ਲਾਇਆ ਸੀ ਰੱਬ ਦੀ ਬੰਦਗੀ ਦਾ। ਪੂਰਬਲਿਆਂ ਕਰਮਾਂ ਕਰਕੇ ਅੰਦਰ ਦਾ ਸਮਾਂ ਬਣਿਆ ਤੇ ਅੰਦਰ ਨੂੰ ਭਾਗ ਲੱਗਣ ਲੱਗੇ। ਜਦੋਂ ਜਦੋਂ ਸਮਾਂ ਆਉਂਦਾ ਹੈ, ਤਿਉਂ ਤਿਉਂ ਬੰਦਾ ਆਪ ਹੀ ਬਦਲੀ ਜਾਂਦਾ ਹੈ। ਜਿਸ ਦਿਨ ਟਾਹਣੀ ਨੂੰ ਫਲ ਲੱਗਦਾ ਹੈ, ਉਸਨੂੰ ਇਹ ਨਾ ਸਮਝੀਏ ਕਿ ਇਸ ਫਲ ਨੇ ਸਦਾ ਕੌੜਾ ਰਹਿਣਾ ਹੈ। ਇਸ ਦੁਨੀਆਂ ਨੂੰ ਇਸ ਢੰਗ ਨਾਲ ਸਮਝਣ ਦਾ ਯਤਨ ਕਰੀਏ। ਜੇ ਕੋਈ ਬੰਦਾ ਅੱਜ ਕੁਰੱਤਣ ਨਾਲ ਭਰਿਆ ਹੈ, ਨਸ਼ੇ ਨਾਲ ਭਰਿਆ ਹੈ, ਐਬਾਂ ਨਾਲ ਭਰਿਆ ਹੈ ਤਾਂ ਇਹ ਨਾ ਸਮਝੀਏ ਕਿ ਉਸ ਬੰਦੇ ਵਿਚ ਤਬਦੀਲ ਹੋਣ ਦੀ ਗੁੰਜਾਇਸ਼ ਹੀ ਨਹੀਂ। ਕਿਸੇ ਨੂੰ ਕੀ ਪਤਾ ਕਿ ਜਿਹੜਾ ਫਲ ਅੱਜ ਕੌੜਾ ਹੈ, ਉਸਨੇ ਡੇਢ ਮਹੀਨੇ ਤੋਂ ਬਾਅਦ ਖੱਟ-ਮਿੱਠਾ ਬਣ ਜਾਣਾ ਹੈ। ਪਰ ਸਮੇਂ ਨੇ ਉਸ ਵਿਚ ਖਟਾਸ ਪੈਦਾ ਕਰ ਦਿੱਤੀ।

ਭਾਈ ਸਾਹਿਬ ਕਹਿੰਦੇ ਹਨ, ਰੋਜ਼ ਹਰਿਮੰਦਰ ਸਾਹਿਬ ਵਿਚ ਬੈਠ ਕੇ ਸਿਮਰਨ ਵਿਚ ਜੁੜਨਾ, ਪਤਾ ਨਹੀਂ ਕੀ ਹੋਇਆ ਅੰਦਰ ਦਾ ਰੱਸ ਸੁੱਕ ਗਿਆ। ਭਾਈ ਸਾਹਿਬ ਕਹਿੰਦੇ ਹਨ ਕਿ ਜਿਸ ਗੁਰਮੁਖ ਦੀ ਅਸੀਂ ਸੰਗਤ ਕਰਦੇ ਸਾਂ, ਕਰਨੀ ਵਾਲੇ ਦੀ ਸੰਗਤ ਕਰਦੇ ਸਾਂ, ਉਸਨੂੰ ਜਾ ਕੇ ਪੁੱਛਿਆ ਤੇ ਉਹਨਾਂ ਨੇ ਇਕੋ ਗੱਲ ਕਹੀ – ਹਰਿਮੰਦਰ ਵਿਚ ਬੈਠ ਕੇ ਸਿਮਰਨ ਨਾ ਕਰੀਂ। ਕਿਸੇ ਇਕਾਂਤ ਥਾਂ 'ਤੇ ਸੋਹਣੇ ਵਾਤਾਵਰਨ ਵਿਚ ਬੈਠ ਕੇ ਤੂੰ ਸਿਮਰਨ ਕਰਿਆ ਕਰ। ਭਾਈ ਸਾਹਿਬ ਦੇ ਕਥਨ ਮੁਤਾਬਿਕ ਜਦੋਂ ਅਸੀਂ ਬਾਗ਼ ਵਿਚ ਚਲੇ ਗਏ, ਰਾਮ ਬਾਗ਼ ਜਾ ਬੈਠੇ ਤਾਂ ਅੰਦਰ ਟਿੱਕਿਆ ਪਰ ਪ੍ਰਮਾਤਮਾ ਦੀ ਖੇਡ ਵਾਪਰੀ ਤੇ ਕੁਝ ਮਹੀਨਿਆਂ ਤੋਂ ਬਾਅਦ ਅੰਦਰ ਫਿਰ ਸੁੱਕ ਗਿਆ। ਜਦੋਂ ਸੋਕਾ ਪੈਂਦਾ ਹੈ ਅਤੇ ਪਿਆਰੇ ਨਾਲ ਬਣੀ ਹੋਈ ਪ੍ਰੀਤ ਅੰਦਰੋਂ ਟੁੱਟ ਜਾਏ ਤਾਂ ਬਿਰਹਾ ਪੈਦਾ ਹੋ ਜਾਂਦਾ ਹੈ ਤੇ ਦੇਖੋ ਕਈ ਵਾਰੀ ਅਸੀਂ ਲੋਕ ਇਸ ਗੱਲ ਨੂੰ ਸਮਝਦੇ ਨਹੀਂ। ਆਦਮੀ ਆਪਣਾ ਨੇਮ ਕਰੇ, ਉਸਦੇ ਵਿਚ ਰੁਕਾਵਟ ਨਾ ਬਣਾਈਏ। ਇਨਸਾਨ ਦਾ ਅੰਦਰ ਜਿਹੜਾ ਜੁੜਿਆ ਹੈ ਪਿਆਰਿਉ ! ਅਮਲੀ ਨੂੰ ਅਮਲ ਨਾ ਮਿਲੇ ਤਾਂ ਉਸਦਾ ਹਾਲ ਕਦੀ ਦੇਖੋ, ਕੰਧਾਂ ਨੂੰ ਟੱਕਰਾਂ ਮਾਰਦਾ ਹੈ ਤੇ ਜਿਸ ਦੇ ਅੰਦਰ ਨੂੰ ਰੱਬ ਨੇ ਨਾਮ ਦੀ ਖ਼ੁਮਾਰੀ ਦੇ ਦਿੱਤੀ ਹੋਵੇ ਤੇ ਤੋਟਾ ਪੈ ਜਾਏ ਤਾਂ ਉਸਦਾ ਹਾਲ ਕੀ ਹੋਵੇਗਾ ? ਗੁਰੂ ਜੀ ਨੇ ਕਿਹਾ-

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥*

(ਅੰਗ ੭੦੮)

ਕਹਿਣ ਲੱਗੇ – ਰਾਮ ਬਾਗ਼ ਚਲੇ ਗਏ। ਕੁਝ ਦਿਨਾਂ ਤੋਂ ਬਾਅਦ ਫਿਰ ਅੰਦਰ ਸੁੱਕ ਗਿਆ, ਅੰਦਰ ਟੁੱਟ ਗਿਆ। ਕਹਿੰਦੇ ਹਨ, ਫਿਰ ਉਹਨਾਂ ਕੋਲ ਪਹੁੰਚੇ ਤੇ ਕਿਹਾ ਕਿ ਅੰਦਰ ਦਾ ਰੱਸ ਸੁੱਕ ਗਿਆ ਹੈ। ਹੱਸ ਕੇ ਕਹਿਣ ਲੱਗੇ, ਅੱਜ ਕੱਲ ਕਿੱਥੇ ਅਭਿਆਸ ਚੱਲਦਾ ਪਿਆ ਹੈ ? ਕਹਿੰਦੇ ਹਨ, ਬਾਗ਼ ਵਿਚ ਤੇ ਨਾਲ ਹੀ ਕਹਿਣ ਲੱਗੇ, ਤੁਹਾਨੂੰ ਕਿਸ ਨੇ ਤੋਰ ਦਿੱਤਾ ਬਾਗ਼ ਵਾਲੇ ਪਾਸੇ ? ਗੁਰੂ ਰਾਮਦਾਸ ਜੀ ਦਾ ਘਰ, ਬਾਣੀ ਦਾ ਕੀਰਤਨ, ਅੰਮ੍ਰਿਤ ਦੀ ਝੜੀ, ਦਰਬਾਰ ਸਾਹਿਬ ਨੂੰ ਛੱਡ ਕੇ ਤੁਸੀਂ ਬਾਹਰ ਭੱਜੇ ਫਿਰਦੇ ਹੋ। ਕਹਿੰਦੇ ਹਨ, ਦਰਬਾਰ ਸਾਹਿਬ ਜਾਇਆ ਕਰੋ। ਚਲੇ ਗਏ, ਰੱਸ ਬਣ ਗਿਆ। ਕਹਿੰਦੇ ਹਨ ਕਿ ਅੱਜ ਜਦੋਂ ਅਸੀਂ ਅੰਮ੍ਰਿਤ ਵੇਲੇ ਲੰਘਦੇ ਪਏ ਸਾਂ ਤਾਂ ਪ੍ਰਕਰਮਾ ਵਿਚ ਦਾਤਾ ਜੀ ਬੈਠੇ ਹਨ, ਪ੍ਰਕਰਮਾ ਵਿਚ ਗੁਰਮੁਖ ਬੈਠੇ ਹਨ। ਬਸਤਰ ਸਾਦੇ ਸਨ, ਅੰਦਰੋਂ ਜੁੜੇ ਸਨ। ਕਹਿੰਦੇ ਹਨ, ਮੈਂ ਉਹਨਾਂ ਨੂੰ ਦੇਖਕੇ ਰੁੱਕ ਗਿਆ। ਜਦੋਂ ਚਰਨ ਪਰਸਨ ਦਾ ਯਤਨ ਕੀਤਾ ਤਾਂ ਨੇਤਰ ਖੋਲ੍ਹ ਕੇ ਪੁੱਛਦੇ ਹਨ ਕਿ ਅੰਦਰ ਦਾ ਹਾਲ ਕੀ ਹੈ ? ਉੱਤਰ ਦਿੱਤਾ, ਗੁਰੂ ਰਾਮਦਾਸ ਜੀ ਦੀਆਂ ਮੇਹਰਾਂ ਹਨ। ਕਹਿੰਦੇ ਹਨ, ਤੁਸੀਂ ਸਾਡੇ ਤੋਂ ਪੁੱਛਿਆ ਨਹੀਂ ਕਿ ਅਸੀਂ ਹਰਿਮੰਦਰ ਤੋਂ ਤੁਹਾਨੂੰ ਬਾਹਰ ਬਾਗ਼ ਵਿਚ ਭੇਜਿਆ ਫਿਰ ਬਾਗ਼ ਤੋਂ ਹਰਿਮੰਦਰ ਵਿਚ ਭੇਜਿਆ ? ਭਾਈ ਸਾਹਿਬ ਦਾ ਉੱਤਰ ਸੀ, ਜਗਿਆਸੂ ਹਾਂ ਤੇ ਜਗਿਆਸੂ ਜਦੋਂ ਕਿਸੇ ਦੇ ਸਾਹਮਣੇ ਝੁੱਕ ਜਾਏ, ਉਦੋਂ ਕਿਉਂ, ਕਿਵੇਂ ਤੇ ਕਿਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਉਦੋਂ ਸਤਿ ਬਚਨ ਤੇ ਭਲਾ ਹੀ ਕਹਿਣਾ ਚਾਹੀਦਾ ਹੈ। ਕਹਿਣ ਲੱਗੇ, ਸੱਚ ਜਾਣੀ, ਜਿਸ ਦਿਨ ਦਰਬਾਰ ਵਿਚ ਬੈਠੇ ਤੁਸੀਂ ਕੀਰਤਨ ਸੁਣ ਰਹੇ ਸੀ, ਅੰਦਰ ਤੁਹਾਡਾ ਟਿੱਕਿਆ ਸੀ। ਤੁਹਾਡੇ ਸਾਹਮਣੇ ਬੈਠੇ ਦੋ ਬਜ਼ੁਰਗ ਗੱਲਾਂ ਕਰਦੇ ਸਨ ਤੇ ਚਿੱਤ ਵਿਚ ਇੰਨਾ ਫੁਰਨਾ ਹੀ ਬਣਿਆ, ਬੋਲੇ ਨਹੀਂ, ਸੂਖਸ਼ਮ ਜਿਹੀ ਮੈਲ ਆ ਗਈ ਕਿ ਅਸੀਂ ਤਾਂ ਜੁੜੇ ਹਾਂ ਇਸ ਉਮਰ ਵਿਚ ਤੇ ਇਹਨਾਂ ਬਾਬਿਆਂ ਦੀ ਇੰਨੀ ਉਮਰ ਲੰਘ ਗਈ, ਅਜੇ ਤੱਕ ਇਹਨਾਂ ਨੂੰ ਦਰਬਾਰ ਵਿਚ ਬੈਠਣ ਦੀ ਜਾਚ ਨਹੀਂ। ਕਹਿੰਦੇ ਹਨ, ਬੇਟਾ ! ਰੂੰ ਜਿੰਨਾ ਮਰਜ਼ੀ ਹੋਵੇ, ਬਸ ਇਕੋ ਚਿੰਗਾਰੀ ਹੀ ਫੂਕਣ ਲਈ ਬਹੁਤ ਹੁੰਦੀ ਹੈ। ਜਿਸ ਦਿਨ ਇਹ ਸੂਖਸ਼ਮ ਜਿਹੀ ਮੈਲ ਆਈ ਤੇ ਮੈਲ ਨੇ ਤੁਹਾਡੇ ਅੰਦਰ ਨੂੰ ਸੁਕਾਅ ਦਿੱਤਾ, ਪਰ ਤੁਹਾਨੂੰ ਸ਼ਾਇਦ ਪਤਾ ਨਹੀਂ ਸੀ ਕਿ ਤੁਹਾਡੇ ਕੋਲ ਜਿਹੜੇ ਬੈਠੇ ਸਨ, ਉਹ ਸੱਚਮੁੱਚ ਇੰਨੇ ਅੰਦਰੋਂ ਜੁੜੇ ਸਨ ਕਿ ਉਹਨਾਂ ਦਾ ਸੁਆਦ ਹੀ ਰੱਬ ਦਾ ਨਾਮ ਹੋ ਚੁੱਕਾ ਸੀ।

*ਸੁਣ ਸਖੀ ਜੀਅ ਮੈਂ ਪੀ ਬਸੈ ਪੀ ਮੈਂ ਬਸੈ ਕਿ ਜੀਉ।*
*ਜੀਉ ਪੀਉ ਬੁਝੈ ਨਹੀ ਘਟਿ ਮੇ ਜੀਉ ਕੇ ਪੀਉ।*

ਪਤਾ ਨਹੀਂ ਅੰਦਰ ਜੀਅ ਹੈ ਕਿ ਪੀਅ ਹੈ। ਜਿੰਦ ਹੈ ਕਿ ਪ੍ਰਮਾਤਮਾ ਹੈ। ਬੇਟਾ ! ਨਿੱਕੀ ਜਿਹੀ ਸੂਖਸ਼ਮ ਮੈਲ ਨੇ ਅੰਦਰ ਸੋਕੇ ਪਾਏ। ਜਿਸ ਦਿਨ ਬਾਗ਼ ਵਿਚ ਗਏ, ਨਿੱਕੀ ਜਿਹੀ ਹਉਮੈ ਆਈ ਕਿ ਲੋਕ ਪਤਾ ਨਹੀਂ ਲਾਈਨਾਂ ਬਣਾ ਕੇ ਦਰਬਾਰ ਸਾਹਿਬ ਐਵੇਂ ਤੁਰੇ ਰਹਿੰਦੇ ਹਨ। ਬਾਗ਼ ਵਿਚ ਬੈਠਿਆਂ ਵੀ ਤਾਂ ਖੇੜੇ ਮਿਲ ਜਾਂਦੇ ਹਨ। ਕਹਿੰਦੇ ਨਹੀਂ, ਦੂਰ ਥੋੜਾ ਜਿਹਾ ਤਾਂ ਕੀਤਾ ਸੀ ਕਿ ਅੰਦਰ ਧੁਪ ਜਾਏ, ਪਰ ਚੇਤੇ ਰੱਖਿਉ, ਕਦੀ ਫੁਰਨਾ ਨਾ ਬਣਾਇਉ ਕਿ ਲੋਕ

ਐਵੇਂ ਦਰਬਾਰ ਸਾਹਿਬ ਆਉਂਦੇ ਹਨ, ਕਿਉਂਕਿ ਗੁਰੂ ਜੀ ਤਾਂ ਕਹਿ ਕੇ ਗਏ ਹਨ-

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*

(ਅੰਗ ੧੩੬੨)

ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ, ਪਿਆਰੇ ਦੇਖ, ਜਿਸ ਬੰਦੇ ਨੇ ਹਉਮੈ ਨੂੰ ਤਿਆਗ ਦਿੱਤਾ, ਉਹ ਕਿਵੇਂ ਤਜੀ ਗਈ ? ਹਉਮੈ ਕਿਹੜੇ ਤਰੀਕੇ ਨਾਲ ਆਉਂਦੀ ਹੈ ? ਕਹਿਣ ਲੱਗੇ ਇਕੱਲੇ ਮਾਇਆਧਾਰੀ ਹਉਮੈ ਵਾਲੇ ਨਹੀਂ, ਅਸੀਂ ਵੀ ਹਉਮੈ ਵਿਚ ਹਾਂ। ਗੁਰੂ ਜੀ ਨੇ ਕਿਹਾ-

*ਜਜਾ ਜਾਨੈ ਹਉ ਕਛੁ ਹੂਆ॥*
*ਬਾਧਿਓ ਜਿਉ ਨਲਿਨੀ ਭ੍ਰਮਿ ਸੂਆ॥*
*ਜਉ ਜਾਨੈ ਹਉ ਭਗਤੁ ਗਿਆਨੀ॥*

ਕਿਤੇ ਹਉਮੈ ਸੂਖਸ਼ਮ ਨਾ ਆ ਜਾਏ ਕਿ ਮੈਂ ਬੜੀ ਭਗਤੀ ਕਰਦਾ ਹਾਂ, ਮੇਰੇ ਵਰਗਾ ਗਿਆਨੀ ਕੋਈ ਨਹੀਂ। ਕਹਿੰਦੇ ਹਨ-

*ਆਗੈ ਠਾਕੁਰਿ ਤਿਲੁ ਨਹੀ ਮਾਨੀ॥*

ਇਕ ਤਿੱਲ ਜਿੰਨਾ ਵੀ ਤੇਰੇ ਗੁਣ ਦੀ ਕਦਰ ਨਹੀਂ ਹੋਣੀ।

*ਜਉ ਜਾਨੈ ਮੈ ਕਥਨੀ ਕਰਤਾ॥*
*ਬਿਆਪਾਰੀ ਬਸੁਧਾ ਜਿਉ ਫਿਰਤਾ॥*
*ਸਾਧਸੰਗਿ ਜਿਹ ਹਉਮੈ ਮਾਰੀ॥*
*ਨਾਨਕ ਤਾ ਕਉ ਮਿਲੈ ਮੁਰਾਰੀ॥*

(ਅੰਗ ੨੫੫)

ਹਉਮੈ ਨੂੰ ਛੱਡੋ। ਕਹਿਣ ਲੱਗੇ-

*ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰ ਨਾਈ॥*
*ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ॥੧॥*
*ਮਨ ਰੇ ਸੰਸਾਰੁ ਅੰਧ ਗਹੇਰਾ॥*
*ਚਹੁ ਦਿਸ ਪਸਰਿਓ ਹੈ ਜਮ ਜੇਵਰਾ॥ ੧॥ ਰਹਾਉ॥*

(ਅੰਗ ੬੫੪)

ਇਸ ਵਿਚ ਅੰਨ੍ਹਾ ਖੂਹ ਹੈ ਹਉਮੈ ਦਾ।

*ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥*
*ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥*

(ਅੰਗ ੯੭੪)

ਗੁਰੂ ਜੀ ਨੇ ਕਿਹਾ-

*ਹਉਮੈ ਬੂਝੈ ਤਾ ਦਰੁ ਸੂਝੈ॥*
*ਗਿਆਨ ਵਿਹੂਣਾ ਕਥਿ ਕਥਿ ਲੂਝੈ॥*

(ਅੰਗ ੪੬੬)

ਚੇਤੇ ਰੱਖੋ ਇਸਦੇ ਦੂਰ ਕਰਨ ਦਾ ਸਿਰਫ਼ ਇਕ ਤਰੀਕਾ ਹੈ ਪ੍ਰਮਾਤਮਾ ਦਾ ਨਾਮ, ਸੰਗਤ ਤੇ ਸੰਗਤ ਵਿਚ ਬੈਠ ਕੇ ਸੇਵਾ। ਗੁਰਮੁਖੋ ! ਇਕੱਲਾ ਸਿਮਰਨ ਘਿਉ ਹੈ। ਇਕੱਲਾ ਘਿਉ ਖਾਈ ਜਾਵਾਂਗੇ ਤਾਂ ਨਾੜਾਂ ਵਿਚ ਜੰਮ ਜਾਂਦਾ ਹੈ ਤੇ ਮੌਤ ਦਾ ਕਾਰਨ ਬਣ ਸਕਦਾ ਹੈ। ਜੇ ਖ਼ੁਰਾਕ ਖਾਣੀ ਹੈ ਤਾਂ ਨਾਲ ਵਰਜ਼ਿਸ਼ ਚਾਹੀਦੀ ਹੈ ਤੇ ਇਕੱਲੀ ਵਰਜ਼ਿਸ਼ ਨਾ ਕਰੀ ਜਾਈਏ। ਜੇ ਖ਼ੁਰਾਕ ਨਹੀਂ ਤਾਂ ਵਰਜ਼ਿਸ਼ ਵੀ ਕਈ ਵਾਰੀ ਬੰਦੇ ਨੂੰ ਖ਼ਤਮ ਕਰ ਦਿੰਦੀ ਹੈ। ਸਿਮਰਨ ਇਕ ਘਿਉ ਹੈ, ਸੇਵਾ ਇਕ ਵਰਜ਼ਿਸ਼ ਹੈ। ਸੰਗਤ ਵਿਚ ਆ ਕੇ ਪਤਾ ਲੱਗਦਾ ਹੈ-

*ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ॥*
*ਯਾਰ ਵੇ ਹਿਕ ਡੂੰ ਹਿਕਿ ਚਾੜੈ ਹਉ ਕਿਸੁ ਚਿਤੇਹੀਆ॥*
*ਹਿਕ ਦੂੰ ਹਿਕ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ॥*
*ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ॥*

(ਅੰਗ ੭੦੩)

ਸੂਫ਼ੀਆਂ ਵਿਚ ਇਕ ਬੜੀ ਸੋਹਣੀ ਘਟਨਾ ਆਉਂਦੀ ਹੈ। ਉਹ ਕਹਿੰਦੇ ਹਨ ਕਿ ਇਕ ਵਾਰੀ ਕੋਈ ਦਰਵੇਸ਼ ਦੇ ਬੂਹੇ 'ਤੇ ਗਿਆ ਤੇ ਦਰਵਾਜ਼ਾ ਖੜਕਾ ਕੇ ਆਵਾਜ਼ ਦਿੱਤੀ। ਜਦੋਂ ਬਾਹਰੋਂ ਦਰਵਾਜ਼ਾ ਖੜਕਣ ਦੀ ਆਵਾਜ਼ ਆਈ ਤਾਂ ਦਰਵੇਸ਼ ਨੇ ਸਿਰਫ਼ ਇੰਨਾ ਹੀ ਅੰਦਰੋਂ ਪੁੱਛਿਆ ਸੀ, ਕੌਣ ? ਬਾਹਰ ਵਾਲੇ ਨੇ ਕਿਹਾ, ਮੈਂ। ਦਰਵਾਜ਼ਾ ਨਹੀਂ ਖੋਲ੍ਹਿਆ। ਪਰਤ ਕੇ ਫਿਰ ਪੁਕਾਰਦਾ ਰਿਹਾ, ਦਰਵਾਜ਼ਾ ਨਹੀਂ ਖੁੱਲ੍ਹਿਆ। ਪਿਆਰਿਉ ! ਕੁਝ ਸਾਲ ਨਿਕਲ ਗਏ। ਉਸਨੂੰ ਇਹ ਨਾ ਸਮਝ ਪਏ ਕਿ ਮੇਰਾ ਮੁਰਸ਼ਦ ਮੈਨੂੰ ਇੰਨਾ ਪਿਆਰ ਕਰਦਾ ਹੈ, ਮੈਂ ਦਰਵਾਜ਼ਾ ਖੜਕਾਉਂਦਾ ਰਿਹਾ ਤਾਂ ਅੰਦਰੋਂ ਆਵਾਜ਼ ਆਈ ਕੌਣ ? ਮੈਂ ਕਹਿ ਦਿੱਤਾ ਮੈਂ ਤੇ ਬੂਹਾ ਖੁੱਲ੍ਹਿਆ ਹੀ ਨਹੀਂ। ਕਈ ਸਾਲਾਂ ਬਾਅਦ ਅੰਦਰ ਦੀ ਖੇਡ ਕਮਾਉਂਦਿਆਂ ਕਮਾਉਂਦਿਆਂ ਆਇਆ, ਅੱਜ ਦਰਵਾਜ਼ਾ ਖੜਕਾਇਆ। ਅੰਦਰੋਂ ਆਵਾਜ਼ ਆਈ, ਕੌਣ ? ਉਸਨੇ ਇਹ ਨਹੀਂ ਕਿਹਾ ਕਿ ਮੈਂ। ਕਹਿਣ ਲੱਗਾ, ਹੁਣ ਕੋਈ ਨਹੀਂ, ਤੂੰ ਹੀ ਤੂੰ ਹੈਂ। ਦਰਵਾਜ਼ਾ ਖੁੱਲ੍ਹ ਗਿਆ।

ਅਸਲ ਵਿਚ ਇਹ ਇਕੱਲਾ ਦਰਵੇਸ਼ ਨਹੀਂ, ਜਦੋਂ ਅੰਦਰ ਸਾਡੇ ਰੱਬ ਬੋਲਦਾ ਹੈ ਤਾਂ ਅਸੀਂ ਮੈਂ ਮੈਂ ਦੀ ਰੱਟ ਲਾਉਂਦੇ ਹਾਂ ਕਿ ਮੈਂ ਕੀਤਾ, ਮੈਂ ਕਰਾਂਗਾ। ਅੰਦਰ ਦੇ ਬੂਹੇ ਨਹੀਂ ਖੁੱਲ੍ਹਦੇ। ਜਿਸ ਦਿਨ ਗੁਰੂ ਕ੍ਰਿਪਾ ਕਰਕੇ ਸਾਨੂੰ ਇਹ ਕਮਾਈ ਦੇਵੇ-

*ਮੁਰਦਾ ਹੋਇ ਮੁਰੀਦੁ ਸੋ ਗੁਰ ਗੋਰਿ ਸਮਾਵੈ॥*

*ਸਬਦ ਸੁਰਤਿ ਲਿਵ ਲੀਣੁ ਹੋਇ ਓਹੁ ਆਪੁ ਗਵਾਵੈ॥*

*ਤਨੁ ਧਰਤੀ ਕਰਿ ਧਰਮਸਾਲ*

ਉਹ ਆਪਣੇ ਤਨ ਨੂੰ ਧਰਮਸ਼ਾਲਾ ਬਣਾ ਦੇਵੇ ਤੇ ਮਨ ਨੂੰ ਚਟਾਈ ਬਣਾ ਕੇ ਸਰੀਰ ਦੇ ਵਿਚ ਵਿਛਾ ਦੇਵੇ, ਜਿਵੇਂ ਧਰਮਸ਼ਾਲਾ ਵਿਚ ਚਟਾਈਆਂ ਵਿੱਛੀਆਂ ਹੋਣ ਤਾਂ ਸੰਗਤ ਆ ਕੇ ਬੈਠਦੀ ਹੈ। ਤੇਰੇ ਤਨ ਦੀ ਧਰਮਸ਼ਾਲਾ ਹੋਵੇ, ਮਨ ਦੀ ਦਰੀ ਹੋਵੇ ਤੇ ਉਸ ਦਰੀ ਉੱਤੇ ਗੁਰੂ ਨਾਨਕ ਆ ਕੇ ਬੈਠੇਗਾ।

*ਤਨੁ ਧਰਤੀ ਕਰਿ ਧਰਮਸਾਲ ਮਨੁ ਦਭੁ ਵਿਛਾਵੈ।*

*ਲਤਾਂ ਹੇਠਿ ਲਤਾੜੀਐ ਗੁਰ ਸਬਦੁ ਕਮਾਵੈ।*

*ਭਾਇ ਭਗਤਿ ਨੀਵਾਣੁ ਹੋਇ ਗੁਰਮਤਿ ਠਹਰਾਵੈ।*

ਪਿਆਰਿਆ ! ਜਿੰਨਾ ਨੀਵਾਂ ਹੋਵੇਂਗਾ ਓਨੀ ਤੇਰੇ ਵਿਚ ਗੁਰਮਤਿ ਠਹਿਰੇਗੀ।

*ਵਰਸੈ ਨਿਝਰ ਧਾਰ ਹੋਇ ਸੰਗਤਿ ਚਲਿ ਆਵੈ॥ ੨੨॥*

(ਵਾਰ ੯, ਪ: ੨੨)

ਜਿਸ ਅੰਮ੍ਰਿਤਧਾਰਾ ਨੂੰ ਚੱਖਣ ਲਈ ਲੋਕ ਕਈ ਸਾਲ ਤੱਪ ਕਰਦੇ ਹਨ, ਤੂੰ ਹਉਮੈ ਛੱਡ ਕੇ ਦੇਖ, ਤੇਰੇ ਅੰਦਰ ਅੰਮ੍ਰਿਤ ਦਾ ਚਸ਼ਮਾ ਫੁੱਟ ਪਏਗਾ। ਸਤਿਗੁਰੂ ਅੱਜ ਕਹਿਣ ਲੱਗੇ-

*ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ॥*

ਜਿਸ ਪ੍ਰਾਣੀ ਨੇ ਹਉਮੈ ਨੂੰ ਛੱਡ ਦਿੱਤਾ। ਦਾਤਾ ਜੀ ਕਿਵੇਂ ਤਜੀ ? ਇਸ ਕਰਕੇ ਹਉਮੈ ਛੱਡ ਦਿੱਤੀ ਕਿ ਇਹ ਜੋ ਕੁਝ ਖੇਡ ਵਾਪਰੀ ਹੈ, ਇਹ ਰੱਬ ਨੇ ਮੇਹਰ ਕੀਤੀ ਹੈ। ਹਉਮੈ ਆਉਂਦੀ ਉਦੋਂ ਹੈ ਜਦੋਂ ਰੱਬ ਨੂੰ ਛੱਡ ਕੇ ਕਰਤਾ ਅਸੀਂ ਆਪ ਬਣ ਜਾਂਦੇ ਹਾਂ। ਸੱਚੇ ਪਾਤਿਸ਼ਾਹ ! ਉਸਦੀ ਅਵਸਥਾ ਕੀ ਹੈ ? ਕਹਿਣ ਲੱਗੇ-

*ਕਹੁ ਨਾਨਕ ਵਹੁ ਮੁਕਤਿ ਨਰੁ*

ਉਹ ਮਨੁੱਖ ਜੀਉਂਦੇ ਜੀਅ ਮੁਕਤ ਹੋ ਗਿਆ।

*ਇਹ ਮਨ ਸਾਚੀ ਮਾਨੁ॥ ੧੯॥*

ਮੇਰੇ ਮਨਾ ! ਇਸ ਗੱਲ ਨੂੰ ਸੱਚ ਜਾਣ ਲੈ, ਜਿਸ ਨੇ ਹਉਮੈ ਛੱਡ ਦਿੱਤੀ, ਉਹ ਹਉਮੈ ਤਿਆਗਣ ਵਾਲਾ ਰੱਬ ਦਾ ਰੂਪ ਹੋ ਗਿਆ। ਸੱਚੇ ਪਾਤਿਸ਼ਾਹ ! ਇਹ ਹਉਮੈ ਹੋਰ ਕਿਸ ਨੂੰ ਜਨਮ ਦਿੰਦੀ ਸੀ ? ਕਹਿਣ ਲੱਗੇ ਕਿ ਜਿਹੜਾ ਬੰਦਾ ਹੰਕਾਰੀ ਹੋਵੇਗਾ, ਉਹ ਕਦੀ ਗੁਰਮਤਿ ਵਿਚ ਨਹੀਂ, ਉਹ ਦੁਰਮਤਿ ਵਿਚ ਫੱਸਿਆ ਹੋਵੇਗਾ। ਜਿਸ ਬੰਦੇ ਅੰਦਰ ਦੁਰਮਤਿ ਹੋਵੇਗੀ, ਉਹ ਬੰਦਾ ਡਰਦਾ ਹੋਵੇਗਾ-

*ਭੈ ਨਾਸਨ ਦੁਰਮਤਿ ਹਰਨ*

ਗੁਰੂ ਜੀ ਨੇ ਕ੍ਰਿਪਾ ਕੀਤੀ ਕਿ ਅੰਦਰ ਦੇ ਭੈਅ ਚਲੇ ਗਏ, ਭੈੜੀ ਮੱਤ ਚਲੀ ਗਈ।

*ਕਲਿ ਮੈ ਹਰਿ ਕੋ ਨਾਮੁ ॥*

*ਨਿਸ ਦਿਨੁ ਜੋ ਨਾਨਕ ਭਜੈ ਸਫਲ ਹੋਇ ਤਿਹ ਕਾਮ ॥੨੦॥*

ਜਿਹੜਾ ਦਿਨ ਤੇ ਰਾਤ ਪ੍ਰਮਾਤਮਾ ਨੂੰ ਜੱਪਦਾ ਹੈ, ਉਸਦਾ ਹਰ ਕੰਮ ਸਫਲ ਹੋ ਗਿਆ। ਮਨਾ ! ਤੂੰ ਵਾਹਿਗੁਰੂ ਦਾ ਨਾਮ ਜੱਪ, ਤੇਰੇ ਸਿਰ 'ਤੇ ਰੱਬ ਖਲੋ ਜਾਏ ਤੇ ਤੇਰੇ ਕੰਮ ਸਫਲ ਹੋਣ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਹਿ ॥



ਸਲੋਕ ੨੧

# ਪਰਹਿ ਨ ਜਮ ਕੈ ਧਾਮ

*ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥*
*ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ॥ ੨੧॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ ਬਹਾਦਰ ਸੱਚੇ ਪਾਤਿਸ਼ਾਹ ਜੀ ਦੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤਾ ਹੋਇਆ ੨੧ਵਾਂ ਸਲੋਕ ਆਪ ਜੀ ਨੇ ਸਰਵਨ ਕੀਤਾ ਹੈ। ਇਸ ਸਲੋਕ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ ਕਿ ਜੋ ਵੀ ਮਨੁੱਖ ਆਪਣੀ ਜ਼ਬਾਨ ਦੇ ਨਾਲ ਪਰਮ ਪਿਤਾ ਪ੍ਰਮੇਸ਼ਰ ਜੀ ਦੇ ਗੁਣ ਗਾਇਨ ਕਰੇਗਾ ਅਤੇ ਆਪਣੇ ਕੰਨਾਂ ਦੇ ਨਾਲ ਹਰੀ ਨਾਮ ਨੂੰ ਸਰਵਨ ਕਰੇਗਾ, ਗੁਰੂ ਤੇਗ ਬਹਾਦਰ ਬਖ਼ਸ਼ਿਸ਼ ਕਰਦੇ ਹਨ ਕਿ ਜ਼ਬਾਨ ਨਾਲ ਜੱਪਣ ਵਾਲਾ, ਕੰਨਾਂ ਨਾਲ ਸਾਈਂ ਦੇ ਨਾਮ ਨੂੰ ਸੁਣਨ ਵਾਲਾ ਕਦੀ ਵੀ ਜਮਾਂ ਦੇ ਘਰ ਨੂੰ ਨਹੀਂ ਜਾਏਗਾ। ਉਸਦਾ ਟਿਕਾਣਾ, ਉਸਦੀ ਥਾਂ ਜਮਾਂ ਦੇ ਘਰ ਵਿਚ ਨਹੀਂ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚ ਮਨੁੱਖੀ ਸਰੀਰ ਦੀ ਸਫਲਤਾ ਦੇ ਨਾਲ-ਨਾਲ ਕ੍ਰਿਪਾਲੂ ਜੀ ਨੇ ਇਹਨਾਂ ਅੰਗਾਂ ਦੀ ਸਫਲਤਾ ਸਬੰਧੀ ਅਤੇ ਇਹਨਾਂ ਸਰੀਰਕ ਅੰਗਾਂ ਦਾ ਕੀ ਯੋਗਦਾਨ ਹੈ, ਸਾਡੇ ਆਤਮਿਕ ਜੀਵਨ ਲਈ ਉਸ ਸਬੰਧੀ ਅੱਜ ਦੋ ਇੰਦਰੇ ਜਿਹੜੇ ਹਨ, ਉਹਨਾਂ ਨੂੰ ਆਧਾਰ ਬਣਾ ਕੇ ਆਤਮਿਕ ਜੀਵਨ ਦੀ ਤਰੱਕੀ ਕਿਵੇਂ ਇਹਨਾਂ ਨਾਲ ਹੁੰਦੀ ਹੈ, ਇਸ ਸਬੰਧੀ ਕ੍ਰਿਪਾਲਤਾ ਕੀਤੀ ਹੈ।

ਜ਼ਬਾਨ ਦਾ ਕੰਮ ਹੈ ਬੋਲਣਾ ਤੇ ਕੰਨਾਂ ਦਾ ਕਰਮ ਹੈ ਬੋਲੇ ਹੋਏ ਸ਼ਬਦਾਂ ਨੂੰ ਸੁਣ ਲੈਣਾ। ਕੰਨ ਮਾਨੋ ਪ੍ਰਮਾਤਮਾ ਨੇ ਦੋ ਕਟੋਰੇ ਦੇ ਦਿੱਤੇ ਹਨ ਤੇ ਜ਼ਬਾਨ ਪ੍ਰਮਾਤਮਾ ਨੇ ਮਾਨੋ ਇਕ ਕੜਛੀ ਦੇ ਦਿੱਤੀ ਹੈ। ਕਟੋਰੇ ਵਿਚ, ਭਾਂਡੇ ਵਿਚ ਅਸੀਂ ਜੋ ਕੁਝ ਵੀ ਪਾਉਂਦੇ ਹਾਂ, ਕੜਛੀ ਨੇ ਉਹ ਕੁਝ ਹੀ ਭਾਂਡੇ ਵਿਚੋਂ ਬਾਹਰ ਕੱਢ ਕੇ ਵਰਤਾਉਣਾ ਹੈ। ਜੋ ਕੁਝ ਸਾਡੇ ਕੰਨਾਂ ਦੇ ਕਟੋਰਿਆਂ ਰਾਹੀਂ ਅੰਦਰ ਗਿਆ ਹੈ ਗੁਰਮੁਖੋ ! ਉਹੀ ਜ਼ਬਾਨ ਰੂਪੀ ਕੜਛੀ ਲੋਕਾਂ ਤੱਕ ਉਸ ਨੂੰ ਵਰਤਾਏਗੀ।

ਜੇ ਕੰਨਾਂ ਦੇ ਕਟੋਰਿਆਂ ਰਾਹੀਂ ਅੰਦਰ ਵਿਸ਼ੇ ਵਿਕਾਰਾਂ ਦੀ ਮਲੀਨਤਾ ਚਲੀ ਗਈ ਹੈ ਤਾਂ ਕੁਦਰਤੀ ਤੌਰ 'ਤੇ ਜ਼ਬਾਨ ਵੀ ਇਸ ਮਲੀਨਤਾ ਨੂੰ ਆਪਣੀ ਕੜਛੀ ਰਾਹੀਂ ਵਰਤਾਏਗੀ। ਜੇ ਇਸ ਕੰਨਾਂ ਦੇ ਕਟੋਰੇ ਰਾਹੀਂ ਸਾਡੇ ਮਨੁੱਖੀ ਸਰੀਰ ਦੇ ਅੰਦਰ ਸਾਡੀ ਤਹਿ ਵਿਚ ਪ੍ਰਮਾਤਮਾ ਜੀ ਦਾ ਨਾਮ ਚਲਾ ਗਿਆ ਹੈ ਤਾਂ ਕੁਦਰਤੀ ਤੌਰ 'ਤੇ ਰਸਨਾ ਵੀ ਪ੍ਰਮਾਤਮਾ ਦੇ ਨਾਮ ਨੂੰ ਹੀ ਵਰਤਾਏਗੀ।

ਅੱਜ ਗੁਰੂ ਤੇਗ ਬਹਾਦਰ ਜੀ ਨੇ ਕ੍ਰਿਪਾਲਤਾ ਕੀਤੀ ਹੈ। ਕਹਿੰਦੇ ਹਨ ਕਿ ਜ਼ਬਾਨ ਨਾਲ ਤੂੰ ਗੋਬਿੰਦ ਦੇ ਗੁਣ ਗਾ ਤੇ ਆਪਣੇ ਕੰਨਾਂ ਦੇ ਨਾਲ ਪ੍ਰਮਾਤਮਾ ਦੇ ਨਾਮ ਨੂੰ ਸੁਣ। ਇਉਂ ਕਹਿ ਲਈਏ ਕਿ ਆਪਣੀ ਰਸਨਾ ਦੇ ਨਾਲ ਤੂੰ ਪ੍ਰਮਾਤਮਾ ਨੂੰ, ਵਾਹਿਗੁਰੂ ਨੂੰ ਜੱਪ ਤੇ ਜਦੋਂ ਰਸਨਾ ਨਾਲ ਜੱਪਦਿਆਂ-ਜੱਪਦਿਆਂ ਤੇਰੇ ਅੰਦਰ ਇਹ ਟਿੱਕ ਜਾਏ ਤਾਂ ਫਿਰ ਸੱਜਣਾ, ਆਪਣੇ ਕੰਨਾਂ ਦੇ ਨਾਲ ਆਪਣੇ ਜੱਪੇ ਹੋਏ ਨੂੰ ਸੁਣੀਂ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਦੇਖੋ ਵਾਹਿਗੁਰੂ ਜੀ ਨੇ ਇਕ ਕ੍ਰਿਪਾਲਤਾ ਸਾਡੇ 'ਤੇ ਕੀਤੀ ਹੈ। ਭਾਵੇਂ ਸਰੀਰ ਦੇ ਹਰ ਇਕ ਅੰਗ ਵਿਚ ਉਸਨੇ ਆਪਣੀ ਸੱਤਿਆ ਟਿਕਾਈ ਹੈ, ਪਰ ਦੋ ਚੀਜ਼ਾਂ ਸਾਡੇ ਸਰੀਰਕ ਤਨ ਤੇ ਦੋ ਇੰਦਰੇ ਸਾਡੇ ਸਰੀਰ ਲਈ ਅਤਿ ਦੇ ਸਹਾਈ ਹਨ। ਇਹ ਦੋ ਸਰੀਰ ਦੇ ਇੰਦਰੇ ਜਿਹਵਾ ਤੇ ਸਰਵਨ ਹਨ। ਜੇ ਇਕ ਇਨਸਾਨ ਨੇ ਬੋਲਣਾ ਸਿੱਖਣਾ ਹੋਵੇ ਤਾਂ ਬੋਲਣ ਲਈ ਜ਼ਰੂਰੀ ਹੈ ਕਿ ਪਹਿਲਾਂ ਉਸਦੇ ਕੰਨਾਂ ਵਿਚ ਬੋਲ ਪੈਣ। ਜੇ ਕੰਨਾਂ ਵਿਚ ਬੋਲ ਨਹੀਂ ਪੈਂਦੇ ਤਾਂ ਮਨੁੱਖ ਦੀ ਜ਼ਬਾਨ ਤੋਂ ਸ਼ਬਦਾਂ ਦਾ ਜਨਮ ਨਹੀਂ ਹੋਵੇਗਾ। ਮੰਨ ਲਉ, ਇਕ ਇਨਸਾਨ ਦਾ ਜਨਮ ਹੋਇਆ, ਉਸਨੂੰ ਕਿਸੇ ਇਕਾਂਤ ਵਿਚ ਕਈ ਸਾਲ ਰੱਖਿਆ ਜਾਏ। ਨਾ ਤਾਂ ਉਸਦੇ ਕੋਲ ਕੋਈ ਆ ਕੇ ਬੋਲੇ ਤੇ ਨਾ ਕੋਈ ਆਪਣੇ ਵਿਚਾਰਾਂ ਦਾ ਆਦਾਨ-ਪ੍ਰਦਾਨ ਕਰੇ। ਜੇ ਇਨਸਾਨ ਇਕਾਂਤ ਵਿਚ ਬੈਠਾ ਹੈ, ਉਸਨੂੰ ਖਾਣ ਨੂੰ ਭੋਜਨ ਮਿਲ ਜਾਏ, ਪਰ ਉਸਦੇ ਕੰਨਾਂ ਵਿਚ ਕੋਈ ਸ਼ਬਦ ਨਾ ਪਵੇ ਤਾਂ ਕੰਨਾਂ ਵਿਚ ਸ਼ਬਦ ਨਾ ਪੈਣ ਕਰਕੇ ਉਹ ਜ਼ਬਾਨ ਤੋਂ ਗੂੰਗਾ ਹੋ ਜਾਏਗਾ, ਕਿਉਂਕਿ ਬੋਲ ਬੰਦਾ ਤਾਂ ਸਕਦਾ ਹੈ ਜੇ ਉਹ ਪਹਿਲਾਂ ਆਪਣੇ ਕੰਨਾਂ ਨਾਲ ਸੁਣਦਾ ਹੋਵੇ।

ਜ਼ਬਾਨ ਦਾ ਤੇ ਕੰਨਾਂ ਦਾ ਆਪਸੀ ਕਿਹੋ ਜਿਹਾ ਰਿਸ਼ਤਾ ਹੈ ? ਕੰਨ ਤਾਂ ਸੁਣਨਗੇ ਜੇ ਕੋਈ ਜ਼ਬਾਨ ਨਾਲ ਬੋਲੇਗਾ। ਕੰਨਾਂ ਨਾਲ ਸੁਣੇ ਹੋਏ ਬੋਲ ਸਾਡੀ ਭਾਸ਼ਾ ਨੂੰ, ਸਾਡੇ ਅੰਦਰ ਦੇ ਅੱਖਰਾਂ ਨੂੰ ਜਨਮ ਦਿੰਦੇ ਹਨ। ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਮੇਹਰ ਕੀਤੀ ਹੈ ਕਿ ਹੇ ਮਨੁੱਖ ! ਦੇਖ ਪ੍ਰਮਾਤਮਾ ਨੇ ਤੈਨੂੰ ਦੋ ਇੰਦਰੇ ਬਖ਼ਸ਼ ਦਿੱਤੇ ਹਨ-ਇਕ ਜ਼ਬਾਨ ਤੇ ਇਕ ਕੰਨ। ਗੁਰੂ ਅਰਜਨ ਦੇਵ ਜੀ ਨੇ ਬਾਣੀ ਵਿਚ ਤੀਸਰਾ ਇੰਦਰਾ ਨੇਤਰ ਵੀ ਮੰਨ ਲਿਆ। ਕਹਿੰਦੇ ਹਨ ਕਿ ਜਿਸ ਮਨੁੱਖ ਦੀਆਂ ਅੱਖਾਂ ਦੀ ਜੋਤ ਹੈ, ਪਰ ਉਸਨੇ ਆਪਣੀਆਂ ਅੱਖਾਂ ਦੀ ਜੋਤ ਨਾਲ ਕਿਸੇ ਗੁਰਮੁਖ ਪਿਆਰੇ ਨੂੰ ਨਹੀਂ ਦੇਖਿਆ ਤਾਂ ਉਹ ਨੇਤਰ ਬੇਕਾਰ ਹਨ, ਉਹਨਾਂ ਦਾ ਕੋਈ ਅਰਥ ਨਹੀਂ। ਜੇ ਇਨਸਾਨ ਨੇ ਆਪਣੇ ਕੰਨਾਂ ਦੇ ਰਾਹੀਂ ਪ੍ਰਮਾਤਮਾ ਨੂੰ ਨਹੀਂ ਸੁਣਿਆ ਤਾਂ

ਕਹਿਣ ਲੱਗੇ ਕਿ ਉਹ ਕੰਨ ਤਾਂ ਮਾਨੋ ਮੁੰਦੇ ਗਏ ਹਨ, ਉਹ ਕੰਨ ਤਾਂ ਬੰਦ ਹੋ ਗਏ। ਜੇ ਇਨਸਾਨ ਦੀ ਜ਼ਬਾਨ ਪ੍ਰਮਾਤਮਾ ਦੇ ਗੀਤ ਨਹੀਂ ਗਾਉਂਦੀ ਤਾਂ ਸਾਹਿਬ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਤਿਲ-ਤਿਲ ਕਰਕੇ ਉਸ ਰਸਨਾ ਨੂੰ ਕੱਟ। ਮਹਾਰਾਜ ਕਿਉਂ ? ਕਹਿਣ ਲੱਗੇ, ਜੇ ਤੂੰ ਨੇਤਰਾਂ ਨਾਲ ਦਰਸ਼ਨ ਨਾ ਕੀਤੇ, ਕੰਨਾਂ ਨਾਲ ਸੁਣਿਆ ਨਾ, ਜ਼ਬਾਨ ਨਾਲ ਬੋਲਿਆ ਨਾ ਤਾਂ ਚੇਤੇ ਰੱਖੀਂ, ਇਕ ਦਿਨ ਤੇਰਾ ਜਿਹੜਾ ਆਤਮਿਕ ਜੀਵਨ ਬਣਿਆ ਹੈ, ਜੇ ਇਹਨਾਂ ਤਿੰਨ ਇੰਦਰਿਆਂ ਦਾ ਨੇਮ ਨਾ ਨਿਭਾਹਿਆ ਤਾਂ ਘੱਟਦਿਆਂ-ਘੱਟਦਿਆਂ ਤੇਰਾ ਅੰਦਰ ਇਕ ਦਿਨ ਨਾਮ ਤੋਂ ਖ਼ਾਲੀ ਹੋ ਜਾਏਗਾ। ਇਹ ਤਿੰਨ ਇੰਦਰੇ ਤੇਰੇ ਅੰਦਰ ਨੂੰ ਭਰਨ ਵਾਲੇ ਹਨ। ਗੁਰੂ ਅਰਜਨ ਸਾਹਿਬ ਨੇ ਇਹਨਾਂ ਤਿੰਨ ਸਰੀਰਕ ਇੰਦਰਿਆਂ ਦਾ ਜ਼ਿਕਰ ਕੀਤਾ ਹੈ ਤੇ ਉਹ ਬਖ਼ਸ਼ਿਸ਼ ਕਰਦੇ ਹਨ-

*ਨੈਣ ਨਾ ਦੇਖਹਿ ਸਾਧ ਸਿ ਨੈਣ ਬਿਹਾਲਿਆ॥*
*ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥*
*ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥*

ਕਿਉਂ ਮਹਾਰਾਜ ? ਕਹਿਣ ਲੱਗੇ-

*ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ॥*

(ਅੰਗ ੧੩੬੨)

ਗੁਰੂ ਅਮਰਦਾਸ ਜੀ ਨੇ ਆਨੰਦ ਸਾਹਿਬ ਜੀ ਦੀ ਬਾਣੀ ਵਿਚ ਇਹਨਾਂ ਦੋ ਇੰਦਰਿਆਂ ਲਈ ਵੱਖ-ਵੱਖ ਪਉੜੀਆਂ ਦਰਜ ਕਰ ਦਿੱਤੀਆਂ। ਪਹਿਲਾ ਬਚਨ ਕੀਤਾ ਹੈ ਰਸਨਾ ਦੇ ਸਬੰਧੀ। ਸਾਹਿਬ ਦੇ ਬਚਨ ਹਨ-

*ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥*
*ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥*
*ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ॥*
*ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥*
*ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ॥*

(ਅੰਗ ੯੨੧)

ਸਾਹਿਬ ਕਹਿੰਦੇ ਹਨ ਕਿ ਹੇ ਰੱਸਾਂ ਨੂੰ ਚੱਖਣ ਵਾਲੀ ਜਿਹਵਾ ! ਤੂੰ ਪ੍ਰਮਾਤਮਾ ਜੀ ਦੇ ਨਾਮ ਨੂੰ ਛੱਡ ਕੇ ਦੁਨੀਆਂ ਦੇ ਰੱਸਾਂ ਵਿਚ ਖਚਤ ਹੋ ਗਈ। ਇਕ ਗੱਲ ਧਿਆਨ ਵਿਚ ਰੱਖੀਂ ਹੇ ਰਸਨਾ ! ਚੱਖਦਿਆਂ-ਚੱਖਦਿਆਂ ਤੇਰੀ ਆਪਣੀ ਸੱਤਿਆ ਤਾਂ ਕਮਜ਼ੋਰ ਪੈ ਜਾਏਗੀ, ਪਰ ਕਦੀ ਤੂੰ ਤ੍ਰਿਪਤ ਨਹੀਂ ਹੋ ਸਕੇਂਗੀ, ਕਿਉਂਕਿ ਜਦੋਂ ਵੀ ਐ ਜ਼ਬਾਨ, ਤੂੰ ਰਸਨਾ ਤੋਂ ਤ੍ਰਿਪਤ ਹੋਣਾ ਹੈ, ਤਾਂ ਤੈਨੂੰ ਤ੍ਰਿਪਤ ਕੇਵਲ ਪ੍ਰਮਾਤਮਾ ਦਾ ਨਾਮ ਹੀ ਕਰ ਸਕਦਾ ਹੈ। ਨਾਮ ਤੋਂ ਬਿਨਾਂ

ਜਿੰਨੇ ਵੀ ਰੱਸ ਚੱਖੇ, ਕਿਸੇ ਰੱਸ ਦੇ ਵਿਚੋਂ ਤੇਰੇ ਅੰਦਰ ਸੰਤੁਸ਼ਟੀ ਨਹੀਂ। ਇਸ ਦਾ ਮਤਲਬ ਰਸਨਾ ਨਾਲ ਚੱਖੇ ਹੋਏ ਪਦਾਰਥ ਸਾਡੇ ਤਨ 'ਤੇ ਅਸਰ ਕਰਦੇ ਹਨ। ਹਜ਼ੂਰ ਕਹਿੰਦੇ ਹਨ ਕਿ ਕੰਨ ਇਸ ਕਰਕੇ ਨਹੀਂ ਸਾਡੇ ਤਨ ਨੂੰ ਲਾਏ ਕਿ ਅਸੀਂ ਕੰਨਾਂ ਦੇ ਨਾਲ ਸੰਸਾਰ ਦੇ ਗੀਤ, ਸੰਸਾਰ ਦੇ ਬੋਲ ਕੇਵਲ ਸੁਣਨੇ ਹਨ। ਕ੍ਰਿਪਾਲੂ ਸਾਹਿਬ ਕਹਿੰਦੇ ਹਨ-

*ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥*
*ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥*
*ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ॥*

(ਅੰਗ ੯੨੨)

ਦੇਖੋ ਜਿਸਨੂੰ ਤੂੰ ਸੁਣੇਂਗਾ, ਉਸਨੇ ਤੇਰੀ ਰਸਨਾ 'ਤੇ ਵੀ ਅਸਰ ਕਰਨਾ ਹੈ। ਕੰਨ ਅੰਮ੍ਰਿਤ ਨਾਮ ਸੁਣਨ ਲਈ ਲਾਏ ਜਾਂਦੇ ਹਨ। ਜ਼ਬਾਨ ਨਾਲ ਨਾਮ ਜੱਪ, ਤਾਂ ਪਿਆਰਿਆ, ਤੂੰ ਕਦੀ ਜਮਾਂ ਦੇ ਘਰ ਨਹੀਂ ਜਾਏਂਗਾ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਲੋਕ ਸਹਸਕ੍ਰਿਤੀ ਵਿਚ ਗੁਰੂ ਅਰਜਨ ਦੇਵ ਕ੍ਰਿਪਾਲੂ ਜੀ ਨੇ ਇਕ ਅੰਮ੍ਰਿਤ ਬਚਨ ਕੀਤਾ ਹੈ। ਗੁਰੂ ਅਰਜਨ ਦੇਵ ਜੀ ਨੇ ਉਥੇ ਜ਼ਬਾਨ ਨੂੰ ਜਿਹਵਾ ਤੇ ਰੱਸੀਏ ਦੋ ਸ਼ਬਦਾਂ ਨਾਲ ਸੰਬੋਧਨ ਕੀਤਾ ਹੈ। ਅਸੀਂ ਬਚਨ ਪੜ੍ਹਦੇ ਹਾਂ-

*ਹੇ ਜਿਹਬੇ ਹੇ ਰਸਗੇ*

ਜਿਹਬੇ ਦਾ ਅੱਖਰੀ ਅਰਥ ਹੈ ਜੀਭ ਤੇ ਰਸਗੇ ਦਾ ਅਰਥ ਹੈ ਰਸਨਾ ਨੂੰ ਮਾਣਨ ਵਾਲੀ।

*ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਅ ਤੁਯੰ॥*

ਤੈਨੂੰ ਸੰਸਾਰ ਦੇ ਜਿਹੜੇ ਸੁਆਦਲੇ ਪਦਾਰਥ ਹਨ, ਇਹ ਬੜੇ ਮਿੱਠੇ ਲੱਗਦੇ ਹਨ। ਕਹਿਣ ਲੱਗੇ-

*ਸਤ ਹਤੰ ਪਰਮ ਬਾਦੰ*

ਜਦੋਂ ਵਾਹਿਗੁਰੂ ਜੀ ਦੇ ਨਾਮ ਦੀ ਸਿਮਰਨ ਦੀ ਗੱਲ ਚੱਲਦੀ ਹੈ, ਉਦੋਂ ਤੇਰੀ ਮੌਤ ਹੋ ਗਈ। ਝਗੜੇ ਪੈਦਾ ਕਰਨੇ ਹੋਣ ਤਾਂ ਇਕ ਖਿਨ ਵਿਚ ਤੂੰ ਕਲੇਸ਼ ਪੈਦਾ ਕਰ ਲਏਂਗਾ।

*ਅਵਰਤ ਏਥਹ ਸੁਧ ਅਛਰਣਹ॥*

ਹੇ ਜ਼ਬਾਨ ! ਜੇ ਤੂੰ ਬੋਲਣ ਲੱਗੀ ਹੈਂ ਤਾਂ ਸ਼ੁੱਧ ਅੱਖਰ ਬੋਲ। ਮਹਾਰਾਜ ਕੀ ਬੋਲੀਏ ? ਕਹਿਣ ਲੱਗੇ-

*ਗੋਬਿੰਦ ਦਾਮੋਦਰ ਮਾਧਵੇ॥*

(ਅੰਗ ੧੩੫੯)

ਆਪਣੀ ਜ਼ਬਾਨ ਤੋਂ ਤੂੰ ਗੋਬਿੰਦ ਨੂੰ ਜੱਪ। ਬਾਬਾ ਨਾਮਦੇਵ ਜੀ ਦਾ ਇਕ ਬਚਨ

ਆਉਂਦਾ ਹੈ, ਉਹ ਬਖ਼ਸ਼ਿਸ਼ ਕਰਦੇ ਹਨ-

*ਰੇ ਜਿਹਬਾ ਕਰਉ ਸਤ ਖੰਡ॥*

ਕਹਿੰਦੇ ਹਨ, ਹੇ ਜ਼ਬਾਨ ! ਮੈਂ ਤੇਰੇ 100 ਟੁੱਕੜੇ ਨਿੱਕੇ-ਨਿੱਕੇ ਕਰ ਦੇਵਾਂ। ਕਿਉਂ ?

*ਜਾਮਿ ਨ ਉਚਰਸਿ ਸ੍ਰੀ ਗੋਬਿੰਦ॥* (ਅੰਗ ੧੧੬੩)

ਤੂੰ ਆਪਣੀ ਜ਼ਬਾਨ ਤੋਂ ਗੋਬਿੰਦ ਨੂੰ ਕਿਉਂ ਨਹੀਂ ਉਚਾਰਨ ਕਰਦੀ ? ਇਸਦਾ ਮਤਲਬ ਜੇ ਜ਼ਬਾਨ ਨਾਲ ਗੋਬਿੰਦ ਦਾ ਨਾਮ ਨਾ ਬੋਲਿਆ ਜਾਏ, ਕੰਨਾਂ ਨਾਲ ਨਾਮ ਨਾ ਸੁਣਿਆ ਜਾਏ ਤਾਂ ਇਹ ਇੰਦਰੇ ਵਿਅਰਥ ਹਨ। ਜਿਨ੍ਹਾਂ ਨੇ ਆਪਣੀ ਰਸਨਾ ਨਾਲ ਪ੍ਰਮਾਤਮਾ ਦੇ ਨਾਮ ਨੂੰ ਜੱਪਿਆ ਤੇ ਇਸ ਰਸਨਾ ਨਾਲ ਜੱਪੇ ਹੋਏ ਨੇ ਰੋਮ-ਰੋਮ ਨੂੰ ਰਸਨਾ ਬਣਾ ਦਿੱਤਾ। ਜਿਨ੍ਹਾਂ ਨੇ ਆਪਣੇ ਕੰਨਾਂ ਦੇ ਨਾਲ ਪ੍ਰਮਾਤਮਾ ਦੇ ਨਾਮ ਨੂੰ ਸੁਣਿਆ, ਮੇਰੇ ਮਾਲਕ ਨੇ ਕ੍ਰਿਪਾ ਕੀਤੀ, ਉਹਨਾਂ ਨੂੰ ਹਰ ਇਕ ਆਵਾਜ਼ ਵਿਚੋਂ ਹੀ ਨਾਮ ਸੁਣਾਈ ਦੇਣ ਲੱਗਾ, ਪਰ ਪਹਿਲੀ ਗੱਲ ਕਿ ਜੱਪਣ ਦਾ ਸੰਬੰਧ ਰਸਨਾ ਨਾਲ ਹੈ। ਜਦੋਂ ਅਸੀਂ ਸਰੀਰ ਨੂੰ ਤਾਕਤ ਦੇਣੀ ਹੈ, ਤਨ ਨੂੰ ਬੱਲ ਦੇਣਾ ਹੈ ਤਾਂ ਉਸਨੂੰ ਬੱਲ ਦੇਣ ਲਈ ਸਭ ਤੋਂ ਵੱਧ ਜਿਸ ਇੰਦਰੇ ਦੀ ਵਰਤੋਂ ਇਨਸਾਨ ਨੇ ਕੀਤੀ, ਉਹ ਸੀ ਸਾਡਾ ਮੂੰਹ ਤੇ ਮੂੰਹ ਵਿਚ ਰੱਖੀ ਹੋਈ ਪ੍ਰਮਾਤਮਾ ਵੱਲੋਂ ਜ਼ਬਾਨ।

ਜਿਸ ਦਿਨ ਸਾਡਾ ਜਨਮ ਹੋਇਆ, ਉਸ ਦਿਨ ਸਾਡੇ ਸਰੀਰ ਨੂੰ ਤਾਕਤ ਦਾ ਵਸੀਲਾ ਭਾਵੇਂ ਜਿੰਨੀ ਦੇਰ ਤੱਕ ਮਾਤਾ ਦੇ ਉਦਰ ਵਿਚ ਨਿਵਾਸ ਸੀ, ਮਾਂ ਦੀ ਖ਼ੁਰਾਕ ਵਿਚੋਂ ਖ਼ੁਰਾਕ ਮਿਲੀ, ਪਰ ਪਿਆਰਿਉ ! ਜਦੋਂ ਜਨਮ ਹੋਇਆ ਤੇ ਜਨਮ ਤੋਂ ਬਾਅਦ ਅਸੀਂ ਮਾਂ ਤੋਂ ਆਪਣਾ ਤਨ ਜਦੋਂ ਵੱਖ ਕੀਤਾ ਤਾਂ ਸਾਡੇ ਸਰੀਰ ਨੂੰ ਤਾਕਤ ਦੇਣ ਦਾ ਪਹਿਲਾ ਜਿਹੜਾ ਇੰਦਰਾ ਸੀ, ਉਹ ਸਾਡੇ ਮੂੰਹ ਵਿਚ ਟਿੱਕੀ ਹੋਈ ਜੀਭ ਸੀ। ਇਸ ਜੀਭ ਨਾਲ ਮਾਂ ਦਾ ਦੁੱਧ ਚੁੰਘਿਆ ਤੇ ਉਸ ਮਾਂ ਦੇ ਦੁੱਧ ਨੇ ਸਾਡੇ ਜੀਵਨ ਨੂੰ ਤਾਕਤ ਦੇਣ ਦੀ ਪਹਿਲੀ ਸਾਡੇ 'ਤੇ ਰਹਿਮਤ ਕਰ ਦਿੱਤੀ। ਪਿਆਰਿਆ ! ਜੇ ਤੂੰ ਆਤਮਿਕ ਜੀਵਨ ਜੀਉਣਾ ਚਾਹੁੰਦਾ ਹੈਂ, ਜੇ ਤੂੰ ਵਾਹਿਗੁਰੂ ਜੀ ਦੇ ਚਰਨਾਂ ਵਿਚ ਜੁੜਨਾ ਚਾਹੁੰਦਾ ਹੈਂ ਤਾਂ ਤੈਨੂੰ ਆਪਣੀ ਜ਼ਬਾਨ ਤੋਂ ਸਤਿਨਾਮ ਵਾਹਿਗੁਰੂ ਜੱਪਣਾ ਪਵੇਗਾ। ਸਰੀਰ ਦੀ ਯਾਤਰਾ, ਸੰਸਾਰ ਦੀ ਯਾਤਰਾ ਮੂੰਹ ਵਿਚ ਲੱਗੀ ਹੋਈ ਜੀਭ ਨਾਲ ਦੁੱਧ ਚੁੰਘਣ ਨਾਲ ਸ਼ੁਰੂ ਹੁੰਦੀ ਹੈ ਤੇ ਪ੍ਰਮਾਤਮਾ ਦੇ ਘਰ ਦੀ ਯਾਤਰਾ ਇਸ ਮੂੰਹ ਵਿਚ ਪਈ ਹੋਈ ਜੀਭ ਦੇ ਨਾਲ ਰੱਬ ਰੱਬ ਜੱਪਣ ਨਾਲ ਸ਼ੁਰੂ ਹੁੰਦੀ ਹੈ। ਸਾਹਿਬ ਨੇ ਕਿਹਾ-

*ਜਿਹਬਾ ਗੁਨ ਗੋਬਿੰਦ ਭਜਹੁ*

ਜ਼ਬਾਨ ਨਾਲ ਗੋਬਿੰਦ ਦੇ ਗੁਣ ਜੱਪ, ਫਿਰ ਇਸ ਤਰ੍ਹਾਂ ਜੱਪ ਕਿ ਜੱਪਿਆ ਹੋਇਆ ਸਾਡੇ 'ਤੇ ਅਸਰ ਕਰ ਜਾਏ। ਗੁਰੂ ਜੀ ਨੇ ਕ੍ਰਿਪਾ ਕੀਤੀ, ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬਾਣੀ ਹੀ ਜੱਪ ਦਿੱਤੀ ਹੈ। ਜੇ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਦੇ ਹਾਂ ਤਾਂ ਪਹਿਲੀ ਬਾਣੀ ਹੀ ਜੱਪ ਹੈ। ਗੁਰਮੁਖੋ ! ਜਿਨ੍ਹਾਂ ਨੇ ਆਤਮਕ ਜੀਵਨ ਮਾਣਨਾ ਹੈ, ਉਹਨਾਂ ਦੇ ਆਤਮਕ

ਜੀਵਨ ਦੀ ਪਉੜੀ ਦਾ ਪਹਿਲਾ ਸਟੈੱਪ ਹੀ ਜਪੁ ਹੈ, ਤਾਂ ਹੀ ਜੇ ਰਸਨਾ ਨਾਲ ਜਪਾਂਗੇ। ਕਬੀਰ ਜੀ ਨੂੰ ਪੁੱਛਿਆ ਕਿ ਤੁਸੀਂ ਆਪਣੇ ਹੱਥ ਵਿਚ ਕਦੀ ਮਾਲਾ ਨਹੀਂ ਪਕੜੀ ? ਲੋਕਾਂ ਨੂੰ ਤੁਸੀਂ ਕਹਿੰਦੇ ਹੋ ਮਾਲਾ ਫੜਨ ਵਾਲਿਆਂ ਨੂੰ, ਜੇ ਕੋਈ ਭੇਖ ਰੱਖ ਕੇ ਇਕੱਲਾ ਦਿਖਾਵਾ ਕਰੇ। ਤੁਸੀਂ ਮਾਲਾ ਫੇਰਨ ਵਾਲਿਆਂ 'ਤੇ ਇਹ ਸ਼ਬਦ ਵਰਤਦੇ ਹੋ-

*ਮਾਥੇ ਤਿਲਕ ਹਥਿ ਮਾਲਾ ਬਾਨਾਂ॥*
*ਲੋਗਨ ਰਾਮੁ ਖਿਲਉਨਾ ਜਾਨਾਂ॥ ੧॥*

(ਅੰਗ ੧੧੫੮)

ਮੱਥੇ 'ਤੇ ਤਿਲਕ ਲਾਇਆ, ਹੱਥ ਵਿਚ ਮਾਲਾ ਫੜੀ ਤੇ ਤੁਸੀਂ ਕਹਿੰਦੇ ਹੋ ਕਿ ਲੋਕਾਂ ਨੇ ਰੱਬ ਨੂੰ ਖਿਡੌਣਾ ਸਮਝ ਲਿਆ ਹੈ, ਪਰ ਅਸੀਂ ਤੁਹਾਨੂੰ ਪੁੱਛਣਾ ਚਾਹੁੰਦੇ ਹਾਂ ਬਾਬਾ ਕਬੀਰ ਜੀ ! ਜੇ ਅਸੀਂ ਮਾਲਾ ਦੇ ਮਣਕਿਆਂ 'ਤੇ ਰਾਮ ਰਾਮ ਕਹਿੰਦੇ ਹਾਂ ਤਾਂ ਤੁਸੀਂ ਕਹਿੰਦੇ ਹੋ ਇਹ ਪਾਖੰਡ ਹੈ। ਉਸ ਮਹਾਂਪੁਰਸ਼ ਨੇ ਬਚਨ ਕਿਹਾ ਕਿ ਲੋਕ ਹੱਥਾਂ ਵਿਚ ਮਣਕੇ ਫੜਦੇ ਹਨ ਮਾਲਾ ਦੇ ਤੇ ਕਹਿੰਦੇ ਹਨ ਕਿ ਸਾਨੂੰ ਰੱਬ ਨੇ ਜ਼ਬਾਨ ਹੀ ਸਿਮਰਨਾ ਦੇ ਦਿੱਤਾ। ਅੱਜ ਦੋ ਗੱਲਾਂ ਗੁਰੂ ਜੀ ਨੇ ਕਹੀਆਂ ਕਿ ਰਸਨਾ ਨਾਲ ਜੱਪ ਤੇ ਜੇ ਜੱਪਦਿਆਂ-ਜੱਪਦਿਆਂ ਥੱਕ ਜਾਏਂ ਤਾਂ ਕੰਨਾਂ ਨਾਲ ਸੁਣ। ਜੇ ਕੰਨਾਂ ਨਾਲ ਸੁਣਦਿਆਂ-ਸੁਣਦਿਆਂ ਥੱਕ ਜਾਏਂ ਤਾਂ ਫਿਰ ਰਸਨਾ ਨਾਲ ਜੱਪਣਾ ਸ਼ੁਰੂ ਕਰ ਦੇ। ਇਹੋ ਜਿਹੇ ਜੱਪ ਦੇ ਨਾਲ ਪਿਆਰਿਆ ! ਕਦੀ ਤੂੰ ਜਮਾਂ ਦੇ ਘਰ ਨਹੀਂ ਜਾਏਂਗਾ। ਬਾਬਾ ਕਬੀਰ ਜੀ ਕਹਿੰਦੇ ਹਨ-

*ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥*
*ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ॥*

(ਅੰਗ ੧੩੬੪)

ਜੁੱਗਾਂ ਤੋਂ ਜਿੰਨੇ ਭਗਤ ਪੈਦਾ ਹੋਏ, ਉਹਨਾਂ ਨੂੰ ਕੇਵਲ ਤੇ ਕੇਵਲ ਸੁੱਖ ਮਿਲਿਆ ਆਪਣੀ ਰਸਨਾ ਨਾਲ ਨਾਮ ਜੱਪ ਕੇ। ਇਸਦੇ ਵਿਚ ਕੋਈ ਸ਼ੱਕ ਨਹੀਂ ਕਿ ਜਿਹੜਾ ਅਸੀਂ ਰਸਨਾ ਨਾਲ ਜੱਪਦੇ ਹਾਂ, ਇਸ ਤੋਂ ਬਿਨਾਂ ਚੁੱਪ ਕਰਕੇ ਅੰਦਰ ਅੰਦਰ ਜੱਪੀਏ ਤਾਂ ਗੁਰਮੁਖ ਪਿਆਰੇ ਬਚਨ ਕਰਦੇ ਸਨ ਕਿ ਰਸਨਾ ਤੋਂ ਬਿਨਾਂ ਜਿਹੜਾ ਬੰਦਾ ਅੰਦਰੇ ਅੰਦਰ ਜੱਪਣ ਲੱਗ ਜਾਏ, ਜਿਸਨੂੰ ਅਜਪਾ ਜਾਪ ਕਹਿੰਦੇ ਹਾਂ। ਕਹਿਣ ਲੱਗੇ ਬੋਲਣ ਨਾਲੋਂ ਹਜ਼ਾਰ ਗੁਣਾ ਆਤਮਕ ਤਰੱਕੀ ਉਸ ਬੰਦੇ ਦੀ ਵੱਧ ਹੁੰਦੀ ਹੈ, ਜਿਹੜਾ ਫੁਰਨਿਆਂ ਨੂੰ ਰੋਕ ਕੇ ਅਜਪਾ ਜਾਪ ਕਰਦਾ ਹੈ। ਕਬੀਰ ਜੀ ਕਹਿੰਦੇ ਹਨ ਕਿ ਰਸਨਾ ਸਿਮਰਨੀ ਹੈ ਤੇ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਕੇਵਲ ਸਿਮਰਨੀ ਨਹੀਂ, ਸਿਮਰਨੀ ਹੀ ਹੈ, ਪਰ ਇਹ ਸਰੀਰ ਮਾਨੋ ਇਕ ਚਾਟੀ ਹੈ। ਇਸ ਚਾਟੀ ਦੇ ਵਿਚ ਮੂੰਹ ਦੇ ਵਿਚ ਜ਼ਬਾਨ ਰੂਪੀ ਅਸੀਂ ਮਧਾਣੀ ਦਾ ਇਕ ਚਿੱਟਾ ਫੁੱਲ ਪਾਇਆ ਹੈ। ਜਿਵੇਂ ਮਧਾਣੀ ਦੇ ਫੁੱਲ ਨਾਲ ਦੁੱਧ ਰਿੜਕਿਆ ਜਾਂਦਾ ਹੈ ਤੇ ਉਸਦੇ ਵਿਚੋਂ ਮੱਖਣ ਨਿਕਲਦਾ ਹੈ। ਕਹਿੰਦੇ ਹਨ, ਤੂੰ ਰਸਨਾ ਨੂੰ ਮਧਾਣੀ ਬਣਾ ਕੇ ਗੁਰੂ ਗੁਰੂ ਜੱਪੀਂ। ਜੇ

ਲੱਕੜ ਦੀ ਮਧਾਣੀ ਦੁੱਧ ਵਿਚੋਂ ਘਿਉ ਪ੍ਰਗਟ ਕਰ ਸਕਦੀ ਹੈ ਤਾਂ ਸੱਚ ਜਾਣੀ, ਤੇਰਾ ਜੱਪ ਤੇਰੇ ਅੰਦਰੋਂ ਪ੍ਰਮਾਤਮਾ ਨੂੰ ਪ੍ਰਗਟ ਕਰ ਦੇਵੇਗਾ। ਧੰਨ ਗੁਰੂ ਨਾਨਕ ਸਾਹਿਬ ਅੰਮ੍ਰਿਤ ਬਚਨਾਂ ਵਿਚ ਕਹਿਣ ਲੱਗੇ-

*ਇਹੁ ਮਨੁ ਈਟੀ ਹਾਥਿ ਕਰਉ ਫੁਨਿ ਨੇਤ੍ਰਉ ਨੀਦ ਨ ਆਵੈ॥*
*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥*

(ਅੰਗ ੭੨੮)

ਗੁਰੂ ਅਰਜਨ ਸਾਹਿਬ ਕਹਿੰਦੇ ਹਨ–

*ਰਸਨਾ ਜਪੀਐ ਏਕੁ ਨਾਮ॥*
*ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥੧॥ ਰਹਾਉ॥*

ਰਸਨਾ ਨਾਲ ਜੱਪੇਂਗਾ ਤਾਂ-

*ਕਟੀਐ ਤੇਰਾ ਅਹੰਗ ਰੋਗੁ॥*
*ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ॥*

(ਅੰਗ ੨੧੧)

ਬਾਬੇ ਨਾਮਦੇਵ ਜੀ ਨੇ ਇਕ ਹੋਰ ਬਚਨ ਕਿਹਾ। ਕਹਿੰਦੇ ਹਨ ਕਿ ਕਦੀ ਦਰਜ਼ੀ ਨੂੰ ਦੇਖੋ। ਪਹਿਲਾਂ ਗਜ਼ਾਂ ਨਾਲ ਕੱਪੜੇ ਨੂੰ ਮਾਪਿਆ ਜਾਂਦਾ ਸੀ। ਪਿਆਰਿਉ ! ਦੇਖੋ ਕੁਝ ਲੋਕਾਂ ਦੀ ਜ਼ਬਾਨ ਕੈਂਚੀ ਦੀ ਤਰ੍ਹਾਂ ਚੱਲਦੀ ਹੈ, ਪਰ ਇਕ ਗੱਲ ਚੇਤੇ ਰੱਖਿਉ, ਕੈਂਚੀ ਦੋ ਤਰ੍ਹਾਂ ਦੇ ਕੰਮ ਕਰਦੀ ਹੈ। ਜੇ ਵਰਤੋਂ ਕਰਨ ਦੀ ਜਾਚ ਆ ਜਾਏ ਤਾਂ ਕੈਂਚੀ ਸਹਾਇਕ ਵੀ ਬਣ ਜਾਂਦੀ ਹੈ ਤੇ ਜੇ ਬੰਦੇ ਨੂੰ ਵਰਤੋਂ ਕਰਨ ਦੀ ਜਾਚ ਨਾ ਆਵੇ ਤਾਂ ਫਿਰ ਕੈਂਚੀ ਤਬਾਹੀ ਦਾ ਕਾਰਨ ਵੀ ਬਣ ਜਾਂਦੀ ਹੈ। ਬਾਬੇ ਫ਼ਰੀਦ ਨੇ ਕੈਂਚੀ ਦਾ ਜ਼ਿਕਰ ਕੀਤਾ ਹੈ। ਬਾਬੇ ਨਾਮਦੇਵ ਨੇ ਕੈਂਚੀ ਦਾ ਜ਼ਿਕਰ ਕੀਤਾ ਹੈ। ਬਾਬਾ ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਆਪਣੀ ਰਸਨਾ ਦੀ ਕੈਂਚੀ ਨਾਲ ਲੋਕਾਂ ਦੇ ਅੰਦਰ ਕੱਟਣ ਦਾ ਯਤਨ ਨਹੀਂ ਕਰਦਾ। ਮੈਂ ਆਪਣੀ ਜ਼ਬਾਨ ਦੀ ਕੈਂਚੀ ਨਾਲ ਜਮਾਂ ਦੀਆਂ ਫਾਹੀਆਂ ਨੂੰ ਮਾਪ ਮਾਪ ਕੇ ਕੱਟ ਦਿੱਤਾ ਹੈ, ਕਿਉਂਕਿ ਜਿਹੜਾ ਰੱਬ ਦਾ ਨਾਮ ਰਸਨਾ ਨਾਲ ਜੱਪਦਾ ਹੈ, ਉਸ ਦੀਆਂ ਜਮਾਂ ਦੀਆਂ ਫਾਹੀਆਂ ਆਪਣੇ ਆਪ ਕੱਟੀਆਂ ਜਾਂਦੀਆਂ ਹਨ। ਇਕ ਬੰਦੇ ਨੇ ਫਾਹ ਲਿਆ ਹੋਵੇ ਤੇ ਗੰਢ ਖੁੱਲ੍ਹੇ ਨਾ ਤਾਂ ਅਚਨਚੇਤ ਕੋਈ ਕੈਂਚੀ ਲੈ ਕੇ ਆ ਜਾਏ ਤੇ ਕੈਂਚੀ ਨਾਲ ਗੰਢ ਨੂੰ ਕੱਟ ਦਿੱਤਾ ਜਾਵੇ ਤਾਂ ਉਹ ਕੈਂਚੀ ਸਾਡੇ ਲਈ ਸਹਾਇਕ ਹੋ ਸਕਦੀ ਹੈ। ਮੇਰਾ ਖ਼ਿਆਲ ਹੈ, 100 ਵਿਚੋਂ 98 ਬੰਦੇ ਅਜਿਹੇ ਮਿਲਣਗੇ ਜਿਹੜੇ ਜ਼ਬਾਨ ਦੀ ਕੈਂਚੀ ਲੈ ਕੇ ਸਵੇਰ ਤੋਂ ਸ਼ਾਮ ਤੱਕ ਕਟਿੰਗ ਹੀ ਕਰਦੇ ਮਿਲਦੇ ਹੋਣਗੇ। ਇਕ ਸ਼ਬਦ ਕਹਿ ਕੇ ਕੈਂਚੀ ਦੀ ਇਹੋ ਜਿਹੀ ਕੱਟ ਮਾਰਨਗੇ ਕਿ ਸਦਾ ਲਈ ਤੋੜ ਕੇ ਰੱਖ ਦੇਣਗੇ। ਦੋ ਮਿੱਤਰ ਆਪਸ ਵਿਚ ਮਿਲੇ ਹੋਣਗੇ, ਜ਼ਬਾਨ ਦੀ ਕੈਂਚੀ ਚਲਾਉਣਗੇ ਤੇ ਮਿੱਤਰਾਂ ਦੀ ਸਾਲਾਂ-

ਬੱਧੀ ਬਣੀ ਹੋਈ ਸਾਂਝ ਇਕ ਖਿਨ ਵਿਚ ਕੱਟ ਕੇ ਰੱਖ ਦੇਣਗੇ। ਬਾਬਾ ਜੀ ਕਹਿੰਦੇ ਹਨ-

*ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥*
*ਮਪਿ ਮਪਿ ਕਾਟਉ ਜਮ ਕੀ ਫਾਸੀ॥*

(ਅੰਗ ੪੮੫)

ਇਕ ਕੈਂਚੀ ਅੰਦਰ ਹੈ, ਸਿੱਖਾ ਉਸਦੀ ਵਰਤੋਂ ਨਾ ਕਰੀਂ। ਪਿਆਰਿਉ ! ਇਕ ਗੱਲ 'ਤੇ ਪੱਕੀ ਮੋਹਰ ਲਾ ਲਉ ਕਿ ਸਾਡੀ ਰੂਹਾਨੀਅਤ ਦੀ ਤਰੱਕੀ ਰਸਨਾ ਨਾਲ ਜੱਪਣ ਤੋਂ ਬਿਨਾਂ ਨਹੀਂ ਮਿਲ ਸਕੇਗੀ। ਵਾਹਿਗੁਰੂ ਮੇਹਰ ਕਰੇ, ਕਿਸੇ ਦੇ ਅੰਦਰ ਪੂਰਬਲੀ ਕਮਾਈ ਇੰਨੀ ਹੋਵੇ ਕਿ ਉਸਦਾ ਅੰਦਰ ਅਚਾਨਕ ਟਿੱਕ ਜਾਏ ਤੇ ਅੰਦਰੋਂ ਆਪਣੇ ਆਪ ਚੱਲ ਪਵੇ, ਨਹੀਂ ਤਾਂ ਰਸਨਾ ਨਾਲ ਜੱਪਣ ਨਾਲ ਹੀ ਸਾਨੂੰ ਸ਼ਕਤੀ ਮਿਲੇਗੀ। ਸਰੀਰ ਨੂੰ ਤਾਕਤ ਮਿਲੀ ਜਦੋਂ ਜ਼ਬਾਨ ਨਾਲ ਭੋਜਨ ਖਾਧਾ। ਸਰੀਰ ਨੂੰ ਤਾਕਤ ਮਿਲੀ ਜਦੋਂ ਜ਼ਬਾਨ ਨਾਲ ਖ਼ੁਰਾਕ ਅੰਦਰ ਪਹੁੰਚਾਈ, ਪਰ ਮਨ ਨੂੰ ਤਾਕਤ ਮਿਲੇਗੀ ਜਦੋਂ ਸਾਡੀ ਰਸਨਾ ਪ੍ਰਮਾਤਮਾ ਦੇ ਗੀਤ ਗਾਏਗੀ। ਪਿਆਰਿਉ ! ਕੰਨਾਂ ਦੇ ਨਾਲ ਬੋਲੇ ਹੋਏ ਬੋਲ ਸੁਣੇ ਤੇ ਸੁਣਨ ਦੇ ਨਾਲ ਸਾਨੂੰ ਬੋਲਣ ਦੀ ਜਾਚ ਆਈ ਤੇ ਜਿਸਨੂੰ ਕੰਨਾਂ ਦੇ ਨਾਲ ਨਾਮ ਸੁਣਨ ਦੀ ਜਾਚ ਆ ਜਾਏਗੀ, ਸੱਚ ਜਾਣੋ, ਉਸ ਨੂੰ ਆਪਣੀ ਰਸਨਾ ਨਾਲ ਲੋਕਾਂ ਵਿਚ ਨਾਮ ਵਰਤਾਉਣ ਦੀ ਵੀ ਜਾਚ ਆ ਜਾਏਗੀ।

ਹੁਣ ਨਾਮ ਕਿੰਨਾ ਕੁ ਜੱਪੀਏ ? ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸ਼ੁਰੂਆਤ ਕਰ ਤੂੰ ਆਪਣੀ ਰਸਨਾ ਨਾਲ। ਦੋ-ਚਾਰ ਮਿੰਟ, ਅੱਧਾ ਘੰਟਾ, ਘੰਟਾ ਬੈਠ ਕੇ ਜੱਪ। ਇਕ ਦਿਨ ਰਸਨਾ ਤੇਰੇ 'ਤੇ ਇੰਨੀ ਕ੍ਰਿਪਾ ਕਰ ਦੇਵੇਗੀ ਕਿ ਤੇਰਾ ਰੋਮ-ਰੋਮ ਜ਼ਬਾਨ ਬਣ ਜਾਏਗੀ ਤੇ ਪਿਆਰਿਆ ! ਤੂੰ ਇਕ ਵਾਰੀ ਵਾਹਿਗੁਰੂ ਕਹੇਂਗਾ ਤੇ ਅਚਾਨਕ ਤੇਰੇ ਸਰੀਰ ਵਿਚੋਂ ਕਰੋੜਾਂ ਵਾਰੀ ਵਾਹਿਗੁਰੂ ਦੀ ਝਰਨਾਹਟ ਛਿੜੇਗੀ। ਗੁਰੂ ਜੀ ਨੇ ਕਿਹਾ ਕਿ ਇਕ ਵਾਰੀ ਤੂੰ ਰਸਨਾ ਨਾਲ ਜੱਪ।

ਇਕ ਆਦਮੀ ਨੇ ਦੋ ਰੁੱਖ ਘਰ ਵਿਚ ਲਾਏ। ਇਕ ਰੁੱਖ ਨੂੰ ਕਦੀ ਪਾਣੀ ਨਾ ਦਿਉ ਤੇ ਦੂਜੇ ਰੁੱਖ ਦੀ ਜੜ੍ਹ ਨੂੰ ਪਾਣੀ ਦੇਈ ਜਾਉ ਤਾਂ ਕੁਝ ਸਾਲਾਂ ਤੋਂ ਬਾਅਦ ਦੇਖੋਗੇ ਜਿਸ ਰੁੱਖ ਦੀ ਜੜ੍ਹ ਨੂੰ ਪਾਣੀ ਨਹੀਂ ਮਿਲਿਆ, ਉਸ ਨੇ ਪਹਿਲੀ ਗੱਲ ਵਿਕਾਸ ਹੀ ਨਹੀਂ ਕਰਨਾ। ਉਸਦਾ ਤਣਾ ਜੇ ਵੱਧੇਗਾ ਤਾਂ ਬਿਲਕੁਲ ਪਤਲਾ। ਟਾਹਣੀਆਂ ਸ਼ਾਖ਼ਾਵਾਂ ਨਿਕਲਣਗੀਆਂ ਮਾੜੀਆਂ-ਮੋਟੀਆਂ। ਕਿਤੇ ਕੋਈ ਫੁੱਲ ਪੈ ਜਾਏਗਾ ਤੇ ਜੇ ਕਿਤੇ ਰੱਬ-ਸਬੱਬੀ ਫਲ ਲੱਗ ਜਾਏਗਾ ਤਾਂ ਉਹ ਵੀ ਰੱਸ ਵਾਲਾ ਨਹੀਂ, ਕੁੜੱਤਣ ਵਾਲਾ ਹੋਵੇਗਾ। ਪਿਆਰਿਉ ! ਜਿਸ ਰੁੱਖ ਦੀ ਜੜ੍ਹ ਨੂੰ ਪਾਣੀ ਮਿਲਦਾ ਰਿਹਾ, ਉਸਦਾ ਤਣਾ ਵੀ ਮੋਟਾਪੇ ਵਿਚ ਹੋਵੇਗਾ। ਉਸ ਦੀਆਂ ਟਾਹਣੀਆਂ ਨੂੰ ਵੀ ਤਾਕਤ ਮਿਲੇਗੀ, ਉਸਦੇ ਪੱਤਿਆਂ ਤੇ ਫਲਾਂ ਨੂੰ ਵੀ ਰੱਸ ਮਿਲੇਗਾ, ਪਰ ਇਕ ਗੱਲ ਚੇਤੇ ਰੱਖਿਉ, ਦੋ ਤਰ੍ਹਾਂ ਦੇ ਇਨਸਾਨ ਹਨ। ਇਕ ਨੇ ਆਪਣੀ ਜ਼ਬਾਨ ਨਾਲ ਵਾਹਿਗੁਰੂ ਵਾਹਿਗੁਰੂ ਜੱਪਣਾ ਸ਼ੁਰੂ ਕਰ ਦਿੱਤਾ। ਉਹ ਮਾਨੋ ਆਪਣੇ ਜੀਵਨ ਜੜ੍ਹ ਵਿਚ ਨਾਮ ਦਾ ਪਾਣੀ ਦੇਣ ਲੱਗ

ਪਿਆ ਹੈ। ਦੂਜਾ ਦਿਨ ਰਾਤ ਜ਼ਬਾਨ ਨਾਲ ਨਿੰਦਿਆ ਕਰਦਾ ਹੈ। ਉਹ ਆਪਣੀ ਰਸਨਾ ਨਾਲ ਦਿਨ ਰਾਤ ਲੋਕਾਂ ਦੀ ਬਦਖ਼ੋਈ ਕਰਦਾ ਹੈ। ਜਿਸਨੇ ਆਪਣੀ ਰਸਨਾ ਦੀ ਜੜ੍ਹ ਵਿਚ ਨਾਮ ਪਾਇਆ, ਉਸ ਦੇ ਰੋਮ-ਰੋਮ ਵਿਚ ਨਾਮ ਰੱਚੇਗਾ। ਉਸਦੇ ਅੰਦਰ ਨੂੰ ਆਤਮਕ ਫਲ ਲੱਗਣਗੇ। ਉਸਦੇ ਅੰਦਰ ਨੂੰ ਆਤਮਕ ਰੱਸ ਆਵੇਗਾ ਤੇ ਜਿਸ ਬੰਦੇ ਨੇ ਆਪਣੇ ਨਾਮ ਦੀ ਜੜ੍ਹ ਵਿਚ ਨਾਮ ਨਹੀਂ ਪਾਇਆ ਤਾਂ ਚੇਤੇ ਰੱਖਿਉ, ਉਹ ਸੁੱਕ ਜਾਏਗਾ। ਉਸਦੇ ਅੰਦਰ ਕਦੀ ਰੱਸ ਨਹੀਂ ਪੈਦਾ ਹੋਵੇਗਾ। ਸਾਹਿਬ ਕ੍ਰਿਪਾਲੂ ਜੀ ਕਹਿੰਦੇ ਹਨ ਕਿ ਰਸਨਾ ਤੇਰੇ ਸਰੀਰ ਦੀ ਜੜ੍ਹ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਰਸਨਾ ਤੋਂ ਇਕ ਬਚਨ ਕਿਹਾ-

*ਰੇ ਮਨ ਰਾਮ ਸਿਉ ਕਰਿ ਪ੍ਰੀਤਿ॥*

ਹੇ ਮੇਰੇ ਮਨਾ ! ਤੂੰ ਪ੍ਰਮਾਤਮਾ ਵਾਹਿਗੁਰੂ ਜੀ ਦੇ ਨਾਲ ਪ੍ਰੀਤ ਪਾ। ਗੁਰੂ ਤੇਗ਼ ਬਹਾਦਰ ਜੀ ! ਕਿਵੇਂ ਪ੍ਰੀਤ ਕਰੀਏ ? ਉਹਨਾਂ ਨੇ ਦੋ ਗੱਲਾਂ ਕਹੀਆਂ-

*ਰੇ ਮਨ .ਰਾਮ ਸਿਉ ਕਰਿ ਪ੍ਰੀਤਿ॥*
*ਸ੍ਰਵਨ ਗੋਬਿੰਦ ਗੁਨੁ ਸੁਨਉ*

ਆਪਣੇ ਕੰਨਾਂ ਨਾਲ ਤੂੰ ਗੋਬਿੰਦ ਦੇ ਗੁਣ ਸੁਣ।

*ਅਰੁ ਗਾਉ ਰਸਨਾ ਗੀਤਿ॥*

(ਅੰਗ ੬੩੧)

ਆਪਣੀ ਰਸਨਾ ਤੋਂ ਰੱਬ ਦੇ ਗੀਤ ਗਾਇਆ ਕਰ। ਬਸ ਇਸਦੇ ਨਾਲ ਤੇਰੀ ਪ੍ਰੀਤ ਬਣ ਜਾਏਗੀ। ਪਿਆਰਿਉ ! ਜਿਨ੍ਹਾਂ ਨੇ ਜੱਪਿਆ, ਮੇਰੇ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਉਹ ਜਮਾਂ ਦੇ ਘਰ ਵਿਚ ਨਹੀਂ ਜਾਂਦੇ। ਰਸਨਾ ਨਾਲ ਜੱਪਣ ਵਾਲੇ, ਕੰਨਾਂ ਨਾਲ ਸੁਣਨ ਵਾਲੇ ਇਕ ਦਿਨ ਪ੍ਰਮਾਤਮਾ ਦੀ ਗੋਦ ਵਿਚ ਜਾ ਸਮਾਉਂਦੇ ਹਨ। ਅੱਜ ਹਜ਼ੂਰ ਨੇ ਕ੍ਰਿਪਾ ਕੀਤੀ ਤੇ ਕਹਿਣ ਲੱਗੇ-

*ਜਿਹਬਾ ਗੁਨ ਗੋਬਿੰਦ ਭਜਹੁ*

ਜ਼ਬਾਨ ਨਾਲ ਗੋਬਿੰਦ ਦੇ ਗੁਣਾਂ ਨੂੰ ਭਜੋ। ਭਜਹੁ ਦਾ ਅੱਖਰੀ ਅਰਥ ਹੈ ਚੇਤੇ ਕਰੋ। ਸੱਚੇ ਪਾਤਿਸ਼ਾਹ ਤਾਂ ਹੀ ਬਾਣੀ ਵਿਚ ਬਾਰ-ਬਾਰ ਕਹਿੰਦੇ ਹਨ ਕਿ ਰਸਨਾ ਨਾਲ ਜੱਪ ਲੈ।

*ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥*

ਕੰਨਾਂ ਦੇ ਨਾਲ ਹਰੀ ਦੇ ਨਾਮ ਨੂੰ ਸੁਣੋ। ਜ਼ਬਾਨ ਨਾਲ ਵਾਹਿਗੁਰੂ-ਵਾਹਿਗੁਰੂ ਜੱਪੀਏ ਤੇ ਜੱਪਣ ਤੋਂ ਬਾਅਦ ਕੰਨਾਂ ਨਾਲ ਸੁਣਿਆ ਕਰੋ। ਜਿਹੜਾ ਬੋਲਣਾ ਹੈ ਇਹ ਮਾਨੋ ਪ੍ਰਮਾਤਮਾ ਦੇ ਘਰ ਦਾ ਬੂਹਾ ਖੜਕਾਉਣਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜੱਪਿਆ ਕਰ ਤੇ ਹੋ ਸਕਦਾ ਹੈ, ਇਕ ਦਿਨ ਤੂੰ ਜੱਪੇਂ ਤੇ ਤੇਰੇ ਅੰਦਰ ਦੀ ਪੁਕਾਰ ਮਾਲਕ ਦੇ ਘਰ ਦਾਂ ਬੂਹਾ ਖੁਲ੍ਹਵਾ ਦੇਵੇ। ਕਬੀਰ ਜੀ ਕਹਿੰਦੇ ਹਨ-

*ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥*
*ਰਾਤਿ ਦਿਨਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥*

(ਅੰਗ ੧੩੭੬)

ਕਦੀ ਤਾਂ ਤੇਰੀ ਪੁਕਾਰ ਸੁਣੀ ਜਾਏਗੀ, ਤੂੰ ਰਸਨਾ ਨਾਲ ਕੂਕਦਾ ਰਹੋ। ਸਤਿਗੁਰੂ ਕਹਿੰਦੇ ਹਨ ਕਿ ਜਦੋਂ ਅਸੀਂ ਰਸਨਾ ਨਾਲ ਜੱਪਦੇ ਹਾਂ ਤਾਂ ਜੱਪਣ ਤੋਂ ਬਾਅਦ ਬੁੱਲ੍ਹ ਬੰਦ ਕਰਕੇ ਅੰਦਰ ਸੁਣਿਆ ਕਰੀਏ। ਅਸੀਂ ਕਹਾਂਗੇ, ਜੀ ਅੰਦਰ ਕਿਵੇਂ ਸੁਣਿਆ ਜਾਂਦਾ ਹੈ ? ਕਿਸੇ ਬੰਦੇ ਨੇ ਭੈੜਾ ਬੋਲਿਆ ਹੋਵੇ, ਸੁਖਮਨੀ ਸਾਹਿਬ ਪੜ੍ਹਦਿਆਂ ਉਸਦੇ ਬੋਲ ਸਾਡੇ ਕੰਨਾਂ ਵਿਚ ਬਾਰ-ਬਾਰ ਗੂੰਜੀ ਜਾਂਦੇ ਹਨ ਤੇ ਚਿੱਤ ਲਾ ਕੇ ਵਾਹਿਗੁਰੂ ਜੱਪਿਆ ਹੋਵੇਗਾ, ਜ਼ਬਾਨ ਬੰਦ ਕਰੋਗੇ ਤਾਂ ਵਾਹਿਗੁਰੂ ਗੂੰਜੇਗਾ। ਜਿੰਨੀ ਕਿਸੇ ਬੰਦੇ ਦੀ ਸੁਰਤ ਡੂੰਘੀ ਹੋਵੇਗੀ, ਉੱਨਾ ਉਸ ਦਾ ਜੀਵਨ ਕੀਮਤੀ ਬਣੇਗਾ। ਗੁਰੂ ਜੀ ਨੇ ਸੁਣਨ ਬਾਰੇ ਇਕ ਗੱਲ ਕਹੀ। ਅਸੀਂ ਇਕ ਬਚਨ ਪੜ੍ਹਦੇ ਹਾਂ-

*ਮਤਿ ਵਿਚਿ ਰਤਨ ਜਵਾਹਰ ਮਾਣਿਕ*
*ਜੇ ਇਕ ਗੁਰ ਕੀ ਸਿਖ ਸੁਣੀ॥*

(ਜਪੁਜੀ ਸਾਹਿਬ)

ਹੁਣ ਸੁਣੀ ਦਾ ਅਰਥ ਕੀ ਹੈ ? ਸੁਣੀ ਦਾ ਅਰਥ ਹੈ ਕਿ ਜਿਹੜਾ ਇਕ ਸ਼ਬਦ ਸੁਣ ਕੇ ਤੁਰ ਗਿਆ। ਨਹੀਂ, ਸੁਣੀ ਦਾ ਮਤਲਬ ਇਹ ਹੈ ਕਿ ਜਿਸਨੇ ਗੁਰੂ ਦੇ ਇਕ ਨਾਮ ਨੂੰ ਆਪਣੇ ਅੰਦਰੋਂ ਸੁਣਨਾ ਸ਼ੁਰੂ ਕਰ ਦਿੱਤਾ। ਇਕ ਦਾਨ ਅਸੀਂ ਬਾਹਰ ਦਾ ਕਰਦੇ ਹਾਂ। ਉਹ ਦਾਨ ਕੌਣ ਕਰਦਾ ਹੈ ? ਆਪ ਨੂੰ ਪਤਾ ਹੈ ਕਿ ਜੇ ਕਿਸੇ ਬੰਦੇ ਨੇ ਫ਼ਸਲ ਬੀਜੀ ਹੈ, ਕਮਾਈ ਕੀਤੀ ਹੈ ਤਾਂ ਕਮਾਈ ਵਿਚੋਂ ਕਿਸੇ ਨੂੰ ਦਾਨ ਕਰੇਗਾ। ਚੇਤੇ ਰੱਖਿਓ, ਨਾਮ ਵੀ ਕੇਵਲ ਉਹ ਵੰਡ ਸਕਦਾ ਹੈ, ਜਿਸਨੇ ਪਹਿਲਾਂ ਆਪ ਇਕੱਠਾ ਕੀਤਾ ਹੋਵੇ। ਹੁਣ ਅਸੀਂ ਵੀ ਰੋਜ਼ ਵਾਹਿਗੁਰੂ-ਵਾਹਿਗੁਰੂ ਜੱਪਦੇ ਹਾਂ। ਜਿਸ ਬੰਦੇ ਦਾ ਆਪਣਾ ਬੈਂਕ ਵਾਲਾ ਖਾਤਾ ਖ਼ਾਲੀ ਪਿਆ ਹੈ ਤੇ ਉਹ ਚੈੱਕ ਕੱਟ-ਕੱਟ ਕੇ ਲੋਕਾਂ ਨੂੰ ਦੇਈ ਜਾਏ। ਚੈੱਕ ਵੇਖਦਿਆਂ ਤਾਂ ਕਹਾਂਗੇ ਕਿ ਕੋਈ ਨਹੀਂ, ਲੱਖ ਦਾ ਮਿਲ ਗਿਆ ਹੈ, ਪਰ ਜਿਸ ਦਿਨ ਕੈਸ਼ ਕਰਾਉਣ ਗਏ ਤਾਂ ਅਗਲੇ ਕਹਿੰਦੇ ਹਨ ਕਿ ਇਸਦੇ ਖਾਤੇ ਵਿਚ ਕੌਡੀ ਵੀ ਨਹੀਂ, ਤੈਨੂੰ ਕਿਥੋਂ ਚੈੱਕ ਕੱਟ ਕੇ ਦੇ ਦਿੱਤਾ।

ਗੁਰਮੁਖੋ ! ਕਿਸੇ ਨੂੰ ਕਿਹਾ ਹੋਇਆ ਅੰਦਰੋਂ ਸਿਮਰਨ ਤਾਂ ਚੱਲੇਗਾ ਜੇ ਪਹਿਲਾਂ ਆਪਣੇ ਬੈਂਕ ਦੇ ਖਾਤੇ ਵਿਚ ਹੈ ਤੇ ਜਿਹੜਾ ਬੰਦਾ ਚੈੱਕ ਬੁੱਕ ਲੈ ਕੇ ਸਾਰਾ ਦਿਨ ਚੈੱਕ ਹੀ ਕੱਟੀ ਜਾਂਦਾ ਹੈ, ਤੇ ਖਾਤਾ ਖ਼ਾਲੀ ਪਿਆ ਹੈ, ਤਾਂ ਉਹ ਬੇਇੱਜ਼ਤ ਹੁੰਦਾ ਹੈ, ਕਿਉਂਕਿ ਉਸਦੇ ਕੱਟੇ ਹੋਏ ਚੈੱਕ ਕਿਸੇ ਅਰਥ ਨਹੀਂ ਹੁੰਦੇ।

*ਹਰਿ ਕਾ ਨਾਮੁ ਧਿਆਇ ਸੁਣਿ*

ਪਹਿਲਾ ਧਿਆ ਤੇ ਧਿਆਉਣ ਤੋਂ ਬਾਅਦ ਉਸਨੂੰ ਸੁਣ।

*ਹਰਿ ਕਾ ਨਾਮੁ ਧਿਆਇ ਸੁਣਿ*

ਤੇ ਜਦੋਂ ਤੇਰਾ ਅੰਦਰ ਭਰਿਆ ਜਾਏ ਫਿਰ

*ਸਭਨਾ ਨੋ ਕਰਿ ਦਾਨੁ॥*

(ਅੰਗ ੧੩੫)

ਪਹਿਲਾਂ ਕਮਾ ਤਾਂ ਲੈ। ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਜਿਹੜੇ ਸੁਣਦੇ ਹਨ ਪਿਆਰਿਉ !

*ਸੁਣਿਐ ਸਿਧ ਪੀਰ ਸੁਰਿ ਨਾਥ॥*
*ਸੁਣਿਐ ਧਰਤਿ ਧਵਲ ਆਕਾਸ॥*
*ਸੁਣਿਐ ਦੀਪ ਲੋਅ ਪਾਤਾਲ॥*
*ਸੁਣਿਐ ਪੋਹਿ ਨ ਸਕੈ ਕਾਲੁ॥*

ਬਾਬਾ ਜੀ ਕਹਿੰਦੇ ਹਨ ਕਿ ਸੁਣਨ ਵਾਲਿਆ !

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁਜੀ ਸਾਹਿਬ)

ਸਤਿਗੁਰੂ ਕਹਿਣ ਲੱਗੇ-

*ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥*

ਜ਼ਬਾਨ ਨਾਲ ਭਜੋ ਤੇ ਕੰਨਾਂ ਨਾਲ ਸੁਣੋ। ਜ਼ਬਾਨ ਬੰਦ ਕਰਕੇ ਆਪਣੇ ਅੰਦਰ ਆਤਮੇ ਜੱਪਣਾ, ਉਦੋਂ ਪਤਾ ਲੱਗਦਾ ਹੈ ਕਿ ਇਹ ਮਨ ਕਿਹੜੀਆਂ ਖੇਡਾਂ ਖੇਡਦਾ ਪਿਆ ਹੈ। ਕਿਉਂਕਿ ਕਈ ਵਾਰੀ ਬਾਹਰ ਦਾ ਜੱਪ ਸਾਡੀ ਨਾਲ ਹਉਂ ਬਣ ਜਾਂਦਾ ਹੈ। ਭਾਈ ਸਾਹਿਬ ਵੀਰ ਸਿੰਘ ਕਹਿੰਦੇ ਹਨ - ਇਕ ਫੁੱਲ ਖਿੜਿਆ ਸੀ। ਇਕ ਧਿਆਨੀ ਬੰਦਾ ਧਿਆਨ ਲਗਾਉਣ ਵਾਲਾ ਕੋਲੋਂ ਲੰਘਿਆ ਤੇ ਉਸਨੇ ਖਿੜੇ ਹੋਏ ਫੁੱਲ ਨੂੰ ਦੇਖਿਆ ਤੇ ਉਸ ਫੁੱਲ ਨੂੰ ਦੇਖਣ ਖਲੋ ਗਿਆ। ਉਸਨੇ ਆਪਣੀਆਂ ਅੱਖਾਂ ਬਿਲਕੁਲ ਫੁੱਲ 'ਤੇ ਟਿਕਾਅ ਦਿੱਤੀਆਂ। ਕਈ ਵਾਰੀ ਤੁਸੀਂ ਜੱਪ-ਜੱਪ ਕੇ ਦੇਖਿਆ ਹੋਣਾ ਹੈ ਕਿ ਨੇਤਰਾਂ ਵਿਚ ਠਹਿਰਾਉ ਆ ਜਾਂਦਾ ਹੈ। ਤੁਸੀਂ ਇਕ ਥਾਂ 'ਤੇ ਦੇਖਦੇ ਹੋ ਤਾਂ ਕਿੰਨਾ ਸਮਾਂ ਇਕ ਥਾਂ 'ਤੇ ਦੇਖੀ ਹੀ ਜਾਂਦੇ ਹੋ। ਉਸਦਾ ਕਾਰਨ ਹੈ ਕਿ ਜੇ ਬੰਦਿਆ ! ਤੇਰੇ ਅੰਦਰ ਦਾ ਧਿਆਨ ਇੰਨਾ ਟਿੱਕ ਗਿਆ ਹੈ ਕਿ ਤੇਰੀਆਂ ਅੱਖਾਂ ਰੁੱਕ ਗਈਆਂ ਹਨ ਤਾਂ ਸੱਚ ਜਾਣੀਂ, ਅੰਦਰ ਦਾ ਧਿਆਨ ਟਿੱਕੇਗਾ ਤਾਂ ਮਨ ਦੇ ਫੁਰਨੇ ਵੀ ਰੁੱਕ ਜਾਣਗੇ। ਭਾਈ ਸਾਹਿਬ ਕਹਿੰਦੇ ਹਨ ਕਿ ਅਸੀਂ ਕੋਲ ਆ ਗਏ ਤੇ ਪੁੱਛਿਆ ਉਸ ਧਿਆਨੀ ਜੋਗੀ ਕੋਲੋਂ ਕਿ ਧਿਆਨ ਦੇ ਮਹਿਰਮਾ ! ਤੂੰ ਬੜਾ ਟਿੱਕ ਕੇ ਧਿਆਨ ਦੇ ਨਾਲ ਫੁੱਲ ਨੂੰ ਦੇਖਦਾ ਪਿਆ

ਹੈਂ, ਕੀ ਕਾਰਨ ਹੈ ? ਕਹਿਣ ਲੱਗਾ, ਮੈਂ ਇਸ ਫੁੱਲ ਦਾ ਖੇੜਾ ਦੇਖਿਆ ਹੈ। ਇਸਦੀ ਸੁਗੰਧ ਦੇਖੀ ਹੈ ਤੇ ਫਿਰ ਕਹਿਣ ਲੱਗਾ ਕਿ ਪਤਾ ਨਹੀਂ ਰੌਲਾ ਨਹੀਂ ਪਾਉਂਦਾ ਪਿਆ। ਹੁਣ ਫੁੱਲ ਕਦੀ ਤੁਸੀਂ ਬੋਲਦਾ ਦੇਖਿਆ ਹੈ ? ਭਾਈ ਸਾਹਿਬ ਕਹਿੰਦੇ ਹਨ ਕਿ ਅੱਗੋਂ ਫੁੱਲ ਬੋਲ ਪਿਆ ਤੇ ਕਿਹਾ ਭੌਲਿਆ ! ਤੂੰ ਬੋਲਣ ਦੀਆਂ ਗੱਲਾਂ ਕਰਦਾ ਹੈਂ, ਜਿਨ੍ਹਾਂ ਨੂੰ ਅੰਦਰ ਦੀ ਸੁਗੰਧੀ ਤੇ ਅੰਦਰ ਦਾ ਖੇੜਾ ਮਿਲ ਜਾਏ, ਉਹਨਾਂ ਨੂੰ ਅੰਦਰ ਦੇ ਖੇੜੇ ਤੋਂ ਬਿਨਾਂ ਹੋਰ ਕੋਈ ਚੀਜ਼ ਚੇਤੇ ਰਹਿੰਦੀ ਨਹੀਂ। ਗੁਰੂ ਜੀ ਕਹਿਣ ਲੱਗੇ-

*ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥*

ਸੱਚੇ ਪਾਤਿਸ਼ਾਹ ! ਜੇ ਦੋ ਕੰਮ ਕੋਈ ਸਿੱਖ ਕਰ ਗਿਆ ਤਾਂ ਕਹਿਣ ਲੱਗੇ, ਇਕ ਗੱਲ ਚੇਤੇ ਰੱਖੀਂ-

*ਕਹੁ ਨਾਨਕ ਸੁਨ ਰੇ ਮਨਾ ਪਰਹਿ ਨ ਜਮ ਕੈ ਧਾਮ॥ ੨੧॥*

ਧਾਮ ਦਾ ਅੱਖਰੀ ਅਰਥ ਹੁੰਦਾ ਹੈ ਘਰ। ਤੂੰ ਜਮਾਂ ਦੇ ਘਰ ਨਹੀਂ ਜਾਏਂਗਾ। ਗੁਰੂ ਤੇਗ਼ ਬਹਾਦਰ ਜੀ ਕ੍ਰਿਪਾ ਕਰਨ, ਸਾਡੇ ਅੰਦਰ ਨੂੰ ਟਿਕਾਅ ਬਖ਼ਸ਼ਣ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੨੨

# ਜੋ ਪ੍ਰਾਨੀ ਮਮਤਾ ਤਜੈ

*ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ॥*
*ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ॥ ੨੨॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ, ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦਾ 22ਵਾਂ ਸਲੋਕ ਆਪ ਜੀ ਨੇ ਸਰਵਨ ਕੀਤਾ। ਉਸ ਸਲੋਕ ਵਿਚ ਸਤਿਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਉਸ ਕਰਨੀ ਵਾਲੇ ਮਹਾਂ ਪੁਰਸ਼ ਦੀ ਮਹਾਨਤਾ ਦਾ ਜੀਵਨ ਬਿਆਨ ਕੀਤਾ ਹੈ, ਜਿਸਨੇ ਸੰਸਾਰ ਦੀ ਮਮਤਾ ਨੂੰ ਛੱਡ ਦਿੱਤਾ। ਲੋਭ, ਮੋਹ ਤੇ ਅਹੰਕਾਰ ਨੂੰ ਛੱਡ ਦਿੱਤਾ। ਇਸ ਤੋਂ ਨਿਰਲੇਪ ਹੋ ਗਿਆ। ਮਮਤਾ ਨੂੰ ਤਿਆਗ ਕੇ, ਲੋਭ, ਮੋਹ, ਅਹੰਕਾਰ ਨੂੰ ਛੱਡਣ ਤੋਂ ਬਾਅਦ ਆਪ ਵੀ ਉਹ ਭਵਸਾਗਰ ਤੋਂ ਤਰਿਆ ਤੇ ਜਿਸ ਗੁਰਮੁਖ ਨੇ ਉਹਨਾਂ ਦੀ ਸੰਗਤ ਕੀਤੀ, ਜਿਸ ਨੇ ਉਹਨਾਂ ਦੀ ਚਰਨ ਸ਼ਰਨ ਵਿਚ ਬੈਠ ਕੇ ਪ੍ਰਮਾਤਮਾ ਦੀ ਭਗਤੀ ਕੀਤੀ, ਉਸ ਕਰਨੀ ਵਾਲੇ ਨੇ, ਉੱਚੇ ਜੀਵਨ ਵਾਲੇ ਨੇ ਆਪ ਤਰਦਿਆਂ ਹੋਰਨਾਂ ਦਾ ਵੀ ਉਧਾਰ ਕਰ ਦਿੱਤਾ। ਆਉ ਇਸ ਅੰਮ੍ਰਿਤ ਬਚਨ ਨੂੰ ਗੁਰੂ ਕਿਰਪਾ ਦੇ ਨਾਲ ਆਪਾਂ ਵਿਚਾਰੀਏ। ਧੰਨ ਗੁਰੂ ਗ੍ਰੰਥ ਸਾਹਿਬ ਕਿਰਪਾਲੂ ਜੀ ਬਖ਼ਸ਼ਿਸ਼ ਕਰਨ, ਆਪ ਕਿਰਪਾ ਕਰਕੇ ਵਿਚ ਵਰਤਣ। ਆਪ ਜੀ ਬਖ਼ਸ਼ੋ ਅਸੀਸ।

ਸਤਿਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਕਿਹਾ ਕਿ ਜਿਸ ਨੇ ਮਾਇਆ ਦੀ ਮਮਤਾ ਨੂੰ ਤਿਆਗ ਦਿੱਤਾ, ਲਾਲਚ, ਹਉਮੈ ਤੇ ਹੰਕਾਰ ਨੂੰ ਤਿਆਗ ਦਿੱਤਾ, ਉਹ ਪ੍ਰਮਾਤਮਾ ਦੀ ਮੂਰਤ ਹੈ। ਪਰ ਇਸ ਨਾਲ ਇਕ ਹੋਰ ਕਿਰਪਾ ਕਰ ਦਿੱਤੀ ਹੈ। ਅਸੀਂ ਸਲੋਕ ਦੇ ਇਕ ਇਕ ਨੁਕਤੇ ਨੂੰ, ਗੁਰੂ ਸ਼ਬਦ ਦੀ ਰੌਸ਼ਨੀ ਵਿਚ, ਵਿਚਾਰਣ ਦਾ ਯਤਨ ਕਰਾਂਗੇ।

*ਜੋ ਪ੍ਰਾਨੀ ਮਮਤਾ ਤਜੈ*

ਉਸ ਤੋਂ ਅੱਗੇ ਤਿੰਨ ਸ਼ਬਦ ਹੋਰ ਹਨ-

*ਲੋਭ ਮੋਹ ਅਹੰਕਾਰ॥*

ਜੋ ਪ੍ਰਾਨੀ, ਜਿਹੜਾ ਵੀ ਇਨਸਾਨ ਮਮਤਾ ਨੂੰ ਤਿਆਗ ਦੇਵੇ, ਮਮਤਾ ਨਾਲ ਲੋਭ, ਮੋਹ ਤੇ ਹੰਕਾਰ ਵੀ ਹੈ। ਹਜ਼ੂਰ ਜੀ ਦਾ ਇਕ ਬਚਨ ਅਸੀਂ ਰੋਜ਼ ਪੜ੍ਹਦੇ ਹਾਂ-

*ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥*
*ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥*

(ਅੰਗ ੪੯੫)

ਇਹ ਉਦਾਹਰਣ ਜਦੋਂ ਆਉਂਦੀ ਹੈ ਤਾਂ ਇਸ ਵਿਚ ਸਪੱਸ਼ਟ ਹੁੰਦਾ ਹੈ ਕਿ ਪ੍ਰਮਾਤਮਾ ਇਕ ਪੰਛੀ ਦੇ ਬੱਚੇ ਨੂੰ ਆਪ ਹੀ ਰਿਜ਼ਕ ਦਾ ਪ੍ਰਬੰਧ ਪਿਆ ਕਰਦਾ ਹੈ। ਉਥੇ ਉਦਾਹਰਣ ਹੈ ਕਿ ਰੱਬ ਸਭਨਾਂ ਦਾ ਦਾਤਾ ਹੈ, ਪਰ ਜਿਹੜੀ ਮਮਤਾ ਪ੍ਰਤੀ ਅਰਜ਼ ਕਰਨੀ ਹੈ, ਇਹ ਕਬੀਰ ਸਾਹਿਬ ਜੀ ਦੀ ਮੁਬਾਰਿਕ ਰਸਨਾ ਤੋਂ ਉਚਾਰਣ ਕੀਤਾ ਹੋਇਆ ਸਲੋਕ ਹੈ-

*ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ॥*

(ਅੰਗ ੧੩੭੧)

ਮਾਇਆ ਦੀ ਮਮਤਾ ਕੀ ਹੈ ? ਕੂੰਜ ਆਪਣੀ ਚੁੰਜ ਦੇ ਨਾਲ ਜ਼ਮੀਨ 'ਤੇ ਪਏ ਹੋਏ ਦਾਣੇ ਨੂੰ ਚੁਗਦੀ ਹੈ, ਪਰ ਦਾਣੇ ਚੁਗਦਿਆਂ ਸਾਰ ਉਹ ਆਪਣੇ ਬੱਚੇ ਨੂੰ ਵੀ ਯਾਦ ਕਰਦੀ ਹੈ। ਹਜ਼ੂਰ ਕਹਿੰਦੇ ਹਨ ਕਿ ਉਹ ਕੂੰਜ ਜਦੋਂ ਆਪਣੇ ਮੂੰਹ ਵਿਚ, ਆਪਣੀ ਚੁੰਜ ਵਿਚ ਦਾਣਾ ਚੁਗਦੀ ਹੈ ਤੇ ਆਪਣੇ ਬੱਚੇ ਨੂੰ ਯਾਦ ਕਰਦੀ ਹੈ ਕਿ ਮੇਰੇ ਬੱਚੇ ਨੂੰ ਰੋਟੀ ਮਿਲ ਜਾਏ, ਮੇਰੇ ਬੱਚੇ ਨੂੰ ਦਾਣਾ ਮਿਲ ਜਾਏ। ਹਜ਼ੂਰ ਕਹਿੰਦੇ ਹਨ ਕਿ ਚੁਗਦੀ ਹੈ ਫਿਰ ਚੇਤੇ ਕਰਦੀ ਹੈ। ਚੁਗਦੀ ਹੈ, ਫੇਰ ਚੇਤੇ ਕਰਦੀ ਹੈ। ਚੁਗੀ ਜਾਂਦੀ ਹੈ, ਨਾਲੇ ਬੱਚਿਆਂ ਨੂੰ ਚੇਤੇ ਕਰਦੀ ਹੈ। ਕਹਿੰਦੇ ਹਨ ਕਿ ਸੱਚ ਜਾਣੋ, ਇਹ ਕੂੰਜ ਦੀ ਬਿਰਤੀ ਬੰਦੇ ਦੇ ਅੰਦਰ ਦੀ ਮਮਤਾ ਹੈ। ਕੂੰਜ ਦਾਣਾ ਚੁਗੇ ਤੇ ਉਸ ਦੇ ਬੱਚੇ ਦਾ ਪੇਟ ਭਰੇ। ਤੇ ਕਹਿੰਦੇ ਹਨ ਕਿ ਇਨਸਾਨ ਜਦੋਂ ਦੁਨੀਆਂ ਦੀ ਕਿਰਤ ਕਰਦਾ ਹੈ ਤਾਂ ਸਿਰਫ਼ ਇਹ ਬਿਰਤੀ ਲੈ ਕੇ ਚੱਲਦਾ ਹੈ ਕਿ ਸਭ ਕੁਝ ਮੇਰੇ ਕੋਲ ਹੋਵੇ, ਹੋਰ ਕਿਸੇ ਦੂਜੇ ਦੇ ਕੋਲ ਨਾ ਹੋਵੇ। ਮੇਰੇ ਬੱਚਿਆਂ ਦਾ ਸੁੱਖ, ਮੇਰੇ ਪਰਿਵਾਰ ਦਾ ਸੁੱਖ। ਕਹਿਣ ਲੱਗੇ ਕਿ ਤੇਰੀ ਬਿਰਤੀ ਵੀ ਫਿਰ ਕੂੰਜ ਦੀ ਤਰ੍ਹਾਂ ਹੈ, ਜਿਹੜੀ ਦਾਣਾ ਚੁੰਜ ਵਿਚ ਪਾ ਕੇ ਇਕੱਲੇ ਆਪਣੇ ਬੱਚਿਆਂ ਦਾ ਹੀ ਸੋਚਦੀ ਹੈ। ਜਿਵੇਂ ਕੂੰਜ ਬੱਚੇ ਨੂੰ ਚੇਤੇ ਕਰਦੀ ਹੈ ਤੇ ਨਾਲ ਚੋਗਾ ਚੁਗਦੀ ਹੈ, ਇਸੇ ਤਰ੍ਹਾਂ ਮਮਤਾ ਵਾਲੇ ਮਨੁੱਖ ਦੇ ਅੰਦਰ ਕੋਈ ਸਵਾਲ ਇਸ ਤਰ੍ਹਾਂ ਦਾ ਨਹੀਂ ਜਿਹੜਾ ਮਾਇਆ ਦੀ ਚਿਤਵਨੀ ਤੋਂ ਬਿਨਾਂ ਹੋਵੇ। ਉਹ ਕੋਈ ਵੀ ਕੰਮ ਕਰੇਗਾ, ਉਹਦੀ ਹਰ ਚਿਤਵਨੀ ਵਿਚ ਇਹ ਹੀ ਗੱਲ ਲਿਖੀ ਹੋਏਗੀ ਕਿ ਮੈਨੂੰ ਕਿਵੇਂ ਕੁਝ ਬੱਚਦਾ ਹੈ। ਇਹ ਮਮਤਾ ਹੈ। ਕਬੀਰ ਸਾਹਿਬ ਜੀ ਨੇ ਦੂਜਾ ਪ੍ਰਮਾਣ ਦਿੱਤਾ ਹੈ ਕਿ ਇਹ ਪਕੜ ਕੀ ਚੀਜ਼ ਹੈ ? ਉਹਨਾਂ ਨੇ ਪਹਿਲੀ ਕੂੰਜ ਦੀ ਉਦਾਹਰਣ ਦਿੱਤੀ ਤੇ ਦੂਸਰੀ ਉਹਨਾਂ ਨੇ ਇਕ ਚੰਚਲ ਸੁਭਾਅ ਵਾਲੇ

ਜਾਨਵਰ, ਜਿਸ ਨੂੰ ਅਸੀਂ ਬਾਂਦਰ ਕਹਿੰਦੇ ਹਾਂ, ਉਸਦੀ ਉਦਾਹਰਣ ਦਿੱਤੀ। ਕਹਿੰਦੇ ਹਨ ਕਿ ਬਾਂਦਰ ਦੀ ਬਿਰਤੀ ਵੀ ਉਸ ਮਮਤਾ ਦਾ ਰੂਪ ਹੈ। ਜਦੋਂ ਕੋਈ ਬਾਂਦਰ ਨੂੰ ਪਕੜਨ ਜਾਂਦਾ ਹੈ ਤਾਂ ਉਸਨੂੰ ਕਦੀ ਸੋਟੇ ਮਾਰ ਕੇ ਨਹੀਂ ਪਕੜਿਆ ਜਾਂਦਾ। ਉਸ ਨੂੰ ਘੇਰ ਕੇ ਪਕੜਨ ਦਾ ਯਤਨ ਕੀਤਾ ਜਾਂਦਾ ਹੈ। ਉਹ ਕਦੀ ਵੀ ਘੇਰਿਆਂ ਵਿਚ ਛੇਤੀ ਕਾਬੂ ਨਹੀਂ ਆਵੇਗਾ, ਪਰ ਜਿਸ ਦਿਨ ਵੀ ਬਾਂਦਰ ਪਕੜਿਆ ਜਾਂਦਾ ਹੈ, ਉਸ ਦਿਨ ਚੇਤੇ ਰੱਖੋ, ਕੇਵਲ ਇਕ ਚਣਿਆਂ ਦੀ ਮੁੱਠੀ ਦੀ ਮਮਤਾ ਹੀ ਇਸ ਨੂੰ ਪਕੜ ਲੈਂਦੀ ਹੈ। ਇਸਦੇ ਵਿਚ ਜਕੜਿਆ ਰਹਿੰਦਾ ਹੈ। ਚਣਿਆਂ ਵਾਲੇ ਭਾਂਡੇ ਨੂੰ ਦੇਖਿਆ ਤੇ ਮਨ ਲਲਚਾਇਆ ਤੇ ਇਕੋ ਦਮ ਹੱਥ ਉਸਨੇ ਬਰਤਨ ਦੇ ਮੂੰਹ ਵਿਚੋਂ ਥੱਲੇ ਭਾਂਡੇ ਵਿਚ ਪਹੁੰਚਾ ਦਿੱਤਾ। ਬਾਂਦਰ ਨੇ ਆਪਣੇ ਹੱਥ ਨਾਲ ਚਣਿਆਂ ਦੀ ਮੁੱਠੀ ਘੁਟ ਕੇ ਪਕੜ ਲਈ। ਜਦੋਂ ਇਹਦਾ ਹੱਥ ਭਾਂਡੇ ਦੇ ਮੂੰਹ ਵਿਚੋਂ ਅੰਦਰ ਗਿਆ ਤਾਂ ਉਦੋਂ ਹੱਥ ਖ਼ਾਲੀ ਸੀ ਤੇ ਬਰਤਨ ਵਿਚ ਬੜੀ ਅਸਾਨੀ ਨਾਲ ਗਿਆ। ਤੇ ਜਦੋਂ ਉਹਦੀ ਮੁੱਠੀ ਚਣਿਆਂ ਨਾਲ ਭਰੀ ਗਈ, ਤਾਂ ਉਸ ਦਾ ਹੱਥ ਭਾਰਾ ਹੋ ਗਿਆ। ਹੁਣ ਉਹ ਯਤਨ ਕਰਦਾ ਹੈ ਕਿ ਇਸ ਚਣਿਆਂ ਦੀ ਮੁੱਠੀ ਸਮੇਤ ਮੈਂ ਆਪਣੇ ਹੱਥ ਨੂੰ ਬਾਹਰ ਕੱਢਾਂ, ਪਰ ਭਾਂਡੇ ਦਾ ਮੂੰਹ ਛੋਟਾ ਹੋਣ ਕਰਕੇ, ਇਹ ਯਤਨ ਕਰਦਾ ਹੈ ਕਿ ਮੇਰਾ ਹੱਥ ਬਾਹਰ ਨਿਕਲੇ, ਪਰ ਪਿਆਰਿਉ ! ਜੇ ਹੱਥ ਬਾਹਰ ਕਰਦਾ ਹੈ ਤਾਂ ਚਨੇ ਨਹੀਂ ਇਹਦੇ ਹੱਥ ਵਿਚ ਆਉਂਦੇ। ਜੇ ਚਨੇ ਕੱਢਣ ਦਾ ਯਤਨ ਕਰਦਾ ਹੈ ਤਾਂ ਹੱਥ ਭਾਂਡੇ ਵਿਚੋਂ ਬਾਹਰ ਨਹੀਂ ਆਉਂਦਾ। ਮਨ ਪਾਪੀ ਹੈ। ਹੁਣ ਇਕ ਨਿੱਕੇ ਜਿਹੇ ਭਾਂਡੇ ਵਿਚਲੇ ਚਨਿਆਂ ਦੀ ਮੁੱਠੀ ਇਸ ਨੂੰ ਲੈ ਬੈਠੀ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਇਸੇ ਖੇਡ ਦੇ ਵਿਚ ਕਿ ਜੇ ਉਹ ਹੱਥਾਂ ਵਿਚੋਂ ਚਨੇ ਛੱਡਦਾ ਹੈ ਤਾਂ ਭੁੱਖਾ ਰਹਿੰਦਾ ਹੈ ਤੇ ਜੇ ਚਨਿਆਂ ਦੀ ਮੁੱਠ ਭਰਦਾ ਹੈ ਤਾਂ ਭਾਂਡਾ ਇਹਦੇ ਹੱਥ ਨੂੰ ਬਾਹਰ ਨਹੀਂ ਨਿਕਲਣ ਦੇਂਦਾ। ਇਸੇ ਖੇਡ ਵਿਚ ਇੰਨੀ ਦੇਰ ਨੂੰ ਕਲੰਦਰ ਆਉਂਦਾ ਹੈ ਤੇ ਬਾਂਦਰ ਨੂੰ ਮਾਰ ਕੇ ਸੋਟੇ, ਗਲ੍ਹ ਵਿਚ ਪਾ ਕੇ ਰੱਸਾ, ਆਪਣੇ ਅੱਗੇ ਲਾ ਲੈਂਦਾ ਹੈ। ਕਹਿਣ ਲੱਗਾ ਇਕ ਮਮਤਾ ਕਿ ਇਹ ਮੇਰਾ ਹੀ ਭਾਂਡਾ ਹੈ। ਬਾਂਦਰ ਦੀ ਮਮਤਾ ਨੇ ਉਹ ਨਾ ਛੱਡਿਆ ਤੇ ਸਾਰੀ ਜ਼ਿੰਦਗੀ ਬਾਂਦਰ ਲੋਕਾਂ ਦੇ ਦਰਵਾਜ਼ਿਆਂ 'ਤੇ ਨੱਚਦਾ ਰਿਹਾ। ਉਹਦਾ ਕਿਤੇ ਵੀ ਪਾਰ ਉਤਾਰਾ ਹੋ ਨਾ ਸਕਿਆ।

ਸੱਚ ਜਾਣੋ, ਇਸੇ ਤਰ੍ਹਾਂ ਮਨੁੱਖੀ ਮਨ ਦੀ ਮਮਤਾ ਹੈ। ਜਿਸ ਚੀਜ਼ ਨੂੰ ਪਕੜਦਾ ਹੈ, ਕਹਿੰਦਾ ਹੈ ਕਿ ਕੇਵਲ ਮੇਰੀ ਹੀ ਰਹੇ। ਮੇਰੇ ਤੋਂ ਬਿਨਾਂ ਕਿਸੇ ਹੋਰ ਦੇ ਕੋਲ ਨਾ ਹੋਵੇ। ਪਿਆਰਿਉ ! ਜਦ ਮਨ ਪਰਿਵਾਰ ਦੀ ਮਮਤਾ ਵਿਚ ਫੱਸ ਗਿਆ, ਜਦੋਂ ਕਿਤੇ ਮਨ ਮੈਂ ਮੇਰੀ ਦੀ ਮਮਤਾ ਵਿਚ ਫੱਸ ਗਿਆ ਤਾਂ ਬਾਂਦਰ ਤੇ ਕੇਵਲ ਇਸ ਜਨਮ ਵਿਚ ਛੁਟ ਜਾਂਦਾ ਹੈ ਤੇ ਜਿਸ ਮਨ ਨੂੰ ਮਾਇਆ ਦੀ ਮਮਤਾ ਚਮੜ ਜਾਏ, ਖਿਮਾ ਕਰਿਉ, ਉਹਦੇ ਛੁੱਟਣ ਲਈ ਤਾਂ ਪਤਾ ਨਹੀਂ ਕਿੰਨੇ ਜਨਮ ਲੱਗ ਜਾਣਗੇ। ਹਜ਼ੂਰ ਕਹਿੰਦੇ ਹਨ ਕਿ ਜਿਸ ਨੇ ਮਾਇਆ ਦੀ ਮਮਤਾ ਨੂੰ ਛੱਡ ਦਿੱਤਾ, ਮੈਂ ਮੇਰੀ ਨੂੰ ਛੱਡ ਦਿਤਾ ਤੇ ਨਾਲ ਹੀ ਉਨ੍ਹਾਂ ਨੇ ਕਿਰਪਾ ਕੀਤੀ ਕਿ ਇਹ ਮਮਤਾ ਉਪਜਦੀ ਕਿਥੋਂ ਹੈ ? ਪਹਿਲਾ ਸ਼ਬਦ ਹੈ ਮਮਤਾ, ਕਹਿਣ ਲੱਗੇ-

*ਜੋ ਪ੍ਰਾਨੀ ਮਮਤਾ ਤਜੈ*

ਤੇ ਸਤਿਗੁਰੂ ਕਹਿੰਦੇ ਹਨ, ਫਿਰ ਦੱਸੀਏ ਕਿ ਮਮਤਾ ਦਾ ਜਨਮ ਹੁੰਦਾ ਹੈ ਲੋਭ ਵਿਚੋਂ, ਮਮਤਾ ਦਾ ਜਨਮ ਹੁੰਦਾ ਹੈ ਮੋਹ ਵਿਚੋਂ, ਤੇ ਮਮਤਾ ਦਾ ਜਨਮ ਹੁੰਦਾ ਹੈ ਹੰਕਾਰ ਵਿਚੋਂ। ਇਥੇ ਤਾਂ ਕੇਵਲ ਤਿੰਨ ਵਿਕਾਰ ਲਏ ਹਨ, ਸੱਚੇ ਪਾਤਿਸ਼ਾਹ ਨੇ, ਨਾ ਕਾਮ ਲਿਆ ਤੇ ਨਾ ਕ੍ਰੋਧ ਲਿਆ, ਕਿਉਂਕਿ ਜਿਹੜੀ ਪਕੜ ਹੈ, ਉਹ ਮੋਹ ਵਿਚੋਂ, ਲਾਲਚ ਵਿਚੋਂ ਹੈ ਤੇ ਜਿਸ ਦਿਨ ਮੈਂ ਮੇਰੀ ਆ ਜਾਂਦੀ ਹੈ, ਉਸ ਦਿਨ ਹੰਕਾਰ ਹੀ ਬਣ ਜਾਂਦਾ ਹੈ। ਜਦੋਂ ਬੰਦਾ ਲਾਲਚ ਦੀ ਬਿਰਤੀ ਵਿਚ ਗਰੱਸ ਜਾਂਦਾ ਹੈ ਤਾਂ ਉਦੋਂ ਫਿਰ ਉਸ ਨੇ ਕਿਸੇ ਦੀ ਪ੍ਰਵਾਹ ਨਹੀਂ ਕੀਤੀ। ਮੇਰੇ ਸਤਿਗੁਰੂ ਜੀ ਨੇ ਲਾਲਚੀ ਬੰਦੇ ਦੇ ਅੰਦਰ ਦੀ ਤਸਵੀਰ ਬਾਣੀ ਵਿਚ ਪੇਸ਼ ਕੀਤੀ ਹੈ।

ਮੈਂ ਆਪ ਜੀ ਦੇ ਨਾਲ ਕਰਨੀ ਵਾਲੇ ਮਨੁੱਖ ਦਾ ਜ਼ਿਕਰ ਕਰਨਾ ਹੈ, ਜਿਸ ਉੱਪਰ ਗੁਰਮੁਖੋ ! ਮਾਇਆ ਦੀ ਮਮਤਾ ਦਾ ਅਸਰ ਨਹੀਂ ਸੀ, ਜਿਸਦੇ ਉੱਪਰ ਰੂਪ ਦੀ ਮਮਤਾ ਦਾ ਅਸਰ ਨਹੀਂ ਸੀ, ਪਰ ਗੁਰੂ ਨਾਨਕ ਹੱਥ ਦੇ ਕੇ ਰੱਖਦਾ ਹੈ। ਇਹ ਕੇਵਲ ਸਲੋਕ ਕਥਾ ਮਾਤਰ ਨਹੀਂ, ਇਹ ਸਲੋਕਾਂ ਨੂੰ ਕਮਾਉਣ ਵਾਲੇ ਵੀ ਗੁਰੂ ਨਾਨਕ ਦੇ ਘਰ ਵਿਚ ਗੁਰਮੁਖ ਪੈਦਾ ਹੋਏ, ਜਿੰਨ੍ਹਾਂ ਨੇ ਮਮਤਾ ਛੱਡੀ, ਲਾਲਚ ਛੱਡਿਆ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ ਹੈ ਕਿ ਲਾਲਚ ਕੀ ਹੈ ? ਦਾਤਾਰ ਦਾ ਬਚਨ ਆਉਂਦਾ ਹੈ ਕਿ ਲਾਲਚੀ ਬੰਦੇ ਦਾ ਅੰਦਰ ਇਕ ਖਿਨ ਵੀ ਕਦੇ ਨਹੀਂ ਟਿੱਕਦਾ। ਕਹਿੰਦੇ ਹਨ ਕਿ ਸਾਡੀਆਂ ਦੋ ਅੱਖਾਂ ਹਨ। ਅਸੀਂ ਜੇ ਅੱਗੋਂ ਦੇਖਦੇ ਹਾਂ ਅੱਖਾਂ ਨਾਲ ਤਾਂ ਪਿਛੋਂ ਨਹੀਂ ਦੇਖ ਸਕਾਂਗੇ। ਜੇ ਪਿਛਲੀ ਤਰਫ਼ ਦੇਖਣਾ ਹੈ ਤਾਂ ਮੂੰਹ ਘੁਮਾਉਣਾ ਪਵੇਗਾ। ਚਿਹਰੇ 'ਤੇ ਲੱਗੀਆਂ ਹੋਈਆਂ ਅੱਖਾਂ ਕੇਵਲ ਇਕ ਪਾਸੇ ਹੀ ਦੇਖਣਗੀਆਂ। ਪਰ ਮਨ ਨੂੰ ਤਾਂ ਰੱਬ ਨੇ ਚਾਰ ਚੁਫੇਰੇ ਅੱਖਾਂ ਲਾਈਆਂ ਹਨ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ ਹੈ-

*ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥*

(ਅੰਗ ੮੭੬)

ਲਾਲਚੀ ਬੰਦੇ ਦਾ ਅੰਦਰ ਕਦੀ ਨਹੀਂ ਟਿਕਦਾ, ਪਰ ਕਰਨੀ ਵਾਲੇ ਨੇ ਮਮਤਾ ਛੱਡ ਦਿੱਤੀ ਤੇ ਉਹਨਾਂ ਦਾ ਅੰਦਰ ਟਿੱਕ ਗਿਆ। ਕਦੀ ਅਕਾਸ਼ ਵਿਚ ਉਡਾਰੀਆਂ ਮਾਰਦਾ ਹੈ ਲਾਲਚੀ, ਕਦੀ ਪਤਾਲ ਵਾਲੇ ਪਾਸੇ ਭੱਜ ਜਾਂਦਾ ਹੈ। ਲਾਲਚੀ ਬੰਦੇ ਦਾ ਅੰਦਰ ਕਦੀ ਥਿਰ ਨਹੀਂ ਰਹਿੰਦਾ। ਉਹ ਚਾਰ ਚੁਫੇਰੇ ਭੌਜਿਆ ਰਹਿੰਦਾ ਹੈ। ਹਜ਼ੂਰ ਨੇ ਇਕ ਦੂਸਰਾ ਪ੍ਰਮਾਣ ਹੋਰ ਦਿੱਤਾ ਹੈ। ਗੁਰੂ ਜੀ ਦੇ ਸਿੱਖੋ ! ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦੇ ਨਾਲ ਜੇ ਕਿਸੇ ਗੁਰਮੁਖ ਨੇ ਸੱਚ ਮੁੱਚ ਅੰਦਰੋਂ ਪਿਆਰ ਕਰਨਾ ਹੈ ਤਾਂ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜੇ ਤੂੰ ਪਹਿਲਾਂ ਸ਼ਬਦ ਨੂੰ ਆਪਣੀ ਜ਼ਿੰਦਗੀ ਵਿਚ ਕਮਾ ਲਏਂ, ਤਾਂ ਸੱਚ ਜਾਣੀ, ਤੇਰੇ ਵਰਗਾ ਭਾਗਾਂ ਵਾਲਾ ਹੋਰ ਕੋਈ ਨਹੀਂ। ਪਹਿਲਾਂ ਹਦਾਇਤ ਕਰੀਦੀ ਹੈ ਕਿ ਇਹ ਚੀਜ਼ ਵੀ ਤਿਆਗ ਦੇਈਂ, ਇਸ ਬਿਰਤੀ ਨੂੰ ਵੀ ਤਿਆਗ ਦੇਈਂ, ਪਰ ਅਖ਼ੀਰ ਵਿਚ ਕਹਿਣ ਲੱਗੇ ਕਿ ਇਸ ਸ਼ਬਦ ਨੂੰ ਪੜ੍ਹਨਾ ਬੜਾ ਸੌਖਾ ਹੀ ਹੈ। ਇਹ ਕੰਠ ਕਰਨਾ ਬੜਾ ਸੌਖਾ ਹੀ ਹੈ। ਇਹਦੀ ਕਥਾ ਕਰਨੀ ਬੜੀ ਅਸਾਨ ਹੈ। ਪਰ ਗੁਰਮੁਖਾ ! ਇਕ ਗੱਲ ਚੇਤੇ ਰੱਖੀਂ, ਇਹਨੂੰ ਕਮਾਉਣਾ ਬੜਾ ਕਠਿਨ ਹੈ। ਕਰੋੜਾਂ ਵਿਚੋਂ ਇਕ ਅੱਧ ਹੀ ਇਹਨੂੰ ਕਮਾ ਸਕੇਗਾ। ਕਹਿਣ ਲੱਗੇ-

*ਜਨ ਨਾਨਕ ਇਹੁ ਖੇਲੁ ਕਠਨੁ ਹੈ*

ਇਹ ਖੇਡ ਬੜੀ ਮੁਸ਼ਕਿਲ ਹੈ, ਦਾਅਵਾ ਨਾ ਕਰੀਂ-

*ਕਿਨਹੂੰ ਗੁਰਮੁਖਿ ਜਾਨਾ॥*

(ਅੰਗ ੨੧੯)

ਕਿਸੇ ਗੁਰਮੁਖ ਨੇ ਹੀ ਇਸ ਖੇਡ ਨੂੰ ਜਾਣਿਆ ਹੈ। ਫਿਰ ਗੁਰੂ ਤੇਗ਼ ਬਹਾਦਰ ਜੀ ! ਇਹ ਕਿਹੜੀ ਖੇਡ ਹੈ ਜੋ ਤੁਸੀਂ ਕਹਿੰਦੇ ਪਏ ਹੋ ਕਿ ਬੜੀ ਕਠਿਨ ਹੈ, ਬੜੀ ਮੁਸ਼ਕਿਲ ਹੈ ? ਤਾਂ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਇਹ ਖੇਡ ਇਹ ਹੈ-

*ਸਾਧੋ ਮਨ ਕਾ ਮਾਨੁ ਤਿਆਗਉ॥*

(ਅੰਗ ੨੧੯)

ਇਹ ਖੇਲ ਕਠਿਨ ਹੈ, ਹਰ ਚੀਜ਼ ਤਿਆਗੀ ਜਾ ਸਕਦੀ ਹੈ, ਪਰ ਪਿਆਰਿਓ ! ਹੰਕਾਰ ਨਹੀਂ ਜੇ ਤਿਆਗਿਆ ਜਾਂਦਾ। ਜਿਹੜੀਆਂ ਚੀਜ਼ਾਂ ਅਸੀਂ ਤਿਆਗਦੇ ਹਾਂ, ਉਹਨਾਂ ਦਾ ਤਿਆਗ ਵੀ ਹੰਕਾਰ ਬਣ ਜਾਂਦਾ ਹੈ। ਪਹਿਲਾਂ ਮੈਂ ਲੱਖਪਤੀ ਹਾਂ, ਹੁਣ ਮੈਂ ਲੱਖਾਂ ਦਾ ਦਾਨੀ ਹਾਂ, ਪਰ ਗੁਰਮੁਖੋ ! 'ਮੈਂ' ਉਥੇ ਟਿੱਕੀ ਹੈ, 'ਮੈਂ' ਨੇ ਆਪ ਥਾਂ ਨਹੀਂ ਛੱਡਿਆ, ਲੱਖਪਤੀ ਦੀ ਥਾਂ ਲੱਖਾਂ ਦਾ ਤਿਆਗੀ ਆ ਗਿਆ, ਪਰ 'ਮੈਂ' ਤੇ ਉਥੇ ਹੀ ਖੜੀ ਹੈ। ਹਜ਼ੂਰ ਕਹਿੰਦੇ ਹਨ-

*ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥ ੧ ॥ ਰਹਾਉ॥*

ਇਹ ਖੇਲ ਕਠਿਨ ਹੈ। ਕਾਮ ਦੀ, ਕਰੋਧ ਦੀ, ਤੇ ਭੈੜੀ ਬਿਰਤੀ ਵਾਲਿਆਂ ਦੀ, ਸੰਗਤ ਪਿਆਰਿਓ ! ਛੱਡੀ ਨਹੀਂ ਜਾਂਦੀ। ਇਹਦਾ ਕਾਰਣ ਹੈ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜਦੋਂ ਕਿਸੇ ਵਾਸ਼ਨਾ ਦੀ ਗੱਲ ਚੱਲਦੀ ਹੈ ਤਾਂ ਮਰਿਆ ਤੋਂ ਮਰਿਆ ਬੰਦਾ ਵੀ ਵਾਸ਼ਨਾ ਦੀ ਪੂਰਤੀ ਲਈ ਕੰਨਾਂ ਦਾ ਰੱਸ ਲਈ ਜਾਏਗਾ। ਅੱਖਾਂ ਦਾ ਰੱਸ ਲਈ ਜਾਏਗਾ। ਹਜ਼ੂਰ ਕਹਿੰਦੇ ਹਨ ਕਿ ਕਾਮ, ਕਰੋਧ ਤੇ ਭੈੜਿਆਂ ਬੰਦਿਆਂ ਦੀ ਸੰਗਤ ਛੱਡ ਦੇਣੀ ਇਹ ਖੇਲ ਬੜਾ ਕਠਿਨ ਹੈ। ਅਗਲਾ ਬਚਨ ਹੈ-

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥ ੧ ॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥ ੨ ॥*

(ਅੰਗ ੨੧੯)

ਹਜ਼ੂਰ ਨੇ ਅੱਗੋਂ ਇਹ ਪਰਮਾਣ ਦਿੱਤਾ ਹੈ ਕਿ ਜਦੋਂ ਕੁੱਤਾ ਵਫ਼ਾਦਾਰ ਹੁੰਦਾ ਹੈ ਤਾਂ ਉਹ ਇਕ ਹੀ ਦਰਵਾਜ਼ੇ 'ਤੇ ਬੈਠਦਾ ਹੈ। ਇਕ ਸਾਈਂ ਦੇ ਪੈਰਾਂ 'ਤੇ ਝੁਕਦਾ ਹੈ। ਇਕ ਮਾਲਕ ਦੇ

ਬੂਹੇ ਅੱਗੇ ਬੈਠ ਕੇ ਭੌਂਕੇਗਾ, ਪਰ ਜਿਸ ਦਿਨ ਕੁੱਤੇ ਨੂੰ ਹਲਕ ਪੈ ਜਾਂਦਾ ਹੈ ਤਾਂ ਹਲਕਿਆ ਹੋਇਆ ਕੁੱਤਾ ਇਕ ਦਮ ਘਰ ਛੱਡ ਜਾਂਦਾ ਹੈ। ਕਦੀ ਤੁਸੀਂ ਦੇਖਿਉ ਕਿ ਜਿਹੜੇ ਕੁੱਤੇ ਹਲਕ ਜਾਂਦੇ ਸਨ ਪਿੰਡਾਂ ਦੇ ਵਿਚ ਤਾਂ ਉਹੀ ਕੁੱਤਾ ਜਿਹੜਾ ਮਾਲਕ ਦੇ ਬੂਹੇ ਵਿਚ ਬਹਿੰਦਾ ਹੈ, ਮਾਲਕ ਦੀ ਦਿੱਤੀ ਰੋਟੀ ਖਾਂਦਾ ਹੈ, ਮਾਲਕ ਦੀ ਦਿੱਤੀ ਖ਼ੁਰਾਕ ਖਾਂਦਾ ਹੈ, ਤੇ ਜਿਸ ਦਿਨ ਕੁੱਤੇ ਨੂੰ ਹਲਕ ਪੈਂਦਾ ਹੈ ਤਾਂ ਪਹਿਲਾ ਕੰਮ ਉਹ ਇਹ ਕਰਦਾ ਹੈ ਕਿ ਮਾਲਕ ਦਾ ਘਰ ਹੀ ਛੱਡ ਜਾਂਦਾ ਹੈ। ਫਿਰ ਉਹ ਟਿਕਦਾ ਨਹੀਂ। ਗਲੀਆਂ ਵਿਚ ਭੱਜਦਾ ਹੈ। ਹਲਕਿਆ ਹੋਇਆ ਕੁੱਤਾ ਦਿਨ ਰਾਤ ਹੀ ਦੌੜਦਾ ਰਹਿੰਦਾ ਹੈ। ਉਹਦੇ ਅੰਦਰ ਨੂੰ ਟਿਕਾਅ ਕੋਈ ਨਹੀਂ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜਿਸ ਬੰਦੇ ਦੇ ਅੰਦਰ ਨੂੰ ਲਾਲਚ ਨੇ ਖਾ ਲਿਆ ਹੈ, ਉਹ ਬੰਦਾ ਵੀ ਏਨਾ ਹਲਕਿਆ ਕਿ ਉਹਨੂੰ ਵੀ ਦਿਨ ਰਾਤ ਕਿਤੇ ਟਿਕਾਅ ਨਹੀਂ। ਗੁਰੂ ਜੀ ਦਾ ਬਚਨ ਅਸੀਂ ਪੜ੍ਹਦੇ ਹਾਂ-

*ਜਿਉ ਕੂਕਰੁ ਹਰਕਾਇਆ*

ਹਲਕਿਆ ਹੋਇਆ ਕੁੱਤਾ

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*

ਇਹ ਬੰਦਾ ਬੜਾ ਲਾਲਚੀ ਹੈ-

*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥*

(ਅੰਗ ੫੦)

ਲਾਲਚੀ ਬੰਦਾ ਉਸ ਕੁੱਤੇ ਦੀ ਤਰ੍ਹਾਂ ਦੱਸੀਂ ਪਾਸੀਂ ਦੌੜਦਾ ਹੈ। ਜੋ ਕੁਝ ਉਹਨੂੰ ਮਿਲ ਜਾਏ, ਭਖ ਅਭਖ ਸਭ ਕੁਝ ਖਾ ਜਾਂਦਾ ਹੈ। ਕਿਸੇ ਚੀਜ਼ ਦਾ ਵਿਰੋਧ ਨਹੀਂ ਕਰਦਾ। ਜਿਸ ਬੰਦੇ ਨੇ ਆਪਣੇ ਅੰਦਰੋਂ ਲਾਲਚ ਨੂੰ ਨਹੀਂ ਤਿਆਗਿਆ ਤਾਂ ਗੁਰੂ ਜੀ ਨੇ ਬਚਨ ਵੀ ਕੀਤੇ ਲਾਲਚੀ ਬੰਦਾ। ਮੇਰੇ ਗੁਰੂ ਅਰਜਨ ਦੇਵ ਜੀ ਬਾਣੀ ਵਿਚ ਕਹਿੰਦੇ ਹਨ ਕਿ ਹਕੀਕਤ ਇਹ ਹੈ ਕਿ ਜਦੋਂ ਬੰਦਾ ਲਾਲਚ ਵਿਚ ਆ ਜਾਏ ਤਾਂ ਅਕਾਰਨ ਕਰੋਧ ਕਰਦਾ ਹੈ। ਜਿਹੜੇ ਕੰਮ ਨਹੀਂ ਕਰਨ ਵਾਲੇ, ਉਹ ਨੀਚ ਕਰਮ ਵੀ ਕਰ ਜਾਂਦਾ ਹੈ। ਜਿਹੜੀ ਚੀਜ਼ ਨਹੀਂ ਖਾਣ ਵਾਲੀ, ਲਾਲਚੀ ਬੰਦਾ ਉਹ ਚੀਜ਼ ਦਾ ਸੇਵਨ ਵੀ ਕਰਨ ਲੱਗ ਪੈਂਦਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ, ਇਹੋ ਜਿਹੇ ਲੋਕਾਂ ਦਾ ਜੀਵਨ, ਜਿਹੜਾ ਮੋਹ, ਮਮਤਾ ਛੱਡਣ ਦੀ ਗੱਲ ਕਰਦੇ ਹਨ, ਪਰ ਅੰਦਰ ਦੀ ਤੰਦ ਬੜੀ ਤੇਜ਼ ਹੈ, ਉਹਨਾਂ ਸਬੰਧੀ ਬਚਨ ਕਿਹਾ-

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*

ਕੀ ਉਹ ਆਪਣੇ ਨਾਲਦਿਆਂ ਨੂੰ ਪਾਰ ਕਰ ਜਾਣਗੇ ? ਪਰ ਇਥੇ ਤਾਂ ਅੱਜ ਗੁਰੂ ਜੀ ਕਹਿ ਰਹੇ ਹਨ ਕਿ ਕਿਹੜੇ ਹਨ ਜਿੰਨ੍ਹਾਂ ਦੀ ਸੰਗਤ ਕਰਕੇ ਪਾਰ ਉਤਾਰਾ ਹੋਈ ਜਾਂਦਾ ਹੈ।

ਇਕ ਉਹ ਹਨ ਜਿਨ੍ਹਾਂ ਨੂੰ ਭਟ ਸਾਹਿਬ ਕਹਿ ਰਹੇ ਹਨ-

*ਗਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*
*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥*
*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥*

(ਅੰਗ ੧੩੯੫)

ਇਕ ਸਾਲ ਭਟਕਿਆ। ਸੰਨਿਆਸੀ ਵੀ ਦੇਖੇ, ਬ੍ਰਹਮ ਗਿਆਨੀ ਵੀ ਦੇਖੇ, ਅਨੇਕਾਂ ਰੱਬ ਦੀ ਗੱਲ ਕਰਨ ਵਾਲੇ ਵੀ ਦੇਖੇ, ਪਰ ਕਿਸੇ ਦੇ ਜੀਵਨ ਨੂੰ ਦੇਖ ਕੇ ਮਨ ਨਹੀਂ ਪਤੀਜਿਆ। ਕਿਉਂ ਜੀ ? ਇਹਦਾ ਕਾਰਣ ਇਹ ਸੀ ਕਿ ਮੈਂ ਮੇਰੀ ਦੀ ਹੰਗਤਾ ਦੀਆਂ ਕਹਾਣੀਆਂ ਜ਼ਰੂਰ ਪਾਉਂਦੇ ਸਨ, ਪਰ ਉਹਦੇ ਵਿਚ ਆਪਣਾ ਜੀਵਨ ਨਹੀਂ ਸੀ। ਹੁਣ ਗੁਰੂ ਅਮਰਦਾਸ ਬਾਪੂ ਮੈਨੂੰ ਮਿਲਿਆ, ਜਿਹੜੇ ਸੱਚ ਮੁੱਚ ਮੋਹ ਮਮਤਾ ਤੋਂ ਉੱਪਰ ਉੱਠ ਗਏ ਤੇ ਪਿਆਰਿਉ ! ਕਿੰਨੇ ਕੁ ਉਪਰ ਉੱਠੇ ਹਨ ਕਿ ਗੁਰੂ ਅਮਰਦਾਸ ਜੀ ਦੇ ਵੱਡੇ ਪੁੱਤਰ ਨੇ ਏਨੇ ਸ਼ਬਦ ਕਹੇ ਸਨ ਕਿ ਪਿਤਾ ਦੇ ਘਰ ਵਿਚ ਰੁਪਇਆਂ ਦੇ ਢੇਰ ਲੱਗਦੇ ਹਨ, ਪਰ ਸਾਨੂੰ ਕੀ, ਸਾਡੇ ਲਈ ਤਾਂ ਇਕ ਟਕਾ ਵੀ ਕੰਮ ਨਹੀਂ ਆਇਆ। ਫਿਰ ਬਾਬਾ ਮੋਹਰੀ ਜੀ ਦੇ ਜੀਵਨ ਵਿਚ ਇਕ ਘਟਨਾ ਮਿਲਦੀ ਹੈ ਕਿ ਗੁਰੂ ਅਮਰਦਾਸ ਜੀ ਨੇ ਪੁੱਤਰ ਨੂੰ ਬੁਲਾ ਕੇ ਕਿਹਾ ਸੀ ਕਿ ਅੱਜ ਦੀ ਜਿੰਨੀ ਮਾਇਆ ਆਈ ਹੈ, ਸਾਰੇ ਸਿੱਕੇ ਗਿਣ ਕੇ ਲੈ ਜਾਈਂ, ਇਹ ਤੇਰੇ ਹੀ ਹਨ, ਪਰ ਗਿਣਨ ਤੋਂ ਬਿਨਾਂ ਨਹੀਂ। ਤੇ ਜਿਸ ਵੇਲੇ ਪੁੱਤਰ ਮਾਇਆ ਦੇ ਢੇਰ ਨੂੰ ਹੱਥਾਂ ਨਾਲ ਗਿਣਨ ਲੱਗਾ ਤਾਂ ਸਾਰੀ ਰਾਤ ਨਿਕਲ ਗਈ ਗਿਣਨ ਲੱਗਿਆਂ ਤੇ ਪ੍ਰਭਾਤ ਵੇਲੇ ਗਿਣ ਕੇ ਕਹਿੰਦਾ ਹੈ ਪਿਤਾ ਜੀ, ਇਤਨੀ ਮਾਇਆ ਹੋਈ ਹੈ। ਬੰਨ੍ਹਣ ਲੱਗਾ ਤਾਂ ਪਿਤਾ ਗੁਰੂ ਅਮਰਦਾਸ ਜੀ ਕਹਿਣ ਲੱਗੇ ਕਿ ਭੇਟਾ ਘਰ ਲੈ ਚੱਲਿਆ ਹੈਂ, ਆਪਣੇ ਹੱਥਾਂ ਦੀਆਂ ਉਂਗਲੀਆਂ ਤਾਂ ਦਿਖਾ। ਜਦੋਂ ਹੱਥਾਂ ਨੂੰ ਦੇਖਿਆ ਤਾਂ ਹੱਥ ਸਿੱਕੇ ਗਿਣ ਗਿਣ ਕੇ ਕਾਲਕ ਨਾਲ ਭਰ ਗਏ ਸਨ। ਗੁਰੂ ਜੀ ਕਹਿਣ ਲੱਗੇ ਕਿ ਮਾਇਆ ਤੇਰੀ ਹੈ, ਪਰ ਆਪਣੇ ਹੱਥਾਂ ਦੀ ਕਾਲਕ ਚੰਗੀ ਤਰ੍ਹਾਂ ਧੋ, ਹੱਥਾਂ ਨੂੰ ਸਾਫ਼ ਕਰਕੇ ਚੁੱਕ ਕੇ ਲਿਜਾਈਂ। ਹੱਥ ਧੋਂਦੇ ਹਨ ਸਾਬਣ ਨਾਲ, ਪਰ ਕਾਲਖ ਚੰਗੀ ਤਰ੍ਹਾਂ ਉਤਰੀ ਨਹੀਂ ਤਾਂ ਕਹਿਣ ਲੱਗੇ ਕਿ ਪਿਤਾ ਜੀ ! ਇਹ ਕਾਲਖ ਉਤਰੀ ਨਹੀਂ ਧੋਣ ਦੇ ਬਾਵਜੂਦ। ਅੱਗੋਂ ਉਤਰ ਮਿਲਿਆ ਕਿ ਬੇਟਾ ! ਅਜੇ ਤਾਂ ਇਹ ਕੇਵਲ ਗੁਰੂ ਕੀ ਸੰਗਤ ਦੇ ਪੈਸੇ ਗਿਣੇ ਹਨ ਤੇ ਹੱਥਾਂ ਦੀ ਕਾਲਖ ਸਾਬਣ ਨਾਲ ਕਈ ਵਾਰ ਧੋਤਿਆਂ ਵੀ ਲੱਥੀ ਨਹੀਂ, ਤੇ ਜਿਸ ਦਿਨ ਅੰਦਰ ਵਰਤ ਗਈ ਤਾਂ ਚੇਤੇ ਰੱਖੀਂ, ਕਈ ਜਨਮ ਲੱਗ ਕੇ ਵੀ ਅੰਦਰ ਦੀ ਕਾਲਖ ਨਹੀਂ ਜਾਣੀ।

ਗੁਰੂ ਜੀ ਦੇ ਅੰਦਰ ਮਮਤਾ ਨਹੀਂ ਸੀ। ਭਟ ਕਹਿੰਦੇ ਹਨ ਕਿ ਗੁਰੂ ਅਮਰਦਾਸ ਦੇ ਕੋਲ ਆਉਣ ਤੋਂ ਪਹਿਲਾਂ ਅਸੀਂ ਉਹ ਲੋਕ ਦੇਖੇ ਹਨ, ਜਿਹੜੇ ਕਿ ਸੰਨਿਆਸੀ, ਤਪਸਵੀ, ਪੰਡਿਤ ਤੇ ਵਿਦਵਾਨ ਸਨ। ਇਹਨਾਂ ਦੀਆਂ ਕੀ ਸਿਫ਼ਤਾਂ ਕਰੀਏ। ਵਿਅੰਗ ਕੀਤਾ ਹੈ ਕਿ ਡੁਬਿਆਂ ਹੋਇਆਂ ਦੇ ਕੀ ਗੁਣ ਗਾਉਣੇ ਹਨ-

*ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥*

(ਅੰਗ ੧੩੯੫)

ਕਹਿੰਦੇ ਹਨ ਗੁਰੂ ਅਮਰਦਾਸ ਜੀ ! ਰੱਬ ਨੂੰ ਕਿਉਂ ਨਹੀਂ ਮਿਲਾ ਦਿੱਤਾ ਤੇ ਗੁਰੂ ਅਮਰਦਾਸ ਨੂੰ ਪੁੱਛੋ ਕਿ ਜਿਸ ਬੰਦੇ ਨੇ

*ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ॥*

ਉਹਦਾ ਜੀਵਨ ਕੀ ਹੁੰਦਾ ਹੈ ? ਤਾਂ ਕਹਿਣ ਲੱਗੇ-

*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥*
*ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ॥*
*ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥*

(ਅੰਗ ੯੧੮)

ਉਹਨਾਂ ਦੇ ਅੰਦਰ ਨਾਮ ਦੀ ਸੁਗੰਧੀ ਹੈ, ਜਿਨ੍ਹਾਂ ਨੇ ਇਸ ਮਮਤਾ ਨੂੰ ਛੱਡ ਦਿੱਤਾ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਉਹਨਾਂ ਦਾ ਅੱਜ ਜ਼ਿਕਰ ਕੀਤਾ ਹੈ, ਜਿਹੜੇ ਆਪ ਤਰੇ ਤੇ ਹੋਰਨਾਂ ਨੂੰ ਵੀ ਤਾਰਿਆ ਹੈ। ਗੁਰੂ ਗੋਬਿੰਦ ਸਿੰਘ ਜੀ ਫਰਮਾਂਦੇ ਹਨ ਕਿ ਜਿਹੜੇ ਕੇਵਲ ਕਹਿੰਦੇ ਹਨ, ਪਰ ਮਮਤਾ ਵਿਚ ਬੱਝੇ ਹਨ। ਸਤਿਗੁਰੂ ਸੱਚੇ ਪਾਤਿਸ਼ਾਹ ਜੀ ਦਾ 33 ਸਵੱਈਆਂ ਵਿਚ ਇਕ ਸਵੱਈਆ ਆਉਂਦਾ ਹੈ। ਜਿਸ ਬੰਦੇ ਦੀਆਂ ਸਿਰਫ਼ ਬਾਹਰੋਂ ਅੱਖਾਂ ਸਿੰਮਦੀਆਂ ਹਨ, ਅੱਖਾਂ ਭਿਜਦੀਆਂ ਹਨ, ਪਰ ਅੰਦਰ ਨਹੀਂ ਭਿੱਜਦਾ, ਬਾਹਰੋਂ ਵੈਰਾਗ ਤਿਆਗ ਦੀਆਂ ਗੱਲਾਂ ਹਨ, ਪਰ ਅੰਦਰ ਬੈਰਾਗ ਤਿਆਗ ਹੈ ਨਹੀਂ, ਉਹਨਾਂ ਦੇ ਸਬੰਧੀ ਇਕ ਬਚਨ ਕਿਹਾ ਹੈ। ਉਹ ਕਿਹੜੇ ਬੰਦੇ ਹਨ ਜਿਨ੍ਹਾਂ ਨੇ ਮਮਤਾ ਤਜ ਦਿੱਤੀ ਹੈ ਤਾਂਕਿ ਉਹਨਾਂ ਦੀ ਸੰਗਤ ਕਰਕੇ ਆਪਾਂ ਵੀ ਤਰ ਜਾਈਏ। ਗੁਰੂ ਸਾਹਿਬ ਕਹਿੰਦੇ ਹਨ ਕਿ ਇਹ ਪ੍ਰਾਣੀਆਂ ਨੇ ਮਮਤਾ ਨਹੀਂ ਤਜੀ। ਹੁਣ ਅੱਖਾਂ ਦੇ ਵਿਚ ਥੋੜਾ ਜਿਹਾ ਤੇਲ ਪੈ ਗਿਆ ਤੇ ਪਰਲ ਪਰਲ ਕਰਕੇ ਅੱਖਾਂ ਵਿਚੋਂ ਪਾਣੀ ਵੱਗੇ ਤੇ ਵੇਖਣ ਵਾਲੇ ਜਿਹੜੇ ਆਏ, ਉਹਨਾਂ ਨੇ ਅੱਖਾਂ ਵਿਚੋਂ ਪਾਣੀ ਦੇਖਿਆ। ਚੇਹਰਾ ਜਿਹੜਾ ਸੀ, ਉਹ ਪਾਣੀ ਨਾਲ ਭਿੱਜਾ ਵੇਖਿਆ, ਅੱਖਾਂ ਲਾਲ ਦੇਖੀਆਂ ਤੇ ਨਾਲ ਉਹੋ ਜਿਹੇ ਚੇਲੇ ਵੀ ਹਨ। ਹੁਣ ਰੱਬ ਦੀ ਗੱਲ ਚੱਲੀ। ਅੱਖਾਂ ਦਾ ਪਾਣੀ ਪਹਿਲੋਂ ਬਾਹਰ ਆਇਆ ਤੇ ਚੇਲਿਆਂ ਨੇ ਆਖਿਆ ਕਿ ਮਹਾਂ ਪੁਰਸ਼ਾਂ ਨੂੰ ਹੁਣ ਬੈਰਾਗ ਆ ਗਿਆ ਹੈ, ਹੁਣ ਨਾ ਕੋਈ ਗੱਲ ਕਰੋ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਅੱਖਾਂ ਵਿਚ ਤੇਲ ਪਾਇਆ ਤੇ ਪਾਣੀ ਆ ਗਿਆ ਤੇ ਚੇਲਿਆਂ ਨੇ ਕਿਹਾ ਕਿ ਮਹਾਂਪੁਰਸ਼ਾਂ ਨੂੰ, ਕਰਨੀ ਵਾਲਿਆਂ ਨੂੰ, ਸੰਤ ਪੁਰਸ਼ਾਂ ਨੂੰ ਵੈਰਾਗ ਆ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਇੰਨੀ ਦੇਰ ਨੂੰ ਇਹ ਨਾਲ ਅਵਾਜ਼ ਆ ਗਈ ਕਿ ਮਹਾਂ ਪੁਰਸ਼ੋ ! ਫਲਾਨਾ ਕਰੋੜਪਤੀ ਸ਼ਰਧਾਲੂ ਤੁਹਾਡਾ ਆ ਗਿਆ ਹੈ ਤਾਂ ਕਹਿਣ ਲੱਗੇ ਕਿ ਇਹਦੇ ਲਈ ਦਰਵਾਜ਼ਾ ਖੋਲ੍ਹ ਦਿਉ। ਬਾਕੀ ਸਾਰੇ ਬਾਹਰ, ਕਰੋੜਪਤੀ ਅੰਦਰ। ਤੇ ਮੇਰੇ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ! ਜੋ ਕੁਝ ਤੁਸੀਂ ਸਦੀਆਂ ਪਹਿਲੇ ਕਹਿ ਕੇ ਗਏ, ਅੱਜ ਸਾਡੇ ਸਿੱਖਾਂ ਵਿਚ ਹੀ ਵਾਪਰਦਾ ਪਿਆ ਹੈ। ਅਮੀਰ ਲਈ ਨਜ਼ਰੀਆ ਹੋਰ, ਗ਼ਰੀਬ ਲਈ

ਨਜ਼ਰੀਆ ਹੋਰ ਹੈ। ਕਹਿਣ ਲੱਗੇ, ਬਾਕੀਆਂ ਨੂੰ ਕਹਿ ਦਿੱਤਾ ਬਾਹਰ ਚੱਲੇ ਜਾਉ। ਏਨੇ ਚਿਰ ਨੂੰ ਮਹਾਂਪੁਰਸ਼ਾਂ ਦੇ ਪ੍ਰਸ਼ਾਦੇ ਵਾਲਾ ਥਾਲ ਆ ਗਿਆ। ਕਰੋੜਪਤੀ ਕੋਲ ਬੈਠਾ ਸੀ। ਇਕੋ ਦਮ ਕਹਿਣ ਲੱਗੇ ਕਿ ਅੱਜ ਮੇਰਾ ਚਿੱਤ ਕਰਦਾ ਸੀ, ਮੇਰੇ ਮਨ ਵਿਚ ਸੀ, ਮੈਂ ਤੈਨੂੰ ਚੇਤੇ ਕਰਦਾ ਪਿਆ ਸਾਂ। ਇਹ ਰੋਟੀ ਜਿਹੜੀ ਮੈਂ ਖਾਣੀ ਸੀ, ਇਹਦੇ ਵਿਚੋਂ ਅੱਧਾ ਹਿੱਸਾ ਤੈਨੂੰ ਦਿੱਤਾ ਜਾਏ। ਚੇਲਿਆਂ ਕੋਲੋਂ ਰਿਹਾ ਨਾ ਗਿਆ। ਕਹਿਣ ਲੱਗੇ, ਵੇਖੋ, ਬਾਬਾ ਜੀ ਦੀ ਕਿਰਪਾ ਤੇਰੇ 'ਤੇ ਹੋਈ ਹੈ। ਬਿਨਾਂ ਮੰਗਣ ਤੋਂ ਤੈਨੂੰ ਪ੍ਰਸ਼ਾਦਾ ਮਿਲ ਗਿਆ ਹੈ। ਹੁਣ ਹੰਕਾਰੀ ਬੰਦਾ ਜਿਹਦੇ ਕੋਲ ਚਾਰ ਟਕੇ ਹਨ, ਅਕਲ ਦਾ ਅੰਨ੍ਹਾ ਹੁੰਦਾ ਹੈ। ਥੋੜੀ ਜਿਹੀ ਫੂਕ ਦੇਣ ਦੀ ਲੋੜ ਹੈ ਕਿ ਉਹ ਫੁਲਿਆ ਨਹੀਂ ਸਮਾਉਂਦਾ। ਗੁਰੂ ਜੀ ਕਹਿੰਦੇ ਹਨ ਕਿ ਇੰਨੀ ਦੇਰ ਨੂੰ ਭਾਂਡੇ ਮਾਂਜਣ ਵਾਲਾ ਕਿਤੇ ਗ਼ਰੀਬ ਆ ਗਿਆ। ਕਹਿਣ ਲੱਗਾ ਕਿ ਮੈਂ ਸਿਰਫ਼ ਨਮਸਕਾਰ, ਫਤਹਿ ਬੁਲਾ ਕੇ ਚਲੇ ਜਾਣਾ ਹੈ। ਸੇਵਾਦਾਰ ਧੱਕੇ ਮਾਰ ਕੇ ਕਹਿਣ ਲੱਗੇ, ਬਾਹਰ ਚੱਲ। ਇਸ ਵੇਲੇ ਬਾਬਾ ਜੀ ਦੇ ਮਿਲਣ ਦਾ ਸਮਾਂ ਨਹੀਂ। ਅੰਦਰ ਮੀਟਿੰਗ ਪਈ ਚਲਦੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੇ ਇਸੇ ਸਬੰਧੀ ਬਚਨ ਅਸੀਂ ਰੋਜ਼ ਪੜ੍ਹਦੇ ਹਾਂ। ਗੁਰਮੁਖੋ ! ਕਮਾਈ ਵਾਲਿਆਂ ਦੀ ਸੰਗਤ ਕਰੋ, ਚੋਖਾ ਨੇੜੇ ਢੁਕ ਢੁਕ ਕੇ ਨਾ ਬੈਠੋ, ਨੇੜੇ ਹੋ ਕੇ ਬੈਠੋਗੇ ਤਾਂ ਫੇਰ ਸਿੱਖੀ ਤੋਂ ਵੀ ਭੱਜ ਜਾਉਗੇ। ਕਹਿੰਦੇ ਹਨ, ਚੰਦਨ ਬਹੁਤ ਕੀਮਤੀ ਹੈ, ਪਰ ਤੂੰ ਦੂਰੋਂ ਖਲੋਤਾ ਸੁਗੰਧੀ ਮਾਣੀ ਜਾਈਂ। ਨੇੜੇ ਰਹੇਂਗਾ ਤਾਂ ਉਥੇ ਸੱਪ ਵੀ ਬੈਠੇ ਤੈਨੂੰ ਮਿਲ ਸਕਦੇ ਹਨ। ਫੇਰ ਤੇਰਾ ਅੰਦਰ ਏਨਾ ਟੁੱਟੇਗਾ ਕਿ ਚੰਦਨ ਤੋਂ ਵੀ ਨਫ਼ਰਤ ਕਰਨ ਲੱਗ ਪਵੇਂਗਾ। ਦੂਰ ਖਲੋ ਕੇ ਸੁਗੰਧੀ ਲੈ। ਕਮਾਈ ਵਾਲਿਆਂ ਦੀ ਸੰਗਤ ਕਰ, ਪਰ ਹੁਣ ਕਦੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਵਿਚੋਂ ਪੁੱਛੋ ਕਿ ਬਾਬਾ ! ਜਿਨ੍ਹਾਂ ਨੇ ਸਭ ਕੁਝ ਤਿਆਗ ਦਿੱਤਾ-

*ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ॥*
*ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ॥*

(ਅੰਗ ੭੪੯)

ਇਹ ਤਾਰਦੇ ਹਨ-

*ਸੰਤਨ ਮੋ ਕਉ ਪੂੰਜੀ ਸਉਪੀ*

ਪਿਆਰਿਉ ! ਉਹ ਬਚਨਾਂ ਦੀ ਪੂੰਜੀ ਦੇਂਦੇ ਹਨ, ਉਹ ਗੁਰੂ ਉਪਦੇਸ਼ ਦੀ ਪੂੰਜੀ ਦੇਂਦੇ ਹਨ, ਉਹ ਤਾਰਦੇ ਹਨ-

*ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ॥*

(ਅੰਗ ੧੪੨੭)

*ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥*

(ਅੰਗ ੬੧੪)

ਪਿਆਰਿਉ ! ਕਿਉਂ ਨਹੀਂ ਤਾਰਨਗੇ ?

*ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥*

(ਅੰਗ ੬੧੪)

ਇਕ ਮਹਾਂਪੁਰਸ਼ ਵੈਸੇ ਤਾਂ ਅਨੇਕਾਂ ਹੋਏ ਹਨ। ਗ਼ਦਰ ਹੋਇਆ 1857 ਵਿਚ, ਤੁਸੀਂ ਸਾਰੇ ਜਾਣਦੇ ਹੋ। ਉਸ ਵੇਲੇ ਫ਼ੌਜ ਵਿਚੋਂ ਬੜੇ ਕਮਾਈ ਵਾਲੇ ਮਹਾਂਪੁਰਸ਼ ਬੰਦਗੀ ਕਰਨ ਵਾਲੇ ਪੈਦਾ ਹੋਏ। ਸੰਤ ਬਾਬਾ ਕਰਮ ਸਿੰਘ ਜੀ ਇਹ ਵੀ ਤਾਂ ਫ਼ੌਜ ਵਿਚ ਭਰਤੀ ਸਨ। ਗ਼ਦਰ ਹੋਇਆ ਤਾਂ ਅੰਗਰੇਜ਼ ਨੇ 24 ਘੰਟੇ ਆਪਣੇ ਸਿਪਾਹੀਆਂ ਨੂੰ ਲੁੱਟ ਦਾ ਸਮਾਂ ਦੇ ਦਿੱਤਾ ਕਿ ਜੋ ਕੁਝ ਲੁੱਟਿਆ ਜਾ ਸਕਦਾ ਹੈ, ਲੁੱਟ ਲਉ। ਕਹਿੰਦੇ ਹਨ ਸਿਪਾਹੀਆਂ ਨੇ ਉਸ ਵੇਲੇ ਆਪ ਹੁਦਰੀ ਕੀਤੀ। ਜ਼ੇਵਰ ਲੁੱਟੇ ਗਏ, ਧਨ ਲੁੱਟੇ ਗਏ, ਨੌਜਵਾਨ ਬੀਬੀਆਂ ਦੀ ਪਤ ਲੁੱਟੀ ਗਈ। ਪਰ ਇਹਨਾਂ ਸਿਪਾਹੀਆਂ ਵਿਚ ਇਕ ਸਿਪਾਹੀ ਐਸਾ ਸੀ, ਜਿਹੜਾ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਆਪਣਾ ਨੇਮ ਨਿਭਾ ਕੇ ਹੱਥ ਵਿਚ ਬੰਦੂਕ ਪਕੜ ਕੇ, ਬਜ਼ਾਰ ਵਿਚੋਂ ਤੁਰਿਆ ਜਾ ਰਿਹਾ ਸੀ। ਤਾਂ ਅਚਨਚੇਤ ਉਹਨਾਂ ਦੇ ਕੰਨਾਂ ਵਿਚ ਇਕ ਅਵਾਜ਼ ਸੁਣਾਈ ਦਿੱਤੀ-

*ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ॥*

ਕੰਨਾਂ ਵਿਚ ਆਵਾਜ਼ ਸੁਣਾਈ ਦਿੱਤੀ ਹੈ ਕਿ ਕੋਈ ਸਾਡੀ ਪੱਤ ਬਚਾ ਦੇਵੇ। ਇਹ ਸਿਪਾਹੀ ਬੰਦੂਕ ਪਕੜੀ ਉਸ ਤਰਲੇ ਵਾਲੀ ਅਵਾਜ਼ ਸੁਣ ਕੇ, ਉਸ ਦਰਵਾਜ਼ੇ ਵਿਚ ਗਿਆ, ਤੇ ਕੀ ਦੇਖਿਆ ਕਿ ਇਕ ਸਿਪਾਹੀ ਇਕ ਔਰਤ ਦੀ ਪੱਤ ਨੂੰ ਹੱਥ ਪਾਉਣ ਦਾ ਯਤਨ ਪਿਆ ਕਰਦਾ ਸੀ। ਇਕ ਦਮ ਬੰਦੂਕ ਦੀ ਨਾਲ ਉਹਦੇ ਸਿਰ ਉੱਤੇ ਰੱਖ ਕੇ ਕਹਿਣ ਲੱਗਾ- ਖ਼ਬਰਦਾਰ, ਜੇ ਤੂੰ ਆਪਣੇ ਹੱਥ ਅੱਗੇ ਵਧਾਇਆ। ਉਹ ਸਿਪਾਹੀ ਨੇ ਦੇਖਿਆ ਅਤੇ ਕਹਿਣ ਲੱਗਾ, ਤੁਸੀਂ ਕੌਣ ਹੋ ? ਰੱਖਿਆ ਕਰਨ ਵਾਲੇ ਨੇ ਕਿਹਾ ਕਿ ਮੈਨੂੰ ਵੱਡੇ ਸਾਹਿਬ ਨੇ ਭੇਜਿਆ ਹੈ। ਮੈਂ ਇਹਨਾਂ ਦੀ ਰਖਵਾਲੀ ਲਈ ਆਇਆ ਹਾਂ। ਇੰਨਾ ਕਹਿਣ ਦੀ ਦੇਰ ਸੀ ਕਿ ਪੱਤ ਲੁੱਟਣ ਵਾਲਾ ਛੱਡ ਕੇ ਚਲਾ ਗਿਆ। ਲੋਕਾਂ ਨੇ ਧਨ ਲੁੱਟੇ, ਸੋਨਾ, ਚਾਂਦੀ, ਲੁੱਟਿਆ, ਇਹ ਸਿਪਾਹੀ ਜਿਨ੍ਹਾਂ ਅਬਲਾ ਬੀਬੀ ਤੇ ਉਸ ਦੇ ਪਰਿਵਾਰ ਨੂੰ ਬਚਾਇਆ। ਉਸ ਸਿਪਾਹੀ ਨੂੰ ਦੇਖ ਕੇ ਚਿਹਰਾ ਤੱਕਿਆ ਤਾਂ ਗੁਰੂ ਨਾਨਕ ਸਾਹਿਬ ਜੀ ਦੇ ਸਿੱਖ ਦੀਆਂ ਝਲਕਾਂ ਪਈਆਂ। ਉਸ ਬਜ਼ੁਰਗ ਔਰਤ ਨੇ, ਆਪਣੀਆਂ ਬਹੂ ਬੇਟੀਆਂ ਦੀ ਪੱਤ ਬਚਾਉਣ ਲਈ, ਇਸ ਸਿਪਾਹੀ ਦੇ ਸਾਹਮਣੇ ਖਲੋ ਕੇ ਕਿਹਾ- ਸਿੱਖਾ ! ਤੈਨੂੰ ਬਾਬੇ ਨਾਨਕ, ਅੱਲ੍ਹਾ ਦਾ ਵਾਸਤਾ ਹੀ, ਕ੍ਰਿਪਾ ਕਰੀਂ ਸਾਡੇ ਬੂਹੇ ਅੱਗੇ ਖਲੋਤਾ ਰਹੋ। ਤੈਨੂੰ ਦੇਖ ਕੇ ਸਾਨੂੰ ਭਰੋਸਾ ਬੱਝ ਗਿਆ ਹੈ। ਬਾਬਾ ਨਾਨਕ ਦਾ ਵਾਸਤਾ ਸਾਨੂੰ ਬਚਾ ਲਈਂ। ਤੇ ਉਹ ਮਹਾਂਪੁਰਸ਼ ਕੌਣ ਸੀ ? ਉਹ ਸਨ ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲੇ। ਉਸ ਸਮੇਂ ਫ਼ੌਜ ਵਿਚ ਭਰਤੀ ਸਨ। ਸਾਰਾ ਦਿਨ ਖਲੋਤੇ ਰਹੇ ਬੂਹੇ ਅੱਗੇ, ਸਾਰੀ ਰਾਤ ਖਲੋਤੇ ਰਹੇ। 24 ਘੰਟੇ ਉਹਨਾਂ ਨੇ ਉਸ ਘਰ ਦੇ ਅੱਗੇ ਖਲੋ ਕੇ ਪਹਿਰਾ ਦਿੱਤਾ ਤੇ ਜੇ ਕੋਈ ਸਾਹਮਣੇ ਲੁੱਟਣ ਆਉਂਦਾ ਸੀ ਤਾਂ ਬੰਦੂਕ ਸਿੱਧੀ ਕਰਕੇ ਕਹਿੰਦੇ ਸਨ ਕਿ ਵੱਡੇ ਸਾਹਿਬ ਨੇ ਭੇਜਿਆ ਹੈ। ਮੈਂ ਵੱਡੇ ਸਾਹਿਬ ਦੇ ਕਹਿਣ 'ਤੇ ਇਥੇ ਖਲੋਤਾ ਹਾਂ। 24 ਘੰਟਿਆਂ

ਤੋਂ ਬਾਅਦ ਇਸ ਪਰਿਵਾਰ ਦੇ ਜੀਅ ਮਰਦ ਜਦ ਬਾਹਰੋਂ ਘਰ ਆਏ ਤਾਂ ਉਸ ਵੇਲੇ ਬਾਬਾ ਕਰਮ ਸਿੰਘ ਜੀ ਨੂੰ, ਅੰਦਰ ਬੁਲਾਇਆ ਤੇ ਜਿਹੜੀਆਂ ਔਰਤਾਂ ਪਰਦੇ ਵਿਚ ਰਹਿੰਦੀਆਂ ਸਨ, ਉਹਨਾਂ ਨੇ ਆਪਣੇ ਚਿਹਰੇ ਤੋਂ ਬਸਤਰ ਹਟਾ ਦਿੱਤੇ। ਆਪ ਜੀ ਨੂੰ ਬਿਠਾਇਆ ਗਿਆ ਤੇ ਉਸ ਬੁੱਢੜੀ ਔਰਤ ਨੇ ਮਰਦਾਂ ਨੂੰ ਕਿਹਾ ਕਿ ਇਹ ਹੈ ਗੁਰੂ ਨਾਨਕ ਦਾ ਸਿੱਖ ਜਿਨ੍ਹਾਂ ਸਾਡੀ ਲੁੱਟੀ ਜਾਂਦੀ ਪੱਤ ਨੂੰ ਪਰਦੇ ਪਾ ਕੇ ਢੱਕ ਲਿਆ ਹੈ। ਜਿਨ੍ਹਾਂ ਲੁੱਟਦੇ ਹੋਏ ਘਰ ਨੂੰ ਬਚਾ ਲਿਆ ਹੈ। ਕਹਿੰਦੇ ਹਨ ਕਿ ਇਕ ਥਾਲ ਭਰ ਕੇ ਹੀਰੇ ਮੋਤੀਆਂ ਦਾ ਤੇ ਸੋਨੇ ਦੀਆਂ ਮੋਹਰਾਂ ਦਾ ਸਿਪਾਹੀ ਕਰਮ ਸਿੰਘ ਜੀ ਦੇ ਕੋਲ ਲੈ ਕੇ ਆਏ। ਸਾਰਾ ਪਰਿਵਾਰ ਕੋਲ ਸੀ। ਭਰ ਕੇ ਜਦੋਂ ਉਹ ਥਾਲ ਕਹਿਣ ਲੱਗੇ ਐਹ ਲਉ ਤੁਹਾਡਾ ਇਨਾਮ, ਤੇ ਉਸ ਵੇਲੇ ਬਾਬਾ ਕਰਮ ਸਿੰਘ ਜੀ ਬੋਲੇ, ਮੈਂ ਲਾਲਚ ਵੱਸ ਤੁਹਾਡੇ ਬੂਹੇ ਅੱਗੇ ਨਹੀਂ ਸਾਂ ਖਲੋਤਾ, ਮੈਂ ਟਕੇ ਲੈਣ ਵਾਸਤੇ ਪਹਿਰੇ ਨਹੀਂ ਸੀ ਦਿੱਤੇ।

ਗੁਰਮੁਖੋ ! ਮੈਂ ਬੇਨਤੀ ਕਰਦਾ ਹੁੰਦਾ ਹਾਂ ਕਿ ਪਰਉਪਕਾਰ ਸਿਖਾਏ ਨਹੀਂ ਜਾਂਦੇ। ਧਰਮ ਨੂੰ ਕਮਾਉਣ ਲੱਗ ਪਈਏ ਤਾਂ ਪਰਉਪਕਾਰ ਆਪਣੇ ਆਪ ਹੀ ਯਾਦ ਆ ਜਾਂਦਾ ਹੈ। ਅੰਦਰ ਧਰਮ ਹੋਵੇ ਤਾਂ ਸੰਤੋਖ ਦੀਆਂ ਉਦਾਹਰਣਾਂ ਨਹੀਂ ਦੇਣੀਆਂ ਪੈਂਦੀਆਂ। ਜੀਵਨ ਸੰਤੋਖੀ ਬਣ ਜਾਂਦਾ ਹੈ। ਅੰਦਰ ਰੱਬ ਦੀ ਮੇਹਰ ਹੋਵੇ ਤਾਂ ਸਮਦ੍ਰਿਸ਼ਟੀ ਸਿਖਾਣੀ ਨਹੀਂ ਪੈਂਦੀ, ਸਮਦ੍ਰਿਸ਼ਟੀ ਆਪਣੇ ਆਪ ਹੀ ਆ ਜਾਂਦੀ ਹੈ। ਜਦੋਂ ਭਰ ਕੇ ਪਲੇਟ ਹੀਰੇ ਮੋਤੀਆਂ ਦੀ ਕਹਿਣ ਲੱਗੇ, ਲਉ ਤੁਸੀਂ ਸਾਰੀ ਰਾਤ ਪਹਿਰਾ ਦਿੱਤਾ, ਅਸੀਂ ਇਨਾਮ ਵੱਜੋਂ ਦੇਣਾ ਚਾਹੁੰਦੇ ਹਾਂ, ਤਾਂ ਉਸ ਸਿਪਾਹੀ ਬਾਬਾ ਕਰਮ ਸਿੰਘ ਜੀ ਨੇ ਕਿਹਾ ਕਿ ਮੈਂ ਧਨ ਦੀ ਖ਼ਾਤਰ ਨਹੀਂ ਰਾਤ ਖਲੋਤਾ। ਤਾਂ ਉਸ ਬਿਰਧ ਬਜ਼ੁਰਗ ਨੇ ਉੱਠ ਕੇ ਕਿਹਾ ਕਿ ਬਾਬਾ, ਕੁਦਰਤੀ ਬਾਬਾ ਨਿਕਲ ਗਿਆ। ਤੁਸੀਂ ਫਿਰ ਕਾਹਦੇ ਲਈ ਰਾਤ ਖਲੋਤੇ ਰਹੇ ? ਕਹਿਣ ਲੱਗੇ ਕਿ ਮੈਂ ਸਿੱਖ ਹਾਂ। ਇਸ ਮਾਈ ਨੇ ਵਾਸਤਾ ਪਾਇਆ ਸੀ। ਹੁਣ ਰੰਚਕ ਮਾਤਰ ਵੀ ਲਗ ਲਬੇੜ ਨਹੀਂ। ਉਸ ਸੱਜਣ ਪਰਿਵਾਰ ਦੇ ਅੰਦਰੋਂ ਬਹੁਤ ਅਸੀਸਾਂ ਨਿਕਲੀਆਂ, ਤੇ ਕਹਿਣ ਲੱਗੇ ਤੁਹਾਡਾ ਨਾਮ ? ਤਾਂ ਉੱਤਰ ਦਿੱਤਾ ਕਿ ਨਾਮ ਮੇਰਾ ਕਰਮ ਸਿੰਘ ਹੈ। ਤਾਂ ਕਹਿੰਦੇ ਹਨ, ਸੱਚ ਜਾਣੀ, ਅੱਲ੍ਹਾ ਨੇ ਸਾਡੇ 'ਤੇ ਕਰਮ ਕਰਕੇ, ਤੈਨੂੰ ਸਾਡੇ ਕੋਲ ਭੇਜਿਆ ਹੈ। ਕਰਮ ਦਾ ਅਰਥ ਹੈ ਬਖ਼ਸ਼ਿਸ਼। ਪਰਿਵਾਰ ਦੀਆਂ ਅੱਖਾਂ ਵਿਚ ਪਾਣੀ ਭਰਦਾ ਦੇਖਦਾ ਰਿਹਾ ਸਿਪਾਹੀ। ਬੰਦੂਕ ਮੋਢੇ 'ਤੇ ਰੱਖੀ ਤੇ ਅੱਖਾਂ ਤੋਂ ਓਜਲ ਹੋ ਗਿਆ।

ਸਾਰੇ ਸਿਪਾਹੀ ਆਪਣੇ ਘਰਾਂ ਨੂੰ ਆਏ। ਕਿਸੇ ਦੀ ਪੱਤ ਲੁੱਟ ਕੇ ਕੋਈ ਆਇਆ ਸੀ। ਕਿਸੇ ਦਾ ਧਨ ਕੋਈ ਲੁੱਟ ਕੇ ਆਇਆ ਸੀ। ਕੋਈ ਸੋਨਾ ਲੁੱਟ ਕੇ ਆਇਆ ਸੀ। ਬਾਬਾ ਕਰਮ ਸਿੰਘ ਜੀ ਆਏ ਤੇ ਮਾਂ ਨੇ ਦੇਖਿਆ ਕਿ ਮੇਰਾ ਪੁੱਤਰ ਆਇਆ ਹੈ। ਮਾਇਆ ਦੇਖੋ ਕਿੰਨਾ ਪ੍ਰਭਾਵ ਪਾਉਂਦੀ ਹੈ ਪਿਆਰਿਓ ! ਆਪਣੇ ਜੀਵਨ ਨੂੰ ਕਮਾਉਂਦਿਆਂ ਜ਼ਰੂਰੀ ਨਹੀਂ ਕਿ ਜੀਵਨ ਸਾਥੀ ਦਾ ਜੀਵਨ ਵੀ ਸਾਡੇ ਵਰਗਾ ਬਣ ਜਾਏ। ਮਾਂ ਕਹਿੰਦੀ ਹੈ, ਪੁੱਤਰ, ਕੀ ਲੈ ਕੇ ਆਇਆ ਹੈਂ। ਉਹ ਕਹਿੰਦੇ ਹਨ, ਮਾਂ, ਮੈਂ ਇਕ ਬਹੁਤ ਵੱਡਾ ਵਿਸ਼ਵਾਸ ਲੈ ਕੇ ਆਇਆ ਹਾਂ। ਮਾਂ ਕਹਿਣ ਲੱਗੀ, ਕੀ ਲੈ ਕੇ ਆਇਆ ਹੈਂ ? ਤੇ ਬਾਬਾ ਕਰਮ ਸਿੰਘ ਦਾ ਉੱਤਰ ਸੀ

ਕਿ ਸੱਚ ਜਾਣੀ ਮਾਂ, ਬਾਬੇ ਨਾਨਕ ਦੀ ਸਿੱਖੀ ਦਾ ਵਿਸ਼ਵਾਸ ਲੈ ਕੇ ਆਇਆ ਹਾਂ। ਮਾਂ ਨੇ ਕਿਹਾ, ਵੱਡਾ ਗਿਆਨੀ ਨਾ ਬਣ, ਜਾ ਕਿਤੇ ਧਰਮਸ਼ਾਲਾ ਵਿਚ ਬੈਠ ਜਾ। ਵੱਗਦੀ ਗੰਗਾ ਵਿਚ ਕਦੀ ਤੂੰ ਹੱਥ ਨਹੀਂ ਧੋ ਸਕਿਆ। ਉਸ ਦਿਨ ਕਿਹਾ, ਮਾਂ ! ਮੈਂ ਅੱਜ ਤੱਕ ਤੇਰੇ ਘਰ ਵਿਚ ਸਾਂ। ਅੱਗੇ ਤਾਂ ਸਰਕਾਰ ਦੀ ਨੌਕਰੀ ਕੀਤੀ ਪਰ ਅੱਜ ਤੋਂ ਸਦਾ ਲਈ ਗੁਰੂ ਨਾਨਕ ਦੇ ਬੂਹੇ 'ਤੇ ਬੈਠਦਾ ਹਾਂ।

ਬਾਬਾ ਜੀ ਨੇ ਅੰਮ੍ਰਿਤ ਬਾਣੀ ਵਿਚ ਇਕ ਬਚਨ ਕਿਹਾ ਹੈ ਕਿ ਜਿਹੜੇ ਬੰਦੇ ਸੰਤੋਖ ਧਾਰਨ ਕਰਕੇ ਤੁਰਦੇ ਹਨ, ਪਰ ਸੰਤੋਖ ਵੀ ਨਾਮ ਵਿਚੋਂ ਮਿਲਦਾ ਹੈ। ਹਰ ਚੀਜ਼ ਦਾ ਜਨਮ ਵੀ ਨਾਮ ਵਿਚੋਂ ਹੈ। ਨਾਮ ਵਿਚ ਮੋਹ ਦਾ ਛੁਟਕਾਰਾ ਹੋਵੇਗਾ। ਕਹਿਣ ਲੱਗੇ ਪਿਆਰਿਆ ! ਦੇਖ, ਤੂੰ ਸੰਤੋਖੀ ਬਣੇਗਾ ਰੱਬ ਦਾ ਨਾਮ ਜੱਪ ਕੇ। ਹਜ਼ੂਰ ਕਹਿੰਦੇ ਹਨ-

*ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥*
*ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥*
*ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥*
*ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥*
*ਏਹ ਵੈਰੀ ਮਿਤ੍ਰ ਸਭ ਕੀਤਿਆ ਨਹ ਮੰਗਹਿ ਮੰਦਾ॥*

(ਅੰਗ ੧੦੯੬)

ਹੁਣ ਅਸੀਂ ਕਹੀਏ ਕਿ ਹੰਕਾਰੀ ਹੈ। ਜਿਸਦੇ ਸਾਹਮਣੇ ਇਤਨੀਆਂ ਤਾਕਤਾਂ ਖਲੋਤੀਆਂ ਹੋਣ, ਫੁਲਿਆ ਨਹੀਂ ਸਮਾਉਂਦਾ। ਉਹਨੂੰ ਹੰਕਾਰ ਨਹੀਂ ਹੈ, ਮਾਣ ਹੈ।

*ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ॥*

ਗੁਰੂ ਜੀ ਕਹਿੰਦੇ ਹਨ-

*ਕਹੁ ਨਾਨਕ ਆਪਨ ਤਰੈ*

ਆਪਣੇ ਆਪ ਨੂੰ ਤਾਰਦਾ ਹੈ, ਆਪ ਤਰਦਾ ਹੈ-

*ਅਉਰਨ ਲੇਤ ਉਧਾਰ॥ ੨੨॥*

ਜਿਹੜਾ ਉਹਦੀ ਸੰਗਤ ਵਿਚ ਆਉਂਦਾ ਹੈ, ਉਹਨੂੰ ਵੀ ਤਾਰ ਦੇਂਦਾ ਹੈ। ਗੁਰੂ ਗ੍ਰੰਥ ਸਾਹਿਬ ਕਿਰਪਾ ਕਰਨ ਅਤੇ ਸਾਨੂੰ ਉਹਨਾਂ ਦੀ ਸੰਗਤ ਬਖ਼ਸ਼ਣ, ਜਿਹੜੇ ਮਮਤਾ ਤੋਂ, ਮੋਹ ਤੋਂ, ਹੰਕਾਰ ਤੋਂ, ਲਾਲਚ ਤੋਂ ਉਪਰ ਉੱਠ ਜਾਣ। ਗੁਰੂ ਮੇਹਰ ਕਰੇ, ਸਾਨੂੰ ਇਹ ਸਮਰੱਥਾ ਦੇਵੇ ਅਤੇ ਅਸੀਂ ਸਿਮਰਨ ਕਰੀਏ। ਦਾਤਾ ! ਇਹ ਅਵਸਥਾ ਸਾਡੇ ਭਾਗਾਂ ਵਿਚ ਨਹੀਂ। ਜਿਨ੍ਹਾਂ ਨੂੰ ਮਿਲੀ ਹੈ, ਉਹਨਾਂ ਦਾ ਸੰਗ ਬਖ਼ਸ਼ ਦੇ। ਉਹਨਾਂ ਦੀ ਧੂੜ ਬਖ਼ਸ਼ ਦੇ। ਏਨੀਆਂ ਹੀ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਛਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਲੋਕ ੨੩

# ਜਿਉ ਸੁਪਨਾ ਅਰੁ ਪੇਖਨਾ

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥*
*ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥ ੨੩॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਗੁਰੂ ਤੇਗ਼ ਬਹਾਦਰ ਜੀ ਦੇ ਸਲੋਕਾਂ ਵਿਚੋਂ ਸਲੋਕ ਨੰਬਰ ੨੩ ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਇਸਦਾ ਭਾਵ ਅਰਥ ਇਹ ਹੈ ਕਿ ਇਸ ਸੰਸਾਰ ਦੀ ਖੇਡ ਹੈ ਕੀ ? ਸੰਸਾਰ ਕੇਵਲ ਇਕ ਸੁਪਨੇ ਦੀ ਤਰ੍ਹਾਂ ਹੈ। ਪੇਖਨਾ ਦਾ ਭਾਵ ਹੈ ਤਮਾਸ਼ਾ, ਬਾਜੀਗਰ ਦੀ ਖੇਡ। ਕਹਿੰਦੇ ਹਨ, ਸੰਸਾਰ ਦੀ ਖੇਡ ਜਿਵੇਂ ਇਕ ਸੁਪਨਾ ਹੈ ਅਤੇ ਸੁਪਨੇ ਤੋਂ ਇਲਾਵਾ ਜਿਵੇਂ ਇਕ ਬਾਜੀਗਰ ਦੀ ਖੇਡ ਹੈ। ਮਨੁੱਖ ਇਹ ਸਮਝ ਕੇ ਵੀ ਇਹ ਸੁਪਨਾ ਹੈ, ਇਹ ਬਾਜ਼ੀਗਰ ਦੀ ਖੇਡ ਹੈ, ਫਿਰ ਵੀ ਦਿਨ ਰਾਤ ਇਸਦੇ ਵਿਚ ਖੱਚਤ ਰਹਿੰਦਾ ਹੈ। ਦਿਨ ਰਾਤ ਇਸ ਦਾ ਅੰਦਰ ਮਾਇਆ ਦੀ ਖ਼ਾਤਰ ਡੋਲਦਾ ਹੈ, ਭਟਕਦਾ ਹੈ, ਪਰ ਕਹਿੰਦੇ ਹਨ ਕਿ ਕਰੋੜਾਂ ਵਿਚੋਂ ਇਕ ਅੱਧਾ ਹੈ ਜਿਹੜਾ ਸੰਸਾਰ ਨੂੰ ਸੁਪਨਾ ਜਾਣ ਕੇ, ਬਾਜ਼ੀਗਰ ਦੀ ਖੇਡ ਜਾਣ ਕੇ ਆਪਣਾ ਚਿੱਤ ਪ੍ਰਮਾਤਮਾ ਦੇ ਚਰਨਾਂ ਵਿਚ ਜੋੜਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚ ਇਸ ਜਗਤ ਦੀ ਰਚਨਾ ਸਬੰਧੀ ਗੁਰਮਤਿ ਸਿਧਾਂਤ ਜੋ ਸੰਸਾਰ ਦੇ ਸਾਹਮਣੇ ਰੱਖਿਆ ਹੈ, ਉਸ ਵਿਚ ਹਜ਼ੂਰ ਦੇ ਬਚਨਾਂ ਵਿਚ ਅਸੀਂ ਪੜ੍ਹਦੇ ਹਾਂ ਕਿ ਇਹ ਜਗਤ ਰਚਨਾ, ਸੰਸਾਰ ਦੀ ਲੀਲ੍ਹਾ, ਕਾਦਰ ਦੀ ਬਣਾਈ ਹੋਈ ਇਹ ਸਾਡੀ ਖੇਡ ਕਿਵੇਂ ਵਾਪਰੀ ?

ਮਨੁੱਖ ਨੇ ਆਦਿ ਕਾਲ ਤੋਂ ਜਦੋਂ ਤੋਂ ਸੁਰਤ ਸੰਭਾਲੀ ਹੈ, ਇਹ ਖੋਜਣ ਦਾ ਯਤਨ ਕੀਤਾ ਹੈ ਕਿ ਇਹ ਸਾਰਾ ਕੁਝ ਕਿਵੇਂ ਸਿਰਜਿਆ ਗਿਆ। ਪ੍ਰਮਾਤਮਾ ਨੇ ਇੰਨਾ ਕੁਝ ਪੈਦਾ ਕਰ ਦਿੱਤਾ ਤੇ ਇਸ ਖੋਜ ਦੇ ਸੰਬੰਧ ਵਿਚ ਅਨੇਕਾਂ ਮੱਤ ਮਤਾਂਤਰ ਹੋਂਦ ਵਿਚ ਆਏ। ਇਹਨਾਂ ਮੱਤ

ਮਤਾਂਤਰਾਂ ਵਿਚੋਂ ਆਤਮ ਖੋਜੀ ਪੁਰਸ਼, ਰੱਬੀ ਬੰਦਗੀ ਕਰਨ ਵਾਲੇ ਪੀਰ ਪੈਗੰਬਰ ਗੁਰੂ ਸਨ ਤੇ ਦੂਜੇ ਪਾਸੇ ਬਾਹਰ ਨੂੰ ਖੋਜਣ ਵਾਲੇ ਜਿਹੜੇ ਸਨ, ਉਹ ਵਿਗਿਆਨਕ ਲੋਕ ਸਨ। ਵਿਗਿਆਨੀ ਦੀ ਖੋਜ ਦਾ ਮੁੱਖ ਵਿਸ਼ਾ ਕੇਵਲ ਬਾਹਰਮੁੱਖੀ ਸੰਸਾਰ ਨੂੰ ਖੋਜਣਾ ਤੇ ਬ੍ਰਹਮ ਗਿਆਨੀ ਦਾ ਵਿਸ਼ਾ ਹੈ ਅੰਤਰਮੁੱਖੀ ਹੋ ਕੇ ਆਪੇ ਨੂੰ ਪੜਚੋਲਣਾ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਜੋ ਅੰਦਰ ਨੂੰ ਖੋਜ ਕੇ ਇਸ ਸੰਸਾਰ ਦੀ ਰਚਨਾ ਸੰਬੰਧੀ ਸਾਨੂੰ ਉਪਦੇਸ਼ ਦਿੱਤਾ ਹੈ, ਉਸਦੇ ਵਿਚੋਂ ਕੁਝ ਪ੍ਰਮਾਣ ਮੈਂ ਆਪ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ। ਇਕ ਪਹਿਲੀ ਗੱਲ ਕਿ ਅਧਿਆਤਮਕਵਾਦੀ ਜਿਹੜੇ ਪੁਰਸ਼ ਹਨ, ਉਹ ਕਦੀ ਵੀ ਇਕੱਲੀ ਮੈਟਰ ਦੀ ਗੱਲ ਨਹੀਂ ਕਰਨਗੇ, ਇਕੱਲੇ ਸੰਸਾਰ ਤੋਂ ਨਹੀਂ ਕਰਨਗੇ, ਉਹ ਜਦੋਂ ਵੀ ਗੱਲ ਕਰਨਗੇ, ਸੰਸਾਰ ਨੂੰ ਸਿਰਜਣ ਵਾਲੇ ਨਿਰੰਕਾਰ ਤੋਂ ਸ਼ੁਰੂ ਕਰਨਗੇ। ਅਸੀਂ ਬਾਬਾ ਜੀ ਦੇ ਬਚਨ ਪੜ੍ਹਦੇ ਹਾਂ। ਕਦੀ ਆਸਾ ਦੀ ਵਾਰ ਦੀ ਪਹਿਲੀ ਪਉੜੀ ਪੜ੍ਹੋ। ਪਹਿਲੀ ਪਉੜੀ ਹੀ ਤੁਹਾਨੂੰ ਇਸ਼ਾਰਾ ਕਰ ਜਾਏਗੀ ਕਿ ਇਸ ਸੰਸਾਰ ਦੀ ਰਚਨਾ ਕਿਵੇਂ ਹੋਈ। ਗੁਰੂ ਨਾਨਕ ਸਾਹਿਬ ਦਾ ਅੰਮ੍ਰਿਤ ਬਚਨ ਹੈ, ਹੁਣ ਸੰਸਾਰ ਦੀ ਰਚਨਾ ਦਾ ਮਤਲਬ ਕੇਵਲ ਇਹ ਧਰਤੀ ਨਾ ਸਮਝੀਏ। ਸੰਸਾਰ ਦੀ ਰਚਨਾ ਦਾ ਅਰਥ ਇਹ ਚੰਦਰਮਾ, ਸਿਤਾਰੇ, ਸੂਰਜ ਨਹੀਂ। ਸੰਸਾਰ ਦੀ ਰਚਨਾ ਦਾ ਮਤਲਬ ਹੈ ਜੋ ਕੁਝ ਪ੍ਰਮਾਤਮਾ ਨੇ ਸਿਰਜ ਦਿੱਤਾ ਹੈ, ਉਹ ਆਖ਼ਿਰ ਇੰਨਾ ਕੁਝ ਕਿਵੇਂ ਹੋਂਦ ਵਿਚ ਆ ਗਿਆ। ਗੁਰੂ ਨਾਨਕ ਸਾਹਿਬ ਦੀ ਆਸਾ ਦੀ ਵਾਰ ਦੀ ਪਹਿਲੀ ਪਉੜੀ ਵਿਚ ਸੰਸਾਰ ਰਚਨਾ ਸੰਬੰਧੀ ਸਾਨੂੰ ਗੁਰਮਤਿ ਦੀ ਸੋਧ ਦਿੱਤੀ ਤੇ ਉਹਨਾਂ ਨੇ ਕੇਵਲ ਮੈਟਰ ਤੋਂ ਸ਼ੁਰੂ ਨਹੀਂ ਕੀਤਾ, ਉਹਨਾਂ ਨੇ ਪਦਾਰਥ ਤੋਂ ਸ਼ੁਰੂ ਨਹੀਂ ਕੀਤਾ, ਉਹਨਾਂ ਨੇ ਸਭ ਕੁਝ ਸਿਰਜਣ ਵਾਲੇ ਪ੍ਰਮਾਤਮਾ ਤੋਂ ਗੱਲ ਸ਼ੁਰੂ ਕੀਤੀ। ਹਜ਼ੂਰ ਨੇ ਆਰੰਭ ਵਿਚ ਸ਼ਬਦ ਕਿਹਾ-

*ਆਪੀਨ੍ਹੈ ਆਪੁ ਸਾਜਿਓ*

ਉਸ ਪਰਮ ਪਿਤਾ ਪ੍ਰਮਾਤਮਾ ਨੇ ਆਪਣੇ ਆਪ ਨੂੰ ਆਪ ਹੀ ਸਾਜਿਆ। ਗੁਰੂ ਬਣਾਉਣ ਵਾਲਾ ਕੋਈ ਨਹੀਂ।

*ਆਪੀਨ੍ਹੈ ਰਚਿਓ ਨਾਉ ॥*

(ਆਸਾ ਦੀ ਵਾਰ)

ਸਾਜਿਆ ਵੀ ਆਪਣੇ ਆਪ ਨੂੰ ਤੇ ਯਾਦ ਰੱਖਿਉ, ਜਿਸ ਨਾਮ ਨੇ ਸਾਨੂੰ ਪ੍ਰਮਾਤਮਾ ਦੇ ਚਰਨਾਂ ਵਿਚ ਜੋੜਨਾ ਹੈ, ਉਸ ਨਾਮ ਦੀ ਸ਼ਕਤੀ ਵੀ ਪ੍ਰਮਾਤਮਾ ਨੇ ਹੀ ਪੈਦਾ ਕੀਤੀ ਹੈ। ਹੁਣ ਰਚਿਓ ਨਾਉ ਦਾ ਅੱਖਰੀ ਅਰਥ ਅਸੀਂ ਇਹ ਨਹੀਂ ਕਰਾਂਗੇ ਕਿ ਉਸਨੇ ਆਪਣਾ ਨਾਮ ਰਾਮ ਰੱਖ ਲਿਆ, ਉਸ ਨੇ ਆਪਣਾ ਨਾਮ ਪ੍ਰਮਾਤਮਾ ਰੱਖ ਲਿਆ, ਉਸਨੇ ਆਪਣਾ ਨਾਮ ਅੱਲ੍ਹਾ ਰੱਖ ਲਿਆ, ਉਸਨੇ ਆਪਣਾ ਨਾਮ ਵਾਹਿਗੁਰੂ ਰੱਖ ਲਿਆ, ਉਸਨੇ ਆਪਣਾ ਨਾਮ ਗੋਪਾਲ ਰੱਖ ਲਿਆ। ਇਹ ਨਾਮ ਤਾਂ ਕੇਵਲ ਉਸਨੂੰ ਪੁਕਾਰਨ ਲਈ ਹਨ, ਪਰ ਇਥੇ ਨਾਉ ਦਾ ਅੱਖਰੀ ਅਰਥ ਕਰਾਂਗੇ, ਉਹ ਸ਼ਕਤੀ ਪ੍ਰਮਾਤਮਾ ਨੇ ਆਪ ਪੈਦਾ ਕੀਤੀ, ਜਿਸਦੀ ਬਰਕਤ ਦੇ ਨਾਲ

ਰਾਮ ਕਹਿਣ ਨਾਲ ਉਸ ਪ੍ਰਮਾਤਮਾ ਨਾਲ ਸਾਂਝ ਬਣ ਜਾਏ। ਉਸਨੇ ਨਾਮ ਵਿਚ ਆਪ ਇੰਨੀ ਸ਼ਕਤੀ ਭਰ ਦਿੱਤੀ ਕਿ ਕਰੋੜਾਂ ਜਨਮਾਂ ਦਾ ਸੁੱਤਾ ਹੋਇਆ ਬੰਦਾ ਨਾਮ ਜੱਪ ਕੇ ਸੰਸਾਰ ਸਿਰਜਣ ਵਾਲੇ ਤੱਕ ਜਾ ਪਹੁੰਚੇ। ਜਪੁ ਜੀ ਸਾਹਿਬ ਆਪ ਪੜ੍ਹਦੇ ਹੋ ਤੇ ਦਾਤਾ ਜੀ ਦਾ ਅੰਮ੍ਰਿਤ ਬਚਨ ਆਉਂਦਾ ਹੈ-

*ਵਡਾ ਸਾਹਿਬੁ ਊਚਾ ਥਾਉ॥*
*ਊਚੇ ਉਪਰਿ ਊਚਾ ਨਾਉ॥*

ਉਸ ਉਚੇ ਨੇ ਆਪਣੇ ਤੋਂ ਉੱਚਾ ਜੇ ਕੋਈ ਸਿਰਜਿਆ ਹੈ ਤਾਂ ਆਪਣਾ ਨਾਮ ਹੈ। ਇਸ ਨੂੰ ਆਸਾ ਦੀ ਵਾਰ ਵਿਚ ਬਾਬਾ ਜੀ ਨੇ ਕਿਹਾ-

*ਵਡੀ ਵਡਿਆਈ ਜਾ ਵਡਾ ਨਾਉ॥*

ਕਹਿੰਦੇ ਹਨ, ਤੇਰੀ ਸਭ ਤੋਂ ਵੱਡੀ ਵਡਿਆਈ ਇਹ ਹੈ ਕਿ ਤੂੰ ਇੰਨਾ ਬੇਅੰਤ ਹੋ ਕੇ ਵੀ ਇਕ ਨਾਮ ਦੀ ਉਹ ਸ਼ਕਤੀ ਪੈਦਾ ਕਰ ਦਿੱਤੀ ਜਿਸ ਦੀ ਕ੍ਰਿਪਾ ਨਾਲ ਕਰੋੜਾਂ ਜਨਮਾਂ ਦੇ ਵਿਛੜੇ ਤੇਰੇ ਤੱਕ ਪਹੁੰਚ ਸਕਦੇ ਹਨ।

*ਏਵਡੁ ਊਚਾ ਹੋਵੈ ਕੋਇ॥*
*ਤਿਸੁ ਊਚੇ ਕਉ ਜਾਣੈ ਸੋਇ॥*
*ਜੇਵਡੁ ਆਪਿ ਜਾਣੈ ਆਪਿ ਆਪਿ॥*
*ਨਾਨਕ ਨਦਰੀ ਕਰਮੀ ਦਾਤਿ॥*

(ਜਪੁ ਜੀ ਸਾਹਿਬ)

ਆਪਣਾ ਉੱਚਾ ਨਾਮ ਬਣਾਇਆ। ਕੋਈ ਨਾਮ ਵਿਚ ਜੁੜੇਗਾ ਤਾਂ ਤੇਰੇ ਕੋਲ ਪਹੁੰਚੇਗਾ, ਪਰ ਨਾਮ ਰੱਚ ਕੇ ਇਹ ਨਹੀਂ ਕਿਹਾ ਕਿ ਨਾਮ ਕਰੋੜਾਂ ਵਾਲੇ ਨੂੰ ਮਿਲੇਗਾ, ਨਾਮ ਅਰਬਪਤੀ ਨੂੰ ਮਿਲੇਗਾ, ਨਾਮ ਕੇਵਲ ਇਕ ਜਾਤੀ ਦੇ ਲੋਕਾਂ ਨੂੰ ਮਿਲੇਗਾ, ਨਾਮ ਕੇਵਲ ਇਕ ਧਰਤੀ ਦੇ ਖਿੱਤੇ ਵਿਚ ਰਹਿਣ ਵਾਲੇ ਲੋਕਾਂ ਨੂੰ ਮਿਲੇਗਾ। ਸੱਚੇ ਪਾਤਿਸ਼ਾਹ ਕਹਿਣ ਲੱਗੇ, ਪ੍ਰਭੂ ਨੇ ਆਪਣੇ ਨਾਮ ਨਾਲ ਤਿੰਨ ਸ਼ਬਦ ਹੋਰ ਦੇ ਦਿੱਤੇ- ਨਦਰੀ, ਕਰਮੀ ਤੇ ਦਾਤ। ਨਾਮ ਹੱਕ ਨਹੀਂ। ਹੱਕ ਦਾ ਅਰਥ ਹੈ ਕਿ ਜਿਵੇਂ ਮੈਂ ਆਪਣੇ ਬਾਪ ਦੇ ਘਰ ਜਨਮ ਲਿਆ ਤੇ ਬਾਪ ਨੇ ਮੈਨੂੰ ਆਪਣਾ ਮਕਾਨ ਦੇ ਦਿੱਤਾ। ਪਿਤਾ ਤੋਂ ਬਾਅਦ ਪੁੱਤਰ ਤੇ ਧੀ ਦਾ ਹੱਕ ਹੈ ਕਿ ਉਸਦੀ ਜ਼ਮੀਨ ਦਾ, ਉਸਦੇ ਘਰ ਦਾ ਮਾਲਕ ਉਹ ਹਨ। ਬਾਪ ਤੋਂ ਬਾਅਦ ਪੁੱਤਰ ਦੁਕਾਨ ਦਾ ਮਾਲਕ ਹੈ। ਬਾਪ ਤੋਂ ਬਾਅਦ ਪੁੱਤਰ ਬਿਜ਼ਨਸ ਦਾ ਮਾਲਕ ਹੈ। ਹੁਣ ਇਕ ਬਿਜ਼ਨਸ ਨੂੰ ਬਾਪ ਦੀ ਮੌਤ ਤੋਂ ਬਾਅਦ ਕੋਈ ਗੁਆਂਢੀ ਆ ਕੇ ਕਹੇ ਕਿ ਮੇਰਾ ਹੱਕ ਬਣਦਾ ਹੈ ਤਾਂ ਨਹੀਂ, ਉਥੇ ਕੇਵਲ ਸੰਤਾਨ ਦਾ ਹੱਕ ਚੱਲੇਗਾ। ਪਰ ਚੇਤੇ ਰੱਖਿਉ, ਰੱਬ ਦਾ ਨਾਮ ਕੇਵਲ ਇਕ ਫ਼ਿਰਕੇ ਦਾ ਹੱਕ ਨਹੀਂ ਕਿ ਉੱਚੀ ਜਾਤ ਦਾ ਹੈ, ਰੱਬ ਇਕੱਲਾ ਮੇਰਾ ਹੈ। ਇਕੱਲਾ ਇਕ ਦਾ ਹੱਕ ਨਹੀਂ।

ਇਹੀ ਕਾਰਨ ਹੈ ਕਿ ਜਦੋਂ ਕਈ ਵਾਰੀ ਅਸੀਂ ਬਾਣੀ ਪੜ੍ਹਦੇ ਹਾਂ। ਆਪ ਜੀ ਜਾਪੁ ਸਾਹਿਬ ਦੀ ਬਾਣੀ ਪੜ੍ਹਦੇ ਹੋ। ਜਾਪੁ ਸਾਹਿਬ ਦੀ ਬਾਣੀ ਵਿਚ ਨਮਸਕਾਰ ਵੀ ਭਗਤੀ ਹੈ। ਜਾਪੁ ਸਾਹਿਬ ਦੀ ਬਾਣੀ ਦੇ ਵਿਚ ਤਕਰੀਬਨ ਮੇਰੇ ਕ੍ਰਿਪਾਲੂ ਦਾਤਾ ਜੀ ਦੇ 22 ਛੰਦ ਤੇ 199 ਬੰਦ ਹਨ। ਇਹਨਾਂ 22 ਛੰਦਾਂ ਵਿਚੋਂ ਅਸੀਂ ਦੇਖਦੇ ਹਾਂ ਕਿ ਜਿੰਨੇ ਵੀ ਛੰਦ ਹਨ, ਸਾਹਿਬ ਗੁਰੂ ਕਲਗੀਧਰ ਜੀ ਨਮਸਕਾਰ ਕਰਦੇ ਹਨ, ਮੰਗਲ ਪਏ ਕਰਦੇ ਹਨ ਤੇ ਉਸਦੇ ਵਿਚ ਹਜ਼ੂਰ ਨੇ ਹਰ ਤਰ੍ਹਾਂ ਦੀ ਸੰਕੀਰਨਤਾ ਖ਼ਤਮ ਕਰ ਦਿੱਤੀ ਹੈ। ਅਜਿਹੇ ਵੀ ਫ਼ਿਰਕੇ ਹਨ ਜਿਹੜੇ ਆਪਣੇ ਧਰਮ ਨੂੰ ਸਭ ਤੋਂ ਉੱਚਾ ਸਮਝਦੇ ਹਨ ਤੇ ਦੂਜੇ ਲਈ ਸ਼ਬਦ ਵਰਤਦੇ ਹਨ ਕਿ ਇਹ ਕਾਫ਼ਰ ਹੈ। ਕਈ ਵਾਰੀ ਕੁਝ ਅਜਿਹੇ ਵੀ ਹਨ ਜਿਹੜੇ ਆਪਣੇ ਆਪ ਨੂੰ ਉੱਤਮ ਸਮਝਦੇ ਹਨ ਤੇ ਦੂਜੇ ਨੂੰ ਕਹਿੰਦੇ ਹਨ ਕਿ ਭਾਵੇਂ ਇਹ ਰੱਬ ਦੀ ਗੱਲ ਕਰਦਾ ਹੈ, ਪਰ ਇਹ ਮਲੇਛ ਹੈ। ਸ਼ਾਇਦ ਇਹੀ ਕਾਰਨ ਹੈ ਕਿ ਗੁਰੂ ਨਾਨਕ ਬਾਬਾ ਜੀ ਦੇ ਆਉਣ ਤੋਂ ਪਹਿਲਾਂ ਜਿਹੜੀ ਦਸ਼ਾ ਇਸ ਹਿੰਦੁਸਤਾਨ ਦੀ ਸੀ, ਭਾਈ ਗੁਰਦਾਸ ਜੀ ਨੇ ਇਸ ਬਾਰੇ ਬਚਨ ਕਿਹਾ ਹੈ। ਉਹਨਾਂ ਨੇ ਇਕ ਖਿੱਤੇ ਦੀ ਇਕੱਲੀ ਗੱਲ ਕੀਤੀ ਜਿਥੇ ਬਾਬਾ ਨਾਨਕ ਜੀ ਆਏ। ਕਹਿਣ ਲੱਗੇ-

*ਚਾਰਿ ਵਰਨਿ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*
*ਸੁੰਨਤ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*
*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*
*ਸਿਰੋ ਨ ਮਿਟੇ ਆਵਣਿ ਜਾਣੇ॥ ੨੧॥*

(ਵਾਰ ੧, ਪ: ੨੧)

ਜੇ ਸਾਡੀ ਚਰਚਾ ਵਿਚ ਸੱਚ ਨਹੀਂ, ਗੁਰੂ ਸਾਹਿਬ ਦੇ ਸਿਧਾਂਤ ਨੂੰ ਸਮਝੀਏ। ਜੇ ਅਸੀਂ ਚਾਰ ਬੰਦੇ ਬੈਠ ਕੇ ਸਿਰਫ਼ ਇਸ ਕਰਕੇ ਚਰਚਾ ਕਰਦੇ ਪਏ ਹਾਂ ਕਿ ਆਪਣੇ ਆਪਣੇ ਸ਼ਾਸਤਰਾਂ ਨੂੰ, ਆਪਣੇ ਆਪਣੇ ਮਤਾਂ-ਮਤਾਂਤਰਾਂ ਦੀ ਲੜਾਈ ਕਰਾਉਣ ਦੀ ਕਰਨੀ ਹੈ, ਅੰਦਰ ਸੱਚ ਨੂੰ ਨਹੀਂ ਕਮਾਉਣਾ ਤਾਂ ਖਿਮਾ ਕਰਿਉ, ਇਹੋ ਜਿਹੀ ਸ਼ਬਦ ਦੀ ਚਰਚਾ ਨਾਲੋਂ ਚੁੱਪ ਹੀ ਚੰਗੀ ਹੈ। ਸੱਚ ਤਾਂ ਹੈ ਨਹੀਂ। ਹੁਣ ਸ਼ਬਦ ਦੀ ਵੀਚਾਰ ਕਰਦਿਆਂ ਕਰਦਿਆਂ ਬੰਦਾ ਗ਼ੁੱਸੇ ਨਾਲ ਭਰਿਆ ਜਾਏ। ਸ਼ਬਦ ਦੀ ਵੀਚਾਰ ਕਰਦਿਆਂ ਕਰਦਿਆਂ ਇਕ ਦੂਜੇ ਉੱਤੇ ਚਿੱਕੜ ਸੁੱਟੀ ਜਾਏ, ਤਾਂ ਖਿਮਾ ਕਰਿਉ, ਇਕੱਲਾ ਹਿੰਦੂ ਲਈ, ਮੁਸਲਮਾਨ ਲਈ ਨਹੀਂ, ਇਹ ਸਿੱਖ ਲਈ ਵੀ ਹੈ। ਜੇ ਅੰਦਰੋਂ ਸੱਚ ਨੂੰ, ਨਾਮ ਨੂੰ ਮਨਫ਼ੀ ਕਰ ਦਿੱਤਾ ਹੈ ਤਾਂ ਪਿਆਰਿਆ ! ਤੇਰੀ ਚਰਚਾ ਗੁਰੂ ਨੂੰ ਪ੍ਰਵਾਨ ਨਹੀਂ।

ਗੁਰੂ ਜੀ ਨੇ ਇਕ ਬਚਨ ਕਿਹਾ ਸੀ ਕਿ ਸਿੱਖ ਯਤਨ ਕਰੇ ਕਿ ਚਾਰ ਤਰ੍ਹਾਂ ਦੀ ਚਰਚਾ ਵਿਚੋਂ ਸਿੱਖ ਨੇ ਦੋ ਤਰ੍ਹਾਂ ਦੀ ਚਰਚਾ ਜ਼ਿੰਦਗੀ ਵਿਚ ਭੁੱਲ ਕੇ ਨਹੀਂ ਕਰਨੀ। ਦੋ ਤਰ੍ਹਾਂ ਦੀ ਚਰਚਾ ਨੂੰ ਸਿੱਖ ਆਪਣੀ ਜ਼ਿੰਦਗੀ ਦਾ ਅੰਗ ਬਣਾ ਲਏ, ਉਹ ਸੀ ਵਾਦ, ਵਿਵਾਦ। ਚੇਤੇ ਰੱਖਿਓ, ਅਸੀਂ ਜਦੋਂ ਗੱਲ ਕਰਦੇ ਹਾਂ ਤਾਂ ਅਸੀਂ ਵਾਦ ਵਿਵਾਦ ਕਹਿੰਦੇ ਹਾਂ, ਇਕੱਲਾ ਵਾਦ ਨਹੀਂ ਕਹਿੰਦੇ। ਵਾਦ ਸ਼ਬਦ ਮਾੜਾ ਨਹੀਂ, ਇਕੱਲਾ ਵਿਵਾਦ ਹੀ ਮਾੜਾ ਹੈ। ਵਾਦ ਦਾ ਅੱਖਰੀ ਅਰਥ ਹੈ ਵੀਚਾਰਾਂ ਦਾ ਆਦਾਨ ਪ੍ਰਦਾਨ ਕਰਨਾ ਤੇ ਵਿਵਾਦ ਦਾ ਅੱਖਰੀ ਅਰਥ ਕਰਾਂਗੇ, ਉਸ ਆਦਾਨ ਪ੍ਰਦਾਨ ਦੇ ਵਿਚੋਂ ਲੜਾਈ ਦਾ ਜਨਮ ਹੋ ਜਾਣਾ। ਹਜ਼ੂਰ ਕਹਿਣ ਲੱਗੇ ਕਿ ਵਾਦ ਚਰਚਾ ਤੇ ਹੇਤ ਚਰਚਾ ਤੁਸੀਂ ਕਰਨੀ ਹੈ। ਵਾਦ ਦਾ ਮਤਲਬ ਸੀ ਕਿ ਹੇ ਸੱਜਣ ! ਜੇ ਤੈਨੂੰ ਸ਼ਬਦ ਦੀ ਸਮਝ ਨਹੀਂ ਪਈ, ਜੇ ਤੈਨੂੰ ਬਾਣੀ ਦੇ ਅਰਥਾਂ ਦੀ ਸਮਝ ਨਹੀਂ ਪਈ ਤਾਂ ਕਿਸੇ ਆਪਣੇ ਤੋਂ ਵੱਧ ਸੂਝ ਵਾਲੇ ਕੋਲ ਨਿਮਰਤਾ ਤੇ ਗੁਰਮੁਖਤਾਈ ਨਾਲ ਜਾ ਤੇ ਉਸਨੂੰ ਜਾ ਕੇ ਕਹਿ, ਪਿਆਰਿਆ ! ਮੈਨੂੰ ਇਸ ਸ਼ਬਦ ਦੀ ਸਮਝ ਨਹੀਂ ਪਈ, ਮੈਨੂੰ ਇਸਦੇ ਬਾਰੇ ਕੁਝ ਸਮਝਾ ਤੇ ਜਿਹੜੀ ਗੱਲ ਉਹ ਤੈਨੂੰ ਕਹੇ, ਬਜਾਏ ਚਲਾਕੀ ਚੁਸਤੀ ਵਰਤਣ ਦੇ ਜੇ ਤੇਰੇ ਅੰਦਰ ਸੰਤੁਸ਼ਟੀ ਹੈ ਤਾਂ ਉਸ ਬਚਨ ਨੂੰ ਸਤਿ ਕਰਕੇ ਮੰਨ ਲੈ। ਵਾਦ ਦਾ ਮਤਲਬ ਹੈ ਕਿ ਕਿਸੇ ਚੰਗੇ ਦੀ ਗੱਲ ਸੁਣ ਕੇ ਆਪਣੀ ਜ਼ਿੰਦਗੀ ਵਿਚ ਅਪਣਾ ਲੈਣੀ, ਆਪਣੀ ਹਉਮੈ ਦੀ ਵਲਗਣ ਨੂੰ ਤੋੜ ਕੇ ਕਿਸੇ ਦੂਜੇ ਦੇ ਬਚਨ ਸੁਣਨੇ।

ਦੂਜੀ ਗੱਲ ਕਹੀ ਸੀ ਹੇਤ ਚਰਚਾ ਕਰਿਉ। ਵਾਹਿਗੁਰੂ ਜੀ ਕ੍ਰਿਪਾ ਕਰੇ, ਇਹ ਕਿਤੇ ਕਿਤੇ ਝਲਕ ਮਿਲਦੀ ਹੁੰਦੀ ਹੈ। ਸਾਡਾ ਅੱਜ ਕੱਲ ਬੜਾ ਭੈੜਾ ਸੁਭਾਅ ਬਣ ਗਿਆ ਹੈ। ਤੁਸੀਂ ਕਿਤੇ ਵੀ ਚਲੇ ਜਾਉ, ਸਾਨੂੰ ਇਕ ਸੁਆਦ ਆਉਂਦਾ ਹੈ, ਪੱਚਦੀ ਨਹੀਂ ਨਾ ਗੱਲ। ਤੁਸੀਂ ਵੀ ਜ਼ਿੰਦਗੀ ਵਿਚ ਅਜਿਹੇ ਦੇਖੇ ਹੋਣਗੇ ਜਿਹੜੇ ਚਾਰ ਕੁ ਕਿਤਾਬਾਂ ਪੜ੍ਹ ਲੈਣਗੇ। ਮੰਨ ਲਉ ਅੱਜ ਵਿਚਾਰ ਕਰਨ ਵਾਲਾ ਜਾਂ ਕਥਾ ਕਰਨ ਵਾਲਾ ਜਾਂ ਲਿਖਾਰੀ ਕਿਤੇ ਬੈਠ ਗਿਆ ਪੰਜ-ਸੱਤ ਬੰਦਿਆਂ ਵਿਚ ਤਾਂ ਉਹਨਾਂ ਦਾ ਇਕ ਸਬਜੈਕਟ ਬੜਾ ਪੁਰਾਣਾ ਹੈ। ਮੰਨ ਲਉ ਇਕ ਵਿਸ਼ੇ ਦੇ ਬੜੇ ਪ੍ਰਪੱਕ ਹਨ ਤੇ ਉਥੇ ਬੈਠਦਿਆਂ ਸਾਰ ਕਹਿਣਗੇ, ਗਿਆਨੀ ਜੀ ! ਇਸ ਬਾਰੇ ਤੁਹਾਡਾ ਕੀ ਖ਼ਿਆਲ ਹੈ ? ਹਾਲਾਂਕਿ ਉਹਨਾਂ ਨੂੰ ਉਸ ਸਵਾਲ ਦਾ ਉੱਤਰ ਆਉਂਦਾ ਹੈ, ਪਰ ਅੰਦਰ ਦਾ ਹਉਮੈ ਦਾ ਕੰਡਾ ਕਹਿੰਦਾ ਹੈ ਕਿ ਜਿਹੜੇ ਦੱਸ ਬੰਦੇ ਬੈਠੇ ਹਨ, ਜੇਕਰ ਗਿਆਨੀ ਨੂੰ ਇਸਦੇ ਵਿਚ ਚੁੱਪ ਕਰਾ ਲਿਆ ਤਾਂ ਘੱਟੋ-ਘੱਟ ਬਾਜ਼ਾਰ ਵਿਚ ਤੇਰੀ ਚਰਚਾ ਤਾਂ ਹੋਵੇਗੀ ਕਿ ਫਲਾਨੇ ਗਿਆਨੀ ਨੂੰ ਸਵਾਲ ਕੀਤਾ ਤੇ ਉਸਨੂੰ ਉੱਤਰ ਹੀ ਨਹੀਂ ਆਇਆ। ਪਿਆਰਿਉ ! ਨਹੀਂ, ਕਿਹੜੇ ਪਾਸੇ ਅਸੀਂ ਤੁਰ ਪਏ ਹਾਂ। ਮੈਂ ਕਹਿੰਦਾ ਹਾਂ, ਜਿਸ ਸ਼ਬਦ ਦਾ ਸਾਨੂੰ ਪਤਾ ਹੋਵੇ, ਉਸ ਦੀ ਹਉਮੈ ਕਰਕੇ ਕਿਤੇ ਦਿਖਾਵਾ ਨਾ ਕਰੀਏ। ਕਈ ਵਾਰੀ ਪ੍ਰਮਾਤਮਾ ਇਹੋ ਜਿਹੀ ਖੇਡ ਵਰਤਾਉਂਦਾ ਹੈ ਕਿ ਅੱਗੋਂ ਉੱਤਰ ਮਿਲਦਾ ਹੈ।

ਸ਼ੇਖ਼ ਸਾਅਦੀ ਨੇ ਇਕ ਗੱਲ ਕਹੀ ਹੈ ਕਿ ਐ ਸ਼ਿਕਾਰ ਖੇਡਣ ਵਾਲੇ ! ਹਰ ਝਾੜੀ ਦੇ ਵਿਚ ਬੇਬਾਕੀ ਦੇ ਨਾਲ ਹੱਥ ਨਾ ਮਾਰੀਂ ਜਾਈਂ। ਇਕ ਥਾਂ ਝਾੜੀ ਵਿਚ ਹੱਥ ਮਾਰਿਆ, ਤੈਨੂੰ

ਤਿੱਤਰ ਮਿਲ ਗਿਆ। ਦੂਜੀ ਥਾਂ ਝਾੜੀ ਵਿਚ ਹੱਥ ਮਾਰਿਆ, ਤੈਨੂੰ ਬਟੇਰਾ ਮਿਲ ਗਿਆ। ਤੀਜੀ ਥਾਂ ਹੱਥ ਮਾਰਿਆ ਤੇ ਹੱਥ ਵਿਚ ਖ਼ਰਗੋਸ਼ ਆ ਗਿਆ। ਹੁਣ ਰੋਜ਼ ਦਾ ਸੁਆਦ ਮਾਣਦਾ ਹੋਇਆ ਝਾੜੀਆਂ ਨੂੰ ਹੱਥ ਨਾ ਪਾ ਲਈਂ। ਹੋ ਸਕਦਾ ਹੈ ਕਿਸੇ ਦਿਨ ਬਘਿਆੜ ਦੀ ਪੂਛ ਤੇਰੇ ਹੱਥ ਵਿਚ ਆ ਜਾਏ ਤੇ ਤੈਨੂੰ ਖਾ ਜਾਏ। ਲੋਕ ਹਉਮੈ ਦੇ ਮਾਰੇ ਜਾਂਦੇ ਹਨ, ਗੱਲ ਕਰ ਦਿੰਦੇ ਹਨ ਤੇ ਬਾਅਦ ਵਿਚ ਭੱਜਣ ਨੂੰ ਰਾਹ ਕੋਈ ਨਹੀਂ ਲੱਭਦਾ। ਹੁਣ ਚਰਚਾ ਕਰਨ ਲਈ ਬੰਦਾ ਫੱਸਦਾ ਹੈ।

ਬੜੀ ਸੋਹਣੀ ਇਕ ਸੱਜਣ ਨੇ ਗੱਲ ਕਹੀ। ਕਹਿੰਦਾ ਹੈ, ਇਕ ਬੰਦੇ ਦਾ ਅਜੀਬ ਸੁਭਾਅ ਸੀ। ਗਿਆਨ ਉਸ ਨੂੰ ਬੜਾ ਸੀ ਤੇ ਗਿਆਨ ਨੂੰ ਪਚਾਉਣਾ ਵੀ ਰੱਬ ਦੀ ਕ੍ਰਿਪਾ ਨਾਲ ਹੀ ਹੋ ਸਕਦਾ ਹੈ। ਗੁਰੂ ਜੀ ਨੇ ਸਿੱਖ ਬਣਾਇਆ ਸਾਦ ਮੁਰਾਦਾ। ਪਤਾ ਸਭ ਕੁਝ ਹੋਵੇ, ਪਰ ਦੇਖਣ ਨੂੰ ਲੱਗੇ ਕਿ ਪੱਲੇ ਕੁਝ ਵੀ ਨਹੀਂ ਤੇ ਜਦੋਂ ਬੋਲੇ ਤਾਂ ਅੰਦਰੋਂ ਇੰਝ ਨਿਕਲੇ ਜਿਵੇਂ ਰੇਸ਼ਮ ਨਿਕਲਦੀ ਹੁੰਦੀ ਹੈ।

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*

(ਅੰਗ ੪੭੩)

ਕਹਿੰਦੇ ਹਨ, ਉਸਦਾ ਸੁਭਾਅ ਸੀ ਜਿੱਥੇ ਜਾਣਾ ਉਸਨੇ ਸਵਾਲ ਕਰਨੇ। ਹੁਣ ਉਸਦੇ ਸਵਾਲ ਦਾ ਜੇ ਉੱਤਰ ਨਾ ਮਿਲਣਾ, ਆਪੇ ਪ੍ਰਸ਼ਨ ਕਰਕੇ ਆਪੇ ਉੱਤਰ ਦੇਣਾ ਤੇ ਨਾਲੇ ਖ਼ੁਸ਼ ਬੜਾ ਹੋਣਾ। ਪਿੰਡ ਦੇ ਲੋਕਾਂ ਨੂੰ ਪਤਾ ਲੱਗ ਗਿਆ ਕਿ ਇਸਦਾ ਰੋਜ਼ ਦਾ ਹੀ ਕੰਮ ਹੈ ਸਵਾਲ ਕਰਨਾ। ਇਹ ਸੁਆਦ ਲੈਂਦਾ ਹੈ। ਹੰਕਾਰ ਦਾ ਨਸ਼ਾ ਹੈ। ਆਪੇ ਪ੍ਰਸ਼ਨ ਕਰਦਾ ਹੈ, ਆਪੇ ਉੱਤਰ ਦਿੰਦਾ ਹੈ। ਸਾਰਿਆਂ ਨੇ ਕਿਹਾ, ਬਾਬਾ ! ਸਾਨੂੰ ਕੁਝ ਨਹੀਂ ਪਤਾ, ਸਾਡੀ ਜਿੰਦ ਛੱਡ ਦੇ। ਸਾਰਾ ਦਿਨ ਲੰਘ ਗਿਆ। ਹੁਣ ਅੰਦਰ ਦੀ ਹਉਮੈ ਟਿੱਕਣ ਕਿਥੇ ਦੇਵੇ। ਅੰਦਰ ਘਾਊ ਮਾਊ ਹੋਵੇ ਕਿ ਅੱਜ ਮੇਰੀ ਹਉਮੈ ਨੂੰ ਪੱਠੇ ਨਹੀਂ ਪਏ। ਸ਼ਾਮ ਦਾ ਵੇਲਾ ਸੀ। ਇਕ ਨਿੱਕਾ ਜਿਹਾ ਨਿਆਣਾ ਹੱਥ ਵਿਚ ਦੀਵਾ ਫੜ ਕੇ ਕਿਸੇ ਮਜ਼ਾਰ 'ਤੇ ਰਾਤ ਨੂੰ ਦੀਵਾ ਬਾਲਣ ਜਾਂਦਾ ਪਿਆ ਸੀ। ਇਸਨੂੰ ਉਹ ਬੱਚਾ ਮਿਲ ਗਿਆ। ਹੁਣ ਮਨ ਨੇ ਕਰਨੀ ਸੀ ਪੂਰਤੀ, ਅੰਦਰ ਦੀ ਹਉਮੈ ਖਲੋਂਦੀ ਨਹੀਂ ਸੀ ਪਈ। ਉਸ ਬੱਚੇ ਨੂੰ ਕਹਿੰਦਾ ਹੈ, ਬੇਟਾ ! ਮੈਂ ਤੇਰੇ 'ਤੇ ਇਕ ਪ੍ਰਸ਼ਨ ਕਰਨਾ ਚਾਹੁੰਦਾ ਹਾਂ। ਉਸਨੇ ਕਿਹਾ ਬਾਬਾ ਦੱਸ। ਕਹਿਣ ਲੱਗਾ, ਤੇਰੇ ਹੱਥ ਵਿਚ ਕੀ ਹੈ ? ਉਹ ਕਹਿੰਦਾ ਹੈ, ਤੈਨੂੰ ਦਿੱਸਦਾ ਨਹੀਂ ਮੇਰੇ ਹੱਥ ਵਿਚ ਦੀਵਾ ਹੈ। ਕਹਿਣ ਲੱਗਾ, ਦੀਵਾ ਬੱਲਦਾ ਪਿਆ ਹੈ ਨਾ ? ਉਸ ਬੱਚੇ ਨੇ ਕਿਹਾ, ਇਹ ਤਾਂ ਤੈਨੂੰ ਵੀ ਦਿੱਸਣਾ ਚਾਹੀਦਾ ਹੈ ਕਿ ਦੀਵਾ ਬੱਲਦਾ ਪਿਆ ਹੈ। ਉਹ ਫਿਰ ਕਹਿੰਦਾ ਹੈ ਕਿ ਮੈਂ ਤੈਨੂੰ ਇਕ ਪ੍ਰਸ਼ਨ ਕਰਨਾ ਚਾਹੁੰਦਾ ਹਾਂ ਕਿ ਜਦੋਂ ਤੂੰ ਦੀਵਾ ਬਾਲਿਆ ਤਾਂ ਇਸ ਦੀਵੇ ਦੀ ਜੋਤ ਕਿਹੜੀ ਤਰਫ਼ ਤੋਂ ਆਈ ਸੀ ? ਉਸਨੇ ਦੀਵੇ ਨੂੰ ਬੁਝਾ ਕੇ ਕਿਹਾ, ਬਾਬਾ ਰੁੱਕ ਜਾ। ਅੱਜ ਤੱਕ ਤੂੰ ਸਵਾਲ ਕਰਦਾ ਰਿਹਾ ਹੈਂ ਤੇ ਲੋਕ ਤੇਰੇ ਪ੍ਰਸ਼ਨ ਦਾ ਉੱਤਰ ਦਿੰਦੇ ਰਹੇ। ਹੁਣ ਮੈਂ ਤੈਨੂੰ ਸਵਾਲ ਕਰਦਾ ਹਾਂ ਕਿ ਤੂੰ ਮੈਨੂੰ ਦੱਸ ਕਿ ਦੀਵੇ ਦੀ ਜੋਤ

ਗਈ ਕਿੱਥੇ ? ਹਜ਼ੂਰ ਨੇ ਕਿਹਾ, ਸਿੱਖ ਵਾਦ ਚਰਚਾ ਕਰੇ ਵਿਵਾਦ ਨਹੀਂ। ਵਾਦ ਕਰੇ ਤੇ ਜੇ ਵਾਦ ਵਿਚੋਂ ਨਹੀਂ ਸਮਝ ਤਾਂ ਕਿਸੇ ਕੋਲੋਂ ਸਮਝੇ।

ਦੂਜੀ ਚਰਚਾ ਦਾ ਨਾਮ ਹੈ ਹੇਤ ਚਰਚਾ। ਹੇਤ ਦਾ ਅਰਥ ਹੈ ਕਿ ਜੇਕਰ ਆਪ ਨੂੰ ਸਮਝ ਨਹੀਂ ਤੇ ਸ਼ਬਦ ਪੜ੍ਹਦਿਆਂ ਨਹੀਂ ਸਮਝ ਪੈਂਦੀ ਤਾਂ ਇਹ ਗੱਲ ਕਦੀ ਭੁਲਿਉ ਨਾ ਕਿ ਪ੍ਰਮਾਰਥ ਦੇ ਸਵਾਲਾਂ ਦਾ ਉੱਤਰ ਕਦੀ ਵੀ ਕੋਈ ਬੰਦਾ ਇਕੋ ਜਿਹਾ ਨਹੀਂ ਦੇ ਸਕੇਗਾ। ਪ੍ਰਮਾਰਥ ਅਨੁਭਵ ਹੈ, ਪ੍ਰਮਾਰਥ ਅੰਦਰ ਦਾ ਗਿਆਨ ਹੈ, ਪ੍ਰਮਾਰਥ ਅੰਦਰ ਦੀ ਸੋਝੀ ਹੈ। ਜਿਸ ਦਿਨ ਤੁਰਿਆ, ਉਸ ਦਿਨ ਬਿਰਤੀ ਹੋਰ ਹੈ। ਜਿਸ ਦਿਨ ਤੁਰਦਾ ਪਿਆ ਹੈ, ਉਸ ਦਿਨ ਬਿਰਤੀ ਹੋਰ ਹੈ। ਜਿਸ ਦਿਨ ਪਹੁੰਚ ਗਿਆ, ਉਸ ਦਿਨ ਹੋਰ ਹੈ। ਜਿਸ ਦਿਨ ਕਬੀਰ ਤੁਰਿਆ, ਉਸ ਦਿਨ ਉਹਨਾਂ ਦੇ ਵਿਚਾਰ ਹੋਰ ਹਨ। ਜਿਸ ਦਿਨ ਤੁਰਿਆ, ਉਸ ਦਿਨ ਉਹਨਾਂ ਦੇ ਸਰੀਰ ਨੂੰ ਗੁਰੂ ਦਾ ਚਰਨ ਸਪਰਸ਼ ਕੀਤਾ ਤੇ ਆਵਾਜ਼ ਆਈ-

*ਪੈਰੀ ਟੁੰਬਿ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।*

(ਵਾਰ ੧੦, ਪਃ ੧੫)

ਜਿਸ ਦਿਨ ਤੁਰੇ ਉਸ ਦਿਨ ਸਿਰਫ਼ ਇਕੋ ਗੱਲ ਕਹੀ – ਬੋਲੋ ਰਾਮ ਤੇ ਹੁਣ ਬੋਲੋ ਰਾਮ ਤੇ ਰਾਮ ਦਾ ਰੂਪ ਹੋਣਾ ਦੋਨਾਂ ਵਿਚ ਫ਼ਰਕ ਹੈ। ਜਿਸ ਦਿਨ ਪਹੁੰਚ ਗਏ ਉਸ ਦਿਨ ਕਹਿਣ ਲੱਗੇ-

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

(ਅੰਗ ੯੬੯)

ਬੋਲੋ ਰਾਮ ਕੁਝ ਹੋਰ ਹੈ ਤੇ ਰਾਮ ਕਬੀਰਾ ਏਕ ਭਏ ਕੁਝ ਹੋਰ ਹੈ। ਹੇਤ ਚਰਚਾ ਦਾ ਅਰਥ ਹੈ ਜੇ ਆਪ ਨੂੰ ਸਮਝ ਨਹੀਂ ਤਾਂ ਕਦੀ ਵੀ ਸੰਗਣਾ ਨਹੀਂ ਚਾਹੀਦਾ। ਜੇ ਆਪ ਨੂੰ ਸਮਝ ਨਹੀਂ ਤਾਂ ਕਿਸੇ ਦੂਜੇ ਕੋਲ ਜਾਈਏ, ਉਥੇ ਬੈਠ ਕੇ ਸ਼ਬਦ ਦੀ ਵੀਚਾਰ ਕੀਤੀ ਜਾਏ ਤੇ ਦੋਨਾਂ ਦੀ ਵੀਚਾਰ ਇਕ ਦੂਜੇ ਨੂੰ ਥੱਲੇ ਲਾਉਣ ਵਾਲੀ ਨਾ ਹੋਵੇ, ਗੁਰਮੁਖਤਾਈ ਵਾਲੀ ਹੋਵੇ। ਉਹ ਵੀਚਾਰ ਹੋਵੇ-

*ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥*
*ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥*

(ਅੰਗ ੧੧੮੫)

ਗੁਰਮੁਖਤਾਈ ਨਾਲ ਉਥੇ ਟਿੱਕ ਕੇ ਚਰਚਾ ਕੀਤੀ ਜਾਏ ਤੇ ਪਿਆਰਿਉ ! ਗੁਰਮੁਖਤਾਈ ਵਿਚ ਹੋ ਸਕਦਾ ਹੈ ਅੱਧੇ ਅਰਥ ਤੇਰੇ ਠੀਕ ਹੋਣ, ਅੱਧੇ ਵੀਚਾਰ ਉਸਦੇ ਠੀਕ ਹੋਣ। ਕਹਿੰਦੇ ਹਨ, ਜਿਹੜੀ ਹੇਤ ਚਰਚਾ ਹੈ, ਉਹ ਇਸ ਤਰ੍ਹਾਂ ਹੈ ਜਿਵੇਂ ਇਕੱਲਾ ਦੀਵਾ ਬੱਲੇ ਤਾਂ ਚੁਫੇਰੇ ਰੌਸ਼ਨੀ ਦਿੰਦਾ ਹੈ ਤੇ ਆਪ ਹਨੇਰੇ ਵਿਚ ਰਹਿੰਦਾ ਹੈ। ਰੱਬ ਮੇਹਰ ਕਰੇ ਕਿਤੇ ਦੋ ਬੱਲਦੇ ਹੋਏ

ਦੀਵੇ ਇਕ ਦੂਜੇ ਦੇ ਨੇੜੇ ਲਿਆਂਦੇ ਜਾਣ ਤਾਂ ਇਕ ਦੂਜੇ ਦਾ ਹਨੇਰਾ ਖ਼ਤਮ ਕਰ ਦਿੰਦੇ ਹਨ। ਅੱਜ ਦਾ ਬਚਨ ਹੈ ਕਿ ਜੱਗ ਇਕ ਸੁਪਨਾ ਹੈ। ਮੈਂ ਅਰਜ਼ ਕਰ ਰਿਹਾ ਸੀ ਕਿ ਪਿਉ ਦੀ ਜ਼ਮੀਨ 'ਤੇ ਪੁੱਤਰ ਦਾ ਹੱਕ ਹੋ ਸਕਦਾ ਹੈ, ਪਰ ਚੇਤੇ ਰੱਖਿਉ, ਪ੍ਰਮਾਤਮਾ ਦੇ ਨਾਮ 'ਤੇ ਇਕ ਫ਼ਿਰਕੇ ਦਾ, ਇਕ ਧਰਮ ਦਾ, ਇਕ ਬੰਦੇ ਦਾ ਹੱਕ ਨਹੀਂ। ਇਥੇ ਜੁੱਤੀਆਂ ਗੰਢਣ ਵਾਲੇ ਬਾਬੇ ਰਵਿਦਾਸ ਨੇ ਜਿਸ ਦਿਨ ਰੱਬ ਦੇ ਚਰਨਾਂ ਵਿਚ ਆਪਣੇ ਅੰਦਰ ਨੂੰ ਸੀਅ ਦਿੱਤਾ ਤਾਂ ਲੋਕਾਂ ਨੇ ਕਿਹਾ, ਜਾਤ ਕੀ ਹੈ ਤੇ ਨਾਮ ਕਿਹੜਾ ਜੱਪਦਾ ਹੈਂ ? ਉਸ ਮਹਾਂਪੁਰਸ਼ ਨੇ ਕਿਹਾ, ਰੱਬ ਕਿਸੇ ਦੇ ਬਾਪ ਦਾ ਜ਼ਰ ਖ਼ਰੀਦਿਆ ਨਹੀਂ। ਭਗਵਾਨ ਤਾਂ ਭਾਵਨਾ ਦਾ ਹੈ। ਜਿਸ ਦੀ ਭਾਵਨਾ ਬਣ ਗਈ, ਰੱਬ ਉਸਦਾ ਹੀ ਹੋ ਗਿਆ। ਬਾਬਾ ਜੀ ਦੇ ਬਚਨ ਹਨ-

*ਆਪਨ ਬਾਪੈ ਨਾਹੀ ਕਿਸੀ ਕੋ*

ਰੱਬ ਕਿਸੇ ਦੇ ਬਾਪ ਦਾ ਨਹੀਂ।

*ਭਾਵਨ ਕੋ ਹਰਿ ਰਾਜਾ ॥*

(ਅੰਗ ੬੫੮)

ਪ੍ਰਮਾਤਮਾ ਤਾਂ ਕੇਵਲ ਅੰਦਰ ਦੀ ਭਾਵਨਾ ਦਾ ਹੈ। ਨਦਰੀ, ਕਰਮੀ ਤੇ ਦਾਤ ਤਿੰਨ ਚੀਜ਼ਾਂ ਕਦੀ ਨਾਮ ਜੱਪਦਿਆਂ ਨਾ ਭੁੱਲੀਏ। ਘਾਲਣਾ ਮੇਰੀ ਨਹੀਂ, ਇਹ ਤੇਰੀ ਦਾਤ ਹੈ। ਵੱਸਣਾ ਮੇਰਾ ਨਹੀਂ, ਇਹ ਤੇਰਾ ਕਰਮ ਹੈ। ਜੇ ਮੈਂ ਉੱਠ ਕੇ ਜੱਪਣ ਤੁਰਿਆ ਹਾਂ ਤਾਂ ਇਸਦੇ ਵਿਚ ਮੇਰੀ ਕੋਈ ਖੇਡ ਨਹੀਂ, ਇਹ ਤੇਰੀ ਨਦਰ ਹੈ। ਬਾਬਾ ਜੀ ਨੇ ਕਿਹਾ-

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥*

ਆਪਣੇ ਆਪ ਨੂੰ ਸਾਜਿਆ ਤੇ ਨਾਲ ਉਸਨੇ ਨਾਮ ਦੀ ਤਾਕਤ ਪੈਦਾ ਕਰ ਦਿੱਤੀ, ਤੀਜੀ ਉਸ ਨੇ ਪਤਾ ਕੀ ਖੇਡ ਵਰਤਾਈ, ਮੈਂ ਅੱਜ ਤੱਕ ਸਿਰਫ਼ ਇਹੀ ਪੜ੍ਹਦਾ ਰਿਹਾ ਕਿ ਰੱਬ ਪਹਿਲਾਂ ਆਪ, ਫਿਰ ਉਸਨੇ ਮਾਇਆ ਬਣਾਈ ਤੇ ਅੱਜ ਮਨ ਵਿਚ ਆਇਆ ਨਹੀਂ, ਹੇ ਸੱਚੇ ਪਾਤਿਸ਼ਾਹ ! ਤੇਰੀ ਪਉੜੀ ਪੜ੍ਹਦਿਆਂ ਤੂੰ ਸੂਝ ਦਿੱਤੀ ਹੈ ਕਿ ਮਾਇਆ ਤੋਂ ਪਹਿਲਾਂ ਨਾਮ ਹੈ। ਨਾਮ ਤੋਂ ਬਾਅਦ

*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥*

ਹੁਣ ਚੌਥੀ ਖੇਡ ਕੀ ਬਣੀ ? ਕਰਿ ਆਸਣ। ਬ੍ਰਹਿਮੰਡ ਸਾਜ ਦਿੱਤੇ, ਖੰਡ ਸਾਜ ਦਿੱਤੇ, ਸੰਸਾਰ ਸਿਰਜ ਦਿੱਤਾ। ਸਭ ਕੁਝ ਰੱਚ ਕੇ-

*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥*
*ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥*

(ਅੰਗ ੪੬੩)

ਹੇ ਮੇਰੇ ਦਾਤਾ ! ਤੂੰ ਸਭ ਦੇ ਅੰਦਰ ਦੀਆਂ ਜਾਣਦਾ ਹੈਂ। ਇਹ ਬਾਬੇ ਨਾਨਕ ਦਾ

ਸ੍ਰਿਸ਼ਟੀ ਦੇ ਸਬੰਧੀ ਥੋੜੇ ਸ਼ਬਦਾਂ ਵਿਚ ਬਹੁਤ ਡੂੰਘਾ ਉਪਦੇਸ਼ ਹੈ। ਗੁਰੂ ਗ੍ਰੰਥ ਸਾਹਿਬ ਵਿਚ ਧਨਾਸਰੀ ਰਾਗ ਵਿਚ ਬਚਨ ਹਨ-

*ਪਹਿਲ ਪੁਰੀਏ ਪੁੰਡਰਕ ਵਨਾ॥*

ਰੱਬ ਨੇ ਸ੍ਰਿਸ਼ਟੀ ਕਿਵੇਂ ਸਾਜੀ ?

*ਤਾ ਚੇ ਹੰਸਾ ਸਗਲੇ ਜਨਾਂ॥*

(ਅੰਗ ੬੯੩)

ਹਿੰਦੂ ਵੀਰ ਜਾਂ ਹਿੰਦੂ ਫ਼ਿਲੋਸਫ਼ੀ ਵਿਚ ਬੜੇ ਡੂੰਘੇ ਸ਼ਬਦ ਹਨ। ਗੁਰਮੁਖੋ ! ਸਿੱਖਿਆ ਗ੍ਰਹਿਣ ਕਰਨ ਵਾਲੀ ਨੀਤੀ ਨਾਲ ਗ੍ਰੰਥਾਂ ਦਾ ਅਧਿਐਨ ਕਰੀਏ। ਗੁਰੂ ਗ੍ਰੰਥ ਸਾਹਿਬ ਜੀ ਦੀ ਗੱਲ ਜ਼ਰੂਰ ਕਰੋ। ਗੁਰੂ ਆਪਣੇ ਦੀ ਗੱਲ ਜ਼ਰੂਰ ਕਰੋ, ਪਰ ਚੇਤੇ ਰੱਖਿਉ ਕਿਸੇ ਦੀ ਪੱਗ ਥੱਲੇ ਲਾ ਕੇ ਆਪਣੇ ਪਿਉ ਦੀ ਪੱਗ ਉੱਚੀ ਕਰਨੀ ਇਹ ਇਨਸਾਨੀਅਤ ਨਹੀਂ ਹੁੰਦੀ। ਕੋਈ ਵੀ ਧਰਮ ਹੋਵੇ। ਗੁਰੂ ਜੀ ਨੇ ਬਾਣੀ ਵਿਚ ਸਪੱਸ਼ਟ ਕਿਹਾ ਹੈ-

*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥*

ਜਿਸ ਘਰ ਵਿਚ ਕਰਤੇ ਤੇਰੀ ਕੀਰਤੀ ਹੋਵੇ-

*ਸੋ ਘਰੁ ਰਾਖੁ ਵਡਾਈ ਤੋਇ॥*

(ਕੀਰਤਨ ਸੋਹਿਲਾ)

ਉਸ ਗ੍ਰੰਥ ਦਾ ਬੋਲ-ਬਾਲਾ ਕਰੀਂ ਜਿੱਥੇ ਤੇਰੀ ਕੀਰਤੀ ਹੈ ਤੇ ਚੇਤੇ ਰੱਖਿਉ, ਫਿਰ ਕਹਿਣ ਦੀ ਲੋੜ ਨਹੀਂ। ਬੋਲ-ਬਾਲਾ ਹੋਵੇਗਾ ਹੀ ਉਸਦਾ ਜਿਸਦੇ ਵਿਚ ਕੇਵਲ ਇਕ ਪਰਿਵਾਰ ਦੀ ਸਟੋਰੀ ਨਹੀਂ। ਗੁਰੂ ਜੀ ਬਾਣੀ ਵਿਚ ਕਹਿਣ ਲੱਗੇ-

*ਪਹਿਲ ਪੁਰੀਏ ਪੁੰਡਰਕ ਵਨਾ॥*

ਪਹਿਲਾਂ ਪਹਿਲ ਕੇਵਲ ਇਕ ਚਿੱਟਾ ਕੌਲ ਦਾ ਫੁੱਲ ਹੈ। ਤਾ ਚੇ ਹੰਸਾ ਹੰਸਾਂ ਦਾ ਅਰਥ ਹੈ ਬ੍ਰਹਮਾ। ਬ੍ਰਹਮਾ ਜੀ ਉਸਦੇ ਵਿਚੋਂ ਪੈਦਾ ਹੋਏ।

*ਤਾ ਚੇ ਹੰਸਾ ਸਗਲੇ ਜਨਾਂ॥*

ਉਸ ਬ੍ਰਹਮਾ ਜੀ ਨੇ ਬਾਕੀ ਸਾਰੇ ਸਿਰਜ ਦਿੱਤੇ। ਅੱਗੇ ਦੇਖੋ ਗੁਰਮਤਿ ਦਾ ਸਿਧਾਂਤ ਕੀ ਹੈ ?

*ਕ੍ਰਿਸ੍ਹਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ॥ ੧॥*

ਉਸ ਰੱਬ ਨੇ ਮਾਇਆ ਸਿਰਜੀ। ਕਹਿਣ ਲੱਗੇ, ਇਸ ਮਾਇਆ ਨੇ ਲੋਕਾਂ ਨੂੰ ਨਚਾ ਦਿੱਤਾ।

*ਪਹਿਲ ਪੁਰਸਾਬਿਰਾ॥*

ਸਭ ਤੋਂ ਪਹਿਲਾਂ ਪ੍ਰਮਾਤਮਾ ਹੈ।

*ਅਥੋਨ ਪੁਰਸਾਦਮਰਾ॥*

ਅਥੋਨ ਦਾ ਅਰਥ ਹੈ ਦੁਬਾਰਾ। ਪੁਰਸਾਦਮਰਾ ਦਾ ਅਰਥ ਹੈ ਉਸ ਪੁਰਸ਼ ਨੇ ਮਾਇਆ ਪੈਦਾ ਕੀਤੀ।

*ਅਸਗਾ ਅਸ ਉਸਗਾ॥*

ਦੋਨਾਂ ਦਾ ਮਿਲਾਪ ਹੋਇਆ ਤੇ ਪਤਾ ਹੈ ਬਣ ਕੀ ਗਈ ਸ੍ਰਿਸ਼ਟੀ-

*ਹਰਿ ਕਾ ਬਾਗਰਾ*

ਪ੍ਰਮਾਤਮਾ ਨੇ ਬਾਗ਼ ਬਣਾ ਦਿੱਤਾ।

*ਨਾਚੈ ਪਿੰਧੀ ਮਹਿ ਸਾਗਰਾ॥ ੧॥ ਰਹਾਉ॥*

(ਅੰਗ ੬੯੨)

ਸੋਹਣਾ ਬਾਗ਼ ਬਣਾ ਦਿੱਤਾ ਤੇ ਇਸ ਤਰ੍ਹਾਂ ਲੋਕਾਂ ਅੰਦਰ ਪਤਾ ਨਹੀਂ ਕੀ ਉਸਨੇ ਚੀਜ਼ ਟਿਕਾਅ ਦਿੱਤੀ। ਪਿਆਰਿਉ ! ਮੈਂ ਕਈ ਵਾਰੀ ਸੋਚਦਾ ਹਾਂ ਕਿ ਉਸ ਪਰਮ ਪਿਤਾ ਪ੍ਰਮੇਸ਼ਰ ਦੀ ਖੇਡ ਕਿਹੋ ਜਿਹੀ ਹੈ ਕਿ ਜਿਵੇਂ ਚਾਬੀ ਵਾਲੇ ਖਿਡੌਣੇ ਹਨ, ਇਕ ਵਾਰੀ ਚਾਬੀ ਭਰ ਦਿਉ, ਉਹ ਖਿਡੌਣਾ ਖੇਡੀ ਜਾਂਦਾ ਹੈ। ਅਸੀਂ ਰੱਬ ਦੇ ਬਣਾਏ ਖਿਡੌਣੇ ਹਾਂ। ਉਸਨੇ ਜਨਮ ਵੇਲੇ ਚਾਬੀ ਭਰ ਦਿੱਤੀ ਹੈ ਤੇ ਚੇਤੇ ਰੱਖਿਉ, ਜਿੰਨੀ ਕੁ ਚਾਬੀ ਭਰੀ ਹੈ, ਬਸ ਉੱਨਾ ਕੁ ਖਿਡੌਣੇ ਨੇ ਖੇਡਣਾ ਹੈ। ਦੁਨੀਆਂ ਦੇ ਖਿਡੌਣੇ ਦੀ ਚਾਬੀ ਪਰਤ ਕੇ ਫਿਰ ਭਰੀ ਜਾ ਸਕਦੀ ਹੈ, ਫਿਰ ਉਹ ਨੱਚੇਗਾ ਪਰ ਪ੍ਰਮਾਤਮਾ ਨੇ ਜਿਹੜੇ ਖਿਡੌਣੇ ਬਣਾਏ ਹਨ, ਇਹਨਾਂ ਦੀ ਇਕੋ ਵਾਰੀ ਚਾਬੀ ਭਰੀ ਹੈ। ਜਿਸ ਦਿਨ ਮੁੱਕ ਗਈ, ਉਸ ਤੋਂ ਬਾਅਦ ਖਿਡੌਣਾ ਟੁੱਟੇਗਾ। ਹਜ਼ੂਰ ਕਹਿਣ ਲੱਗੇ-

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥*

ਜਿਵੇਂ ਰਾਤ ਨੂੰ ਸੁੱਤਿਆਂ ਸੁਪਨਾ ਆਉਂਦਾ ਹੈ। ਅਰੁ ਸ਼ਬਦ ਕਹਿੰਦਾ ਹੈ ਪੇਖਨਾ ਦਾ ਸੰਬੰਧ ਸੁਪਨੇ ਨਾਲ ਨਹੀਂ। ਅਰੁ ਦਾ ਅਰਥ ਇਥੇ ਹੈ ਅਤੇ। ਪੇਖਨਾ ਦਾ ਅਰਥ ਹੈ ਤਮਾਸ਼ਾ। ਮਦਾਰੀ ਦੀ ਖੇਡ ਹੈ। ਜੇ ਰੱਬ ਨਾਲ ਜੁੜਨਾ ਹੈ ਤਾਂ ਇਕ ਗੱਲ ਚੇਤੇ ਰੱਖੀਂ, ਸੰਸਾਰ ਇਕ ਸੁਪਨਾ ਹੈ, ਇਕ ਮਦਾਰੀ ਦੀ ਖੇਡ ਹੈ। ਜਦੋਂ ਅਸੀਂ ਸੁਪਨਾ ਦੇਖਦੇ ਹਾਂ, ਰਾਤ ਨੂੰ ਸੁੱਤੇ ਹਾਂ ਤੇ ਸੁਪਨਾ ਦੋ-ਚਾਰ ਘੰਟਿਆਂ ਦਾ ਨਹੀਂ ਹੁੰਦਾ। ਜਿਹੜਾ ਸਫ਼ਰ ਅਸੀਂ ਰਾਤ ਨੂੰ ਤਿੰਨ ਚਾਰ ਘੰਟਿਆਂ ਵਿਚ ਕੀਤਾ ਹੈ, ਸੁਪਨਾ ਸਿਰਫ਼ ਕੁਝ ਸਮੇਂ ਦਾ ਹੁੰਦਾ ਹੈ। ਸੁਪਨੇ ਵਿਚ ਬਹੁਤ ਕੁਝ ਪਾ ਲਿਆ। ਸੁਪਨਾ ਆਉਂਦਾ ਕਿਉਂ ਹੈ ? ਗੁਰਮਤਿ ਮੁਤਾਬਕ ਜਿਹੜੀ ਚੀਜ਼ ਅਸੀਂ ਸਾਰਾ ਦਿਨ ਚਿਤਵਦੇ ਹਾਂ, ਬੋਲਦੇ ਨਹੀਂ, ਸਾਡੀ ਚੇਤਾ ਸ਼ਕਤੀ ਵਿਚ ਜਿਹੜੀ ਚੀਜ਼ ਬੈਠ ਗਈ, ਬੋਲੇ ਨਹੀਂ, ਉਹ ਸਾਡੀ ਅੰਤਸ਼ਕਰਨ ਵਿਚ ਚਲੀ ਗਈ ਤੇ ਪਿਆਰਿਉ ! ਉਹ ਚੇਤੇ ਕੀਤੇ ਹੋਏ ਫੁਰਨੇ ਰਾਤ ਨੂੰ ਸੁਪਨੇ ਵਿਚ ਹਕੀਕਤ ਲੱਗਣ ਲੱਗ ਪੈਂਦੇ ਹਨ। ਜਿਵੇਂ ਚਿੱਤ ਵਿਚ

ਆਇਆ ਕਿ ਮੈਂ ਸੰਗਤ ਕਰਨੀ ਹੈ। ਦੱਸਿਆ ਕਿਸੇ ਨੂੰ ਨਹੀਂ, ਬਸ ਚੇਤੇ ਹੀ ਕਰਦੇ ਰਹੇ ਕਿ ਮੈਂ ਤਾਂ ਹਰਿਮੰਦਰ ਸਾਹਿਬ ਜਾਣਾ ਸੀ, ਮੈਂ ਤਾਂ ਫਲਾਨੀ ਥਾਂ ਪਹੁੰਚਣਾ ਸੀ। ਚੇਤੇ ਕਰਦੇ ਰਹੇ, ਉਹ ਦੱਸਿਆ ਨਹੀਂ, ਪਰ ਉਹ ਬੀਜ ਅੰਦਰ ਚਲਾ ਗਿਆ। ਰਾਤ ਨੂੰ ਸੁਪਨਾ ਆਇਆ ਕਿ ਦਿਨੇ ਸੰਗਤ ਮੰਗਦੇ ਸੀ, ਰਾਤ ਨੂੰ ਕੀਰਤਨ ਸੁਣਦੇ ਰਹੇ। ਰਾਤ ਨੂੰ ਮੈਨੂੰ ਸੁਪਨਾ ਆਇਆ, ਮੇਰਾ ਪਰਿਵਾਰ, ਮੇਰਾ ਸੰਸਾਰ, ਸੁਪਨੇ ਵਿਚ ਮੈਂ ਬਹੁਤ ਕੁਝ ਭੋਗਿਆ, ਪਰ ਜਦੋਂ ਸਵੇਰੇ ਦਿਨ ਚੜ੍ਹਿਆ, ਜੋ ਸੁਪਨੇ ਵਿਚ ਦੇਖਿਆ ਉਹ ਕੋਈ ਨਾ ਰਿਹਾ। ਰਿਹਾ ਕੇਵਲ ਉਹੀ ਜਿਹੜਾ ਸੁਪਨਾ ਦੇਖਣ ਵਾਲਾ ਸੀ।

ਅਸੀਂ ਸੁਪਨੇ ਦੇ ਜੀਵ ਹਾਂ, ਰੱਬ ਨੇ ਸੁਪਨਾ ਬਣਾ ਦਿੱਤਾ ਹੈ। ਚੇਤੇ ਰੱਖਿਉ, ਸੁਪਨੇ ਵਿਚ ਖੇਡਾਂ ਕਰਨ ਵਾਲੇ ਚਲੇ ਜਾਣਗੇ ਤੇ ਰਹਿ ਜਾਏਗਾ ਕੇਵਲ ਪ੍ਰਮਾਤਮਾ, ਜਿਹੜਾ ਸੁਪਨੇ ਰੱਚਦਾ ਪਿਆ ਹੈ। ਰੱਬ ਬਾਜ਼ੀਗਰ ਹੈ। ਉਸਨੇ ਹੁਕਮ ਦੀ ਬੰਸਰੀ ਵਜਾਈ ਤੇ ਸਾਰੇ ਲੋਕ ਇਕੱਠੇ ਕਰ ਲਏ। ਪੂਰਬ ਬਣਾ ਦਿੱਤਾ, ਪੱਛਮ ਬਣਾ ਦਿੱਤਾ, ਦੱਖਣ ਬਣਾ ਦਿੱਤਾ। ਉਸਨੇ ਦੇਖੋ ਕਿਹੋ ਜਿਹੀ ਖੇਡ ਬਣਾਈ। ਇਸ ਤਮਾਸ਼ੇ ਵਿਚ ਇਕ ਉਹ ਬਣਾ ਦਿੱਤਾ ਜਿਹੜੇ ਪਾਣੀ ਵਿਚ ਰਹਿਣ ਤਾਂ ਡੁੱਬ ਕੇ ਮਰ ਜਾਂਦੇ ਹਨ ਤੇ ਇਕ ਉਹ ਬਣਾ ਦਿੱਤਾ ਜਿਹੜੇ ਪਾਣੀ ਤੋਂ ਬਾਹਰ ਨਿਕਲਣ ਤਾਂ ਉਹ ਤੜਪ ਕੇ ਮਰ ਜਾਂਦੇ ਹਨ। ਕਹਿੰਦੇ ਹਨ ਕਿ ਲੋਕ ਇਕੱਠੇ ਹੋ ਗਏ। ਤਮਾਸ਼ੇ ਰੱਚ ਦਿੱਤੇ। ਸਾਨੂੰ ਬਣਾ ਦਿੱਤਾ। ਕੋਈ ਕੁਝ ਕਰਦਾ ਹੈ, ਕੋਈ ਕੁਝ ਕਰਦਾ ਹੈ ਤੇ ਜਿਸ ਦਿਨ ਉਸਦੀ ਮਰਜ਼ੀ ਆਈ, ਇਕੱਲਾ ਤਮਾਸ਼ੇ ਪਾਉਣ ਵਾਲਾ ਰਹਿ ਗਿਆ ਤੇ ਤਮਾਸ਼ਾ ਸਾਰਾ ਹੀ ਸਮੇਟਿਆ ਗਿਆ। ਸੁਪਨਾ ਆਇਆ, ਸੁਪਨੇ ਵਿਚ ਦੇਖਿਆ, ਹਕੀਕਤ ਵਿਚ ਕੁਝ ਨਹੀਂ। ਪਿਆਰਿਉ ! ਬਾਜ਼ੀਗਰ ਖੇਡਾਂ ਕਰਦਾ ਹੈ, ਪਰ ਰਹਿੰਦਾ ਮੰਗਤੇ ਦਾ ਮੰਗਤਾ ਹੈ। ਕਹਿਣ ਲੱਗੇ-

*ਇਨ ਮੈ ਕਛੁ ਸਾਚੋ ਨਹੀ*

ਇਸਦੇ ਵਿਚ ਕੁਝ ਸੱਚਾ ਨਹੀਂ।

*ਨਾਨਕ ਬਿਨੁ ਭਗਵਾਨ॥ ੨੩॥*

ਇਕ ਨਿਰੰਕਾਰ ਤੋਂ ਬਿਨਾਂ ਇਸਦੇ ਵਿਚ ਹੋਰ ਕੁਝ ਸੱਚਾ ਨਹੀਂ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੨੪-੨੫

# ਪ੍ਰਾਨੀ ਡੋਲਤ ਨੀਤ

*ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥*
*ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥ ੨੪॥*
*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥ ੨੫॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਜੁਗੋ ਜੁੱਗ ਅਟੱਲ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਜੀ ਦਾ ਸਲੋਕ ਨੰਬਰ ੨੪ ਅਤੇ ੨੫ ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਇਹਨਾਂ ਦੋ ਸਲੋਕਾਂ ਵਿਚ ਸਮੁੱਚੀ ਮਾਨਵਤਾ ਨੂੰ ਉਪਦੇਸ਼ ਦ੍ਰਿੜ੍ਹ ਕਰਾਉਂਦਿਆਂ ਹੋਇਆਂ ਪਹਿਲਾ ਬਚਨ ਕੀਤਾ ਕਿ ਮਨੁੱਖ ਦਿਨ ਤੇ ਰਾਤ ਕੇਵਲ ਮਾਇਆ ਦੀ ਖ਼ਾਤਰ, ਧਨ ਦੀ ਖ਼ਾਤਰ ਡੋਲਦਾ ਭਟਕਦਾ ਪਿਆ ਹੈ, ਪਰ ਕਰੋੜਾਂ ਵਿਚੋਂ ਕੋਈ ਅਜਿਹਾ ਪ੍ਰਮਾਤਮਾ ਦੀ ਦਇਆ ਵਾਲਾ ਹੋਵੇਗਾ ਅਤੇ ਹੈ ਜਿਹੜਾ ਇਸ ਭਟਕਣਾ ਤੋਂ ਮੁਕਤ ਹੋ ਕੇ ਨਾਰਾਇਣ ਦੇ ਚਰਨਾਂ ਵਿਚ, ਪ੍ਰਭੂ ਦੇ ਚਰਨਾਂ ਵਿਚ ਆਪਣੇ ਚਿੱਤ ਨੂੰ ਲਾਈ ਬੈਠਾ ਹੈ। ਦੂਜਾ ਇਸ ਭਟਕਣਾ ਤੋਂ ਮੁਕਤ ਕਰਨ ਲਈ ਗੁਰੂ ਤੇਗ਼ ਬਹਾਦਰ ਜੀ ਨੇ ਸਾਡੇ ਅੰਦਰ ਦੀ ਹਉਮੈ ਨੂੰ ਮਿਟਾਉਣ ਲਈ ਇਕ ਬਚਨ ਇਹ ਕੀਤਾ ਕਿ ਐਵੇਂ ਤੂੰ ਆਪਣੇ ਧਨ ਪਦਾਰਥ ਦਾ ਮਾਣ ਨਾ ਕਰੀਂ। ਦੇਖੋ, ਪਾਣੀ ਦੇ ਨਿੱਕੇ ਨਿੱਕੇ ਬੁਲਬੁਲੇ ਪੈਦਾ ਹੁੰਦੇ ਹਨ। ਦੇਖਣ ਨੂੰ ਅੱਖਾਂ ਨੂੰ ਪ੍ਰਭਾਵਿਤ ਕਰਦੇ ਹਨ, ਪਰ ਪਾਣੀ ਦੇ ਬੁਲਬੁਲੇ ਦੀ ਕਿੰਨੀ ਕੁ ਉਮਰ ਹੈ ? ਪਾਣੀ ਦਾ ਬੁਲਬੁਲਾ ਬਣਦਾ ਹੈ ਤੇ ਦੇਖਦਿਆਂ ਦੇਖਦਿਆਂ ਉਹ ਅੱਖਾਂ ਤੋਂ ਓਹਲੇ ਹੋ ਜਾਂਦਾ ਹੈ, ਬਿਨਸ ਜਾਂਦਾ ਹੈ। ਇਸੇ ਤਰ੍ਹਾਂ ਸੰਸਾਰ ਦੀ ਰਚਨਾ ਹੈ। ਪਾਣੀ ਦੇ ਬੁਲਬੁਲੇ ਦੀ ਤਰ੍ਹਾਂ ਸੰਸਾਰ ਦੀ ਰਚਨਾ ਹੋਈ ਹੈ, ਬਸ ਇਸਦੇ ਬਿਨਸਦਿਆਂ ਕੋਈ ਦੇਰੀ ਨਹੀਂ।

ਗੁਰੂ ਤੇਗ਼ ਬਹਾਦਰ ਜੀ ਦੇ ਅੰਮ੍ਰਿਤ ਬਚਨਾਂ ਅਨੁਸਾਰ ਸਾਰੇ ਸੰਸਾਰ ਦੇ ਅੰਦਰ ਬਹੁਤੇ

ਲੋਕੀਂ ਮਾਇਆ ਦੀ ਖ਼ਾਤਰ ਦਿਨ ਰਾਤ ਡੋਲਦੇ ਪਏ ਹਨ। ਗੁਰੂ ਸਵਾਰੇ ਮਾਇਆ ਦਾ ਅਰਥ ਕਰਦੇ ਹਨ ਕਿ ਇਸ ਵਿਚ ਧਨ ਵੀ ਆ ਜਾਂਦਾ ਹੈ, ਇਸ ਵਿਚ ਜ਼ਮੀਨ ਵੀ ਆ ਜਾਏਗੀ, ਇਸ ਵਿਚ ਪੱਦਵੀ ਵੀ ਆ ਜਾਏਗੀ, ਇਸ ਅੰਦਰ ਸੰਤਾਨ-ਇਸਤਰੀ-ਸੰਸਾਰ ਦਾ ਮੋਹ ਸਾਰਾ ਕੁਝ ਆ ਜਾਂਦਾ ਹੈ। ਜਦੋਂ ਕੋਈ ਇਨਸਾਨ ਡੋਲਦਾ ਹੈ ਤਾਂ ਤੁਸੀਂ ਕਦੀ ਉਸਦੇ ਡੋਲਦੇ ਹੋਏ ਸਰੀਰ ਨੂੰ ਦੇਖੋ, ਉਸ ਦੀ ਮੁਦਰਾ ਨੂੰ ਦੇਖੋ। ਡੋਲਣ ਵਾਲਾ ਕਦੀ ਖੱਬੇ ਪਾਸੇ ਨੂੰ ਉਲਾਰੂ ਹੋ ਜਾਏਗਾ ਤੇ ਡੋਲਦਾ ਹੋਇਆ ਉਸ ਦਾ ਬਾਹਰਮੁੱਖੀ ਤਨ ਕਦੀ ਸੱਜੇ ਵਾਲੇ ਪਾਸੇ ਨੂੰ ਉਲਾਰੂ ਹੋ ਜਾਏਗਾ। ਡੋਲਣ ਵਾਲਾ ਕਦੀ ਅੱਗੇ ਡਿੱਗਣ ਦਾ ਯਤਨ ਕਰੇਗਾ ਤੇ ਕਦੀ ਪਿੱਛੇ ਡਿੱਗਣ ਦਾ ਯਤਨ ਕਰੇਗਾ। ਡੋਲਣ ਤੋਂ ਭਾਵ ਇਹ ਹੈ ਕਿ ਜਿਸਦੇ ਅੰਦਰ ਸਥਿਰਤਾ ਨਹੀਂ। ਪਿਆਰਿਓ ! ਇੰਨ-ਬਿੰਨ ਇਸੇ ਤਰ੍ਹਾਂ ਮਨੁੱਖ ਦਾ ਮਨ ਜਿਹੜੇ ਪਾਸੇ ਦੇਖਿਆ ਕਿ ਚਾਰ ਟੱਕੇ ਮਿਲਦੇ ਪਏ ਹਨ, ਜਿਸ ਪਾਸੇ ਦੇਖੇ ਕਿ ਮੇਰਾ ਕੋਈ ਫ਼ਾਇਦਾ ਹੈ, ਉਸੇ ਪਾਸੇ ਨੂੰ ਝੁੱਕ ਜਾਏ, ਆਪਣੇ ਅਸੂਲ 'ਤੇ ਕਾਇਮ ਨਾ ਰਹੇ, ਇਖ਼ਲਾਕ ਤੋਂ ਬੇਇਖ਼ਲਾਕ ਹੋ ਜਾਏ, ਸਥਿਰਤਾ ਤੋਂ ਭਟਕਣਾ ਵਿਚ ਮਨ ਚਲਾ ਜਾਏ, ਉਸਨੂੰ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਦੇਖੋ ਇਹ ਇਨਸਾਨ ਮਾਇਆ ਦੀ ਖ਼ਾਤਰ ਡੋਲ ਰਿਹਾ ਹੈ। ਜਿਹੜੇ ਅਡੋਲ ਹਨ, ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਉਹ ਹਨ ਤਾਂ ਸਹੀ, ਪਰ ਪ੍ਰਮਾਤਮਾ ਦੀ ਕ੍ਰਿਪਾ ਨਾਲ ਅਡੋਲ ਰਹਿਣ ਵਾਲਾ ਕਰੋੜਾਂ ਵਿਚੋਂ ਇਕ ਅੱਧਾ ਹੈ। ਸਤਿਗੁਰੂ ਦੇ ਬਚਨਾਂ ਵਿਚੋਂ ਅਸੀਂ ਪ੍ਰਮਾਣ ਲੈਣਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਆਸਾ ਵਿਚ ਇਕ ਸ਼ਬਦ ਹੈ ਤੇ ਇਹ ਸ਼ਬਦ ਵੀ ਗੁਰੂ ਤੇਗ਼ ਬਹਾਦਰ ਜੀ ਦਾ ਹੈ। ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਹਨ-

*ਬਿਰਥਾ ਕਹਉ ਕਉਨ ਸਿਉ ਮਨ ਕੀ॥*

ਕਹਿੰਦੇ ਹਨ, ਹੇ ਵਾਹਿਗੁਰੂ ! ਮੈਂ ਆਪਣੇ ਮਨ ਦਾ ਦਰਦ ਕਿਸਨੂੰ ਜਾ ਕੇ ਦੱਸਾਂ ? ਕਿਉਂ ਜੀ ?

*ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ*

ਲਾਲਚ ਵਿਚ ਗ੍ਰਸਿਆ ਹੋਇਆ ਇਹ ਦੱਸੀਂ ਪਾਸੀਂ ਦੌੜਦਾ ਪਿਆ ਹੈ। ਇਸ ਦੇ ਅੰਦਰ ਟਿਕਾਅ ਨਹੀਂ।

*ਆਸਾ ਲਾਗਿਓ ਧਨ ਕੀ॥ ੧॥ ਰਹਾਉ॥*

ਸੱਚੇ ਪਾਤਿਸ਼ਾਹ ਨੇ ਅਗਲਾ ਬਚਨ ਕੀਤਾ ਕਿ ਕਿਵੇਂ ਡੋਲਦਾ ਹੈ ? ਗੁਰਮੁਖੋ ! ਸਾਹਿਬ ਕਹਿੰਦੇ ਹਨ ਕਿ ਚਾਹੁੰਦਾ ਇਹ ਸੁੱਖ ਹੈ, ਪਰ ਸੱਚ ਜਾਣੋ, ਸੁੱਖ ਦੀ ਖ਼ਾਤਰ ਇਹ ਦੁੱਖ ਭੋਗਦਾ ਪਿਆ ਹੈ। ਮਹਾਰਾਜ ਇਹ ਕਿਵੇਂ ? ਗੁਰੂ ਤੇਗ਼ ਬਹਾਦਰ ਜੀ ਨੇ ਬਚਨ ਕੀਤਾ-

*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*

ਇਥੇ ਸੇਵ ਦਾ ਅੱਖਰੀ ਅਰਥ ਕਰਾਂਗੇ ਖ਼ੁਸ਼ਾਮਦ। ਜਣੇ-ਖਣੇ ਬੰਦੇ ਦੀ ਖ਼ੁਸ਼ਾਮਦ

ਕਰਦਾ ਪਿਆ ਹੈ। ਇੰਨਾ ਜ਼ਮੀਰ ਨੂੰ ਮਾਰੀ ਬੈਠਾ ਹੈ ਕਿ ਇਸਨੂੰ ਪਤਾ ਹੀ ਨਹੀਂ ਕਿ ਕੀ ਕੁਝ ਆਪਣੀ ਜ਼ਬਾਨ ਤੋਂ ਬੋਲਦਾ ਪਿਆ ਹੈ। ਇਹ ਕਿਵੇਂ ਭਟਕਦਾ ਹੈ ? ਸੱਚੇ ਪਾਤਿਸ਼ਾਹ ਕਹਿੰਦੇ ਹਨ, ਕਦੀ ਤੁਸੀਂ ਉਹਨਾਂ ਕੁੱਤਿਆਂ ਨੂੰ ਦੇਖਿਆ ਹੈ ਜਿਹੜੇ ਇਕ ਮਾਲਕ ਦੇ ਨਹੀਂ ਹੁੰਦੇ। ਪਾਲਤੂ ਕੁੱਤੇ ਵਿਚ ਤੇ ਦਰ-ਦਰ 'ਤੇ ਭਟਕਣ ਵਾਲੇ ਕੁੱਤੇ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੈ। ਜਿਹੜਾ ਕੁੱਤਾ ਇਕ ਮਾਲਕ ਦੇ ਦਰ 'ਤੇ ਬੈਠਾ ਹੈ, ਉਸਦੇ ਅੰਦਰ ਭਟਕਣਾ ਨਹੀਂ। ਵਫ਼ਾਦਾਰ ਕੁੱਤੇ ਆਪਣੇ ਪ੍ਰਾਣ ਤਾਂ ਤਿਆਗ ਦੇਣਗੇ, ਪਰ ਮਾਲਕ ਤੋਂ ਬਿਨਾਂ ਕਿਸੇ ਦੇ ਦਰ 'ਤੇ ਨਹੀਂ ਜਾਣਗੇ, ਪਰ ਦਰ-ਦਰ 'ਤੇ ਭਟਕਣ ਵਾਲੇ ਕੁੱਤਿਆਂ 'ਤੇ ਝਾਤੀ ਮਾਰੀਏ ਤਾਂ ਇਕ ਬੂਹੇ ਤੋਂ ਸੋਟੀ ਖਾਂਦੇ ਹਨ ਤਾਂ ਦੂਜੇ ਬੂਹੇ 'ਤੇ ਜਾ ਕੇ ਮੂੰਹ ਮਾਰਦੇ ਹਨ। ਦੂਜੇ ਤੋਂ ਤੀਜੇ ਬੂਹੇ ਅੱਗੇ ਜਾ ਪਹੁੰਚਦੇ ਹਨ। ਗੁਰੂ ਜੀ ਕਹਿੰਦੇ ਹਨ ਕਿ ਜਿਵੇਂ ਇਕ ਦਰ-ਦਰ 'ਤੇ ਭਟਕਣ ਵਾਲਾ ਕੁੱਤਾ ਉਸਨੂੰ ਕਿਤੇ ਟਿਕਾਅ ਨਹੀਂ, ਤਾਂ ਸਮਝਾ ਕਿਤੇ ਇਸ ਕੁੱਤੇ ਮਨ ਨੂੰ, ਇਸਨੂੰ ਵੀ ਟਿਕਾਅ ਕੋਈ ਨਹੀਂ। ਜਿੱਥੇ ਦੇਖਿਆ ਕਿ ਤਾਕਤ ਜਿਸ ਕੋਲ ਆਈ ਹੈ, ਜਿੱਥੇ ਦੇਖਿਆ ਧਨ ਜਿਸ ਕੋਲ ਆਇਆ ਹੈ ਤਾਂ ਕੁੱਤੇ ਦੀ ਤਰ੍ਹਾਂ ਇਹ ਸੁੰਘਦਾ ਹੋਇਆ ਉਸਦੇ ਪਿੱਛੇ ਜਾਂਦਾ ਹੈ। ਇਸ ਮਨ ਨੂੰ ਸਮਝਾ, ਕਿਤੇ ਇਸ ਭਟਕਦੇ ਹੋਏ ਨੂੰ ਟਿਕਾਅ ਆ ਜਾਏ। ਸਾਹਿਬ ਕਹਿ ਰਹੇ ਹਨ-

*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ*

ਦਰ ਦਰ 'ਤੇ ਜਿਵੇਂ ਕੁੱਤਾ ਭਟਕਦਾ ਹੈ-

*ਨਹ ਸੁਧ ਰਾਮ ਭਜਨ ਕੀ॥*

ਇਸਨੂੰ ਰੱਬ ਦੀ ਬੰਦਗੀ ਕਰਨ ਦੀ ਕੋਈ ਖ਼ਬਰ ਨਹੀਂ ਤੇ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਇਹੋ ਜਿਹੇ ਬੰਦਿਆਂ ਨੂੰ ਦੇਖਕੇ ਫਿਰ ਸਮਾਜ ਹੱਸਦਾ ਹੈ। ਮੈਂ ਇਕ ਸ਼ਬਦ ਪੜ੍ਹਿਆ ਸੀ ਭਰਥਰੀ ਦਾ। ਦੇਖੋ ਡੋਲਦਾ ਹੋਇਆ ਮਨ ਕਿੰਨਾ ਬੇਇੱਜ਼ਤ ਹੁੰਦਾ ਹੈ। ਉਸਦੇ ਅੰਦਰੋਂ ਅਣਖ ਮਰ ਜਾਂਦੀ ਹੈ। ਸੱਚ ਜਾਣੋ, ਉਸਦੇ ਵਿਚੋਂ ਜ਼ਮੀਰ ਮਰ ਜਾਂਦੀ ਹੈ। ਭਰਥਰੀ ਨੇ ਵੈਰਾਗ ਸ਼ਬਦ ਵਿਚ ਇਕ ਉਦਾਹਰਨ ਦਿੱਤੀ ਹੈ। ਵੈਰਾਗ ਸ਼ਬਦ ਵਿਚ ਭਰਥਰੀ ਕਹਿੰਦੇ ਹਨ ਕਿ ਕਦੀ ਤੁਸੀਂ ਉਸ ਕੁੱਤੇ ਵੱਲ ਦੇਖਿਉ, ਜਿਸ ਕੁੱਤੇ ਨੂੰ ਕੁਝ ਕੁੱਤੇ ਆਪਸ ਵਿਚ ਘੇਰ ਲੈਣ ਤੇ ਉਸ ਕੁੱਤੇ ਦੀ ਹਾਲਤ ਕਿੰਨੀ-ਕੁ ਤਰਸਯੋਗ ਹੁੰਦੀ ਹੈ। ਇਹ ਮਤ ਕੋਈ ਸਮਝਿਉ ਕਿ ਇਹ ਕਿਸੇ ਇਨਸਾਨ ਬਾਰੇ ਹੈ। ਮੈਂ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਬੈਠ ਕੇ ਬੇਨਤੀ ਕਰਨੀ ਚਾਹੁੰਦਾ ਹਾਂ। ਕੇਵਲ ਇਹ ਆਪਣੇ ਮਨ ਨੂੰ ਸਮਝਾਉਣ ਲਈ ਮੈਂ ਬੇਨਤੀ ਕਰ ਰਿਹਾ ਹਾਂ। ਸਾਡਾ ਸੁਭਾਅ ਹੈ ਕਿ ਕੋਈ ਬਾਣੀ ਵਿਚੋਂ ਪ੍ਰਮਾਣ ਆਏ ਤਾਂ ਇਕ ਦਮ ਅਸੀਂ ਸੋਚਦੇ ਹਾਂ ਕਿ ਸ਼ਾਇਦ ਪਤਾ ਨਹੀਂ ਇਹ ਕਿਸ ਬੰਦੇ ਉੱਤੇ ਤਵਾ ਲਗਾ ਦਿੱਤਾ ਹੈ। ਮੈਂ ਪਹਿਲਾਂ ਖਿਮਾ ਮੰਗਦਾ ਹਾਂ ਕਿ ਇਹ ਮੈਂ ਆਪਣੀ ਗੱਲ ਪਿਆ ਕਰਦਾ ਹਾਂ। ਭਰਥਰੀ ਕਹਿੰਦਾ ਹੈ ਕਿ ਇਕ ਮਾਸ ਦਾ ਟੁੱਕੜਾ ਹੈ ਤੇ ਕੁਝ ਤਗੜੇ ਕੁੱਤਿਆਂ ਦੇ ਹੱਥ ਵਿਚ ਆ ਗਿਆ। ਇਕ ਉਹ ਕੁੱਤਾ ਹੈ ਜਿਹੜਾ ਬਹੁਤ ਦੂਰ ਰਹਿੰਦਾ ਹੈ। ਉਹ ਵੀ ਇਸ ਭਟਕਣਾ ਨੂੰ ਲੈ ਕੇ ਉਸ ਮਾਸ ਦੇ ਟੁੱਕੜੇ

ਨੂੰ ਖਾਣ ਲਈ ਜਾਂ ਇਉਂ ਕਹਿ ਲਉ ਲਾਲਚ ਨੂੰ ਲੈ ਕੇ ਉਹ ਇਹਨਾਂ ਕੁੱਤਿਆਂ ਵਿਚ ਆ ਪਹੁੰਚਿਆ। ਇਸਨੂੰ ਦੇਖ ਕੇ ਕੁੱਤੇ ਭੌਂਕ ਪਏ। ਅਜੇ ਤੱਕ ਉਹ ਕਦੀ ਕੋਲ ਨਹੀਂ ਸੀ ਆਇਆ। ਹੁਣ ਉਸਨੂੰ ਦੇਖਕੇ ਉਹ ਕੁੱਤੇ ਉਸਨੂੰ ਵੱਢਣ ਨੂੰ ਪਏ। ਕਹਿੰਦੇ ਹਨ, ਫਿਰ ਇਸ ਕੁੱਤੇ ਦੀ ਹਾਲਤ ਕੀ ਹੈ। ਪੂਛ ਉਹ ਆਪਣੀ ਪਿਛਲੀਆਂ ਲੱਤਾਂ ਦੇ ਥੱਲੇ ਦੇ ਦੇਵੇਗਾ, ਅੱਗੋਂ ਭੌਂਕੇਗਾ ਨਹੀਂ। ਸਿਰਫ਼ ਆਪਣੀਆਂ ਦੰਦੀਆਂ ਬਾਹਰ ਕੱਢਦਾ ਹੈ, ਭੌਂਕਦਾ ਨਹੀਂ। ਸੱਚ ਜਾਣੋ, ਉਸਨੂੰ ਪੁੱਛ ਕੇ ਦੇਖੀਏ ਕਿ ਹੇ ਕੁੱਤੇ ! ਇਕ ਛੋਟੇ ਜਿਹੇ ਲਾਲਚ ਦੀ ਖ਼ਾਤਰ ਤੂੰ ਆਪਣੀ ਇੰਨੀ ਜ਼ਮੀਰ ਵੇਚੀ ਬੈਠਾ ਹੈਂ। ਕੀ ਲੋੜ ਸੀ ਇੰਨਾ ਭਟਕਣ ਦੀ। ਉਸਨੇ ਉਦਾਹਰਨ ਪਤਾ ਕਿਸ ਉੱਪਰ ਢੁਕਾਈ ਹੈ ? ਉਹ ਕਹਿੰਦਾ ਹੈ, ਹੇ ਪ੍ਰਮਾਤਮਾ ! ਬੰਦੇ ਦੀ ਹਾਲਤ ਇਹ ਹੈ ਕਿ ਇਸਨੂੰ ਪਤਾ ਵੀ ਹੈ ਕਿ ਧਨ ਦੀ ਖ਼ਾਤਰ ਮੈਂ ਕਿਸੇ ਦੇ ਦਰ 'ਤੇ ਭੱਟਕਣ ਚੱਲਿਆ ਹਾਂ, ਪੱਦਵੀ ਦੀ ਖ਼ਾਤਰ ਮੈਂ ਕਿਸੇ ਦੇ ਬੂਹੇ 'ਤੇ ਚੱਲਿਆ ਹਾਂ, ਵਡਿਆਈ ਦੀ ਖ਼ਾਤਰ ਮੈਂ ਕਿਸੇ ਦੇ ਬੂਹੇ 'ਤੇ ਚੱਲਿਆ ਹਾਂ। ਤਾਕਤ ਵਾਲੇ ਬੰਦੇ ਅੱਗੋਂ ਕੁਬੋਲ ਵੀ ਬੋਲਦੇ ਹਨ ਤੇ ਬੰਦਾ ਐਵੇਂ ਦੰਦੀਆਂ ਕੱਢ ਕੇ ਕਹਿੰਦਾ ਹੈ, ਨਹੀਂ ਸਭ ਕੁਝ ਤੁਸੀਂ ਹੋ। ਐਵੇਂ ਝੂਠਾ ਹਾਸਾ ਹੱਸਦਾ ਹੈ। ਕਹਿਣ ਲੱਗੇ ਉਹ ਦੰਦੀਆਂ ਕੱਢ ਕੇ ਜਿਹੜਾ ਹਾਸਾ ਹੱਸਦਾ ਹੈ, ਉਹ ਹਾਸਾ ਨਹੀਂ, ਅਸਲ ਵਿਚ ਉਹ ਉਸ ਦੀ ਮਰੀ ਹੋਈ ਜ਼ਮੀਰ ਦੀ ਆਵਾਜ਼ ਹੈ। ਬੰਦਾ ਅੰਦਰ ਦੀ ਮਾਇਆ ਦੀ ਭਟਕਣਾ ਦੀ ਖ਼ਾਤਰ ਆਪਣੀ ਜ਼ਮੀਰ ਨੂੰ ਵੇਚ ਕੇ ਗਾਲ੍ਹਾਂ ਖਾ ਕੇ ਵੀ ਅੱਗੋਂ ਕੇਵਲ ਦੰਦੀਆਂ ਕੱਢੀ ਜਾਏਗਾ। ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ-

*ਮਾਨਸ ਜਨਮ ਅਕਾਰਥ ਖੋਵਤ*

ਮਨੁੱਖਾ ਜਨਮ ਮਿਲਿਆ ਤੇ ਵਿਅਰਥ ਗਵਾਉਂਦਾ ਪਿਆ ਹੈ। ਮੈਂ ਕਹਿੰਦਾ ਹਾਂ ਕਿ ਜਿੰਨੀ ਬੰਦੇ ਦੀ ਖ਼ੁਸ਼ਾਮਦ ਕਰਨੀ ਹੈ ਤੇ ਜੇ ਤੇਰੇ ਘਰ ਨੂੰ ਘਾਟਾ ਪੈਂਦਾ ਹੈ ਤਾਂ ਇੰਨਾ ਸਮਾਂ ਕਿਤੇ ਤੂੰ ਰੱਬ ਨੂੰ ਪੁਕਾਰ ਲਏਂ ਤਾਂ ਰੱਬ ਕਦੀ ਤੈਨੂੰ ਤੋਟਾ ਨਾ ਆਉਣ ਦੇਵੇ।

*ਲਾਜ ਨ ਲੋਕ ਹਸਨ ਕੀ॥*

(ਅੰਗ ੪੧੧)

ਤੈਨੂੰ ਲੋਕਾਂ ਦੇ ਮਜ਼ਾਕ ਤੇ ਮਖ਼ੌਲ ਦੀ ਸ਼ਰਮ ਨਹੀਂ। ਦੇਖ ਲੋਕੀਂ ਤੈਨੂੰ ਦੇਖ ਕੇ ਹੱਸਦੇ ਪਏ ਹਨ ਕਿ ਬੰਦਾ ਜ਼ਮੀਰ ਨੂੰ ਵੇਚ ਕੇ ਕਿਥੇ ਭਟਕਦਾ ਪਿਆ ਹੈ। ਗੁਰੂ ਨਾਨਕ ਸਾਹਿਬ ਜੀ ਨੇ ਡੋਲਦੇ ਹੋਏ ਮਨ ਦਾ ਨਕਸ਼ਾ ਪੇਸ਼ ਕੀਤਾ ਹੈ ਤੇ ਆਪ ਸ੍ਰੀਰਾਗ ਪੜ੍ਹਦੇ ਹੋ, ਉਸਦੇ ਵਿਚ ਮੇਰੀ ਸੱਚੀ ਸਰਕਾਰ ਦਾ ਬਚਨ ਆਉਂਦਾ ਹੈ। ਕਹਿੰਦੇ ਹਨ ਕਿ ਡੋਲਦੇ ਹੋਏ ਜਿਹੜੇ ਬੰਦੇ ਹਨ ਉਹਨਾਂ ਨੂੰ ਜਦੋਂ ਤੁਸੀਂ ਦੇਖੋਗੇ, ਉਹ ਆਮ ਤੌਰ 'ਤੇ ਬਹੁਤ ਸ਼ਰੀਫ਼ ਲੱਗਣਗੇ। ਇੰਝ ਲੱਗੇਗਾ ਜਿਵੇਂ ਉਹਨਾਂ ਦੇ ਮੂੰਹ ਵਿਚ ਜ਼ਬਾਨ ਹੀ ਨਹੀਂ, ਪਰ ਸੱਚ ਜਾਣਿਉ, ਉਹ ਸ਼ਰੀਫ਼ ਨਹੀਂ, ਉਹਨਾਂ ਕੋਲ ਅੰਦਰ ਦੀ ਨਿਮਰਤਾ ਨਹੀਂ। ਮਹਾਰਾਜ ਉਹ ਕੀ ਹਨ ? ਉਥੇ ਸਤਿਗੁਰੂ ਨੇ ਇਕ ਪਦਾ ਕਿਹਾ। ਕਹਿੰਦੇ ਹਨ-

*ਫਾਹੀ ਸੁਰਤਿ ਮਲੂਕੀ ਵੇਸੁ॥*
*ਹਉ ਠਗਵਾੜਾ ਠਗੀ ਦੇਸੁ॥*
*ਖਰਾ ਸਿਆਣਾ ਬਹੁਤਾ ਭਾਰੁ॥*
*ਧਾਣਕ ਰੂਪ ਰਹਾ ਕਰਤਾਰ॥*

ਮਲੂਕੀ ਵੇਸ ਦਾ ਅੱਖਰੀ ਅਰਥ ਹੈ ਸ਼ਰੀਫ਼ਾਂ ਵਾਲੇ ਕੱਪੜੇ ਪਾ ਕੇ ਰੱਖਣੇ। ਇੰਝ ਲੱਗਣਾ ਕਿ ਉਹ ਬਿਲਕੁਲ ਗਊ ਹੈ। ਪਿਆਰਿਉ ! ਚੇਤੇ ਰੱਖਿਉ ਜਿਹੜੇ ਗਊਮੁਖ ਬਣ ਕੇ ਤੁਰਦੇ ਹਨ ਅੰਦਰੋਂ ਉਹੀ ਭਟਕਦੇ ਹੁੰਦੇ ਹਨ। ਉਹਨਾਂ ਦੀ ਸੁਰਤ ਵੱਲ ਝਾਤੀ ਮਾਰ ਕੇ ਦੇਖੋ, ਸੁਰਤ ਇੰਨੀ ਭਟਕਦੀ ਹੈ ਮਾਨੋ ਸੁਰਤ ਤਾਂ ਫੰਦਾ ਲੈ ਕੇ ਤੁਰੀ ਫਿਰਦੀ ਹੈ ਕਿ ਕੋਈ ਬੰਦਾ ਮਿਲੇ, ਕਿਸੇ ਦੇ ਗਲ੍ਹ ਵਿਚ ਫੰਦਾ ਪਾਵਾਂ ਤੇ ਉਸਦਾ ਸਭ ਕੁਝ ਲੁੱਟ ਕੇ ਆਪਣੇ ਘਰ ਲੈ ਆਵਾਂ। ਇਹ ਡੋਲਦੇ ਹੋਏ ਪ੍ਰਾਣੀ ਦੀ ਦਸ਼ਾ ਹੈ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਪ੍ਰਮਾਤਮਾ ! ਮੈਂ ਕਿਸੇ ਦੀ ਗੱਲ ਕੀ ਕਰਾਂ, *ਹਉ ਠਗਵਾੜਾ* ਮੈਂ ਤਾਂ ਠੱਗਾਂ ਦਾ ਘਰ ਹਾਂ। ਸੱਚੀ ਸਰਕਾਰ ਇਹ ਸ਼ਬਦ ਕਹਿ ਕੇ ਸਾਨੂੰ ਸਮਝਾਉਂਦੇ ਪਏ ਹਨ ਕਿ ਮਨਾ ! ਕਦੀ ਤੂੰ ਗੁਰੂ ਦੇ ਸਾਹਮਣੇ ਖਲੋ ਕੇ ਅਰਦਾਸ ਕਰ, ਜਦੋਂ ਤੇਰਾ ਮਨ ਕਿਸੇ ਦੀ ਤਾਕਤ ਨੂੰ ਦੇਖਕੇ ਭਟਕਦਾ ਹੈ।

*ਹਉ ਠਗਵਾੜਾ ਠਗੀ ਦੇਸੁ॥*

*ਖਰਾ ਸਿਆਣਾ* ਚਲਾਕੀਆਂ ਵਰਤਦਾ ਹਾਂ। ਠੱਗੀਆਂ ਮਾਰਨ ਲਈ ਆਪਣੇ ਆਪ ਨੂੰ ਸਿਆਣਾ ਕਹਿੰਦਾ ਹਾਂ, ਪਰ ਇੰਨਾ ਪਤਾ ਨਹੀਂ ਕਿ ਇਸ ਡੋਲਣ ਵਿਚ ਮੇਰੇ ਸਿਰ 'ਤੇ ਭਾਰ ਪਿਆ ਚੜ੍ਹਦਾ ਹੈ।

*ਖਰਾ ਸਿਆਣਾ ਬਹੁਤਾ ਭਾਰੁ॥*
*ਧਾਣਕ ਰੂਪਿ ਰਹਾ ਕਰਤਾਰ॥*

(ਅੰਗ ੨੪)

ਦੇਖੋ ਮਾਇਆ ਬੰਦੇ ਦੇ ਅੰਦਰ ਨੂੰ ਭਟਕਾਉਂਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਉਹਨਾਂ ਮਹਾਂਪੁਰਸ਼ਾਂ ਦੇ ਬਚਨ ਹਨ ਜਿਨ੍ਹਾਂ ਨੇ ਇਸ ਮਾਇਆ ਦੀ ਭਟਕਣਾ 'ਤੇ ਕਾਬੂ ਪਾਇਆ। ਗੁਰੂ ਸਾਹਿਬ ਦੇ ਬਚਨ ਪੜ੍ਹਦੇ ਹਾਂ-

*ਮਾਇਆ ਐਸੀ ਮੋਹਨੀ ਭਾਈ॥*
*ਜੇਤੇ ਜੀਅ ਤੇਤੇ ਡਹਕਾਈ॥*

(ਅੰਗ ੧੧੬੦)

ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚ ਬਾਬੇ ਕਬੀਰ ਜੀ ਨੇ ਕਿਹਾ-

*ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ॥*

ਕਹਿੰਦੇ ਹਨ, ਮਾਇਆ ਤਾਂ ਉਹ ਚੋਰਟੀ ਹੈ ਜਿਹੜੀ ਬੋਲਦੀ ਬੜਾ ਮਿੱਠਾ ਹੈ, ਪਰ ਉਸਦੀ ਮਿਠਾਸ ਦੇ ਪਿੱਛੇ ਵੀ ਜ਼ਹਿਰ ਹੈ। ਦੇਖੋ, ਇਹ ਠੱਗ ਠੱਗ ਕੇ ਆਪਣੀ ਹੱਟੀ ਨੂੰ ਬੜਾ ਸਜਾਉਂਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਵਾਹਿਗੁਰੂ ਨੇ ਇਕ ਕ੍ਰਿਪਾ ਕੀਤੀ ਹੈ ਮੇਰੇ 'ਤੇ। ਉਹਨਾਂ ਦਾ ਆਪਣਾ ਅੰਦਰ ਹੈ। ਕਹਿੰਦੇ ਹਨ, ਹੇ ਮਾਇਆ ! ਤੂੰ ਲੋਕਾਂ ਨੂੰ ਠੱਗ ਠੱਗ ਕੇ, ਮੁਸ ਮੁਸ ਕੇ ਬੜੀਆਂ ਸੋਹਣੀਆਂ ਦੁਕਾਨਾਂ ਬਣਾਈ ਬੈਠੀ ਹੈਂ। ਕਿਤੇ ਪੱਦਵੀ ਬਣ ਕੇ ਆਉਂਦੀ ਹੈਂ, ਕਿਤੇ ਧਨ ਬਣ ਕੇ ਆਉਂਦੀ ਹੈਂ। ਕਿਤੇ ਰੂਪ ਬਣ ਕੇ ਆਉਂਦੀ ਹੈਂ। ਕਿਤੇ ਪੁੱਤਰ ਬਣ ਕੇ ਆਉਂਦੀ ਹੈਂ। ਕਿਤੇ ਇਸਤਰੀ ਬਣ ਕੇ ਆਉਂਦੀ ਹੈਂ। ਕਿਤੇ ਜ਼ਮੀਨ ਬਣ ਕੇ ਆਉਂਦੀ ਹੈ। ਐ ਮਾਇਆ ਤੂੰ ਇੰਨੀ ਠੱਗਣੀ ਹੈਂ ਕਿ ਕਈ ਵਾਰੀ ਬੰਦੇ ਦਾ ਗੁਣ ਬਣ ਕੇ ਆਉਂਦੀ ਹੈਂ। ਕਈ ਵਾਰੀ ਉਸਦੀ ਧਰਮ ਦੀ ਕਮਾਈ ਬਣ ਕੇ ਆ ਜਾਂਦੀ ਹੈਂ। ਕਹਿਣ ਲੱਗੇ-

*ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ॥*

(ਅੰਗ ੧੩੬੫)

ਕਹਿਣ ਲੱਗੇ, ਇਕ ਕਬੀਰ ਤੇਰੇ ਤੋਂ ਠੱਗਿਆ ਨਹੀਂ ਗਿਆ, ਕਿਉਂਕਿ -

*ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥ ੨੪॥*

ਜਿਸਦਾ ਚਿੱਤ ਟਿੱਕਿਆ ਸੀ, ਉਹ ਕਿਵੇਂ ਠੱਗਿਆ ਜਾਏਗਾ। ਭਾਈ ਗੁਰਦਾਸ ਜੀ ਨੇ ਕੁਝ ਅੰਮ੍ਰਿਤ ਬਚਨ ਆਪਣੇ ਵਾਰਾਂ ਵਿਚ ਕਹੇ ਹਨ ਕਿ ਬੰਦਾ ਨਿਸਿ ਦਿਨ ਮਾਇਆ ਦੀ ਖ਼ਾਤਰ ਕਿਵੇਂ ਭਟਕਦਾ ਹੈ। ਉਹਨਾਂ ਦਾ ਅੰਮ੍ਰਿਤ ਬਚਨ ਆਉਂਦਾ ਹੈ। ਕਹਿੰਦੇ ਹਨ ਕਿ ਕਦੀ ਤੁਸੀਂ ਕੋਇਲ ਨੂੰ ਕਿਸੇ ਛੱਪੜ ਦੇ ਕਿਨਾਰੇ ਜਿਥੇ ਚਿੱਕੜ ਹੋਵੇਗਾ, ਉਥੇ ਬੈਠਾ ਨਹੀਂ ਦੇਖੋਗੇ। ਕਦੀ ਤੁਸੀਂ ਕੋਇਲ ਨੂੰ ਕਿਸੇ ਤਿੱਖੇ ਸੂਲਾਂ ਵਾਲੇ ਰੁੱਖ ਕਿੱਕਰ 'ਤੇ ਬੈਠੇ ਨਹੀਂ ਦੇਖੋਗੇ। ਕੋਇਲ ਬਾਗ਼ਾਂ ਵਿਚ ਬੈਠੀ ਮਿਲੇਗੀ ਨਾ ਕਿ ਉਜਾੜਾਂ ਵਿਚ। ਪਰ ਜਦੋਂ ਤੁਸੀਂ ਕਾਂ ਵੱਲ ਝਾਤੀ ਮਾਰ ਕੇ ਦੇਖੋਗੇ ਤਾਂ ਇੰਨਾ ਡੋਲਦਾ ਹੈ। ਕਦੀ ਉਹ ਕਾਂ ਮਰੇ ਹੋਏ ਪਸ਼ੂਆਂ ਦੇ ਹੱਡਾਂ 'ਤੇ ਬੈਠਾ ਹੋਵੇਗਾ। ਕਦੀ ਉਹ ਕਾਂ ਲੋਕਾਂ ਦੇ ਜੂਠੇ ਭਾਂਡਿਆਂ 'ਤੇ ਬੈਠਾ ਹੋਇਆ ਦੇਖੋਗੇ। ਕਦੀ ਉਹ ਕਾਂ ਬਨੇਰੇ ਉੱਤੇ ਬੈਠਾ ਦੇਖੋਗੇ। ਕਦੀ ਉਸ ਕਾਂ ਨੂੰ ਦੁੱਧ-ਦਹੀਂ ਵਿਚ ਚੁੰਝ ਮਾਰਦਿਆਂ ਦੇਖੋਗੇ, ਪਰ ਅਜੇ ਤੱਕ ਕਦੀ ਕਿਸੇ ਨੇ ਇਹ ਨਹੀਂ ਦੇਖਿਆ ਕਿ ਕਿਸੇ ਦੇ ਬਨੇਰੇ ਉੱਤੇ ਬੈਠ ਕੇ ਕੋਇਲ ਮਿੱਠੇ ਗੀਤ ਗਾਉਂਦੀ ਹੋਵੇ। ਕਦੀ ਕੋਇਲ ਕਿਸੇ ਮਰੇ ਹੋਏ ਪਸ਼ੂ ਦੇ ਪਿੰਜਰ ਦਾ ਮਾਸ ਖਾਂਦੀ ਹੋਵੇ, ਕਦੀ ਕੋਇਲ ਕਿਸੇ ਦਹੀਂ ਦੁੱਧ ਵਿਚ ਆਪਣੀ ਚੁੰਝ ਮਾਰਦੀ ਹੋਵੇ। ਕਹਿਣ ਲੱਗੇ, ਬਸ ਇੰਨਾ ਫ਼ਰਕ ਹੈ ਇਸ ਟਿੱਕੇ ਹੋਏ ਚਿੱਤ ਦਾ ਤੇ ਇਸ ਨਾ ਟਿੱਕੇ ਹੋਏ ਚਿੱਤ ਦਾ। ਕਹਿਣ ਲੱਗੇ, ਡੋਲਦਾ ਹੋਇਆ ਮਨ ਕਾਂ ਦੀ ਤਰ੍ਹਾਂ ਹੈ। ਕਦੀ ਬਨੇਰਿਆਂ ਉੱਤੇ ਬੈਠਦਾ ਹੈ, ਕਦੀ ਦੁੱਧ ਘਿਉ ਵਿਚ, ਜਿੱਥੇ ਕੁਝ ਮਿਲੇ, ਉਥੇ ਹੀ ਚੁੰਝਾਂ ਮਾਰਦਾ ਹੈ, ਪਰ ਟਿੱਕਿਆ ਹੋਇਆ ਮਨ ਇਕ ਕੋਇਲ ਦੀ ਤਰ੍ਹਾਂ ਹੈ। ਭਾਵੇਂ ਸਾਲ ਬਾਅਦ ਹੀ ਮਿੱਠੇ ਗੀਤ ਗਾਏ ਪਰ ਚੇਤੇ ਰੱਖਿਉ, ਬਾਗ਼ਾਂ ਤੋਂ ਬਿਨਾਂ ਕਿਸੇ ਹੋਰ ਥਾਂ 'ਤੇ ਕੂਕਦੀ ਵੀ ਨਹੀਂ।

ਦੂਜੀ ਉਦਾਹਰਨ ਭਾਈ ਸਾਹਿਬ ਨੇ ਦਿੱਤੀ ਕਿ ਤੁਸੀਂ ਸਰੋਵਰਾਂ ਦੇ ਕਿਨਾਰੇ, ਛੱਪੜ ਟੋਬਿਆਂ ਦੇ ਕਿਨਾਰੇ, ਵੱਗਦੇ ਹੋਏ ਦਰਿਆਵਾਂ ਦੇ ਕਿਨਾਰੇ ਬਗਲਿਆਂ ਨੂੰ ਦੇਖੋਗੇ। ਬਗਲਾ ਛੱਪੜ 'ਤੇ ਵੀ ਬੈਠਦਾ ਹੈ, ਦਰਿਆ 'ਤੇ ਵੀ ਜਾਂਦਾ ਹੈ, ਟੋਬੇ 'ਤੇ ਵੀ ਬੈਠਦਾ ਹੈ, ਸੁੱਕੀਆਂ ਹੋਈਆਂ ਛੱਪੜੀਆਂ ਦੇ ਉੱਤੇ ਵੀ ਜਾ ਕੇ ਬੈਠ ਜਾਂਦਾ ਹੈ, ਪਰ ਅੱਜ ਤੱਕ ਕਦੀ ਕਿਸੇ ਨੇ ਨਹੀਂ ਕਿਹਾ ਕਿ ਮਾਨਸਰ ਦਾ ਉੱਡਿਆ ਹੋਇਆ ਹੰਸ ਅੱਜ ਸਾਡੇ ਪਿੰਡ ਦੇ ਟੋਬੇ 'ਤੇ ਬੈਠਾ ਹੈ। ਅੱਜ ਹੰਸ ਵੱਗਦੇ ਹੋਏ ਦਰਿਆ ਵਿਚੋਂ ਮੱਛੀਆਂ ਫੜਨ ਆਇਆ ਹੈ। ਬਗਲਾ ਆਪਣੇ ਅਸੂਲ ਨੂੰ ਛੱਡ ਕੇ ਟੋਬਿਆਂ ਦਰਿਆਵਾਂ 'ਤੇ ਭੱਜੇਗਾ, ਪਰ ਗੁਰਮੁਖੋ ! ਚੇਤੇ ਰੱਖਿਉ, ਅਸੂਲ ਨੂੰ ਧਾਰਨ ਕਰਨ ਵਾਲਾ ਹੰਸ ਕਦੀ ਵੀ ਮਾਨਸਰ ਨੂੰ ਤਿਆਗ ਕੇ ਦੂਜੀ ਥਾਂ ਨਹੀਂ ਬੈਠੇਗਾ।

ਭਾਈ ਸਾਹਿਬ ਨੇ ਨਾਲ ਤੀਜਾ ਬਚਨ ਕੀਤਾ ਕਿ ਜਿਹੜਾ ਰੁੱਖ ਰੋਜ਼ ਆਪਣੀ ਥਾਂ ਬਦਲ ਦੇਵੇ। ਰੁੱਖ ਲਾਇਆ, ਅੱਜ ਇਸਨੂੰ ਇਥੇ ਪੁੱਟਿਆ ਤੇ ਦੂਜੇ ਥਾਂ 'ਤੇ, ਦੂਜੇ ਤੋਂ ਤੀਜੇ ਥਾਂ 'ਤੇ, ਕਹਿਣ ਲੱਗੇ ਦੋ ਤਿੰਨ ਥਾਵਾਂ ਬਦਲਣ ਤੋਂ ਬਾਅਦ ਆਪਣੇ ਆਪ ਸੁੱਕ ਜਾਂਦਾ ਹੈ। ਜਿਹੜਾ ਰੁੱਖ ਇਕ ਥਾਂ 'ਤੇ ਈਮਾਨ ਨਾਲ ਖਲੋ ਗਿਆ ਹੈ, ਸਰਦੀ ਵੀ ਆਏਗੀ, ਗਰਮੀ ਵੀ ਆਏਗੀ, ਲੂ ਵੀ ਆਏਗੀ, ਪਰ ਚੇਤੇ ਰੱਖਿਉ, ਇਕ ਥਾਂ 'ਤੇ ਟਿੱਕਿਆਂ ਹੋਇਆਂ ਨੂੰ ਫਲ ਤੇ ਫੁੱਲ ਲੱਗਦੇ ਹਨ, ਥਾਂ ਬਦਲਣ ਵਾਲੇ ਫੁੱਲਾਂ ਤੋਂ ਪਹਿਲਾਂ ਆਪਣਾ ਆਪ ਹੀ ਸੁਕਾਅ ਬੈਠਦੇ ਹਨ। ਭਾਈ ਗੁਰਦਾਸ ਜੀ ਦੇ ਬਚਨ ਹਨ-

*ਹੰਸੁ ਨ ਛਡੈ ਮਾਨਸਰ ਬਗੁਲਾ ਬਹੁ ਛਪੜ ਫਿਰਿ ਆਵੈ।*
*ਕੋਇਲ ਬੋਲੈ ਅੰਬ ਵਣਿ ਵਣਿ ਵਣਿ ਕਾਉ ਕੁਥਾਉ ਸੁਖਾਵੈ।*
*ਵਗ ਨ ਹੋਵਨਿ ਕੁਤੀਆਂ ਗਾਈਂ ਗੋਰਸੁ ਵੰਸੁ ਵਧਾਵੈ।*
*ਸਫਲ ਬਿਰਖ ਨਿਹਚਲ ਮਤੀ ਨਿਹਫਲ ਮਾਣਸ ਦਹ ਦਿਸਿ ਧਾਵੈ।*

(ਵਾਰ ੫, ਪ: ੧੯)

ਜਿਨ੍ਹਾਂ 'ਤੇ ਰੱਬ ਨੇ ਮੇਹਰ ਕੀਤੀ, ਉਹ ਭਟਕੇ ਨਹੀਂ। ਇਸੇ ਕਾਰਨ ਕਰਕੇ ਗੁਰੂ ਸਾਹਿਬ ਨੇ ਬਾਣੀ ਵਿਚ ਸਾਨੂੰ ਸੁਚੇਤ ਕੀਤਾ ਹੈ। ਭਗਤ ਰਵਿਦਾਸ ਜੀ ਦੇ ਅੰਮ੍ਰਿਤ ਬਚਨ ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਪੜ੍ਹਦੇ ਹੋ ਤੇ ਉਹ ਅੰਮ੍ਰਿਤ ਬਚਨ ਗੁਰੂ ਗ੍ਰੰਥ ਸਾਹਿਬ ਵਿਚ 40 ਸ਼ਬਦਾਂ ਦੇ ਰੂਪ ਵਿਚ ਦਰਜ ਹਨ। ਅਸੀਂ ਉਹਨਾਂ ਦੇ ਬਚਨ ਪੜ੍ਹਦੇ ਹਾਂ-

*ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥*
*ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥੧॥*
*ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ॥੧॥ਰਹਾਉ॥*

(ਅੰਗ ੩੪੬)

ਕਹਿਣ ਲੱਗੇ, ਹੇ ਮੇਰੇ ਮਾਲਕ ਜੀ ! ਤੁਸੀਂ ਇਕ ਕ੍ਰਿਪਾ ਕਰੋ, ਮੇਰਾ ਮਨ ਤਾਂ ਇਸ

ਤਰ੍ਹਾਂ ਹੈ ਜਿਵੇਂ ਇਕ ਖੂਹ ਡੱਡੂਆਂ ਨਾਲ ਭਰਿਆ ਹੋਵੇ। ਜਿਵੇਂ ਇਕ ਡੱਡੂ ਖੂਹ ਵਿਚ ਹੋਵੇ ਤੇ ਹੁਣ ਉਸ ਡੱਡੂ ਨੂੰ ਕੋਈ ਆ ਕੇ ਦਰਿਆ ਦੀ ਗੱਲ ਸੁਣਾਏ ਤਾਂ ਉਸਨੇ ਭਰੋਸਾ ਥੋੜੀ ਕਰਨਾ ਹੈ। ਖੂਹ ਦਾ ਡੱਡੂ ਕੇਵਲ ਆਪਣੇ ਖੂਹ ਤੱਕ ਸੀਮਤ ਹੈ। ਉਸਦੇ ਲਈ ਖੂਹ ਹੀ ਸਮੁੰਦਰ ਹੈ, ਖੂਹ ਹੀ ਦਰਿਆ ਹੈ, ਖੂਹ ਹੀ ਝੀਲ ਹੈ। ਉਸਦੀ ਨਜ਼ਰ ਵਿਚ ਖੂਹ ਤੋਂ ਅੱਗੇ ਹੋਰ ਕੁਝ ਨਹੀਂ। ਕਹਿਣ ਲੱਗੇ, ਪ੍ਰਮਾਤਮਾ ਸਾਡੇ 'ਤੇ ਕ੍ਰਿਪਾ ਕਰ, ਅਸੀਂ ਆਪਣੇ ਮਨ ਨੂੰ ਕੇਵਲ ਵਿਕਾਰਾਂ ਦੇ ਖੂਹ ਵਿਚ ਲਈ ਬੈਠੇ ਹਾਂ। ਇੰਦਰਿਆਂ ਦੇ ਸੁਆਦ ਵਿਚ ਮਸਤ ਹੋਏ ਸਾਨੂੰ ਇਹ ਪਤਾ ਹੀ ਕੋਈ ਨਹੀਂ ਕਿ ਇੰਦਰਿਆਂ ਦੇ ਰੱਸ ਤੋਂ ਅੱਗੇ ਕੋਈ ਰੱਸ ਵੀ ਹੈ। ਅਸੀਂ ਮਾਇਆ ਵਿਚ ਭਟਕਦੇ ਹਾਂ, ਪਰ ਸਾਨੂੰ ਇਹ ਨਹੀਂ ਪਤਾ ਕਿ ਇਸ ਮਾਇਆ ਦੀ ਭਟਕਣਾ ਤੋਂ ਅੱਗੇ ਕਿਤੇ ਨਾਮ ਦਾ ਸੁਆਦ ਵੀ ਹੈ। ਇਕ ਬਚਨ ਅਸੀਂ ਉਹਨਾਂ ਦਾ ਹੋਰ ਪੜ੍ਹਦੇ ਹਾਂ। ਕਬੀਰ ਸਾਹਿਬ ਨੇ ਵੀ ਇਹੀ ਕ੍ਰਿਪਾ ਕੀਤੀ ਹੈ। ਉਹਨਾਂ ਦਾ ਵੀ ਇਕ ਬਚਨ ਆਉਂਦਾ ਹੈ-

*ਨਾਥ ਕਛੂਅ ਨਾ ਜਾਨਉ॥*

ਹੇ ਪ੍ਰਮਾਤਮਾ ! ਮੈਨੂੰ ਕੋਈ ਸਮਝ ਨਹੀਂ ਪੈਂਦੀ ਕਿ ਅੰਦਰ ਕਿਵੇਂ ਭਟਕ ਗਿਆ।

*ਮਨੁ ਮਾਇਆ ਕੈ ਹਾਥਿ ਬਿਕਾਨਉ॥੧॥ਰਹਾਉ॥*
*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥*
*ਹਮ ਕਹੀਅਤ ਕਲਿਜੁਗ ਕੇ ਕਾਮੀ॥ ੧॥*
*ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥*
*ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥ ੨॥*

(ਅੰਗ ੭੧੦)

ਮਨ ਡੋਲਦਾ ਹੈ। ਖਿਨ ਖਿਨ ਕਰਕੇ ਵਾਹਿਗੁਰੂ ਜੀ ਤੁਹਾਡੇ ਤੋਂ ਦੂਰੀ ਬਣਦੀ ਪਈ ਹੈ। ਰਵਿਦਾਸ ਜੀ ਦੀ ਕਿਰਤ ਕੀ ਹੈ ? ਖ਼ੁਦ ਆਪਣੀ ਰਸਨਾ ਤੋਂ ਕਹਿੰਦੇ ਹਨ ਕਿ ਮਰੇ ਪਸ਼ੂ ਢੋਂਦਾ ਹਾਂ। ਪਸ਼ੂਆਂ ਦਾ ਮਾਸ ਲਾਹੁੰਦਾ ਹਾਂ। ਚਮੜਾ ਉਧੇੜਦਾ ਹਾਂ, ਕੁੱਟਦਾ ਹਾਂ, ਸੁਕਾਉਂਦਾ ਹਾਂ ਤੇ ਲੋਕਾਂ ਦੀਆਂ ਜੁੱਤੀਆਂ ਗੰਢਦਾ ਹਾਂ। ਉਹਨਾਂ ਦਾ ਕੰਮ ਇਹੀ ਹੈ। ਭਗਤ ਮਾਲ ਵਿਚ ਇਹ ਬਚਨ ਕਿਹਾ ਹੈ।

ਆਪਣੇ ਟਿਕਾਣੇ 'ਤੇ ਬਾਬਾ ਰਵਿਦਾਸ ਜੀ ਜੋੜੇ ਪਏ ਗੰਢਦੇ ਹਨ ਤੇ ਇਹਨਾਂ ਦੇ ਘਰ ਵਿਚ ਇਕ ਸਾਧੂ ਆਇਆ ਹੈ। ਉਸਨੂੰ ਦੇਖਕੇ ਭਗਤ ਰਵਿਦਾਸ ਜੀ ਨੇ ਜੋ ਕੁਝ ਵੀ ਆਪਣੇ ਕੋਲ ਸੀ, ਸੇਵਾ ਕੀਤੀ। ਸਾਧੂ ਦੇਖਦਾ ਰਿਹਾ ਕਿ ਚਿੱਟੇ ਜੋੜੇ ਪਏ ਸਨ। ਪਾਣੀ ਵਿਚ ਭਿਉਂ ਕੇ ਇਹ ਚਮੜੇ ਨੂੰ ਕੱਟ ਕੱਟ ਕੇ ਟਾਕੀਆਂ ਲਾ ਕੇ ਇਹ ਜੋੜੇ ਸਿਉਂਦੇ ਰਹੇ। ਜਦੋਂ ਦੇਖਿਆ ਸਾਰ੍ਹਾ ਦਿਨ ਕਿਰਤ ਕੀਤੀ ਤੇ ਕਿਰਤ ਦੇ ਨਾਲ ਨਾਲ ਆਪਣੇ ਵਾਹਿਗੁਰੂ ਨੂੰ ਯਾਦ ਕਰਦੇ ਰਹੇ, ਕਿਉਂਕਿ ਉਹਨਾਂ ਦੀ ਕਿਰਤ ਹੀ ਸੱਚਮੁੱਚ ਕਰਤੇ ਦੀ ਕੀਰਤੀ ਬਣ ਚੁੱਕੀ ਸੀ। ਸਿਮਰਨ

ਕਰਦੇ ਰਹੇ। ਸਾਧੂ ਨੇ ਸਾਰਾ ਦਿਨ ਦੇਖਿਆ ਕਿ ਸੁੱਕੀ ਰੋਟੀ ਖਾਧੀ। ਜੋ ਕੁਝ ਕੋਲ ਹੈ ਸੀ, ਕੁਝ ਮੈਨੂੰ ਦੇ ਦਿੱਤਾ। ਰਾਤ ਬਤੀਤ ਕੀਤੀ ਤੇ ਸਵੇਰੇ ਤੁਰਨ ਲੱਗਾ। ਮਨ ਵਿਚ ਤਰਸ ਆ ਗਿਆ ਕਿ ਭਗਤ ਹੈ, ਪ੍ਰਮਾਤਮਾ ਦੀ ਭੈ ਭਾਵਨੀ ਰੱਖਣ ਵਾਲਾ ਹੈ। ਵਾਹਿਗੁਰੂ ਜੀ ਦੇ ਭੈਅ ਵਿਚ ਟਿੱਕਿਆ ਹੈ ਤੇ ਹੈ ਇਸਦੇ ਕੋਲ ਕੰਗਾਲਤਾ। ਉਸ ਦੇ ਕੋਲ ਇਕ ਪਾਰਸ ਦੀ ਵੱਟੀ ਸੀ। ਉਸਨੇ ਉਹ ਪਾਰਸ ਦੀ ਵੱਟੀ ਰਵਿਦਾਸ ਜੀ ਨੂੰ ਦੇ ਦਿੱਤੀ। ਰਵਿਦਾਸ ਜੀ ਨੇ ਇਨਕਾਰ ਕੀਤਾ। ਉਹ ਕਹਿਣ ਲੱਗਾ, ਇਹ ਪਾਰਸ ਹੈ, ਲੋਹੇ ਨੂੰ ਸਪਰਸ਼ ਕਰੇਂਗਾ ਤਾਂ ਸੋਨਾ ਬਣ ਜਾਏਗਾ। ਤਾਂਬੇ ਨੂੰ ਸਪਰਸ਼ ਕਰੇਂਗਾ ਤਾਂ ਸੋਨਾ ਬਣ ਜਾਏਗਾ। ਕਹਿਣ ਲੱਗੇ, ਚੇਤੇ ਰੱਖ, ਮੈਂ ਤੈਨੂੰ ਦੇਖਿਆ ਹੈ ਕਿ ਗ਼ਰੀਬੀ ਤੇਰੇ ਕੋਲ ਬਹੁਤ ਹੈ, ਪਰ ਅੰਦਰੋਂ ਤੂੰ ਬੜਾ ਅਮੀਰ ਹੈਂ। ਇਸ ਪਾਰਸ ਨੂੰ ਕੋਲ ਰੱਖ। ਤੇਰੇ ਕੋਲ ਸਾਧੂ ਆਇਆ ਗਿਆ ਰਹਿੰਦਾ ਹੈ। ਇਸਦੇ ਨਾਲ ਜਿੰਨਾ ਮਰਜ਼ੀ ਤੂੰ ਸੋਨਾ ਬਣਾ ਲੈ। ਰਵਿਦਾਸ ਜੀ ਨੇ ਇਨਕਾਰ ਕਰ ਦਿੱਤਾ, ਕਿਉਂਕਿ ਜਿਹੜਾ ਅੰਦਰ ਦੀ ਪਾਤਸ਼ਾਹੀ 'ਤੇ ਜੀਊਂਦਾ ਹੈ, ਉਸਨੂੰ ਪਤਾ ਹੈ ਕਿ ਪਾਰਸ ਦੀ ਵੱਟੀ ਵੀ ਮਾਇਆ ਬਣ ਕੇ ਆਉਂਦੀ ਪਈ ਹੈ। ਜੇ ਅੱਜ ਮੈਂ ਇਸ ਆਏ ਹੋਏ ਸਾਧੂ ਦੀ ਸੇਵਾ ਕੀਤੀ, ਇਸਦੇ ਹੱਥ ਵੱਲ ਮੈਂ ਕੋਈ ਆਸ ਰੱਖਦਾ ਹਾਂ ਤੇ ਕੱਲ ਨੂੰ ਕੋਈ ਦੂਜਾ ਆਵੇਗਾ ਤਾਂ ਮੇਰੀ ਆਦਤ ਬਣ ਜਾਏਗੀ। ਮੈਂ ਉਸ ਕੋਲੋਂ ਫਿਰ ਆਸ ਕਰਾਂਗਾ।

ਤੁਸੀਂ ਬਹੁਤ ਇਨਸਾਨ ਅਜਿਹੇ ਦੇਖੋਗੇ ਕਿ ਜਿਨ੍ਹਾਂ ਬੰਦਿਆਂ ਨੂੰ ਦੂਜੇ ਦਾ ਹੱਥ ਦੇਖਣ ਦੀ ਆਦਤ ਪੈ ਜਾਏ, ਰੱਬ ਉਹਨਾਂ ਨੂੰ ਜਿੰਨਾ ਮਰਜ਼ੀ ਦੇਈ ਜਾਏ, ਪਰ ਉਹਨਾਂ ਦਾ ਧਿਆਨ ਫਿਰ ਵੀ ਦੂਜੇ ਦੇ ਹੱਥ ਵੱਲ ਹੋਵੇਗਾ। ਸਿਆਣੇ ਲੋਕ ਇਕ ਗੱਲ ਕਹਿੰਦੇ ਸਨ ਕਿ ਪਸ਼ੂ ਨੂੰ ਆਪਣੀ ਖੁਰਲੀ ਵਿਚ ਪਾਏ ਹੋਏ ਪੱਠੇ ਕਦੀ ਵੀ ਚੰਗੇ ਨਹੀਂ ਲੱਗਦੇ। ਮੱਝਾਂ ਚਾਰਦਿਆਂ, ਪੱਠੇ ਪਾਉਂਦਿਆਂ ਅੱਖਾਂ ਨਾਲ ਦੇਖਿਆ ਕਿ ਜਿਹੜੀਆਂ ਲਵੇਰੀਆਂ ਹੋਣੀਆਂ, ਕਿਉਂਕਿ ਜ਼ਿਮੀਦਾਰ ਦਾ ਇਕ ਸੁਭਾਅ ਹੈ ਕਿ ਜਿਹੜੀ ਦੁੱਧ ਦਿੰਦੀ ਹੁੰਦੀ ਸੀ ਮੱਝ ਲਵੇਰੀ, ਉਸਨੂੰ ਖ਼ੁਰਾਕ ਦੂਜੇ ਪਸ਼ੂਆਂ ਨਾਲੋਂ ਵੱਖਰੀ ਪਾਈ ਜਾਂਦੀ ਸੀ। ਹੁਣ ਲਵੇਰੀ ਮੱਝ ਨੂੰ ਜੇ ਪੱਠੇ ਪਾਉਣੇ, ਕੁਤਰ ਕੇ ਪੱਠੇ ਪਾਉਣੇ, ਉੱਪਰ ਆਟਾ ਧੂੜਨਾ, ਛਾਣ ਪਾਉਣਾ, ਖੱਲ ਪਾਉਣੀ ਤੇ ਉਸ ਨੇ ਆਪਣੇ ਤਾਜ਼ੇ ਪੱਠੇ ਨਹੀਂ ਖਾਣੇ, ਉਸਨੇ ਜਿਹੜੇ ਦੂਜੇ ਨਿਕੰਮੇ ਪਸ਼ੂ ਬੱਝੇ ਹੋਏ ਸਨ, ਉਹਨਾਂ ਦੀ ਸੁੱਕੀ ਤੂੜੀ ਜਾ ਕੇ ਖਾਣ ਲੱਗ ਪੈਣੀ। ਆਪਣੀ ਖੁਰਲੀ ਦੀ ਚੰਗੀ ਖ਼ੁਰਾਕ ਚੰਗੀ ਨਾ ਲੱਗਣੀ, ਕਿਉਂਕਿ ਅੰਦਰ ਦੀ ਭਟਕਣਾ ਦੂਜੇ ਪਾਸੇ ਦੇਖਣ ਵਾਲੀ ਹੈ।

ਇਨਸਾਨ ਦਾ ਸੁਭਾਅ ਇਹ ਹੈ ਪਿਆਰਿਉ ! ਜੇ ਤਾਂ ਆਪਣੇ ਅੰਦਰ ਦੇਖਦੇ ਰਹਾਂਗੇ ਤਾਂ ਇਕ ਰੁਪਈਆ ਵੀ ਕਰੋੜ ਹੈ ਤੇ ਜੇ ਦੂਜਿਆਂ ਦੇ ਹੱਥਾਂ ਵੱਲ ਦੇਖਣ ਲੱਗ ਪਵਾਂਗੇ ਤਾਂ ਆਪਣੇ ਕਰੋੜ ਵੀ ਇਕ ਟੱਕਾ ਹਨ। ਇਸ ਸੰਸਾਰ ਵਿਚ ਬਹੁਤੇ ਲੋਕਾਂ ਨੂੰ ਇਸ ਕਰਕੇ ਭੁੱਖ ਪੈ ਗਈ ਹੈ, ਕਿਉਂਕਿ ਉਹ ਹਮੇਸ਼ਾ ਦੂਜੇ ਦੇ ਹੱਥ ਨੂੰ ਦੇਖਦੇ ਹਨ, ਆਪਣੇ ਵੱਲ ਉਹ ਝਾਤੀ ਨਹੀਂ ਮਾਰਦੇ। ਰਵਿਦਾਸ ਜੀ ਕਹਿਣ ਲੱਗੇ ਕਿ ਮੈਨੂੰ ਪਾਰਸ ਦੀ ਲੋੜ ਨਹੀਂ। ਮੇਰੇ ਕੋਲ ਪਾਰਸ ਹੈ। ਕਹਿਣ ਲੱਗੇ ਕਿਹੜਾ ਪਾਰਸ ਹੈ। ਭਾਵੇਂ ਤੇਰੇ ਕੋਲ ਹੈ, ਪਰ ਮੈਂ ਤੈਨੂੰ ਜ਼ਰੂਰ ਦੇ ਕੇ ਜਾਣਾ

ਹੈ। ਇਹ ਮੇਰੀ ਅਮਾਨਤ ਹੀ ਸਾਂਭ ਲੈ। ਹੁਣ ਮਨ ਵਿਚ ਆਇਆ ਕਦੀ ਤਾਂ ਇਹ ਖੋਲ੍ਹੇਗਾ ਤੇ ਰਵਿਦਾਸ ਜੀ ਨੇ ਕਿਹਾ ਕਿ ਮੈਨੂੰ ਦਿਖਾਉਣ ਦੀ ਲੋੜ ਨਹੀਂ, ਤੂੰ ਚੁੱਪ ਕਰ ਕੇ ਜਿੱਥੇ ਰੱਖਣੀ ਹੈ, ਉਥੇ ਰੱਖ ਜਾ। ਕੱਪੜੇ ਵਿਚ ਲਪੇਟਿਆ ਹੋਇਆ ਪਾਰਸ ਉਸ ਸਾਧੂ ਨੇ ਕੱਖਾਂ ਦੀ ਕੁੱਲੀ ਵਿਚ ਇਕ ਛੋਟੀ ਜਿਹੀ ਕਿੱਲੀ ਸੀ, ਉਹ ਲੱਕੜ ਦੇ ਨਾਲ ਉਹ ਕੱਪੜਾ ਟੰਗ ਦਿੱਤਾ ਤੇ ਚਲਾ ਗਿਆ।

ਕਈ ਸਾਲ ਨਿਕਲ ਗਏ। ਸਾਧੂ ਪਰਤ ਕੇ ਆਇਆ। ਮਨ ਵਿਚ ਵੀਚਾਰ ਆਇਆ ਕਿ ਉਸ ਭਗਤ ਦੀਆਂ ਇਮਾਰਤਾਂ ਬਣੀਆਂ ਹੋਣਗੀਆਂ। ਉਸਦੇ ਆਪਣੇ ਘਰ ਦੇ ਅੰਦਰ ਸੋਨੇ ਦੇ ਬਰਤਨ ਹੋਣਗੇ। ਹਜ਼ਾਰਾਂ ਲੋਕ ਉਸਦੀ ਸੇਵਾ ਵਿਚ ਖਲੋਤੇ ਹੋਣਗੇ। ਜਦੋਂ ਪਰਤ ਕੇ ਆਇਆ ਤਾਂ ਦੇਖਿਆ ਉਸੀ ਕੁਲੀ ਵਿਚ ਬੈਠਾ ਹੈ। ਉਸਨੇ ਸੋਚਿਆ, ਇਹ ਬੰਦਾ ਕਿਹੋ ਜਿਹਾ ਹੈ। ਆਇਆ ਤੇ ਆ ਕੇ ਨਮਸਕਾਰ ਕੀਤੀ ਤੇ ਕਹਿਣ ਲੱਗੇ, ਰਵਿਦਾਸ ! ਤੇਰੀ ਹਾਲਤ ਉਹੀ ਹੈ ਜਿਹੜੀ ਕਈ ਸਾਲ ਪਹਿਲਾਂ ਸੀ। ਰਵਿਦਾਸ ਕਹਿਣ ਲੱਗੇ, ਬਾਰ੍ਹਾਂ ਸਾਲ ਪਹਿਲਾਂ ਵੀ ਕੰਗਾਲਤਾ ਨਹੀਂ ਸੀ ਤੇ ਅੱਜ ਵੀ ਕੰਗਾਲਤਾ ਨਹੀਂ। ਕੀ ਮੇਰੇ ਚਮੜੇ ਦੇ ਇਸ ਕੰਮ ਨੂੰ ਦੇਖਕੇ ਤੁਸੀਂ ਕੰਗਾਲ ਕਹਿ ਰਹੇ ਹੋ ? ਕਹਿਣ ਲੱਗੇ, ਮੈਂ ਕੁਝ ਸਾਲ ਪਹਿਲਾਂ ਵੀ ਹੀਰਿਆਂ ਦਾ ਵਪਾਰੀ ਸੀ ਤੇ ਅੱਜ ਵੀ ਹੀਰਿਆਂ ਦਾ ਵਪਾਰੀ ਹਾਂ। ਕਹਿਣ ਲੱਗੇ, ਪਹਿਲਾਂ ਵੀ ਨਾਮ ਦਾ ਹੀਰਾ ਸੀ ਤੇ ਹੁਣ ਵੀ ਨਾਮ ਦਾ ਹੀਰਾ ਹੈ ਤੇ ਸਾਧੂ ਨੇ ਕਿਹਾ, ਮੈਂ ਇਕ ਪਾਰਸ ਦੇ ਕੇ ਗਿਆ ਸੀ। ਕਹਿਣ ਲੱਗੇ, ਕਿਹੜਾ ਪਾਰਸ ? ਕਹਿਣ ਲੱਗੇ, ਚੇਤੇ ਕਰ, ਮੈਂ ਤੈਨੂੰ ਦਿੱਤਾ ਸੀ। ਕਹਿਣ ਲੱਗੇ ਮੈਂ ਤੇਰਾ ਪਾਰਸ ਹੱਥ ਨਾਲ ਫੜਿਆ ਨਹੀਂ। ਜਿੱਥੇ ਰੱਖ ਕੇ ਗਿਆ ਸੀ, ਦੇਖ ਲੈ, ਉਥੇ ਹੀ ਪਿਆ ਹੋਵੇਗਾ। ਜਦੋਂ ਉਸਨੇ ਝਾਤੀ ਮਾਰੀ ਤਾਂ ਉਹ ਉਥੇ ਹੀ ਪਿਆ ਸੀ।

ਪਿਆਰਿਉ ! ਇਹ ਹੈ ਕਰੋੜਾਂ ਵਿਚੋਂ ਇਕ ਅੱਧਾ ਰੱਬ ਦੀ ਕਰਨੀ ਵਾਲਾ, ਜਿਹੜਾ ਬੇਗਾਨੇ ਹੱਥ ਦੇ ਪਾਰਸ ਨੂੰ ਦੇਖਕੇ ਭਟਕਿਆ ਨਹੀਂ। ਗੁਰੂ ਤੇਗ਼ ਬਹਾਦਰ ਜੀ ਕਹਿਣ ਲੱਗੇ-

*ਨਿਸਿ ਦਿਨੁ ਮਾਇਆ ਕਾਰਨੇ*

ਨਿਸਿ ਦਾ ਅੱਖਰੀ ਅਰਥ ਹੈ ਰਾਤ ਤੇ ਦਿਨੁ ਦਾ ਅਰਥ ਅਸੀਂ ਸਮਝਦੇ ਹਾਂ। ਦਿਨ ਤੇ ਰਾਤ ਮਾਇਆ ਦੀ ਖ਼ਾਤਰ

*ਪ੍ਰਾਨੀ ਡੋਲਤ ਨੀਤ॥*

ਰੋਜ਼ ਬੰਦਾ ਡੋਲਦਾ ਹੈ, ਰੋਜ਼ ਭਟਕਦਾ ਹੈ।

*ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥ ੨੪॥*

ਜਿਨ੍ਹਾਂ ਦਾ ਚਿੱਤ ਪ੍ਰਮਾਤਮਾ ਦੇ ਚਰਨਾਂ ਵਿਚ ਜੁੜ ਗਿਆ ਹੈ, ਉਹ ਕਰੋੜਾਂ ਵਿਚੋਂ ਇਕ ਅੱਧਾ ਹੈ। ਜਿਹੜਾ ਬਿਲਕੁਲ ਅਡੋਲ ਰਹਿੰਦਾ ਹੈ, ਉਹ ਕਦੀ ਨਹੀਂ ਡੋਲਦਾ। ਕਿਉਂ ਨਹੀਂ ਡੋਲਦਾ ? ਕਹਿਣ ਲੱਗੇ ਉਸਨੂੰ ਇਸ ਗੱਲ ਦੀ ਸਮਝ ਪੈ ਗਈ ਹੈ-

*ਜੈਸੇ ਜਲ ਤੇ ਬੁਦਬੁਦਾ*

ਜਿਵੇਂ ਪਾਣੀ ਦਾ ਬੁਲਬੁਲਾ ਪੈਦਾ ਹੁੰਦਾ ਹੈ।

*ਉਪਜੈ ਬਿਨਸੈ ਨੀਤ॥*

ਪੈਦਾ ਵੀ ਹੋ ਗਿਆ ਤੇ ਨਾਲ ਖ਼ਤਮ ਵੀ ਹੋ ਗਿਆ।

*ਜਗ ਰਚਨਾ ਤੈਸੇ ਰਚੀ*

ਉਸਨੂੰ ਪਤਾ ਹੈ ਕਿ ਜਗਤ ਦੀ ਰਚਨਾ ਇਕ ਪਾਣੀ ਦੇ ਬੁਲਬੁਲੇ ਦੀ ਤਰ੍ਹਾਂ ਹੈ।

*ਕਹੁ ਨਾਨਕ ਸੁਨਿ ਮੀਤ॥ ੨੫॥*

ਕਹਿਣ ਲੱਗੇ, ਹੇ ਮੇਰੇ ਮਿੱਤਰ ! ਇਸ ਗੱਲ ਨੂੰ ਧਿਆਨ ਨਾਲ ਸੁਣ ਲੈ। ਜਿਹੜਾ ਕਰੋੜਾਂ ਵਿਚੋਂ ਇਕ ਅੱਧਾ ਚਿੱਤ ਟਿਕਾਅ ਕੇ ਬੈਠਾ ਹੈ, ਉਸਨੂੰ ਇਸ ਗੱਲ ਦੀ ਸਮਝ ਪੈ ਗਈ ਹੈ ਕਿ ਸਾਰੀ ਖੇਡ ਕੇਵਲ ਪਾਣੀ ਦੇ ਬੁਲਬੁਲੇ ਦੀ ਤਰ੍ਹਾਂ ਹੈ। ਕਹਿਣ ਲੱਗੇ - ਪ੍ਰਮਾਤਮਾ ਨੇ ਇਸ ਜਗਤ ਦੀ ਖੇਡ ਨੂੰ ਆਪਣੇ ਹੁਕਮ ਦੀ ਹਵਾ ਨਾਲ ਮਾਨੋ ਪਾਣੀ ਦੇ ਬੁਲਬੁਲੇ ਬਣਾਏ ਹਨ ਤੇ ਪਰਤ ਕੇ ਉਸਦੇ ਵਿਚ ਸਮਾਅ ਜਾਂਦੇ ਹਨ। ਵਾਹਿਗੁਰੂ ਕ੍ਰਿਪਾ ਕਰੋ, ਸਾਨੂੰ ਇਸ ਮਾਇਆ ਦੀ ਭਟਕਣਾ ਤੋਂ ਬਚਾਅ ਕੇ ਸਾਡੇ ਚਿੱਤ ਨੂੰ ਨਾਮ ਵਿਚ ਜੋੜਨ ਦੀ ਕ੍ਰਿਪਾਲਤਾ ਬਖ਼ਸ਼ ਦੇਣਾ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੨੬

# ਮਦਿ ਮਾਇਆ ਕੈ ਅੰਧੁ

*ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧੁ॥*
*ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ॥ ੨੬॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਨੇ ਗੁਰੂ ਤੇਗ਼ ਬਹਾਦਰ ਜੀ ਦੀ ਮੁਬਾਰਕ ਰਸਨਾ ਤੋਂ ਉਚਾਰਨ ਕੀਤੇ ਹੋਏ ਸਲੋਕਾਂ ਵਿਚੋਂ ਸਲੋਕ ਨੰਬਰ ੨੬ ਦਾ ਪਾਠ ਸਰਵਨ ਕੀਤਾ ਹੈ। ਗੁਰੂ ਤੇਗ਼ ਬਹਾਦਰ ਜੀ ਸਾਨੂੰ ਇਸ ਸਲੋਕ ਵਿਚ ਜੋ ਸਮਝਾਉਣਾ ਚਾਹੁੰਦੇ ਹਨ, ਉਸਦਾ ਸੰਖੇਪ ਭਾਵ ਇਹ ਹੈ ਕਿ ਜਿਹੜਾ ਮਨੁੱਖ ਮਾਇਆ ਦੇ ਨਸ਼ੇ ਵਿਚ ਮਦਹੋਸ਼ ਹੋ ਗਿਆ ਹੈ, ਉਸਨੂੰ ਹੋਰ ਕੁਝ ਵੀ ਸੁੱਝਦਾ ਨਹੀਂ। ਉਹ ਆਤਮਕ ਜੀਵਨ ਪੱਖੋਂ ਬਿਲਕੁਲ ਅੰਨ੍ਹਾ ਹੋ ਗਿਆ ਹੈ। ਗੁਰੂ ਤੇਗ਼ ਬਹਾਦਰ ਜੀ ਮੇਹਰ ਕਰਦੇ ਹਨ ਕਿ ਇਹੋ ਜਿਹੇ ਮਾਇਆ ਮਦ ਵਿਚ ਮਸਤ ਹੋਏ ਮਨੁੱਖ ਨੂੰ ਅਖ਼ੀਰਲੇ ਸਮੇਂ ਜਦੋਂ ਜਮਾਂ ਦੀ ਫਾਹੀ ਪਈ, ਤਾਂ ਫਿਰ ਇਹ ਯਤਨ ਕਰਦਾ ਹੈ ਸੋਚਣ ਦਾ ਪਰ ਉਦੋਂ ਇਸ ਦੀ ਜ਼ਿੰਦਗੀ ਦਾ ਵੇਲਾ ਲੰਘ ਚੁੱਕਾ ਹੁੰਦਾ ਹੈ।

ਅੱਜ ਦੇ ਸਲੋਕ ਦਾ ਕੇਂਦਰੀ ਭਾਵ ਇਹ ਹੈ ਕਿ ਮਾਇਆ ਦੇ ਨਸ਼ੇ ਵਿਚ ਮਸਤ ਹੋਏ ਜੀਵ ਅੰਨ੍ਹੇ ਹੋ ਗਏ ਹਨ ਤੇ ਉਹਨਾਂ ਨੂੰ ਪ੍ਰਮਾਤਮਾ ਦੀ ਕੋਈ ਖ਼ਬਰ ਨਹੀਂ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਮਦ ਸ਼ਬਦ ਦੀ ਵਰਤੋਂ ਹਜ਼ੂਰ ਨੇ ਇਕ ਤਾਂ ਉਹਨਾਂ ਪਦਾਰਥਾਂ ਲਈ ਕੀਤੀ ਕਿ ਜਿਸਦੇ ਖਾਣ ਨਾਲ ਬੰਦੇ ਦੀ ਆਪਣੀ ਮੱਤ ਮਾਰੀ ਜਾਏ। ਉਸਨੂੰ ਨਾ ਤਾਂ ਪੀ ਕੇ ਇਹ ਪਤਾ ਲੱਗੇ ਕਿ ਮੇਰਾ ਆਪਣਾ ਕੌਣ ਹੈ, ਨਾ ਨਸ਼ਾ ਪੀ ਕੇ ਸਮਝ ਪਏ ਕਿ ਬੇਗਾਨਾ ਕੌਣ ਹੈ। ਨਾ ਸਮਝ ਪਏ ਕਿ ਮੈਂ ਆਪਣੀ ਜ਼ਬਾਨ ਤੋਂ ਬੋਲਦਾ ਕੀ ਹਾਂ। ਨਾ ਸਮਝ ਪਏ ਕਿ ਕਿਹੜੇ ਲੋਕ ਮੇਰੇ ਨਾਲ ਹਨ। ਜਿਨ੍ਹਾਂ ਲੋਕਾਂ ਨੂੰ ਨਸ਼ੇ ਦੇ ਪਦਾਰਥਾਂ ਦਾ ਸੇਵਨ ਕਰਨ ਨਾਲ ਆਪਣੀ ਸੂਝ ਨਾ ਰਹੇ, ਉਸ ਲਈ ਅਸੀਂ ਸ਼ਬਦ ਵਰਤਦੇ ਹਾਂ ਕਿ ਇਹ ਬੰਦਾ ਨਸ਼ੇ ਦੇ ਵਿਚ ਚੂਰ ਹੈ। ਸੱਚ

ਜਾਣੋ, ਇਕ ਉਹ ਮਾਇਆ ਦਾ ਨਸ਼ਾ ਹੈ ਜਿਹੜਾ ਮਨ ਦੇ ਉੱਤੇ ਇੰਨਾ ਕੁ ਪ੍ਰਭਾਵ ਪਾਉਂਦਾ ਹੈ ਕਿ ਮਾਇਆ ਦੇ ਨਸ਼ੇ ਵਿਚ ਚੂਰ ਹੋਏ ਬੰਦੇ ਨੂੰ ਕੋਈ ਵੀ ਪਤਾ ਨਹੀਂ ਕਿ ਕਿਸੇ ਵੱਡੇ ਨਾਲ ਕਿਵੇਂ ਬੋਲਣਾ ਹੈ, ਆਪਣੇ ਤੋਂ ਛੋਟੇ ਨੂੰ ਕਿਵੇਂ ਪਿਆਰ ਕਰਨਾ ਹੈ। ਮਾਇਆ ਦੇ ਨਸ਼ੇ ਵਿਚ ਚੂਰ ਹੋਏ ਬੰਦੇ ਨੂੰ ਨਾ ਗੁਰੂ ਦੀ, ਨਾ ਸਿਮਰਨ ਦੀ, ਨਾ ਇਖ਼ਲਾਕ ਦੀ ਕੋਈ ਸਮਝ ਹੈ, ਉਸਨੂੰ ਤਾਂ ਸਿਰਫ਼ ਇੰਨਾ ਪਤਾ ਹੈ ਕਿ ਮੇਰੇ ਕੋਲ ਧਨ ਕਿੰਨਾ-ਕੁ ਹੈ।

ਗੁਰੂ ਅਮਰਦਾਸ ਜੀ ਦਾ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਬਿਹਾਗੜਾ ਦੇ ਵਿਚ ਇਕ ਅੰਮ੍ਰਿਤ ਬਚਨ ਹੈ, ਜਿਸ ਵਿਚ ਉਹਨਾਂ ਨੇ ਸੰਸਾਰ ਦੇ ਨਸ਼ੇ ਦਾ ਜ਼ਿਕਰ ਕੀਤਾ ਹੈ। ਧੰਨ ਗੁਰੂ ਅਮਰਦਾਸ ਜੀ ਕ੍ਰਿਪਾਲੂ ਕਹਿੰਦੇ ਹਨ ਕਿ ਪਹਿਲੀ ਗੱਲ ਇਨਸਾਨ ਜਦੋਂ ਜਨਮ ਲੈਂਦਾ ਹੈ ਤਾਂ ਪਤਾ ਨਹੀਂ ਪੁਰਾਣੇ ਕਿੰਨੇ-ਕੁ ਸੰਸਕਾਰ ਇਹ ਲੈ ਕੇ ਆਇਆ ਹੈ। ਜਦੋਂ ਇਹ ਸੰਸਾਰ 'ਤੇ ਆਇਆ ਤਾਂ ਇਸਨੂੰ ਆਉਂਦਿਆਂ ਸਾਰ ਸੰਸਾਰ ਦਾ ਨਸ਼ਾ, ਪਦਾਰਥਾਂ ਦਾ ਨਸ਼ਾ, ਮਾਇਆ ਦਾ ਨਸ਼ਾ ਫਿਰ ਚਿੰਬੜ ਗਿਆ। ਗੁਰੂ ਸਾਹਿਬ ਕਹਿੰਦੇ ਹਨ ਕਿ ਦੇਖੋ ਇਕ ਵਿਕਾਰਾਂ ਦਾ ਨਸ਼ਾ, ਦੂਜਾ ਦੁਨੀਆਂ ਦੇ ਅਮਲ ਦਾ ਨਸ਼ਾ ਤੇ ਫਿਰ ਇਸ ਨਸ਼ੇ ਵਿਚ ਡਿੱਗੇ ਹੋਏ ਬੰਦੇ ਨੂੰ ਕੋਈ ਸਮਝ ਨਹੀਂ ਕਿ ਜਦੋਂ ਬੰਦਾ ਨਸ਼ਾ ਪੀ ਕੇ ਤੁਰਦਾ ਹੈ ਤਾਂ ਉਸਨੂੰ ਇਹ ਨਹੀਂ ਪਤਾ ਕਿ ਮੇਰੀ ਮਾਂ ਕੌਣ ਹੈ, ਉਸਨੂੰ ਇਹ ਨਹੀਂ ਪਤਾ ਕਿ ਮੇਰੇ ਬੱਚੇ ਕੌਣ ਹਨ, ਉਸਨੂੰ ਇਥੋਂ ਤੱਕ ਪਤਾ ਨਹੀਂ ਕਿ ਮੇਰਾ ਘਰ ਕਿਹੜਾ ਹੈ ਤੇ ਜਦੋਂ ਕੋਈ ਉਸਦੇ ਨਾਲ ਗੱਲਬਾਤ ਕਰਦਾ ਹੈ ਤਾਂ ਨਸ਼ੇ ਦੇ ਵਿਚ ਚੂਰ ਹੋਏ ਬੰਦੇ ਨੂੰ ਇਹ ਵੀ ਸਮਝ ਨਹੀਂ ਕਿ ਮੈਂ ਕਿਸੇ ਨੂੰ ਅਦਬ ਨਾਲ ਕਿਵੇਂ ਬੁਲਾਉਣਾ ਹੈ ਤੇ ਕਿਸੇ ਦੀ ਗੱਲ ਸੁਣਨੀ ਕਿਵੇਂ ਹੈ।

ਇਕ ਹੈ ਸੰਸਾਰੀ ਨਸ਼ਾ, ਜਿਸਦੇ ਵਿਚ ਅਸੀਂ ਸ਼ਰਾਬ ਵਰਤਦੇ ਹਾਂ ਤੇ ਸੱਚ ਜਾਣਿਉ, ਜਿਸ ਬੰਦੇ ਦੇ ਉੱਤੇ ਮਾਇਆ ਨੇ ਆਪਣਾ ਪ੍ਰਭਾਵ ਪਾ ਦਿੱਤਾ, ਉਹ ਇੰਨਾ-ਕੁ ਮਾਇਆ ਦੇ ਨਸ਼ੇ ਵਿਚ ਮਸਤ ਹੋ ਗਿਆ ਕਿ ਉਸਨੂੰ ਕੋਈ ਵੀ ਪਤਾ ਨਹੀਂ ਕਿ ਮਾਂ ਦੀ ਕਦਰ ਕੀ ਹੈ, ਪਿਤਾ ਦੀ ਕਦਰ ਕੀ ਹੈ, ਭੈਣਾਂ ਤੇ ਭਰਾਵਾਂ ਦੀ ਕਦਰ ਕੀ ਹੈ। ਇਹ ਗੱਲਾਂ ਛੱਡੋ, ਜਿਸ ਬੰਦੇ ਉੱਤੇ ਮਾਇਆ ਨੇ ਆਪਣਾ ਪ੍ਰਭਾਵ ਪਾ ਦਿੱਤਾ, ਉਸਨੂੰ ਤਾਂ ਇਥੋਂ ਤੱਕ ਸਮਝ ਨਹੀਂ ਕਿ ਮੈਂ ਆਪਣੇ ਗੁਰੂ ਕੋਲ ਕਿਵੇਂ ਜਾਣਾ ਹੈ। ਹਜ਼ੂਰ ਦੇ ਅੰਮ੍ਰਿਤ ਬਚਨ ਹਨ-

*ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥*

ਗੁਰੂ ਅਮਰਦਾਸ ਜੀ ਮੇਹਰ ਪਏ ਕਰਦੇ ਹਨ ਕਿ ਮਨੁੱਖ ਜਨਮ ਤੋਂ ਪਹਿਲਾਂ ਹੀ ਵਿਕਾਰਾਂ ਦੀ ਮੈਲ ਨਾਲ ਲੈ ਕੇ ਤੁਰਿਆ ਹੈ। ਜਦੋਂ ਇਹ ਸੰਸਾਰ 'ਤੇ ਆਇਆ ਤਾਂ ਚਾਰ ਟਕੇ ਦੇਖਕੇ ਇਸਨੂੰ ਹੋਰ ਨਸ਼ਾ ਚੜ੍ਹ ਗਿਆ। ਸਾਹਿਬ ਕਹਿੰਦੇ ਹਨ-

*ਜਿਤੁ ਪੀਤੈ ਮਤਿ ਦੂਰਿ ਹੋਇ*

ਜਿਸ ਨਸ਼ੇ ਦੇ ਪੀਣ ਨਾਲ ਬੰਦੇ ਦੀ ਅਕਲ ਚਲੀ ਗਈ,

*ਬਰਲੁ ਪਵੈ ਵਿਚਿ ਆਇ॥*

*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*

ਸਾਹਿਬ ਕਹਿੰਦੇ ਹਨ ਕਿ ਇਕ ਉਹ ਨਸ਼ਾ ਕੀਤਾ, ਜਿਸ ਨਾਲ ਆਪਣੇ ਤੇ ਬੇਗਾਨੇ ਦੀ ਪਹਿਚਾਣ ਭੁੱਲ ਗਈ। ਜਿਸ ਨਾਲ ਬੰਦੇ ਨੂੰ ਚੰਗੇ ਤੇ ਮੰਦੇ ਦੀ ਪਹਿਚਾਣ ਕੋਈ ਨਹੀਂ। ਕਿਉਂਕਿ ਨਸ਼ਾ ਪੀ ਕੇ ਅੱਖਾਂ ਹੁੰਦਿਆਂ ਹੋਇਆਂ ਵੀ ਬੰਦਾ ਅੰਨ੍ਹਾ ਹੋ ਜਾਂਦਾ ਹੈ। ਜਦੋਂ ਬੰਦੇ ਉੱਪਰ ਮਾਇਆ ਦਾ ਨਸ਼ਾ ਅਸਰ ਕਰਦਾ ਹੈ, ਅੱਖਾਂ ਤਾਂ ਉਸ ਕੋਲ ਵੀ ਹਨ, ਪਰ ਅੱਖਾਂ ਹੋਣ ਦੇ ਬਾਵਜੂਦ ਵੀ ਅੰਨ੍ਹਾ ਹੈ। ਉਸਨੂੰ ਸਮਝ ਕੋਈ ਨਹੀਂ ਪੈਂਦੀ ਪਈ ਕਿ ਜਿਨ੍ਹਾਂ ਵਿਕਾਰਾਂ ਦੇ ਚਿੱਕੜ ਵਿਚ ਮੈਂ ਡਿੱਗਣ ਲੱਗਾ ਹਾਂ, ਇਸਦੇ ਵਿਚ ਮੇਰਾ ਭਲਾ ਨਹੀਂ। ਆਮ ਨਸ਼ਾ ਕੀਤਾ ਬੰਦਾ ਦੀਵਾਰਾਂ ਨਾਲ ਵੱਜਦਾ ਹੈ ਤੇ ਜਦੋਂ ਮਾਇਆ ਦੇ ਨਸ਼ੇ ਵਿਚ ਬੰਦਾ ਮਸਤ ਹੋ ਜਾਂਦਾ ਹੈ ਤਾਂ ਸੱਚ ਜਾਣੋ, ਉਦੋਂ ਹੰਕਾਰ ਦੀਆਂ ਕੰਧਾਂ ਨੂੰ ਠੋਕਰਾਂ ਮਾਰਦਾ ਹੈ। ਉਦੋਂ ਮੋਹ ਦੇ ਚਿੱਕੜ ਵਿਚ ਡਿੱਗਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਫ਼ਰਕ ਇੰਨਾ ਹੈ ਕਿ ਸ਼ਰਾਬ ਦਾ ਨਸ਼ਾ ਜਦੋਂ ਚੜ੍ਹਦਾ ਹੈ, ਉਦੋਂ ਅੰਨ੍ਹਾ ਕਰਦਾ ਹੈ ਤੇ ਜਦੋਂ ਉਤਰਦਾ ਹੈ ਤਾਂ ਉਦੋਂ ਬੰਦੇ ਨੂੰ ਕਮਜ਼ੋਰੀ ਦੇ ਜਾਂਦਾ ਹੈ। ਕਹਿਣ ਲੱਗੇ-

*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*

ਜਿਸ ਨਸ਼ੇ ਦੇ ਪੀਤਿਆਂ ਪ੍ਰਭੂ, ਮਾਲਕ ਵਿਸਰ ਜਾਂਦਾ ਹੈ ਤੇ ਫਿਰ ਉਸ ਨੂੰ ਜਮਾਂ ਦਾ ਦੰਡ ਭੁਗਤਣਾ ਪੈਂਦਾ ਹੈ।

*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥*

(ਅੰਗ ੫੫੪)

ਨਸ਼ੇ ਵਿਚ ਬੰਦਾ ਕੇਵਲ ਤੇ ਕੇਵਲ ਆਪਣੀ ਸੁਣਾਉਂਦਾ ਹੈ, ਦੂਜੇ ਦੀ ਸੁਣਨ ਨੂੰ ਤਿਆਰ ਨਹੀਂ ਤੇ ਜਦੋਂ ਕਿਸੇ ਨੂੰ ਮਾਇਆ ਦਾ ਨਸ਼ਾ ਚੜ੍ਹ ਜਾਂਦਾ ਹੈ ਤਾਂ ਗੁਰਮੁਖੋ ! ਮਾਇਆਧਾਰੀ ਕੇਵਲ ਆਪਣੀਆਂ ਸੁਣਾਉਂਦਾ ਹੈ, ਉਹ ਦੂਜੇ ਦੀ ਸੁਣਨ ਲਈ ਤਿਆਰ ਨਹੀਂ ਹੁੰਦਾ। ਉਹ ਗੁਰੂ ਦੀ ਗੱਲ ਵੀ ਸੁਣਨ ਲਈ ਤਿਆਰ ਨਹੀਂ। ਗੁਰੂ ਕੋਲ ਜਾ ਕੇ ਵੀ ਉਹ ਆਪਣੀਆਂ ਸੁਣਾਉਣ ਦਾ ਯਤਨ ਕਰਦਾ ਹੈ। ਗੁਰੂ ਸਾਹਿਬ ਨੇ ਬਾਣੀ ਵਿਚ ਬਚਨ ਕਿਹਾ ਹੈ-

*ਮਾਇਆਧਾਰੀ ਅਤਿ ਅੰਨਾ ਬੋਲਾ॥*
*ਸਬਦੁ ਨ ਸੁਣਈ ਬਹੁ ਰੋਲ ਘਚੋਲਾ॥*

(ਅੰਗ ੩੧੩)

ਇਸ ਕਰਕੇ ਗੁਰੂ ਜੀ ਨੇ ਕਿਹਾ ਹੈ ਕਿ ਜਿਸ ਬੰਦੇ ਉੱਤੇ ਮਾਇਆ ਨੇ ਅਸਰ ਕਰ ਦਿੱਤਾ ਹੈ, ਉਸਨੂੰ ਕੋਈ ਪਤਾ ਨਹੀਂ ਕਿ ਆਪਣੀ ਜ਼ਿੰਦਗੀ ਵਿਚ ਚੱਲਣਾ ਕਿਵੇਂ ਹੈ। ਜਦੋਂ ਬੰਦਾ ਨਸ਼ਾ ਪੀਂਦਾ ਹੈ ਤਾਂ ਉਦੋਂ ਨਸ਼ੇ ਵਿਚ ਚੂਰ ਹੋਇਆ ਉਸਨੂੰ ਕਿਸੇ ਦੀ ਪ੍ਰਵਾਹ ਨਹੀਂ ਤੇ ਜਦੋਂ ਨਸ਼ਾ ਉਤਰਦਾ ਹੈ ਤਾਂ ਉਦੋਂ ਕਮਜ਼ੋਰੀ ਆਉਂਦੀ ਹੈ। ਨਸ਼ਾ ਪੀ ਲਵੇ ਤਾਂ ਆਪਣੇ ਆਪ ਬੋਲੀ

ਜਾਏਗਾ ਤੇ ਨਸ਼ਾ ਉਤਰ ਜਾਏ ਤਾ ਧੌਣ ਸੁੱਟ ਕੇ ਕਮਜ਼ੋਰੀ ਕਰਕੇ ਜ਼ਮੀਨ 'ਤੇ ਡਿੱਗਾ ਰਹੇਗਾ। ਪੀ ਕੇ ਵੀ ਜ਼ਮੀਨ 'ਤੇ ਡਿੱਗਦਾ ਹੈ, ਨਸ਼ਾ ਉਤਰ ਜਾਏ ਤਾਂ ਵੀ ਜ਼ਮੀਨ 'ਤੇ ਡਿੱਗਦਾ ਹੈ।

ਇਕ ਅਦੀਬ ਨੇ ਬੜੇ ਸੋਹਣੇ ਬਚਨ ਕਹੇ ਹਨ। ਉਹ ਕਹਿੰਦੇ ਹਨ - ਦੇਖੋ ਜਦੋਂ ਮਾਇਆ ਦਾ ਨਸ਼ਾ ਚੜ੍ਹਦਾ ਹੈ ਤਾਂ ਉਦੋਂ ਨਸ਼ੇ ਵਿਚ ਆਇਆ ਹੋਇਆ ਬੰਦਾ ਕਹਿੰਦਾ ਹੈ ਕਿ ਮੇਰੇ ਕੋਲ ਇੰਨਾ ਧਨ ਆ ਗਿਆ ਹੈ। ਉਦੋਂ ਮਾਇਆ ਦੇ ਨਸ਼ੇ ਵਿਚ ਡੁੱਬ ਜਾਂਦਾ ਹੈ ਤੇ ਜਦੋਂ ਚਾਰ ਪੈਸੇ ਚਲੇ ਜਾਂਦੇ ਹਨ, ਉਦੋਂ ਜ਼ਮੀਨ ਉੱਤੇ ਹੀਣ ਭਾਵਨਾ ਨਾਲ ਡਿੱਗ ਪੈਂਦਾ ਹੈ।

ਇਕ ਸੱਜਣ ਨੇ ਬੜੇ ਪਿਆਰੇ ਸ਼ਬਦ ਕਹੇ ਹਨ ਕਿ ਮਾਇਆ ਦੋ ਤਰੀਕਿਆਂ ਨਾਲ ਮਾਰਦੀ ਹੈ। ਕਿਵੇਂ ? ਜਦੋਂ ਮਾਇਆ ਆ ਗਈ, ਉਦੋਂ ਬੰਦਾ ਕਮਲਾ ਹੋ ਗਿਆ ਅਤੇ ਜਦੋਂ ਚਲੀ ਜਾਂਦੀ ਹੈ ਤਾਂ ਉਦੋਂ ਝੱਲਾ ਬਣ ਕੇ ਕੰਧਾਂ ਨੂੰ ਟਕਰਾਂ ਮਾਰ ਕੇ ਰੋਂਦਾ ਹੈ। ਨਸ਼ਾ ਚੜ੍ਹੇ ਤਾਂ ਵੀ ਕਮਲਾ, ਨਸ਼ਾ ਉਤਰ ਜਾਏ ਤਾਂ ਵੀ ਕਮਜ਼ੋਰੀ। ਜਿਹੜਾ ਮਾਇਆ ਦੇ ਨਸ਼ੇ ਵਿਚ ਖਚਤ ਹੈ, ਆ ਗਈ ਤਾਂ ਵੀ ਰੱਬ ਭੁੱਲ ਗਿਆ ਤੇ ਜਿਸ ਦਿਨ ਚਲੀ ਗਈ, ਉਸ ਦਿਨ ਰੱਬ ਨੂੰ ਉਲਾਹਮੇ ਦੇਣ ਲੱਗ ਪਿਆ। ਜਾਂਦੀ ਹੈ ਤਾਂ ਬੰਦਾ ਝੂਰਦਾ ਹੈ। ਜਦੋਂ ਬੰਦੇ ਦਾ ਦੁਨਿਆਵੀ ਨਸ਼ਾ ਸ਼ਰਾਬ ਉਤਰਦੀ ਹੈ, ਉਦੋਂ ਵੀ ਉਹ ਝੂਰਦਾ ਹੈ ਕਿ ਅੱਜ ਤੋਂ ਬਾਅਦ ਨਹੀਂ ਪੀਣੀ, ਐਵੇਂ ਜ਼ਿਆਦਾ ਪੀ ਲਈ, ਪਤਾ ਨਹੀਂ ਲੱਗਾ। ਦੋਸਤਾਂ ਨੇ ਪਿਲਾਅ ਦਿੱਤੀ। ਜਦੋਂ ਨਸ਼ਾ ਉਤਰਦਾ ਹੈ ਤਾਂ ਝੂਰਦਾ ਹੈ। ਜਦੋਂ ਰੁਪਈਏ ਚਲੇ ਜਾਂਦੇ ਤਾਂ ਜਿਹੜਾ ਹੰਕਾਰ ਨਾਲ ਬੰਦੇ ਨੂੰ ਬੰਦਾ ਨਹੀਂ ਸੀ ਸਮਝਦਾ, ਫਿਰ ਕਹਿੰਦਾ ਹੈ ਕਿ ਮੇਰਾ ਕੋਈ ਕਸੂਰ ਨਹੀਂ ਸੀ। ਫਲਾਨੇ ਬੰਦੇ ਨੇ ਮੈਨੂੰ ਭਟਕਾ ਦਿੱਤਾ। ਚੇਤੇ ਰੱਖਿਉ, ਬਾਹਰੋਂ ਪੀਣ ਵਾਲਾ ਵੀ ਸਵੇਰੇ ਆਪਣੀ ਗ਼ਲਤੀ ਨਹੀਂ ਮੰਨਦਾ ਤੇ ਜਦੋਂ ਕਿਸੇ ਦੇ ਚਾਰ ਟਕੇ ਚਲੇ ਜਾਣ, ਫਿਰ ਕੀਤੀਆਂ ਗ਼ਲਤੀਆਂ ਕਾਰਨ ਕਹਿੰਦਾ ਹੈ, ਐਵੇਂ ਮੈਂ ਭੁੱਲ ਗਿਆ। ਫਲਾਨੇ ਬੰਦੇ ਦੇ ਬਹਿਕਾਵੇ ਵਿਚ ਆ ਗਿਆ। ਦੋਨਾਂ ਦੇ ਲੱਛਣ ਇਕੋ ਜਿਹੇ ਹਨ।

ਮਾਇਆਧਾਰੀ ਬੰਦਾ ਕਦੀ ਦੂਜੇ ਦੀ ਗੱਲ ਨਹੀਂ ਸੁਣਦਾ। ਅਸੀਂ ਦੇਖਦੇ ਹਾਂ ਕਿ ਇਕ ਪਾਸੇ ਉਹ ਸੁਹਾਗਣ ਹੈ, ਜਿਸਨੇ ਆਪਣੇ ਨੱਕ ਦੇ ਵਿਚ ਨੱਥ ਪਾਈ ਹੈ ਅਤੇ ਇਕ ਉਹ ਵੀ ਸੁਹਾਗਣ ਹੈ ਜਿਸ ਦੇ ਪਤੀ ਨੇ ਪੈਸਿਆਂ ਨਾਲ ਸੋਨਾ ਖ਼ਰੀਦ ਕੇ ਦਿੱਤਾ ਹੈ। ਉਸਨੇ ਸੋਨੇ ਦੀ ਨੱਥ, ਸੋਨੇ ਦੀਆਂ ਵਾਲੀਆਂ, ਸੋਨੇ ਦੀਆਂ ਚੂੜੀਆਂ, ਸੋਨੇ ਦੀਆਂ ਅੰਗੂਠੀਆਂ ਤੇ ਸੋਨੇ ਦੇ ਗਲੇ ਵਿਚ ਪਾਉਣ ਵਾਲੇ ਹਾਰ ਖ਼ਰੀਦੇ ਹਨ। ਜਦੋਂ ਉਸਨੇ ਅੰਗੂਠੀਆਂ, ਗਹਿਣੇ, ਵਾਲੀਆਂ ਪਾਏ ਤਾਂ ਪਤੀ ਉਸਦੇ ਗਹਿਣਿਆਂ ਨੂੰ ਦੇਖਕੇ ਅਤਿ ਦਾ ਪ੍ਰਸੰਨ ਹੋਇਆ। ਪਿਆਰਿਉ ! ਉਹੀ ਔਰਤ ਆਪਣੇ ਪਤੀ ਦੇ ਨਾਲ ਬਾਜ਼ਾਰ ਵਿਚ ਤੁਰੀ ਤੇ ਕਿਸੇ ਨੇ ਕੋਈ ਸ਼ੱਕ ਨਾ ਕੀਤਾ। ਪਤੀ ਨਾਲ ਗਹਿਣੇ ਪਾ ਕੇ ਤੁਰਦੀ ਹੋਈ ਇਸਤਰੀ ਮਾਨੋ ਉਸਦਾ ਸ਼ਿੰਗਾਰ ਦੁਨੀਆਂ ਨੇ ਪ੍ਰਵਾਨ ਕਰ ਲਿਆ। ਉਹ ਔਰਤ ਆਪਣੇ ਪਤੀ ਦੀ ਸੇਜ 'ਤੇ ਜਾ ਬੈਠੀ। ਪਤੀ ਉਸਦੀ ਸੇਜ 'ਤੇ ਆਇਆ, ਕਿਸੇ ਨੇ ਸਵੇਰੇ ਕੋਈ ਭੈੜੇ ਸ਼ਬਦ ਨਾ ਕਹੇ। ਜਦੋਂ ਸਾਲ ਬਾਅਦ ਉਸਨੇ ਪੁੱਤਰ ਨੂੰ ਜਨਮ ਦਿੱਤਾ ਤਾਂ ਲੋਕ ਵਧਾਈਆਂ ਦੇਣ ਆਏ। ਦੂਜੇ ਪਾਸੇ ਹੈ ਵੇਸ਼ਵਾ ਕੁਕਰਮ ਕਰਨ ਵਾਲੀ,

ਪੈਸਿਆਂ ਦੀ ਖ਼ਾਤਰ ਤਨ ਨੂੰ ਵੇਚਿਆ, ਗਹਿਣੇ ਉਸ ਨੇ ਵੀ ਸੋਨੇ ਦੇ ਖ਼ਰੀਦ ਕੇ ਪਾਏ ਹਨ, ਪਰ ਚੇਤੇ ਰੱਖਿਉ ਪਤੀ ਦੇ ਦਿੱਤੇ ਪੈਸੇ ਤੇ ਕੁਕਰਮ ਕਰ ਕੇ ਕਮਾਏ ਹੋਏ ਪੈਸੇ ਇਹਨਾਂ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੈ।

ਸੁਹਾਗਣ ਦੇ ਪਾਏ ਹੋਏ ਗਹਿਣੇ ਤੇ ਵੇਸ਼ਵਾ ਦੇ ਪਾਏ ਹੋਏ ਗਹਿਣਿਆਂ ਵਿਚ ਵੀ ਅੰਤਰ ਹੈ। ਵੇਸ਼ਵਾ ਦੇ ਗਹਿਣਿਆਂ ਨੂੰ ਦੇਖ ਕੇ ਲੋਕਾਂ ਨੇ ਕਈ ਤਰ੍ਹਾਂ ਦੀਆਂ ਗੱਲਾਂ ਕੀਤੀਆਂ, ਪਰ ਸੁਹਾਗਣ ਦੇ ਗਹਿਣਿਆਂ ਨੂੰ ਦੇਖ ਕੇ ਕਿਸੇ ਨੇ ਕੁਝ ਨਹੀਂ ਕਿਹਾ। ਵੇਸ਼ਵਾ ਜਦੋਂ ਕਿਸੇ ਇਨਸਾਨ ਦੇ ਨਾਲ ਤੁਰੀ ਤੇ ਬਾਜ਼ਾਰ ਵਿਚ ਲੰਘਦੀ ਨੂੰ ਲੋਕਾਂ ਨੇ ਕਈ ਤਰ੍ਹਾਂ ਦੀਆਂ ਗੱਲਾਂ ਕੀਤੀਆਂ, ਪਰ ਜਦੋਂ ਸੁਹਾਗਣ ਪਤੀ ਦੇ ਨਾਲ ਤੁਰੀ ਤੇ ਉਸ ਨੂੰ ਲੋਕਾਂ ਅਦਬ ਦੀ ਨਜ਼ਰ ਨਾਲ ਦੇਖਿਆ। ਵੇਸ਼ਵਾ ਕਿਸੇ ਬੱਚੇ ਨੂੰ ਜਨਮ ਦੇਵੇ ਤਾਂ ਕੀ ਦੱਸੇਗੀ ਕਿ ਉਸਦੇ ਪਿਤਾ ਦਾ ਨਾਮ ਕੀ ਹੈ। ਸੁਹਾਗਣ ਪਤੀਵਰਤਾ ਜਦੋਂ ਪੁੱਤਰ ਨੂੰ ਜਨਮ ਦੇਵੇਗੀ ਤਾਂ ਮਾਣ ਨਾਲ ਉਸਦੇ ਪਿਤਾ ਦਾ ਨਾਮ ਦੱਸੇਗੀ। ਗੁਰਮੁਖੋ ! ਮਾਇਆ ਦੇ ਨਸ਼ੇ ਵਿਚ ਚੂਰ ਹੋਇਆ ਬੰਦਾ, ਉਸਦੀ ਮਾਇਆ ਉਸ ਵੇਸ਼ਵਾ ਦਾ ਸ਼ਿੰਗਾਰ ਹੈ ਤੇ ਗੁਰੂ ਦੀ ਭਾਵਨੀ ਵਿਚ ਚੱਲ ਕੇ ਸ਼ੁੱਭ ਕਿਰਤ ਕਰਨ ਵਾਲਾ ਬੰਦਾ ਉਸ ਉੱਪਰ ਮਾਇਆ ਦੇ ਨਸ਼ੇ ਦਾ ਅਸਰ ਨਹੀਂ। ਉਸਦੀ ਮਾਇਆ ਇਸ ਤਰ੍ਹਾਂ ਹੈ ਜਿਵੇਂ ਇਕ ਸੁਹਾਗਣ ਦਾ ਸ਼ਿੰਗਾਰ ਹੁੰਦਾ ਹੈ।

ਗੁਰੂ ਜੀ ਨੇ ਬਾਣੀ ਵਿਚ ਬਚਨ ਕਿਹਾ ਹੈ ਕਿ ਉਹਨਾਂ ਨੂੰ ਕਦੀ ਵੀ ਅੰਨ੍ਹੇ ਨਾ ਕਹੋ ਜਿਨ੍ਹਾਂ ਦੀਆਂ ਅੱਖਾਂ ਦੀ ਜੋਤ ਚਲੀ ਗਈ। ਉਹਨਾਂ ਨੂੰ ਕਹੋ ਜਿਨ੍ਹਾਂ ਦੀਆਂ ਅੱਖਾਂ ਹੋਣ ਦੇ ਬਾਵਜੂਦ ਵੀ ਉਹਨਾਂ ਨੂੰ ਗੁਰੂ ਨਹੀਂ ਦਿੱਸਦਾ ਪਿਆ। ਦਾਤਾ ਜੀ ਨੇ ਫੁਰਮਾਇਆ-

*ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥*

(ਅੰਗ ੯੫੪)

ਉਹ ਅੰਨ੍ਹੇ ਹਨ, ਜਿਹੜੇ ਖਸਮ ਤੋਂ ਟੁੱਟ ਗਏ। ਕਈ ਵਾਰੀ ਮਾਇਆਧਾਰੀ ਬੰਦਾ ਭੁੱਲ ਕੇ ਗੁਰਦੁਆਰੇ ਤਾਂ ਆ ਜਾਂਦਾ ਹੈ ਤੇ ਕਈ ਵਾਰੀ ਕਿਸੇ ਦੇ ਸੱਦੇ ਪੱਤਰ 'ਤੇ ਆਉਂਦਾ ਹੈ। ਤੁਸੀਂ ਦੇਖੋਗੇ, ਉਹਨਾਂ ਬੰਦਿਆਂ ਨੂੰ ਸ਼ਬਦ ਕੀਰਤਨ ਚੰਗਾ ਨਹੀਂ ਲੱਗਦਾ। ਬੜੇ ਬੰਦੇ ਅਜਿਹੇ ਦੇਖੇ ਹਨ ਕਿ ਗੁਰਦੁਆਰੇ ਜਾ ਕੇ ਉਬਾਸੀਆਂ ਲਈ ਜਾਣਗੇ ਜਾਂ ਉਹ ਕੀਰਤਨੀਆਂ ਵੱਲ ਦੇਖਕੇ ਘੜੀ ਵੱਲ ਦੇਖੀ ਜਾਣਗੇ। ਖਿਮਾ ਕਰਿਉ, ਕਿਉਂਕਿ ਗੁਰੂ ਦੀ ਗੱਲ ਭਾਉਂਦੀ ਨਹੀਂ। ਜੇ ਕਿਤੇ ਮਾਇਆਧਾਰੀ ਸੁਣ ਵੀ ਲਏ ਤਾਂ ਉਸ ਉੱਪਰ ਕੋਈ ਅਸਰ ਨਹੀਂ। ਕਿਉਂ ? ਕਿਉਂਕਿ ਉਸਦਾ ਕਾਰਨ ਹੈ ਬਾਂਸ ਦੇ ਇਕ ਪਾਸਿਉਂ ਫੂਕ ਮਾਰੀਏ ਤਾਂ ਦੂਜਿਉਂ ਪਾਸੇ ਨਿਕਲ ਜਾਂਦੀ ਹੈ ਤੇ ਇਸਦੇ ਵਿਚ ਗੁਰੂ ਦਾ ਦੋਸ਼ ਨਹੀਂ। ਜਿਹੜਾ ਬੰਦਾ ਬਾਂਸ ਦੀ ਤਰ੍ਹਾਂ ਆ ਕੇ ਗੁਰੂ ਕੋਲ ਬੈਠਾ ਹੈ, ਉਸਨੇ ਇਕ ਪਾਸੇ ਸੁਣਿਆ ਤੇ ਦੂਜੇ ਪਾਸਿਉਂ ਨਿਕਲ ਗਿਆ। ਇਹੀ ਕਾਰਨ ਹੈ ਕਿ ਨਸ਼ਈ ਬੰਦੇ ਨੂੰ ਰਾਤ ਭਾਵੇਂ ਲੋਕ ਮਾਰਨ ਵੀ ਪਰ ਸਵੇਰੇ ਕਹੇਗਾ ਕਿ ਮੈਨੂੰ ਤਾਂ ਪਤਾ ਹੀ ਨਹੀਂ ਕਿ ਤੁਸੀਂ ਮੈਨੂੰ ਕੀ ਕਿਹਾ। ਜਦੋਂ ਕਿਸੇ ਉੱਪਰ ਮਾਇਆ ਦਾ ਨਸ਼ਾ ਚੜ੍ਹਦਾ ਹੈ ਤਾਂ ਉਦੋਂ ਉਹ

ਵੀ ਕਹਿੰਦਾ ਹੈ ਕਿ ਸ਼ਬਦ ਤਾਂ ਸੁਣਿਆ ਹੈ, ਪਰ ਪਤਾ ਹੀ ਨਹੀਂ ਕਿ ਕੀ ਸੁਣਿਆ ਹੈ। ਕਬੀਰ ਜੀ ਨੇ ਕਿਹਾ-

*ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥*
*ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥*

(ਅੰਗ ੧੩੭੨)

ਨਸ਼ੇ ਵਿਚ ਚੂਰ ਹੋਇਆ ਬੰਦਾ ਭਰਾ ਨੂੰ ਵੀ ਗਾਲ੍ਹਾਂ ਕੱਢ ਜਾਏਗਾ। ਨਸ਼ੇ ਵਿਚ ਮਸਤ ਹੋਇਆ ਬੰਦਾ ਧੀਆਂ ਦੀ ਵੀ ਪ੍ਰਵਾਹ ਨਹੀਂ ਕਰਦਾ। ਮਾਇਆ ਦਾ ਨਸ਼ਾ ਅਸਰ ਕਰ ਜਾਏ ਤਾਂ ਜਨਮ ਦੇਣ ਵਾਲੀ ਮਾਂ ਦੀ ਵੀ ਪ੍ਰਵਾਹ ਨਹੀਂ ਕਰਦਾ। ਮਾਇਆ ਦੇ ਨਸ਼ੇ ਵਿਚ ਬੰਦਾ ਗੁਰੂ ਦੀ ਵੀ ਪ੍ਰਵਾਹ ਨਹੀਂ ਕਰਦਾ। ਕਬੀਰ ਸਾਹਿਬ ਨੇ ਇਸ ਮਾਇਆ ਦੇ ਮਦ ਵਿਚ ਖਚਤ ਹੋਏ ਬੰਦੇ ਬਾਰੇ ਕਿਹਾ ਹੈ ਕਿ ਪਿਆਰੇ-

*ਨਿਰਧਨ ਆਦਰੁ ਕੋਈ ਨ ਦੇਇ॥*

ਅਮੀਰ 'ਤੇ ਇੰਨਾ ਨਸ਼ਾ ਚੜ੍ਹ ਗਿਆ ਕਿ ਉਸਨੇ ਗ਼ਰੀਬ ਭਰਾ ਦੀ ਪ੍ਰਵਾਹ ਨਹੀਂ ਕੀਤੀ।

*ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ॥ ੧॥ ਰਹਾਉ॥*

ਜੇ ਗ਼ਰੀਬ ਲੱਖਾਂ ਯਤਨ ਕਰੇ ਮਾਇਆਧਾਰੀ ਭਰਾ ਨੂੰ ਮਨਾਉਣ ਲਈ, ਪਰ ਮਾਇਆਧਾਰੀ 'ਤੇ ਕੋਈ ਅਸਰ ਨਹੀਂ। ਕਹਿਣ ਲੱਗੇ-

*ਜਉ ਨਿਰਧਨੁ ਸਰਧਨ ਕੈ ਜਾਇ॥*

ਇੰਨਾ ਨਸ਼ੇ ਵਿਚ ਚੂਰ ਹੈ, ਗ਼ਰੀਬ ਭਰਾ ਅਮੀਰ ਦੇ ਘਰ ਗਿਆ।

*ਆਗੇ ਬੈਠਾ ਪੀਠਿ ਫਿਰਾਇ॥ ੧॥*

(ਅੰਗ ੧੧੫੯)

ਤਾਕਤ ਦੇ ਨਸ਼ੇ ਵਿਚ ਚੂਰ ਹੋਏ ਭਰਾ ਨੇ ਗ਼ਰੀਬ ਭਰਾ ਵੱਲ ਪਿੱਠ ਕਰ ਲਈ। ਗੁਰੂ ਤੇਗ਼ ਬਹਾਦਰ ਜੀ ਦਾ ਅਸੀਂ ਬਚਨ ਪੜ੍ਹਦੇ ਹਾਂ। ਦੇਖੋ ਇਸਦੇ ਵਿਚ ਗੁਰੂ ਜੀ ਨੇ ਕਿਹਾ ਕਿ ਕੋਈ ਟਾਵਾਂ-ਟਾਵਾਂ ਬੰਦਾ ਹੈ ਜਿਹੜਾ ਤਿੰਨ ਚੀਜ਼ਾਂ ਲੈ ਕੇ ਹੰਕਾਰੀ ਨਾ ਹੋਵੇ। ਪਹਿਲੀ ਗੱਲ ਉਸਦੇ ਕੋਲ ਧਨ ਹੋਵੇ। ਦੂਜੀ ਗੱਲ ਉਸਦੇ ਕੋਲ ਤਾਕਤ ਹੋਵੇ, ਜੋਬਨ ਹੋਵੇ ਤੇ ਤੀਜੀ ਗੱਲ ਉਸ ਬੰਦੇ ਦੇ ਕੋਲ ਪੱਦਵੀ, ਕੁਰਸੀ ਵੀ ਹੋਵੇ। ਕਹਿੰਦੇ ਹਨ ਕਿ ਜਿਸ ਬੰਦੇ ਕੋਲ ਧਨ ਹੈ, ਤਾਕਤ ਹੈ ਤੇ ਜਿਸ ਬੰਦੇ ਕੋਲ ਪੱਦਵੀ ਹੈ ਤਾਂ ਕਰੋੜਾਂ ਵਿਚੋਂ ਇਕ ਅੱਧਾ ਮਿਲੇਗਾ, ਜਿਹੜਾ ਹੰਕਾਰੀ ਨਾ ਹੋਵੇ, ਨਹੀਂ ਤਾਂ ਇਹ ਤਿੰਨ ਚੀਜ਼ਾਂ ਲੈ ਕੇ ਬੰਦੇ ਮਾਇਆ ਦੇ ਨਸ਼ੇ ਵਿਚ ਮਸਤ ਹੀ ਹੁੰਦੇ ਹਨ। ਗੁਰੂ ਜੀ ਦਾ ਬਚਨ ਆਉਂਦਾ ਹੈ-

*ਸਾਧੋ ਇਹੁ ਜਗੁ ਭਰਮ ਭੁਲਾਨਾ॥*

*ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ॥ ੧ ॥ ਰਹਾਉ॥*

ਰੱਬ ਦਾ ਸਿਮਰਨ ਛੱਡ ਦਿੱਤਾ, ਮਾਇਆ ਦੇ ਹੱਥ ਵਿਚ ਵਿੱਕ ਗਏ। ਮਹਾਰਾਜ ! ਕਿਵੇਂ ਵਿੱਕੇ ? ਕਹਿਣ ਲੱਗੇ-

*ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ॥*

ਕਹਿਣ ਲੱਗੇ-

*ਜੋਬਨੁ ਧਨੁ ਪ੍ਰਭਤਾ ਕੈ ਮਦ ਮੈ*

ਪਰਿਵਾਰ ਦੇ ਮੋਹ ਵਿਚ ਫਸ ਕੇ ਜੋਬਨ, ਧਨ ਤੇ ਪੱਦਵੀ ਦਾ ਨਸ਼ਾ ਹਰ ਕਿਸੇ ਨੂੰ ਚੰਬੜ ਗਿਆ। ਕਹਿਣ ਲੱਗੇ-

*ਅਹਿਨਿਸਿ ਰਹੈ ਦਿਵਾਨਾ॥*

(ਅੰਗ ੬੮੪)

ਦਿਨ ਰਾਤ ਇਸ ਨਸ਼ੇ ਵਿਚ ਚੂਰ ਹੈ। ਉਸਨੂੰ ਸਮਝ ਹੀ ਕੋਈ ਨਹੀਂ ਪੈਂਦੀ ਪਈ। ਤੁਲਸੀ ਜੀ ਨੇ ਇਕ ਬਚਨ ਕਿਹਾ, ਹੇ ਪ੍ਰਭੂ ! ਕੋਈ ਅਜਿਹਾ ਹੈ ਜਿਹੜਾ ਇਹ ਚੀਜ਼ਾਂ ਲੈ ਕੇ ਹੰਕਾਰ ਦੇ ਨਸ਼ੇ ਤੋਂ ਬਚਿਆ ਰਹੇ। ਤੁਲਸੀ ਜੀ ਨੇ ਕਿਹਾ ਕਿ ਕੋਈ ਮਾਈ ਦਾ ਲਾਲ ਅਜਿਹਾ ਜੰਮਿਆ ਹੈ, ਜਿਸਨੇ ਪ੍ਰਭੁਤਾ ਹਾਸਿਲ ਕੀਤੀ ਹੋਵੇ ਪਰ ਪ੍ਰਭੁਤਾ ਹਾਸਿਲ ਕਰਕੇ ਉਹ ਮਾਇਆ ਦੇ ਨਸ਼ੇ ਵਿਚ ਚੂਰ ਨਾ ਹੋਇਆ ਹੋਵੇ। ਜਦੋਂ ਮਾਇਆ ਆਉਂਦੀ ਹੈ, ਉਦੋਂ ਮੱਤ ਨੂੰ ਭਰੱਸ਼ਟ ਕਰਨ ਵਾਲੇ ਲੋਕ ਵੀ ਨਾਲ ਆ ਜਾਂਦੇ ਹਨ। ਰੱਬ ਦੇ ਪਿਆਰੇ ਤਾਂ ਹੀ ਅਰਦਾਸਾਂ ਕਰਦੇ ਹਨ ਕਿ ਸੱਚੇ ਪਾਤਿਸ਼ਾਹ ! ਮੇਹਰ ਕਰੀਂ, ਮਾਇਆ ਦਿੱਤੀ ਹੈ ਤਾਂ ਇਸਨੂੰ ਵਰਤਣ ਦਾ ਤਰੀਕਾ ਵੀ ਸਾਨੂੰ ਦੇਈਂ।

ਇਕ ਮਹਾਤਮਾ ਟਾਲਸਟਾਏ ਹੋਏ ਹਨ ਜਿਨ੍ਹਾਂ ਦੀਆਂ ਕਹਾਣੀਆਂ ਬੜੇ ਪਿਆਰ ਨਾਲ ਪੜ੍ਹੀਆਂ ਜਾਂਦੀਆਂ ਹਨ। ਟਾਲਸਟਾਏ ਦੇ ਕਈ ਬਚਨ ਹਨ। ਉਸਨੇ ਇਕ ਕਹਾਣੀ ਲਿਖੀ ਹੈ। ਮਹਾਤਮਾ ਟਾਲਸਟਾਏ ਲਿਖਦਾ ਹੈ ਕਿ ਅਭਲੀਸ ਜਿਹੜਾ ਵੱਡਾ ਸ਼ੈਤਾਨ ਹੈ, ਇਕ ਦਿਨ ਉਸਨੇ ਆਪਣੇ ਛੋਟੇ ਸ਼ੈਤਾਨ ਨੂੰ ਬੁਲਾਇਆ ਅਤੇ ਉਸ ਨੂੰ ਕਹਿਣ ਲੱਗਾ, ਦੇਖ ਇਕ ਕਿਰਸਾਨ ਆਪਣੇ ਖੇਤਾਂ ਵਿਚ ਰੋਜ਼ ਜਾ ਕੇ ਕੰਮ ਕਰਦਾ ਹੈ। ਦੋ ਬੱਲਦ ਉਸਦੇ ਕੋਲ ਹਨ। ਉਹ ਖੇਤਾਂ ਵਿਚ ਹੱਲ ਵਾਹੁੰਦਾ ਹੈ। ਥੋੜੀ ਜਿਹੀ ਜ਼ਮੀਨ ਹੈ। ਜਿੰਨੀ ਕੁ ਜ਼ਮੀਨ ਹੈ, ਉਨੀ ਕੁ ਜੇ ਚੰਗੀ ਫ਼ਸਲ ਨਿਕਲ ਆਵੇ ਤਾਂ ਉਸਨੂੰ ਘਰ ਲਿਜਾ ਕੇ ਖਾਂਦਾ-ਪੀਂਦਾ ਹੈ ਤੇ ਪਰਿਵਾਰ ਵਿਚ ਸੁੱਖੀ ਹੈ। ਚਾਰ ਟੱਕੇ ਜਿਹੜੇ ਬੱਚਦੇ ਹਨ, ਰੋਟੀ ਕੱਪੜਾ ਮਿਲ ਜਾਂਦਾ ਹੈ। ਬੜੀ ਖ਼ੁਸ਼ੀ ਨਾਲ ਰਾਤ ਨੂੰ ਬੱਚਿਆਂ ਵਿਚ ਬੈਠਦਾ ਹੈ। ਵੱਡੇ ਸ਼ੈਤਾਨ ਨੇ ਕਿਹਾ ਕਿ ਮੈਂ ਤੇਰਾ ਇਮਤਿਹਾਨ ਲੈਣਾ ਚਾਹੁੰਦਾ ਹਾਂ ਕਿ ਤੂੰ ਇਸ ਬੰਦੇ ਨੂੰ ਇਨਸਾਨੀਅਤ ਤੋਂ ਕਿਵੇਂ ਥਿੜਕਾ ਸਕਦਾ ਹੈਂ।

ਛੋਟੇ ਸ਼ੈਤਾਨ ਨੇ ਕਿਹਾ ਕਿ ਇਹ ਵੀ ਕੋਈ ਕੰਮ ਹੈ, ਬੰਦੇ ਦਾ ਦਿਮਾਗ਼ੀ ਸੰਤੁਲਨ ਹੀ

ਖ਼ਰਾਬ ਕਰਨਾ ਹੈ। ਇਨਸਾਨ ਤਾਂ ਉਹੀ ਹੈ, ਜਦੋਂ ਬੰਦਾ ਨਸ਼ਾ ਪੀਂਦਾ ਹੈ ਤਾਂ ਉਸ ਦੀਆਂ ਅੱਖਾਂ, ਉਸਦਾ ਰੰਗ, ਉਸਦੇ ਹੱਥ, ਉਸ ਦੇ ਅੰਗ ਨਹੀਂ ਬਦਲਦੇ। ਚੇਤੇ ਰੱਖਿਉ, ਉਸਦਾ ਦਿਮਾਗ਼ੀ ਸੰਤੁਲਨ ਹੀ ਵਿਗੜ ਜਾਂਦਾ ਹੈ ਤੇ ਸੰਤੁਲਨ ਦਾ ਵਿਗੜ ਜਾਣਾ ਹੀ ਉਸ ਉੱਪਰ ਨਸ਼ਾ ਅਸਰ ਕਰ ਜਾਂਦਾ ਹੈ। ਕਹਿਣ ਲੱਗਾ ਕਿ ਬੰਦੇ ਨੂੰ ਭਟਕਾਉਣਾ ਤਾਂ ਚੁਟਕੀ ਦਾ ਕੰਮ ਹੈ। ਅਬਲੀਸ ਨੇ ਕਿਹਾ, ਤੂੰ ਭਟਕਾ ਕੇ ਦਿਖਾ।

ਜ਼ਿਮੀਦਾਰ ਆਪਣੇ ਘਰੋਂ ਤੁਰਿਆ ਤੇ ਇਧਰੋਂ ਛੋਟਾ ਸ਼ੈਤਾਨ ਚਲ ਪਿਆ। ਜ਼ਿਮੀਦਾਰ ਨੇ ਖੇਤਾਂ ਦੇ ਵਿਚ ਹੱਲ ਜੋਇਆ। ਉਹ ਕੋਟ ਪਾ ਕੇ ਆਇਆ ਸੀ। ਕੋਟ ਦੇ ਵਿਚ ਉਸਨੇ ਦੋ ਰੋਟੀਆਂ ਘਰੋਂ ਹੀ ਲੈ ਆਂਦੀਆਂ ਸਨ। ਜਦੋਂ ਥੱਕ ਕੇ ਦੁਪਹਿਰ ਨੂੰ ਭੁੱਖ ਲੱਗੇਗੀ, ਬੱਲਦਾਂ ਨੂੰ ਪਾਣੀ ਪੀਣ ਲਈ ਤੇ ਪੱਠੇ ਪਾਵਾਂਗਾ ਤੇ ਆਪ ਵੀ ਮੈਂ ਰੋਟੀ ਖਾ ਲਵਾਂਗਾ। ਇਸਨੇ ਹੱਲ ਵਾਹੁੰਣਾ ਸ਼ੁਰੂ ਕਰ ਦਿੱਤਾ। ਹੱਲ ਵਾਹੀ ਜਾਂਦਾ ਹੈ ਤੇ ਛੋਟੇ ਸ਼ੈਤਾਨ ਨੇ ਚਲਾਕੀ ਖੇਡੀ। ਜ਼ਿਮੀਦਾਰ ਨੂੰ ਨਜ਼ਰ ਨਹੀਂ ਆਇਆ। ਉਸਨੇ ਲੁੱਕ ਕੇ ਕੋਟ ਚੁੱਕਿਆ। ਉਸ ਕੋਟ ਦੇ ਵਿਚ ਜਿਹੜੀ ਰੋਟੀ ਪਈ ਸੀ, ਦੋਨੋਂ ਰੋਟੀਆਂ ਕੱਢ ਲਈਆਂ ਤੇ ਕੋਟ ਫਿਰ ਝਾੜੀ ਦੇ ਉਤੇ ਰੱਖ ਦਿੱਤਾ। ਚੁੱਪ ਕਰਕੇ ਆਪ ਰੋਟੀਆਂ ਖਾ ਗਿਆ। ਜ਼ਿਮੀਦਾਰ ਦੁਪਹਿਰ ਨੂੰ ਹੱਲ ਵਾਹ ਕੇ ਹਟਿਆ ਤੇ ਬੱਲਦਾਂ ਨੂੰ ਉਸਨੇ ਛੱਡਿਆ। ਕੋਟ ਵਿਚੋਂ ਰੋਟੀ ਫੜ ਕੇ ਰੋਟੀ ਖਾਣੀ ਚਾਹੁੰਦਾ ਹੈ, ਪਰ ਦੇਖਿਆ ਕਿ ਕੋਟ ਖ਼ਾਲੀ ਪਿਆ ਹੈ ਤੇ ਅੰਦਰ ਪ੍ਰਸ਼ਾਦਾ ਨਹੀਂ। ਸਬਰ ਕਰ ਲਿਆ। ਕਹਿੰਦਾ ਹੈ, ਹੋ ਸਕਦਾ ਹੈ ਮੈਂ ਭੁੱਲ ਗਿਆ ਹੋਵਾਂ ਤੇ ਰੋਟੀ ਲੈ ਕੇ ਨਾ ਆਇਆ ਹੋਵਾਂ। ਕੋਟ ਖ਼ਾਲੀ ਸੀ। ਕਹਿੰਦਾ ਕੋਈ ਗੱਲ ਨਹੀਂ। ਇਕ ਦਿਨ ਤਾਂ ਰੋਟੀ ਤੋਂ ਬਿਨਾਂ ਨਿਕਲ ਸਕਦਾ ਹੈ। ਇਸਨੇ ਸਬਰ ਕੀਤਾ ਤੇ ਪਾਣੀ ਦੇ ਚਸ਼ਮੇ ਵਿਚ ਜਾ ਕੇ ਉਸਨੇ ਹੱਥ-ਮੂੰਹ ਧੋਤਾ ਤੇ ਬੁੱਕ ਭਰ ਕੇ ਚਾਰ-ਪੰਜ ਘੁੱਟਾਂ ਉਹ ਪਾਣੀ ਦੀਆਂ ਪੀ ਗਿਆ। ਪਾਣੀ ਪੀ ਕੇ ਉਹ ਸ਼ਾਂਤੀ ਨਾਲ ਟਿੱਕ ਗਿਆ। ਸ਼ੈਤਾਨ ਨੇ ਦੇਖਿਆ ਕਿ ਇਸਨੂੰ ਭੁੱਖ ਲੱਗੀ ਹੈ ਤੇ ਰੋਟੀ ਤਾਂ ਮੈਂ ਖਾ ਲਈ ਹੈ ਅਤੇ ਇਸਨੂੰ ਕਮਲਾ ਹੋਣਾ ਚਾਹੀਦਾ ਸੀ। ਘਰ ਜਾਏਗਾ, ਘਰਵਾਲੀ ਨਾਲ ਲੜੇਗਾ, ਜਾ ਕੇ ਗਾਲੀ-ਗਲੋਚ ਕਰੇਗਾ ਕਿ ਤੂੰ ਮੇਰੇ ਕੋਟ ਵਿਚ ਰੋਟੀ ਕਿਉਂ ਨਾ ਪਾਈ ? ਕਹਿੰਦਾ ਹੈ, ਅੱਜ ਦੇਖੋ ਉਸਦਾ ਸੰਤੁਲਨ ਕਿਵੇਂ ਵਿਗੜਦਾ ਹੈ। ਉਹ ਕਿਰਸਾਨ ਘਰ ਗਿਆ। ਘਰਵਾਲੀ ਨੂੰ ਪੁੱਛਦਾ ਹੈ ਕਿ ਅੱਜ ਤੂੰ ਮੇਰੇ ਕੋਟ ਵਿਚ ਰੋਟੀ ਨਹੀਂ ਸੀ ਪਾਈ ? ਕਹਿਣ ਲੱਗੀ ਕਿ ਰੋਟੀ ਤਾਂ ਮੈਂ ਆਪ ਤੁਹਾਨੂੰ ਕੱਪੜੇ ਵਿਚ ਬੰਨ੍ਹ ਕੇ ਦਿੱਤੀ ਸੀ, ਤੁਸੀਂ ਆਪਣੇ ਹੱਥਾਂ ਨਾਲ ਪਾਈ ਸੀ। ਕਹਿੰਦਾ ਹੈ, ਹੋ ਸਕਦਾ ਹੈ। ਚੇਤੇ ਆਇਆ ਕਿ ਪਾਈ ਤਾਂ ਸੀ, ਪਰ ਸੰਤੁਲਨ ਨਹੀਂ ਵਿਗੜਿਆ। ਕਹਿੰਦਾ ਹੈ ਹੋ ਸਕਦਾ ਹੈ ਕਿਤੇ ਰਸਤੇ ਵਿਚ ਡਿੱਗ ਗਈ ਹੋਵੇ।

ਛੋਟਾ ਸ਼ੈਤਾਨ ਵੱਡੇ ਸ਼ੈਤਾਨ ਕੋਲ ਗਿਆ। ਵੱਡੇ ਨੇ ਕਿਹਾ, ਦੇਖ ਤੂੰ ਉਸ ਬੰਦੇ ਨੂੰ ਭਟਕਾ ਨਹੀਂ ਸਕਿਆ। ਕਹਿੰਦਾ ਹੈ ਕਿ ਮੈਂ ਯਤਨ ਤਾਂ ਕੀਤਾ ਸੀ। ਰੋਟੀ ਵੀ ਇਸਦੀ ਮੈਂ ਖਾ ਗਿਆ। ਸੋਚਿਆ ਸੀ ਕਿ ਭੁੱਖ ਦਾ ਮਾਰਿਆ ਘਰ ਜਾਏਗਾ ਤੇ ਘਰ ਵਾਲੀ ਨਾਲ ਲੜੇਗਾ ਪਰ ਉਹ ਤਾਂ ਭਟਕਿਆ ਹੀ ਨਹੀਂ। ਵੱਡੇ ਨੇ ਕਿਹਾ ਜੇ ਇਹ ਨਾ ਭਟਕਿਆ ਤਾਂ ਜਿਹੜਾ ਪਵਿੱਤਰ ਜਲ

ਹੈ, ਸ਼ੈਤਾਨ ਡਰਦੇ ਹਨ ਪਵਿੱਤਰ ਜਲ ਵਿਚ ਨਹਾਉਣ ਤੋਂ। ਤੈਨੂੰ ਉਸ ਵਿਚ ਮੈਂ ਨੁਹਾ ਦੇਵਾਂਗਾ। ਇਹ ਬੰਦਾ ਭਟਕਣਾ ਚਾਹੀਦਾ ਹੈ। ਛੋਟੇ ਸ਼ੈਤਾਨ ਨੇ ਕਿਹਾ ਗੱਲ ਹੀ ਕੋਈ ਨਹੀਂ।

ਛੋਟਾ ਸ਼ੈਤਾਨ ਜ਼ਿਮੀਦਾਰ ਦੇ ਕੋਲ ਆਦਮੀ ਦਾ ਰੂਪ ਧਾਰਨ ਕਰਕੇ ਗਿਆ। ਜ਼ਿਮੀਦਾਰ ਦੇ ਖੇਤਾਂ ਵਿਚ ਜਾ ਕੇ ਕਹਿੰਦਾ ਹੈ, ਕਿਰਸਾਨ ਭਰਾਵਾ, ਮੈਂ ਤੇਰੇ ਕੋਲ ਨੌਕਰੀ ਕਰਨੀ ਚਾਹੁੰਦਾ ਹਾਂ। ਕਹਿਣ ਲੱਗਾ ਕਿ ਜੇ ਤੂੰ ਨੌਕਰੀ ਕਰਨੀ ਚਾਹੁੰਦਾ ਹੈਂ ਤਾਂ ਮੇਰੇ ਕੋਲੋਂ ਲਏਂਗਾ ਕੀ ? ਕਹਿਣ ਲੱਗਾ, ਨਹੀਂ ਮੈਂ ਤੇਰੇ ਕੋਲੋਂ ਕੁਝ ਨਹੀਂ ਲਵਾਂਗਾ। ਸਿਰਫ਼ ਜੋ ਤੂੰ ਰੋਟੀ ਖਾਏਂਗਾ, ਉਹ ਮੈਂ ਵੀ ਖਾਵਾਂਗਾ। ਮੈਨੂੰ ਆਪਣੇ ਕੋਲ ਤੂੰ ਨੌਕਰ ਰੱਖ ਲੈ। ਕਿਰਸਾਨ ਨੇ ਕਿਹਾ ਚਲੋ ਕੋਈ ਨਹੀਂ। ਫ਼ਸਲ ਬੀਜਣ ਦਾ ਵੇਲਾ ਆਇਆ। ਉਸ ਸ਼ੈਤਾਨ ਨੇ ਸਲਾਹ ਦਿੱਤੀ ਕਿ ਮੇਰੀ ਇਕ ਗੱਲ ਮੰਨ। ਐਤਕੀ ਜਿਹੜੀ ਤੂੰ ਫ਼ਸਲ ਬੀਜਣੀ ਹੈ, ਕੁਝ ਤੇਰੇ ਖੇਤ ਉੱਚੇ ਹਨ ਤੇ ਕੁਝ ਨੀਵੇਂ ਹਨ। ਤੂੰ ਨੀਵੇਂ ਖੇਤਾਂ ਵਿਚ ਫ਼ਸਲ ਨਾ ਬੀਜੀਂ। ਕਿਸਾਨ ਕਹਿੰਦਾ ਹੈ, ਕਿਉਂ ? ਸ਼ੈਤਾਨ ਕਹਿੰਦਾ ਹੈ, ਮੈਨੂੰ ਇੰਝ ਲੱਗਦਾ ਹੈ ਕਿ ਇਸ ਸਾਲ ਮੀਂਹ ਬੜੇ ਪੈ ਜਾਣੇ ਹਨ। ਤੂੰ ਉੱਚੇ ਖੇਤਾਂ ਵਿਚ ਫ਼ਸਲ ਬੀਜੀਂ।

ਨੌਕਰ ਦੀ ਗੱਲ ਮੰਨ ਕੇ ਜ਼ਿਮੀਦਾਰ ਨੇ ਉੱਚੇ ਖੇਤਾਂ ਵਿਚ ਫ਼ਸਲ ਬੀਜ ਦਿੱਤੀ ਤੇ ਜਿਹੜੀ ਨੀਵੀਂ ਪੈਲੀ ਸੀ, ਉਸਦੇ ਵਿਚ ਫ਼ਸਲ ਨਾ ਬੀਜੀ। ਰੱਬ ਦੀ ਖੇਡ ਵਾਪਰ ਗਈ ਕਿ ਉਸ ਸਾਲ ਮੀਂਹ ਬੜਾ ਪੈ ਗਿਆ। ਜਿਨ੍ਹਾਂ ਨੀਵੀਆਂ ਬੀਜੀਆਂ ਸਨ, ਉਹ ਤਾਂ ਗਏ ਡੁੱਬ ਤੇ ਜਿਨ੍ਹਾਂ ਨੇ ਉੱਚੇ ਖੇਤਾਂ ਵਿਚ ਫ਼ਸਲ ਬੀਜੀ ਸੀ, ਉਨ੍ਹਾਂ ਦੀ ਫ਼ਸਲ ਨਿਕਲੀ ਭਰਵੀਂ। ਹੁਣ ਜਦੋਂ ਜ਼ਿਮੀਦਾਰ ਦੇ ਖੇਤਾਂ ਵਿਚ ਇੰਨੀ ਭਰਵੀਂ ਫ਼ਸਲ ਨਿਕਲੀ ਜਿੰਨੀ ਪਹਿਲਾਂ ਕਦੀ ਉਸਨੇ ਦੇਖੀ ਨਹੀਂ ਸੀ ਤਾਂ ਨੌਕਰ ਨੇ ਕਿਹਾ, ਦੇਖ ਮਾਲਕਾ, ਸਾਡੀਆਂ ਕਰਾਮਾਤਾਂ ! ਜੇ ਮੈਂ ਤੈਨੂੰ ਨਾ ਦੱਸਦਾ ਤੇ ਤੂੰ ਨੀਵੀਂ ਫ਼ਸਲ ਬੀਜਦਾ ਤਾਂ ਅੱਜ ਤੂੰ ਵੀ ਡੁੱਬ ਜਾਣਾ ਸੀ। ਉਦੋਂ ਫ਼ਸਲ ਥੋੜੀ ਹੋਈ ਤੇ ਜ਼ਿਮੀਦਾਰ ਦੀ ਫ਼ਸਲ ਦੂਣੇ ਭਾਅ ਵਿੱਕੀ। ਨੌਕਰ ਦਾ ਸਤਿਕਾਰ ਹੋਣ ਲੱਗ ਪਿਆ।

ਅਗਲੇ ਸਾਲ ਨੌਕਰ ਨੇ ਕਿਹਾ ਕਿ ਮਾਲਕਾ, ਹੁਣ ਮੇਰੀ ਇਕ ਰਾਏ ਮੰਨ। ਕਹਿੰਦਾ ਹੈ ਦੱਸ। ਹੁਣ ਜਿਹੜੇ ਖੇਤ ਨੀਵੇਂ ਹਨ, ਇਹਨਾਂ ਖੇਤਾਂ ਵਿਚ ਫ਼ਸਲ ਬੀਜੀਂ, ਉੱਚਿਆਂ ਵਿਚ ਨਹੀਂ। ਮਾਲਕ ਨੇ ਮੰਨ ਲਿਆ ਅਤੇ ਨੀਵੇਂ ਖੇਤਾਂ ਵਿਚ ਫ਼ਸਲ ਬੀਜ ਦਿੱਤੀ, ਉੱਚਿਆਂ ਵਿਚ ਨਹੀਂ। ਉਸ ਸਾਲ ਮੀਂਹ ਬੜਾ ਘੱਟ ਪਿਆ। ਜਿਹੜੇ ਉੱਚੇ ਸਨ, ਉਹ ਸੁੱਕ ਗਏ ਤੇ ਨੀਵਿਆਂ ਵਾਲਿਆਂ ਦੀ ਫ਼ਸਲ ਬੜੀ ਭਰਵੀਂ ਨਿਕਲੀ। ਹੁਣ ਦੋ ਸਾਲਾਂ ਵਿਚ ਜ਼ਿਮੀਦਾਰ ਦਾ ਘਰ ਭਰਿਆ ਗਿਆ ਫ਼ਸਲ ਨਾਲ। ਅੱਜ ਨੌਕਰ ਉਸਦੇ ਕੋਲ ਆਇਆ ਤੇ ਕਹਿੰਦਾ ਹੈ, ਮਾਲਕਾ, ਕਿਸੇ ਦਾ ਕੁਝ ਦੇਣਾ ਤਾਂ ਨਹੀਂ ? ਕਹਿੰਦਾ ਹੈ, ਇਕ ਟੱਕਾ ਵੀ ਕਿਸੇ ਦਾ ਨਹੀਂ ਦੇਣਾ। ਆਪਣੇ ਘਰ ਵਿਚ ਰੁਪਈਆ ਬੜਾ ਹੈ। ਤਾਂ ਨੌਕਰ ਕਹਿੰਦਾ ਹੈ ਕਿ ਰੁਪਈਆ ਵੀ ਹੋਵੇ ਤਾਂ ਸੁਆਦ ਕਾਹਦਾ ਆਇਆ ਰੁਪਈਏ ਰੱਖਣ ਦਾ ਜੇ ਸਾਰੇ ਪਿੰਡ ਨੂੰ ਪਤਾ ਨਾ ਲੱਗੇ ਕਿ ਤੇਰੇ ਪੱਲੇ ਚਾਰ ਪੈਸੇ ਹਨ। ਕਹਿੰਦਾ ਹੈ, ਫਿਰ ਕੀ ਕਰਾਂ ? ਇਕ ਪਾਰਟੀ ਕਰ। ਨੌਕਰ ਦੇ ਕਹਿਣ

ਉੱਤੇ ਸੱਦੇ ਪੱਤਰ ਦਿੱਤੇ ਗਏ। ਆਪਣੇ ਮਿੱਤਰ ਬੁਲਾਏ ਗਏ। ਹੁਣ ਪੈਸੇ ਨਾਲ ਉਸਨੇ ਨੇਤਾ ਵੀ ਬੁਲਾ ਲਏ। ਹੁਣ ਉਸ ਸ਼ੈਤਾਨ ਨੇ ਇਕ ਗੱਲ ਹੋਰ ਕਹੀ। ਕਹਿੰਦਾ ਹੈ ਕਿ ਖੁਆਉਣ ਕੀ ਲੱਗਾ ਹੈਂ ? ਉਸਨੇ ਕਿਹਾ, ਮਿੱਠਾ ਤਿਆਰ ਕੀਤਾ ਹੈ। ਕਈ ਤਰ੍ਹਾਂ ਦੀਆਂ ਸਬਜ਼ੀਆਂ ਤਿਆਰ ਕੀਤੀਆਂ ਹਨ। ਸ਼ੈਤਾਨ ਕਹਿੰਦਾ ਹੈ, ਇਹ ਕੋਈ ਪਾਰਟੀ ਹੈ ? ਤੂੰ ਦੱਸ ਕੀ ਹੋਣਾ ਚਾਹੀਦਾ ਹੈ ? ਕਹਿੰਦਾ ਹੈ, ਜੇ ਸ਼ਰਾਬ ਨਾਲ ਨਾ ਦਿੱਤੀ ਤਾਂ ਚੇਤੇ ਰੱਖੀਂ ਇਹ ਸਭ ਕੁਝ ਕੂੜ ਹੈ। ਉਸਨੇ ਕਿਹਾ ਫਿਰ ਪ੍ਰਬੰਧ ਕਰ।

ਹੁਣ ਦੇਖੋ ਮਾਇਆ ਆਪਣਾ ਰੰਗ ਦਿਖਾਉਣ ਲੱਗੀ। ਉਹ ਬੰਦਾ ਜਿਹੜਾ ਸੁੱਕੀ ਰੋਟੀ ਲੈ ਕੇ ਖੇਤ ਵਿਚ ਹੱਲ ਵਾਹੁੰਦਾ ਸੀ, ਅੱਜ ਉਸ ਜ਼ਿਮੀਦਾਰ ਦੀ ਟੌਹਰ ਸੀ। ਇਹ ਨਸ਼ਾ ਵਰਤਾਉਣ ਲੱਗ ਪਿਆ। ਕੁਝ ਹੀ ਪੱਲਾਂ ਵਿਚ ਸਾਰੇ ਮਦਹੋਸ਼ ਹੋ ਗਏ। ਘਰਵਾਲੀ ਸਤਵੰਤੀ ਜਿਸਦੇ ਨਾਲ ਸੁੱਕੀ ਰੋਟੀ ਖਾ ਕੇ ਰੱਬ ਦਾ ਸ਼ੁਕਰ ਕਰਦਾ ਸੀ, ਕਹਿੰਦੇ ਹਨ, ਉਹ ਵੀ ਨਸ਼ਾ ਵਰਤਾਉਂਦੀ ਸੀ। ਅਚਨਚੇਤ ਔਰਤ ਦਾ ਪੈਰ ਫਿੱਸਲਿਆ, ਜ਼ਿਮੀਦਾਰ ਨੇ ਕਦੀ ਆਪਣੀ ਘਰਵਾਲੀ 'ਤੇ ਹੱਥ ਨਹੀਂ ਸੀ ਚੁੱਕਿਆ ਪਰ ਅੱਜ ਇਕੋ ਦੱਮ ਵੱਟ ਕੇ ਚਪੇੜ ਆਪਣੀ ਘਰਵਾਲੀ ਦੇ ਮੂੰਹ 'ਤੇ ਮਾਰੀ। ਉਹ ਜ਼ਮੀਨ 'ਤੇ ਡਿੱਗੀ। ਹੁਣ ਘਰਵਾਲੀ ਦੇ ਭਰਾ ਵੀ ਆਏ ਸਨ। ਉਹ ਜ਼ਿਮੀਦਾਰ ਨੂੰ ਪੈ ਗਏ। ਜੀਜੇ ਸਾਲਿਆਂ ਦੀ ਲੜਾਈ ਹੋ ਗਈ। ਇਕੋ ਦੱਮ ਸਾਰੇ ਲੜਨ ਲੱਗ ਪਏ। ਕਿਸ ਦੇ ਕੱਪੜੇ ਪਾਟ ਗਏ, ਕਿਸੇ ਦੇ ਸਿਰ 'ਤੇ ਸੱਟ ਲੱਗੀ, ਕੋਈ ਡਿੱਗ ਪਿਆ। ਕਿਸੇ ਨੂੰ ਖਾਣਾ ਨਸੀਬ ਨਾ ਹੋਇਆ। ਅਖ਼ੀਰ 'ਤੇ ਜ਼ਿਮੀਦਾਰ ਇਕੱਲਾ ਰਹਿ ਗਿਆ। ਡਿੱਗਦਾ ਹੋਇਆ ਜਦੋਂ ਬਾਹਰ ਨਿਕਲਿਆ, ਤਾਂ ਅਚਾਨਕ ਨਾਲੇ ਵਿਚ ਡਿੱਗਾ ਤੇ ਮੂਹ ਚਿੱਕੜ ਨਾਲ ਭਰਿਆ ਗਿਆ। ਸ਼ੈਤਾਨ ਥਾਪੜਾ ਦੇ ਕੇ ਕਹਿੰਦਾ ਹੈ ਕਿ ਚੰਗਾ ਆਪਾਂ ਹੁਣ ਚਲੇ। ਜਦੋਂ ਉਹ ਚੱਲਿਆ ਗਿਆ ਤਾਂ ਜ਼ਿਮੀਦਾਰ ਦਾ ਮੂੰਹ ਨਾਲੇ ਵਿਚ ਡਿੱਗਾ ਪਿਆ ਹੈ। ਅਬਲੀਸ ਸ਼ੈਤਾਨ ਦੇਖਕੇ ਹੱਸਿਆ। ਛੋਟੇ ਨੂੰ ਕਹਿੰਦਾ ਹੈ ਸ਼ਾਬਾਸ਼।

ਅਸਲ ਵਿਚ ਇਹ ਕਹਾਣੀ ਉਸ ਜ਼ਿਮੀਦਾਰ ਦੀ ਕਹਾਣੀ ਨਹੀਂ, ਇਹ ਹਰ ਮਾਇਆਧਾਰੀ ਨਸ਼ਈ ਦੀ ਕਹਾਣੀ ਹੈ। ਗੁਰੂ ਤੇਗ ਬਹਾਦਰ ਜੀ ਨੇ ਅੱਜ ਪਹਿਲਾ ਬਚਨ ਕੀਤਾ-

*ਪ੍ਰਾਨੀ ਕਛੂ ਨ ਚੇਤਈ*

ਪ੍ਰਾਣਾਂ ਦੇ ਆਸਰੇ ਚੱਲਣ ਵਾਲਿਆ ! ਤੈਨੂੰ ਕੁਝ ਵੀ ਚੇਤੇ ਨਹੀਂ। ਕਿਉਂ ਨਹੀਂ ਚੇਤੇ ? ਕਹਿਣ ਲੱਗੇ-

*ਮਦਿ ਮਾਇਆ ਕੈ ਅੰਧੁ ॥*

ਮਾਇਆ ਦੇ ਨਸ਼ੇ ਵਿਚ ਤੂੰ ਅੰਨ੍ਹਾ ਹੋ ਗਿਆ ਹੈਂ। ਸਾਹਿਬ ਕਹਿਣ ਲੱਗੇ ਕਿ ਚੇਤੇ ਰੱਖੀਂ ਇਸ ਨਸ਼ੇ ਨੇ ਇਕ ਦਿਨ ਉਤਰ ਜਾਣਾ ਹੈ। ਜਦੋਂ ਬੰਦਾ ਦੁਨਿਆਵੀ ਨਸ਼ਾ ਪੀਂਦਾ ਹੈ,

ਗ਼ਲਤੀ ਕਰਦਾ ਹੈ ਤਾਂ ਉਸਦੇ ਹੱਥਾਂ ਨੂੰ ਉਹ ਨਸ਼ਾ ਕਈ ਵਾਰੀ ਹੱਥਕੜੀਆਂ ਲਵਾ ਦਿੰਦਾ ਹੈ। ਗੁਰੂ ਜੀ ਕਹਿੰਦੇ ਹਨ, ਜਿਸਨੂੰ ਮਾਇਆ ਦਾ ਨਸ਼ਾ ਚੜ੍ਹ ਗਿਆ, ਉਸਦੇ ਗਲੇ ਵਿਚ ਜਮਾਂ ਦੇ ਰੱਸੇ ਪੈ ਗਏ। ਪਿਆਰਿਉ ! ਜਿਨ੍ਹਾਂ ਦੇ ਸਿਰ 'ਤੇ ਗੁਰੂ ਖਲੋ ਜਾਂਦਾ ਹੈ, ਉਹ ਮਾਇਆ ਦੇ ਨਸ਼ੇ ਵਿਚ ਅੰਨ੍ਹੇ ਨਹੀਂ ਹੁੰਦੇ।

*ਕਹੁ ਨਾਨਕ ਬਿਨੁ ਹਰਿ ਭਜਨ*

ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ, ਪ੍ਰਮਾਤਮਾ ਦੇ ਭਜਨ ਤੋਂ ਬਿਨਾਂ-

*ਪਰਤ ਤਾਹਿ ਜਮ ਫੰਧ॥ ੨੬॥*

ਜਮਾਂ ਦੀਆਂ ਫਾਹੀਆਂ ਉਸਦੇ ਗਲ੍ਹ ਵਿਚ ਪੈ ਜਾਣਗੀਆਂ ਜਿਹੜਾ ਮਾਇਆ ਦੇ ਨਸ਼ੇ ਵਿਚ ਮਸਤ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੨੭-੨੮

# ਸਰਨਿ ਰਾਮ ਕੀ ਲੇਹ

*ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*
*ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ॥ ੨੭॥*
*ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ॥*
*ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ॥ ੨੮॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਜੁੱਗੋ ਜੁੱਗ ਅਟੱਲ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ! ਗੁਰੂ ਤੇਗ਼ ਬਹਾਦਰ ਜੀ ਦੇ ਦੋ ਸਲੋਕ ੨੭ ਤੇ ੨੮ ਆਪ ਜੀ ਨੇ ਸਰਵਨ ਕੀਤੇ ਹਨ। ਇਹਨਾਂ ਦੋ ਸਲੋਕਾਂ ਦੀ ਵਿਚਾਰ ਗੁਰੂ ਕਿਰਪਾ ਨਾਲ ਅਸੀਂ ਕਰਾਂਗੇ। ਇਹਨਾਂ ਦੋ ਸਲੋਕਾਂ ਦਾ ਸੰਖੇਪ ਭਾਵ ਇਸ ਤਰ੍ਹਾਂ ਹੈ— ਸਾਹਿਬ ਗੁਰੂ ਤੇਗ਼ ਬਹਾਦਰ ਜੀ ਬਖ਼ਸ਼ਿਸ਼ ਕਰਦੇ ਹਨ ਕਿ ਜੋ ਮਨੁੱਖ ਸਦੀਵ ਕਾਲ ਲਈ ਸੁੱਖ ਦੀ ਚਾਹਤ ਰੱਖਦਾ ਹੈ, ਉਹ ਪ੍ਰਮਾਤਮਾ ਵਾਹਿਗੁਰੂ ਜੀ ਦੀ ਸ਼ਰਨ ਵਿਚ ਚਲਾ ਜਾਏ। ਨਾਲ ਹਦਾਇਤ ਕਰਦਿਆਂ ਹੋਇਆਂ ਇਕ ਬਖ਼ਸ਼ਿਸ਼ ਕੀਤੀ ਉਹਨਾਂ ਨੇ ਕਿ ਪ੍ਰਮਾਤਮਾ ਦੀ ਸ਼ਰਨ ਵਿਚ ਸਦੀਵੀ ਸੁੱਖ ਹੈ ਤੇ ਇਹ ਆਤਮਿਕ ਸੁੱਖ ਹੈ। ਜੇ ਕਿਤੇ ਮਿਲ ਸਕਦਾ ਹੈ ਮਨੁੱਖਾ ਦੇਹੀ ਦੇ ਵਿਚ, ਤਾਂ ਸ਼ਬਦ ਵਰਤ ਦਿੱਤੇ ਹਨ-

*ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ॥*

ਹੋਰ ਦੇਹ ਵਿਚ ਨਹੀਂ, ਪ੍ਰਭੂ ਦੀ ਸ਼ਰਨ ਦਾ ਸੁੱਖ ਮਨੁੱਖਾ ਦੇਹੀ ਦੇ ਵਿਚ ਹੀ ਹੈ। ਫਿਰ ਨਾਲ ਹੀ ਅੱਗੇ ਸਲੋਕ ਵਿਚ ਕ੍ਰਿਪਾ ਕੀਤੀ ਹੈ ਕਿ ਮਨੁੱਖ ਮਾਇਆ ਦੀ ਖ਼ਾਤਰ ਚਾਰ-ਚੁਫੇਰੇ ਭਟਕਦਾ ਹੈ। ਮੂਰਖਤਾਈ ਤੇ ਅਗਿਆਨਤਾ ਕਰਕੇ ਭਟਕਦਾ ਹੈ ਕਿ ਇਸਦੇ ਵਿਚੋਂ ਆਤਮਿਕ ਸੁੱਖ ਨਹੀਂ, ਸਗੋਂ ਇਸ ਭਟਕਣਾ ਵਿਚ ਆਪਣੀ ਜ਼ਿੰਦਗੀ, ਆਪਣੇ ਕੀਮਤੀ ਜਨਮ ਨੂੰ ਵਿਅਰਥ ਗਵਾ ਜਾਂਦਾ ਹੈ। ਦੋ ਬਚਨ ਹਨ ਸਪੱਸ਼ਟ ਕਿ ਇਕ ਲੋਕ ਮਾਇਆ ਵਿਚ ਭਟਕ

ਕੇ ਸੁੱਖ ਭਾਲਦੇ ਹਨ ਅਤੇ ਇਹਨਾਂ ਦੇ ਜਨਮ ਵਿਅਰਥ ਗਏ। ਦੂਜੇ ਜੋ ਆਤਮਿਕ ਸੁੱਖ ਲੋਚਦੇ ਹਨ, ਉਹ ਪਿਆਰੇ ਵਾਹਿਗੁਰੂ ਜੀ ਦੀ ਚਰਨਾਂ ਦੀ ਸ਼ਰਨ ਵਿਚ ਚਲੇ ਜਾਂਦੇ ਹਨ। ਆਉ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨਾਂ ਦਾ ਟੇਕ ਆਸਰਾ ਲੈ ਕੇ ਕ੍ਰਿਪਾਲੂ ਦਾਤਾ ਜੀ ਦੇ ਇਹਨਾਂ ਦੋ ਸਲੋਕਾਂ ਦੀ ਵਿਚਾਰ ਗੁਰੂ ਕਿਰਪਾ ਨਾਲ ਆਪਾਂ ਕਰ ਸਕੀਏ, ਆਪ ਜੀ ਬਖ਼ਸ਼ੋ ਆਸੀਸ ਅਤੇ ਉਚਾਰਨ ਕਰੋ ਜੀ ਸਤਿਨਾਮ ਸ੍ਰੀ ਵਾਹਿਗੁਰੂ ਜੀ ।

ਸਤਿਗੁਰੂ ਗੁਰੂ ਤੇਗ਼ ਬਹਾਦਰ ਜੀ ਦੇ ਇਹਨਾਂ ਬਚਨਾਂ ਅਨੁਸਾਰ ਆਤਮਿਕ ਸੁੱਖ ਦੀ ਪ੍ਰਾਪਤੀ ਇਸ ਪਰੀਪੂਰਨ ਪ੍ਰਮੇਸ਼ਵਰ ਵਾਹਿਗੁਰੂ ਜੀ ਦੀ ਸ਼ਰਨ ਵਿਚ ਕੀਤੀ ਜਾ ਸਕਦੀ ਹੈ। ਇਥੇ ਵੀ ਸੁੱਖ ਭੋਗਦੇ ਹਨ, ਅੱਗੇ ਮਨੁੱਖਾ ਸਰੀਰ, ਮਨੁੱਖਾ ਦੇਹੀ ਵਿਚ ਵੀ ਸੁੱਖ ਹੈ। ਇਸ ਸੁੱਖ ਦੀ ਪ੍ਰਾਪਤੀ ਪਸ਼ੂ ਨੂੰ ਨਹੀਂ, ਇਸ ਵਿਚ ਅੰਤਰ ਹੈ। ਹਰ ਪਸ਼ੂ, ਹਰ ਪੰਛੀ ਆਪਣੇ ਕਿਸੇ ਨਾ ਕਿਸੇ ਇੰਦਰੇ ਦਾ ਸੁੱਖ ਭੋਗਦਾ ਹੈ, ਪਰ ਜੋ ਆਤਮਿਕ ਸੁੱਖ ਹੈ, ਅੰਦਰ ਦਾ ਸੁੱਖ ਹੈ ਤਾਂ ਇਹ ਕੇਵਲ ਅਤੇ ਕੇਵਲ ਮਨੁੱਖਾ ਦੇਹੀ ਤੇ ਪ੍ਰਮਾਤਮਾ ਦੀ ਸ਼ਰਨ ਵਿਚ ਪੈ ਕੇ ਹੈ। ਕਬੀਰ ਸਾਹਿਬ ਜੀ ਨੇ ਸੰਸਾਰ ਦੇ ਸੁੱਖਾਂ ਦੀ ਗੱਲ ਕਰਦਿਆਂ ਆਪਣੇ ਅੰਦਰ ਦੇ ਸੁੱਖ ਦੀ ਭਾਲ ਵਿਚ ਫਿਰਦੇ ਹੋਏ ਲੋਕਾਂ ਨੂੰ ਇਹਨਾਂ ਸੁੱਖਾਂ ਤੋਂ ਸੁਚੇਤ ਕਰਕੇ ਪ੍ਰਭੂ ਦੀ ਸ਼ਰਨ ਵਿਚ ਪੈਣ ਲਈ ਇਕ ਬਖ਼ਸ਼ਿਸ਼ ਭਰਿਆ ਬਚਨ ਕਿਹਾ ਹੈ। ਇਹਨਾਂ ਦਾ ਪਵਿੱਤਰ ਬਚਨ ਹੈ-

*ਸੁਖੁ ਮਾਂਗਤ ਦੁਖੁ ਆਗੈ ਆਵੈ॥*

ਇਹ ਸੁੱਖ ਮਾਂਗਤ ਦਾ ਅੱਖਰੀ ਅਰਥ ਹੈ ਸੰਸਾਰਿਕ ਸੁੱਖ, ਦੁਨੀਆਂ ਦਾ ਸੁੱਖ। ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਵੱਲ ਆਪਾਂ ਆਈਏ-

*ਜਉ ਸੁਖ ਕਉ ਚਾਹੈ ਸਦਾ*

ਕਬੀਰ ਸਾਹਿਬ ਕਹਿ ਰਹੇ ਹਨ - ਸੁਖੁ ਮਾਂਗਤ ਜਦੋਂ ਅਸੀਂ ਇੰਦਰਿਆਂ ਦਾ ਸੁੱਖ ਮੰਗਦੇ ਹਾਂ, ਦੁਨੀਆਂ ਦਾ ਸੁੱਖ ਮੰਗਦੇ ਹਾਂ, ਪਦਾਰਥਾਂ ਦਾ ਸੁੱਖ ਮੰਗਦੇ ਹਾਂ, ਤੇ ਇਹ ਜਿਹੜਾ ਸੁੱਖ ਦੁੱਖ ਨੂੰ ਜਨਮ ਦੇਂਦਾ ਹੈ, ਭਗਤ ਜਨ ਅੰਦਰ ਦਾ ਸੁੱਖ ਲੋਚਦਾ ਹੈ। ਭਾਵੇਂ ਬਾਹਰ ਦੀ ਘਾਲਨਾ ਨੂੰ ਦੇਖ ਕੇ ਆਪਾਂ ਕਹਿੰਦੇ ਹਾਂ, ਕਿ ਕਿਤਨਾ ਕਸ਼ਟ, ਕਿਤਨਾ ਦੁੱਖ ਸਹਿ ਲਿਆ ਹੈ ਇਹਦੀ ਘਾਲਣਾ ਨੇ ਸੁੱਖ ਪਿੱਛੇ, ਇਹਦੀ ਘਾਲਣਾ ਨੇ ਇਸ ਕਮਾਈ ਪਿੱਛੇ। ਚੇਤੇ ਰੱਖੋ, ਇਹ ਸਦੀਵੀ ਸੁੱਖ ਜ਼ਿਆਦਾ ਜਿਹੜਾ ਇਕ ਵਾਰੀ ਪ੍ਰਾਪਤ ਹੋ ਗਿਆ, ਪਰਤ ਕੇ ਸੁੱਖ ਨੇ ਖ਼ਤਮ ਨਹੀਂ ਹੋਣਾ। ਕਬੀਰ ਸਾਹਿਬ ਕਹਿਣ ਲੱਗੇ-

*ਸੁਖੁ ਮਾਂਗਤ ਦੁਖੁ ਆਗੈ ਆਵੈ॥*

ਤੇ ਨਾਲ ਇਹ ਕਹਿੰਦੇ ਹਨ-

*ਸੋ ਸੁਖੁ ਹਮਹੁ ਨ ਮਾਂਗਿਆ ਭਾਵੈ॥ ੧॥*

ਇਹੋ ਜਿਹੇ ਸੁੱਖ ਨੂੰ ਅਸੀਂ ਮੰਗਦੇ ਵੀ ਨਹੀਂ। ਇਹੋ ਜਿਹਾ ਸੁੱਖ ਸਾਨੂੰ ਚਾਹੀਦਾ ਵੀ

ਨਹੀਂ। ਜਿਸ ਸੁੱਖ ਦੇ ਵਿਚ ਕੇਵਲ ਇੰਦਰੀਆਂ ਤੇ ਸੰਸਾਰ ਦੇ ਸੁੱਖ ਹੋਣ। ਜੇ ਅੰਦਰ ਨੂੰ ਦੁੱਖ ਦੇਵੇਂਗਾ, ਤੇ ਸਾਹਿਬ ਜੀ ਕਹਿ ਰਹੇ ਹਨ ਕਿ ਇਹੋ ਜਿਹੇ ਸੁੱਖ ਨੂੰ ਮੰਗਣ ਵਾਸਤੇ ਤਿਆਰ ਨਹੀਂ। ਭਗਤਾਂ ਦੇ ਸੁੱਖ ਦੀ ਪਰਿਭਾਸ਼ਾ ਸੰਸਾਰੀ ਲੋਕਾਂ ਦੇ ਸੁੱਖ ਤੋਂ ਵੱਖਰੀ ਹੈ। ਕਬੀਰ ਜੀ ਦੇ ਬਖ਼ਸ਼ਿਸ਼ ਭਰੇ ਬਚਨ–

*ਸੁਖੁ ਮਾਂਗਤ ਦੁਖੁ ਆਗੈ ਆਵੈ॥*
*ਸੋ ਸੁਖੁ ਹਮਹੁ ਨ ਮਾਂਗਿਆ ਭਾਵੈ॥*

ਕਹਿੰਦੇ ਹਨ ਕਿ ਅੱਗੇ ਤੱਕ ਬੰਦੇ ਕੀ ਸੁਰਤ ਵਿਚ ਕੇਵਲ ਵਿਕਾਰਾਂ ਤੇ ਵਿਸ਼ਿਆਂ ਦੇ ਸੁੱਖ ਦੀ ਆਸ ਹੈ। ਜੇ ਤੂੰ ਕੇਵਲ ਸੰਸਾਰ ਦੇ ਸੁੱਖ ਹੀ ਮੰਗਦਾ ਪਿਆ ਹੈ ਤਾਂ ਤੂੰ ਮੈਨੂੰ ਦੱਸ ਕਿ ਜਿੱਥੇ ਦੁਨੀਆਂ ਦੇ ਰੱਸ ਟਿੱਕ ਜਾਣਗੇ, ਵਿਸ਼ਿਆਂ ਦੇ ਸੁੱਖ ਟਿੱਕ ਜਾਣਗੇ, ਉਥੇ ਪਿਆਰੇ ਵਾਹਿਗੁਰੂ ਜੀ ਦਾ ਨਿਵਾਸ ਕਿਵੇਂ ਟਿੱਕੇ–

*ਸੁਖੁ ਮਾਂਗਤ ਦੁਖੁ ਆਗੈ ਆਵੈ॥*
*ਸੋ ਸੁਖੁ ਹਮਹੁ ਨ ਮਾਂਗਿਆ ਭਾਵੈ॥ ੧॥*
*ਬਿਖਿਆ ਅਜਹੁ ਸੁਰਤਿ ਸੁਖ ਆਸਾ॥*

ਸੁਰਤਿ ਸੁਖ ਆਸਾ ਦਾ ਭਾਵ ਹੈ, ਕਿ ਅਜੇ ਤੱਕ ਤੇਰੀ ਸੁਰਤ ਵਿਚ ਸੰਸਾਰ ਦੇ ਸੁੱਖਾਂ ਦੀ ਆਸ ਹੈ ਤੇ ਜਿਹਦੀ ਸੁਰਤ ਵਿਚ ਕੇਵਲ ਇੰਦਰੀਆਂ ਦੇ ਸੁੱਖਾਂ ਦੀ ਆਸ ਹੈ, ਤਾਂ ਕਬੀਰ ਸਾਹਿਬ ਕਹਿੰਦੇ ਹਨ–

*ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ॥ ੧॥ ਰਹਾਉ॥*

ਤੇਰੀ ਸੁਰਤ ਵਿਚ ਪ੍ਰਮਾਤਮਾ ਦਾ ਨਿਵਾਸ ਕਿਵੇਂ ਹੋਵੇਗਾ। ਕਿਉਂਕਿ ਅਜੇ ਤੱਕ ਤੂੰ ਸੰਸਾਰ ਦੇ ਸੁੱਖ ਦੀ ਭਾਲ ਵਿਚ ਹੈਂ। ਉਹਨਾਂ ਨੇ ਫਿਰ ਅਗਲਾ ਬਚਨ ਕੀਤਾ ਹੈ। ਕਹਿਣ ਲੱਗੇ–

*ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ॥*

ਉਦਾਹਰਣ ਦਿੱਤੀ ਤੇ ਕਹਿੰਦੇ ਹਨ ਕਿ ਜਿਹੜੇ ਅਸੀਂ ਦੁਨੀਆਵੀ ਸੁੱਖ ਮੰਗਦੇ ਪਏ ਹਾਂ, ਇਹਨਾਂ ਸੁੱਖਾਂ ਵਿਚ ਸ਼ਿਵ ਜੀ ਵਰਗੇ, ਬ੍ਰਹਮਾ ਜੀ ਵਰਗੇ ਦੇਵਤੇ ਵੀ ਸੰਸਾਰ ਦੇ ਦੁੱਖਾਂ ਨੂੰ, ਸੰਸਾਰ ਦੇ ਸੁੱਖਾਂ ਨੂੰ ਇਹ ਦੁੱਖ ਜਾਣਦੇ ਹਨ, ਇਕ

*ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ॥*
*ਸੋ ਸੁਖੁ ਹਮਹੁ ਸਾਚੁ ਕਰਿ ਜਾਨਾ॥ ੨॥*

(ਅੰਗ ੩੩੦)

ਇਸ ਸੁੱਖ ਨੂੰ ਅਸੀਂ ਸੱਚ ਜਾਣ ਕੇ ਵੇਖਦੇ ਹਾਂ, ਜਿਸ ਸੁੱਖ ਨੂੰ ਰੱਬ ਦੇ ਪਿਆਰੇ, ਭਗਤ ਜਨ, ਕਹਿੰਦੇ ਹਨ, ਇਹ ਸੁੱਖ ਦੁੱਖ ਦਾ ਕਾਰਨ ਬਣਦਾ ਹੈ। ਹੁਣ ਆਤਮਿਕ ਸੁੱਖ ਕੀ ਹੈ ?

ਸਤਿਗੁਰੂ ਤੇਗ਼ ਬਹਾਦਰ ਜੀ ਮੇਹਰ ਪਏ ਕਰਦੇ ਹਨ। ਕਹਿੰਦੇ ਹਨ ਕਿ ਇਹ ਸੁੱਖ ਕੇਵਲ ਪ੍ਰਮਾਤਮਾ ਦੀ ਸ਼ਰਨ ਵਿਚ ਹੈ। ਜਿਸ ਦੇ ਘਰ ਦੇ ਅੰਦਰ ਗ਼ਮੀ ਨਹੀਂ, ਚਿੰਤਾ ਨਹੀਂ, ਝੋਰਾ ਨਹੀਂ ਤੇ ਜਿਸ ਨੂੰ ਇਹ ਸੁੱਖ ਮਿਲ ਜਾਏ, ਤਾਂ ਸਾਹਿਬ ਕਹਿੰਦੇ ਹਨ ਕਿ ਇਹਦੇ ਸਾਹਮਣੇ ਦੁਨੀਆਂ ਦੇ ਸੁੱਖ ਤੁੱਛ ਮਾਤਰ ਹਨ। ਹੁਣ ਸੁੱਖ ਪੈਦਾ ਕਿਵੇਂ ਹੋਵੇ ? ਅਸੀਂ ਕਹਿ ਦਿੱਤਾ ਕਿ ਇਹ ਸੁੱਖ ਪ੍ਰਮਾਤਮਾ ਦੀ ਸ਼ਰਨ ਵਿਚ ਹੈ। ਗੁਰਦੁਆਰੇ ਆਪਾਂ ਆ ਜਾਈਏ, ਸੰਗਤ ਵਿਚ ਆ ਕੇ ਬੈਠ ਜਾਈਏ, ਪ੍ਰਮਾਤਮਾ ਦੀ ਸ਼ਰਨ ਵਿਚ ਆ ਜਾਈਏ, ਤਾਂ ਕੀ ਸਾਰੇ ਸੁੱਖੀ ਹਾਂ ? ਕੋਈ ਕਿਸੇ ਮੰਦਰ ਵਿਚ ਚਲਾ ਜਾਏ, ਕਹੇ ਮੈਂ ਭਗਵਾਨ ਦੇ ਮੰਦਰ ਵਿਚ ਗਿਆ ਹਾਂ, ਮੈਂ ਪ੍ਰਮਾਤਮਾ ਦੀ ਸ਼ਰਨ ਵਿਚ ਚਲਾ ਗਿਆ ਹਾਂ, ਕੀ ਇਹ ਹੀ ਸ਼ਰਨ ਹੈ ? ਇਹ ਹੀ ਸੁੱਖ ਹੈ ? ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਸ਼ਰਨ ਦਾ ਮਤਲਬ ਕੇਵਲ ਸਰੀਰਕ ਤੌਰ 'ਤੇ ਚੱਲ ਕੇ ਆਉਣਾ ਹੀ ਨਹੀਂ। ਉਂਜ ਆਉਣਾ ਮਾੜੀ ਗੱਲ ਨਹੀਂ, ਪਰ ਚੇਤੇ ਰੱਖੋ, ਜੇ ਆਤਿਮਕ ਸੁੱਖ ਚਾਹੁੰਦਾ ਹੈਂ ਤਾਂ ਆਪਣੀ ਆਤਮਾ ਤੋਂ ਉਸ ਪਿਆਰੇ ਵਾਹਿਗੁਰੂ ਜੀ ਦੀ ਯਾਦ ਨੂੰ ਪੁਕਾਰ। ਜਿੰਨੀ ਦੇਰ ਤੱਕ ਤੂੰ ਸੁੱਖ ਨਿਧਾਨ ਦਾ ਸਿਮਰਨ ਨਹੀਂ ਕਰਦਾ, ਓਨੀ ਦੇਰ ਤੱਕ ਤੂੰ ਪ੍ਰਮਾਤਮਾ ਦੀ ਸ਼ਰਨ ਵਿਚ ਨਹੀਂ। ਸ਼ਰਨ ਤੋਂ ਭਾਵ ਹੈ ਕਿ ਇਕ ਰੱਬ ਤੋਂ ਬਿਨਾਂ ਦੂਜੇ ਨੂੰ ਆਪਣੀ ਸੁਰਤ ਵਿਚ ਨਾ ਆਉਣ ਦੇ। ਪ੍ਰਮਾਤਮਾ ਤੋਂ ਬਿਨਾਂ ਦੂਜੇ ਨੂੰ ਅੰਦਰ ਨਾ ਆਉਣ ਦੇ। ਜੇ ਅਸੀਂ ਸੁੱਖ ਪ੍ਰਭੂ ਦਾ ਚਾਹੁੰਦੇ ਹਾਂ, ਤਾਂ ਸ਼ਰਨ ਕਿਸ ਤਰ੍ਹਾਂ ਪਈਏ ? ਗੁਰੂ ਸਾਹਿਬ ਦੀ ਬਾਣੀ ਵਿਚੋਂ ਕੁਝ ਪ੍ਰਮਾਣ ਹਨ। ਸ਼ਰਨ ਪੈਣ ਦੀ ਜੁਗਤ ਹੈ ਕਿ ਇਕ ਪਰੀਪੂਰਨ ਪ੍ਰਮਾਤਮਾ ਦੇ ਨਾਲ ਜੁੜ ਜਾ। ਕਬੀਰ ਸਾਹਿਬ ਨੇ ਇਸੇ ਸਬੰਧੀ ਇਕ ਹੋਰ ਬਚਨ ਕਿਹਾ ਹੈ ਕਿ ਸਾਨੂੰ ਦੁੱਖ ਕਿਉਂ ਬਹੁਤ ਵਾਪਰਦੇ ਹਨ ਬਾਹਰ ਦੇ ? ਕਿਉਂ ਇਹਨਾਂ ਦੀ ਦਿਨ ਰਾਤ ਚਿੰਤਾ ਨਹੀਂ ਖ਼ਤਮ ਪਈ ਹੁੰਦੀ ? ਕਬੀਰ ਸਾਹਿਬ ਕਹਿੰਦੇ ਹਨ ਕਿ ਸਭ ਤੋਂ ਵੱਡਾ ਕਾਰਣ ਇਹ ਹੈ ਕਿ ਜਿੰਨਾ ਬੰਦਾ ਖਿੰਡਾਅ ਵਿਚ ਜਾਂਦਾ ਹੈ, ਉਤਨਾ ਹੀ ਦੁੱਖ ਭੋਗੇਗਾ। ਜਿੰਨਾ ਬਾਹਰਮੁੱਖੀ ਖਿੰਡਾਅ ਵਿਚ ਗਏ, ਉਤਨਾ ਹੀ ਦੁੱਖ ਨੂੰ ਜਨਮ ਮਿਲੇਗਾ। ਜਿਹੜੇ ਆਪਣਾ ਚਿੱਤ ਪ੍ਰਮਾਤਮਾ ਨਾਲ ਜੋੜ ਦੇਂਦੇ ਹਨ, ਉਹ ਸਦੀਵ ਕਾਲ ਲਈ ਸੁੱਖੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਬਚਨ ਆਉਂਦਾ ਹੈ-

*ਰਸਨਾ ਗੁਨ ਗੋਪਾਲ ਨਿਧਿ ਗਾਇਣ॥*

ਆਪਣੀ ਰਸਨਾ ਨਾਲ, ਆਪਣੀ ਜੇਬਾ ਨਾਲ ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਦੇ ਗੀਤ ਗਾ-

*ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥*

(ਅੰਗ ੭੧੩)

ਇਹ ਹੈ-

*ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*

ਪ੍ਰਮਾਤਮਾ ਦੀ ਸਿਫਤੋ-ਸਾਲਾਹ, ਵਾਹਿਗੁਰੂ ਜੀ ਦੇ ਗੁਣ ਆਪਣੀ ਰਸਨਾ ਤੋਂ

ਗਾਉਣੇ, ਤੇ ਇਸ ਸੁੱਖਾਂ ਦੇ ਖ਼ਜ਼ਾਨੇ ਨੂੰ ਚੇਤੇ ਕਰਕੇ ਇਕ ਦਿਨ ਬੰਦੇ ਦੇ ਅੰਦਰ ਵੀ ਸੁੱਖ ਆ ਜਾਂਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਜੇ ਸੁੱਖ ਵੇਖਣਾ ਹੈ ਤਾਂ ਫਿਰ ਸੁੱਖ ਨਿਧਾਨ ਨੂੰ ਚੇਤੇ ਕਰਿਆ ਕਰ। ਮਹਾਰਾਜ ਜੀ ! ਸੁੱਖ ਨਿਧਾਨ ਕਿਵੇਂ ? ਪਿਆਰਿਓ ! ਨਾਮ ਇਕ ਪ੍ਰਮਾਤਮਾ ਨੇ ਰਹਿਮਤ ਭਰੀ ਦਾਤ ਦਿੱਤੀ ਹੈ, ਜਿਹੜੀ ਦੁੱਖਾਂ ਨੂੰ ਸੁੱਖਾਂ ਵਿਚ ਤਬਦੀਲ ਕਰ ਦੇਂਦੀ ਹੈ। ਮੈਂ ਕਈ ਵੇਰਾਂ ਬੇਨਤੀ ਕਰਦਾ ਹੁੰਦਾ ਹਾਂ ਕਿ ਪ੍ਰਮਾਤਮਾ ਨੇ ਜਿਹੜਾ ਸਾਨੂੰ ਸਰੀਰ ਦਿੱਤਾ ਹੈ, ਇਹੋ ਜਿਹੀ ਮਨੁੱਖੀ ਮਸ਼ੀਨ ਦੁਨੀਆਂ ਵਿਚ ਕੋਈ ਵੀ ਮੈਟਲ ਤਿਆਰ ਨਹੀਂ ਕਰ ਸਕੀ। ਲੋਹੇ ਨਾਲ, ਤਾਂਬੇ ਨਾਲ, ਜਿਸ ਤਰ੍ਹਾਂ ਦੀ ਹਰਕਤ ਸਾਡਾ ਸਰੀਰ ਕਰਦਾ ਹੈ, ਇਹੋ ਜਿਹੀ ਹਰਕਤ ਕੋਈ ਹੋਰ ਚੀਜ਼ ਮੈਟਲ ਨਾਲ ਤਿਆਰ ਕੀਤੀ ਹੋਈ ਨਹੀਂ ਕਰ ਸਕਦੀ। ਆਪ ਜੀ ਪੁੱਛੋਗੇ ਕਿਉਂ ? ਤੁਸੀਂ ਸਿਆਣੇ ਬੰਦੇ ਬੈਠੇ ਹੋ। ਜੇ ਤੁਸੀਂ ਸੰਤਰੇ ਦਾ ਜੂਸ ਕੱਢਣਾ ਹੋਵੇ, ਤੇ ਸੰਤਰੇ ਦੀ ਥਾਂ 'ਤੇ ਕੋਈ ਸੇਬ ਪਾ ਦੇਵੇ ਤਾਂ ਸੇਬ ਵਿਚੋਂ ਕਦੀ ਸੰਤਰੇ ਦਾ ਜੂਸ ਨਹੀਂ ਨਿਕਲੇਗਾ। ਸੰਤਰੇ ਵਿਚੋਂ ਸੰਤਰੇ ਦਾ ਹੀ ਜੂਸ ਹੈ। ਦੂਸਰੀ ਬੇਨਤੀ ਕਿ ਜੇ ਕਿਸੇ ਵੀ ਮਸ਼ੀਨ ਵਿਚ ਫਰੂਟ ਪਾਇਆ ਜਾਂਦਾ ਹੋਵੇ ਤੇ ਦੂਸਰੇ ਪਾਸੇ ਉਹਦੇ ਵਿਚੋਂ ਖ਼ੂਨ ਬਣ ਬਣ ਕੇ ਬੋਤਲਾਂ ਨੂੰ ਭਰਦਾ ਹੋਵੇ। ਕਿਉਂਕਿ ਖ਼ੁਰਾਕ ਵਿਚੋਂ ਤੇ ਖ਼ੂਨ ਮਿਲਦਾ ਹੈ। ਖ਼ੁਰਾਕ ਵਿਚੋਂ ਤਾਂ ਤਾਕਤ ਮਿਲਦੀ ਹੈ। ਜੇ ਅਸੀਂ ਕਣਕ ਨੂੰ ਪੀਸ ਕੇ ਆਟਾ ਤਿਆਰ ਕਰਾਂਗੇ ਤਾਂ ਉਸ ਆਟੇ ਵਿਚੋਂ ਰੋਟੀ ਤਾਂ ਨਿਕਲੇਗੀ, ਪਰ ਚੇਤੇ ਰੱਖੋ, ਬਾਹਰ ਰੂਪੀ ਉਹਦਾ ਖ਼ੂਨ ਨਹੀਂ ਬਣੇਗਾ, ਉਹਦੀ ਮਿਝ ਉਹਦੀ ਤਾਕਤ ਨਹੀਂ ਬਣੇਗੀ।

ਪ੍ਰਮਾਤਮਾ ਨੇ ਮਨੁੱਖ ਦਾ ਇਕ ਸਰੀਰ ਐਸਾ ਬਣਾਇਆ ਹੈ ਕਿ ਭਾਵੇਂ ਰੋਟੀ ਖਾਂਦਾ ਹੈ, ਭਾਵੇਂ ਅੰਨ ਖਾਂਦਾ ਹੈ। ਅੰਨ ਖਾਂਦਾ ਹੈ ਤਾਂ ਹੀ ਖ਼ੂਨ ਬਣਦਾ ਹੈ। ਜੇ ਕਿਤੇ ਇਨਸਾਨ ਕਿਸੇ ਫਲ ਨੂੰ ਖਾਂਦਾ ਹੈ ਤਾਂ ਵੀ ਉਹ ਖ਼ੂਨ ਬਣਦਾ ਹੈ। ਜੇ ਕਿਤੇ ਹੋਰ ਖ਼ੁਰਾਕ ਦੁੱਧ, ਦਹੀਂ, ਘਿਉ ਦੀ ਵਰਤੋਂ ਕਰਦਾ ਹੈ ਤਾਂ ਵੀ ਖ਼ੂਨ ਬਣਦਾ ਪਿਆ ਹੈ। ਪ੍ਰਮਾਤਮਾ ਨੇ ਐਸੀ ਮਸ਼ੀਨ ਪੈਦਾ ਕਰ ਦਿੱਤੀ ਹੈ ਮਨੁੱਖੀ ਸਰੀਰ, ਕਿ ਜਿਹੜਾ ਹਰ ਇਕ ਚੀਜ਼ ਨੂੰ, ਮੁੱਖ ਰਾਹੀਂ ਗਏ ਹੋਏ ਭੋਜਨ ਨੂੰ ਆਪਣੇ ਆਪ ਹੀ ਖ਼ੂਨ ਬਣਾਈ ਜਾਂਦਾ ਹੈ। ਸੰਸਾਰ ਦਾ ਕੋਈ ਮਨੁੱਖ ਬਣਾ ਨਹੀਂ ਸਕੇਗਾ। ਜੇ ਕੋਈ ਕਹੇਗਾ ਕਿ ਆਦਮੀ ਦਾ ਖ਼ੂਨ ਅਸੀਂ ਖ਼ੁਰਾਕ ਇਕੱਠੀ ਕਰਕੇ ਆਪ ਬਣਾਵਾਂਗੇ ਤਾਂ ਖ਼ੁਰਾਕ ਇਕੱਠੀ ਹੋ ਸਕਦੀ ਹੈ, ਪਰ ਖ਼ੂਨ ਨਹੀਂ ਪੈਦਾ ਹੋ ਸਕਦਾ।

ਜੇ ਕੋਈ ਸੰਸਾਰਿਕ ਤੌਰ 'ਤੇ ਦੁਨੀਆਵੀ ਅੰਨ, ਦੁਨੀਆਵੀ ਭੋਜਨ ਛਕਦੇ ਹਨ। ਭੋਜਨ ਗ੍ਰਹਿਣ ਕਰਨ ਤੋਂ ਬਾਅਦ ਉਹ ਸਾਡੇ ਸੁੱਖ ਦਾ ਕਾਰਨ ਬਣ ਜਾਏ, ਸਾਡੇ ਤਨ ਨੂੰ ਤਾਕਤ ਦੇਂਦਾ ਹੈ, ਖ਼ੂਨ ਦੇਂਦਾ ਹੈ, ਹੱਡੀਆਂ ਨੂੰ ਤਾਕਤ ਦੇਂਦਾ ਹੈ, ਪਰ ਗੁਰਮੁਖੋ ! ਰੱਬ ਨੇ ਇਹੋ ਜਿਹੇ ਤਨ ਦੀ ਮਸ਼ੀਨ ਬਣਾਈ ਹੈ ਕਿ ਇਹਦੇ ਵਿਚ ਰੱਬ ਦੇ ਗੀਤ ਪਾਈ ਜਾਉਗੇ ਤਾਂ ਦੁਨੀਆਂ ਦੇ ਦੁੱਖ ਸਾਰੇ ਬਾਹਰ ਨਿਕਲ ਜਾਣਗੇ। ਪ੍ਰਮਾਤਮਾ ਨੇ ਉਚੇਚੇ ਤੌਰ 'ਤੇ ਕਿਰਪਾ ਕੀਤੀ ਹੈ। ਸਰੀਰਕ ਤੌਰ 'ਤੇ ਜੋ ਖਾਂਦੇ ਹਾਂ, ਉਹਦਾ ਖ਼ੂਨ ਬਣਾਉਂਦਾ ਹੈ। ਤੇ ਪਿਆਰਿਓ ! ਜਦੋਂ ਰਸਨਾ ਨਾਲ ਪ੍ਰਮਾਤਮਾ ਦਾ ਨਾਮ ਜੱਪਾਂਗੇ, ਤਾਂ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਝੂੰ ਗਾ

ਤਾਂ ਸਹੀ। ਚੇਤੇ ਰੱਖਿਓ, ਗਾਉਣ ਲੱਗਿਆਂ ਜਦੋਂ ਤੂੰ ਗਾਏਂਗਾ ਤੇਰਾ ਹਿਰਦਾ ਦੁੱਖਾਂ ਨਾਲ ਭਰਿਆ ਹੋਵੇਗਾ, ਤੇ ਗਾਉਣ ਤੋਂ ਬਾਅਦ ਤੂੰ ਦੇਖੇਂਗਾ ਕਿ ਦੁੱਖ ਚੱਲਾ ਜਾਏਗਾ। ਕੇਵਲ ਅੰਦਰ ਦਾ ਸੁੱਖ ਰਹਿ ਜਾਏਗਾ।

ਇਹ ਸੁੱਖ ਵੀ ਦੋ ਤਰ੍ਹਾਂ ਦੇ ਹਨ। ਇਕ ਹੈ ਨਾਸ਼ਵੰਤ ਸੁੱਖ, ਇਕ ਹੈ ਅਬਿਨਾਸੀ ਸੁੱਖ। ਨਾਸ਼ਵੰਤ ਸੁੱਖ ਜਿਹੜਾ ਹੈ, ਉਹ ਪਦਾਰਥਾਂ ਦਾ ਤੇ ਇੰਦਰਿਆਂ ਦਾ ਸੁੱਖ ਹੈ। ਜਿਹੜਾ ਅਬਿਨਾਸੀ ਸੁੱਖ ਹੈ, ਉਹ ਬੰਦੇ ਦੇ ਅੰਦਰ ਦੀ ਆਤਮਾ ਦਾ ਹੈ। ਸਰੀਰ ਦੇ ਬਿਨਸ ਜਾਣ ਤੋਂ ਬਾਅਦ ਵੀ ਇਹ ਆਤਮਾ ਦਾ ਚੈਨ, ਇਹ ਆਤਮਾ ਦਾ ਸੁੱਖ ਕਦੀ ਖ਼ਤਮ ਨਹੀਂ ਹੁੰਦਾ। ਸਾਹਿਬ ਕ੍ਰਿਪਾਲੂ ਜੀ ਕਹਿੰਦੇ ਹਨ-

*ਤਿਸ ਕੀ ਸਰਨੀ ਪਰੁ ਮਨਾ*

ਉਸ ਪ੍ਰਮਾਤਮਾ ਵਾਹਿਗੁਰੂ ਜੀ ਦੀ ਸ਼ਰਨ ਵਿਚ ਚਲਾ ਜਾ-

*ਜਿਸੁ ਜੇਵਡੁ ਅਵਰੁ ਨ ਕੋਇ॥*

ਉਸ ਵਾਹਿਗੁਰੂ ਵਰਗਾ ਹੋਰ ਵੱਡਾ ਕੋਈ ਨਹੀਂ। ਉਸ ਪ੍ਰਮਾਤਮਾ ਤੋਂ ਉੱਚਾ ਕੋਈ ਨਹੀਂ-

*ਜਿਸੁ ਸਿਮਰਤ ਸੁਖੁ ਹੋਇ ਘਣਾ ਦੁਖੁ ਦਰਦੁ ਨ ਮੂਲੇ ਹੋਇ॥*

(ਅੰਗ ੪੪)

ਤੇਰੇ ਅੰਦਰ ਨੂੰ ਦੁੱਖ ਕਦੀ ਨਹੀਂ ਆਏਗਾ। ਵਾਹਿਗੁਰੂ ਕਹਿੰਦੇ ਹਨ ਕਿ ਜੇ ਸੁੱਖ ਚਾਹੁੰਦਾ ਹੈਂ ਤਾਂ-

*ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ॥*

(ਅੰਗ ੬੧੭)

ਉਸ ਅਬਿਨਾਸੀ ਵਾਹਿਗੁਰੂ ਨੂੰ ਚੇਤੇ ਕਰ ਜਿਹੜਾ ਸਭ ਜੀਆਂ ਦਾ ਦਾਤਾ ਹੈ। ਜਿਸ ਨੂੰ ਪਿਆਰਿਉ ! ਸਿਮਰਨ ਮਿਲ ਗਿਆ ਹੈ, ਜਿਸ ਨੂੰ ਪ੍ਰਮਾਤਮਾ ਨੇ ਸ਼ਬਦ ਦੀ ਕਮਾਈ ਦੇ ਦਿੱਤੀ ਹੈ, ਹਕੀਕਤ ਵਿਚ ਉਹਦੇ ਵਰਗਾ ਪਰਮ-ਸੁੱਖੀ ਇਸ ਦੁਨੀਆਂ ਵਿਚ ਹੋਰ ਕੋਈ ਨਹੀਂ।

ਮੈਂ ਇਕ ਉਦਾਹਰਣ ਤੁਹਾਡੇ ਸਾਹਮਣੇ ਰੱਖਾਂ। ਮਹਾਤਮਾ ਬੁੱਧ ਨੇ ਤਿੰਨ ਘਟਨਾਵਾਂ ਆਪਣੀ ਜ਼ਿੰਦਗੀ ਵਿਚ ਵੇਖੀਆਂ, ਤੇ ਉਹਨਾਂ ਨੇ ਉਸ ਨੂੰ ਮਹਿਸੂਸ ਕੀਤਾ। ਪਹਿਲੀ ਉਹਨਾਂ ਨੇ ਇਕ ਰੋਗੀ ਨੂੰ ਦੇਖਿਆ। ਦੂਜੀ ਇਕ ਬਜ਼ੁਰਗ ਨੂੰ ਦੇਖਿਆ ਸੀ, ਜਿਹੜਾ ਟੇਢਾ ਹੋ ਕੇ ਚੱਲ ਰਿਹਾ ਸੀ। ਤੀਸਰੀ ਇਕ ਮੁਰਦੇ ਦੀ ਅਰਥੀ ਦੇਖੀ ਜਿਸ ਨੂੰ ਪਰਿਵਾਰ ਦੇ ਜੀਅ ਉਠਾ ਕੇ ਲਿਜਾਂਦੇ ਪਏ ਸਨ, ਤੇ ਨਾਲ ਉੱਚੀ-ਉੱਚੀ ਰੋ ਰਹੇ ਸਨ। ਰੋਗੀ ਦੀਆਂ ਚੀਕਾਂ ਤੇ ਉਹਦਾ ਦੁੱਖ ਤੇ ਮਰ ਚੁੱਕੇ ਪ੍ਰਾਣੀ ਦੀ ਅਰਥੀ ਨੂੰ ਦੇਖ ਕੇ ਮਹਾਤਮਾ ਬੁੱਧ ਦੇ ਚਿੱਤ ਵਿਚ ਆਇਆ ਸੀ ਕਿ ਸੰਸਾਰ ਦੁੱਖਾਂ ਦਾ ਘਰ ਹੈ। ਪਰ ਇਕ ਦਿਨ ਅਨੋਖੀ ਘਟਨਾ ਨੇ ਉਹਦੇ ਅੰਦਰ ਸ਼ੌਕ ਪੈਦਾ

ਕਰ ਦਿੱਤਾ।

ਇਕ ਸਾਧੂ ਬੈਠਾ ਸੀ। ਧਿਆਨ ਵਿਚ ਉਹ ਮਗਨ ਹੈ ਤੇ ਮਹਾਤਮਾ ਬੁੱਧ ਜੀ ਨੇ ਆਪਣੇ ਰਥਵਾਨ ਕੋਲੋਂ ਪੁੱਛਿਆ ਸੀ ਕਿ ਇਹ ਕੌਣ ਹੈ, ਜਿਹੜਾ ਉਜਾੜ ਵਿਚ ਚੌਂਕੜਾ ਮਾਰ ਕੇ ਬੈਠਾ ਹੈ ? ਇਹਦੇ ਚਿਹਰੇ 'ਤੇ ਸਕੂਨ ਹੈ। ਇਹਦੇ ਅੰਦਰ ਸ਼ਾਂਤੀ ਪ੍ਰਤੀਤ ਹੋ ਰਹੀ ਹੈ। ਉਸ ਨੇ ਕਿਹਾ, ਇਹ ਸੰਸਾਰ ਤੋਂ ਉਪਰਾਮ ਹੋਇਆ ਇਕ ਸਾਧੂ ਹੈ। ਆਤਮ ਚਿੰਤਨ ਕਰ ਰਿਹਾ ਹੈ। ਆਪਣੇ ਅੰਤਰ-ਆਤਮੇ ਪ੍ਰਭੂ ਧਿਆਨ ਵਿਚ ਮਗਨ ਹੈ। ਤਾਂ ਸੱਚ ਜਾਣੋ ਉਸਦੇ ਮਨ ਵਿਚ ਇਹ ਖ਼ਿਆਲ ਪੈਦਾ ਹੋ ਗਿਆ ਸੀ, ਇਸ ਘਟਨਾ ਨੂੰ ਦੇਖ ਕੇ ਅੰਦਰ ਇਹ ਸ਼ੌਕ ਪੈਦਾ ਹੋਇਆ ਸੀ ਕਿ ਜੇ ਇਸ ਬੰਦੇ ਕੋਲ ਸੁੱਖ ਹੈ, ਤੇ ਮੈਂ ਵੀ ਇਹਨਾਂ ਦੁੱਖਾਂ ਤੋਂ ਛੁਟਕਾਰਾ ਪਾਉਣ ਦੇ ਲਈ ਪਰਮ-ਆਨੰਦ, ਪਰਮ-ਸੁੱਖ ਦੀ ਪ੍ਰਾਪਤੀ ਵਾਸਤੇ ਪ੍ਰਮਾਤਮਾ ਵਾਹਿਗੁਰੂ ਜਾਂ ਅੰਦਰ ਦੇ ਧਿਆਨ ਵੱਲ ਜੁੜ ਜਾਵਾਂ। ਤੇ ਇਹ ਅੰਤਰ ਧਿਆਨ ਵੱਲ ਗਏ।

ਠੀਕ ਹੈ ਪ੍ਰਮਾਤਮਾ ਨੇ ਇਹਨਾਂ ਨੂੰ ਗਿਆਨ ਦੀ ਦਾਤ ਦਿੱਤੀ। ਇਹਨਾਂ ਨੂੰ ਅੰਦਰ ਦੀ ਸ਼ਾਂਤੀ, ਅੰਦਰ ਦਾ ਸੁੱਖ ਮਿਲਿਆ, ਪਰ ਇਹਨਾਂ ਦੀ ਜ਼ਿੰਦਗੀ ਦੀ ਇਕ ਘਟਨਾ ਹੈ। ਮਹਾਤਮਾ ਬੁੱਧ ਜੀ ਬੈਠੇ ਹਨ। ਇਕ ਈਰਖਾਲੂ ਇਨਸਾਨ ਆਇਆ। ਉਸਨੇ ਕੁਛ ਨਹੀਂ ਕਿਹਾ, ਤੇ ਮਹਾਤਮਾ ਬੁੱਧ ਨੇ ਵੀ ਉਸ ਨੂੰ ਕੁਛ ਨਹੀਂ ਕਿਹਾ। ਉਸ ਨੇ ਆਉਂਦਿਆਂ ਸਾਰ ਆਪਣੀ ਜ਼ਬਾਨ ਤੋਂ ਗਾਲੀ-ਗਲੋਚ ਸ਼ੁਰੂ ਕਰ ਦਿੱਤਾ। ਕਬੋਲ ਬੋਲੀ ਗਿਆ। ਮਹਾਤਮਾ ਬੁੱਧ ਸੁਣੀ ਗਏ। ਚੇਲਾ ਉਹਨਾਂ ਦੇ ਕੋਲ ਬੈਠਾ ਸੀ। ਜਦੋਂ ਇਸ ਬੰਦੇ ਨੇ ਬੋਲ-ਕਬੋਲ ਬੋਲੇ, ਕਿੰਨੀ ਕੁ ਅੰਦਰ ਦੀ ਸ਼ਾਂਤੀ ਹੋਵੇਗੀ। ਜੇ ਅੰਦਰ ਚਿੰਤਨ ਕੇਵਲ ਸੁੱਖਾਂ ਦੇ ਖ਼ਜ਼ਾਨੇ ਪ੍ਰਮਾਤਮਾ ਦਾ ਹੋਵੇ, ਅੰਦਰ ਧਿਆਨ ਕੇਵਲ ਪ੍ਰਭੂ ਦਾ ਹੋਵੇ ਤਾਂ ਬਾਹਰ ਦੇ ਦੁੱਖ ਕਲੇਸ਼, ਅੰਦਰ ਦੇ ਸੁੱਖ ਨੂੰ ਕਦੀ ਵੀ ਹਿਲਾ ਨਹੀਂ ਸਕਦੇ, ਜਿਹਦੇ ਅੰਦਰ ਨੂੰ ਪ੍ਰਮਾਤਮਾ ਨੇ ਸੁੱਖ ਦਿੱਤਾ ਹੈ। ਉਸ ਬੰਦੇ ਨੇ ਬਹੁਤ ਕੁਝ ਜ਼ਬਾਨ ਤੋਂ ਕਿਹਾ, ਅਤਿ ਦੇ ਫਿੱਕੇ ਸ਼ਬਦ ਕਹੇ। ਗਾਲੀ ਗਲੋਚ ਕੀਤਾ। ਮਹਾਤਮਾ ਬੁੱਧ ਸੁਣੀ ਗਏ ਤੇ ਨਾਲ ਮੁਸਕਰਾਈ ਗਏ। ਜਦੋਂ ਉਹ ਬੰਦਾ ਬੋਲ ਬੋਲ ਕੇ ਥੱਕ ਗਿਆ ਤਾਂ ਮਹਾਤਮਾ ਬੁੱਧ ਨੇ ਆਪਣੀ ਚੁਪੀ ਤੋੜੀ। ਆਪਣੀ ਜ਼ਬਾਨ ਤੋਂ ਸਿਰਫ਼ ਇਕੋ ਗੱਲ ਕਹੀ ਕਿ ਜੇ ਅਜੇ ਵੀ ਤੇਰੇ ਅੰਦਰ ਦੇ ਕਿਸੇ ਵੀ ਨੁਕਰੇ ਕੂੜਾ ਕਰਕਟ ਹੈ, ਤੇ ਅੱਜ ਸਾਰਾ ਬਾਹਰ ਕੱਢ ਜਾ। ਦੋਸਤ, ਤੂੰ ਅੱਜ ਬੜਾ ਭਲਾ ਕੀਤਾ ਹੈ। ਇਹ ਤੇਰੇ ਅੰਦਰ ਇਕ ਜ਼ਹਿਰ ਸੀ, ਜਿਹੜਾ ਤੇਰੀ ਜ਼ਿੰਦਗੀ ਤਬਾਹ ਕਰ ਸਕਦਾ ਸੀ। ਜੇ ਤੂੰ ਅੰਦਰ ਦਾ ਜ਼ਹਿਰ ਆਪਣੇ ਬੋਲਾਂ ਰਾਹੀਂ ਬਾਹਰ ਕੱਢਿਆ ਹੈ ਤਾਂ ਮੈਂ ਤੈਨੂੰ ਕੁਝ ਨਹੀਂ ਕਹਾਂਗਾ। ਜੇ ਤੇਰੇ ਕੋਲ ਹੋਰ ਬੋਲਣ ਦੀ ਸਮਰੱਥਾ ਹੈ, ਹੋਰ ਕੁਝ ਬੋਲਣਾ ਹੈ ਤਾਂ ਬੋਲ ਲੈ। ਇਕ ਕੰਮ ਕਰ, ਜੇ ਤੂੰ ਘਰ ਜਾਈਂ ਤੇ ਆਪਣਾ ਭਾਂਡਾ ਖ਼ਾਲੀ ਕਰ ਕੇ ਜਾਈਂ। ਜ਼ਹਿਰ ਦਾ ਇਕ ਤਿਨਕਾ ਮਾਤਰ ਕਿਤੇ ਘਰ ਨਾ ਵਾਪਸ ਲੈ ਕੇ ਜਾਈਂ। ਇੰਨੀ ਗੱਲ ਕਰਕੇ ਚੁੱਪ ਕਰ ਗਏ।

ਉਹ ਬੰਦਾ ਇਹ ਸ਼ਬਦ ਕਹਿ ਕੇ ਘਰ ਤਾਂ ਚਲਾ ਗਿਆ, ਪਰ ਜਦੋਂ ਰਾਤ ਘਰ ਮੰਜੇ

'ਤੇ ਪਿਆ ਤਾਂ ਨੀਂਦ ਨਾ ਪਵੇ। ਅੰਦਰ ਨੂੰ ਗੱਲ ਇਹ ਵੱਢ-ਵੱਢ ਖਾਏ ਕਿ ਜੋ ਕੁਝ ਤੂੰ ਆਪਣੇ ਅੰਦਰ ਲੈ ਕੇ ਆਇਆ ਹੈਂ, ਅੱਜ ਸਭ ਕੁਛ ਤੂੰ ਸਾਰਾ ਬਾਹਰ ਕੱਢ ਦੇ। ਦੇਖੀਂ ਕਿਤੇ ਇਸ ਜ਼ਹਿਰ ਨੂੰ, ਇਸ ਕ੍ਰੋਧ ਨੂੰ, ਇਸ ਈਰਖਾ ਦੇ ਜ਼ਹਿਰ ਨੂੰ, ਇਸ ਗਾਲੀ-ਗਲੋਚ ਦੇ ਜ਼ਹਿਰ ਨੂੰ ਘਰ ਵਾਪਸ ਨਾ ਲੈ ਕੇ ਜਾਈਂ। ਸਾਰੀ ਰਾਤ ਮੰਜੇ 'ਤੇ ਪਾਸੇ ਮਾਰਦਾ ਰਿਹਾ। ਉਹਨੂੰ ਚੈਨ ਨਹੀਂ, ਪਰ ਅੰਦਰ ਭੁਲਾਉਣ ਦਾ ਜਤਨ ਕਰੇ, ਤੇ ਚੇਤੇ ਰੱਖੇ ਉਹਨੂੰ ਆਪਣੀਆਂ ਗਾਲ੍ਹਾਂ ਨਹੀਂ ਚੇਤੇ ਰਹੀਆਂ ਕਿ ਮੈਂ ਗਾਲ੍ਹਾਂ ਕੱਢੀਆਂ, ਇਕੋ ਬੋਲ ਕੰਨਾਂ ਵਿਚ ਗੂੰਜੇ ਕਿ ਜੋ ਕੁਛ ਹੈ ਇਹਨੂੰ ਬਾਹਰ ਕੱਢ ਦੇ। ਦਿਨ ਚੜ੍ਹਿਆ, ਭਟਕਦਾ ਰਿਹਾ। ਦੂਸਰੀ ਰਾਤ ਫੇਰ ਇਹਦੀ ਭਟਕਣਾ ਤੇ ਜਦੋਂ ਤੀਸਰਾ ਦਿਨ ਚੜ੍ਹਿਆ ਤਾਂ ਅੰਦਰ ਨੇ ਅਵਾਜ਼ ਦਿੱਤੀ। ਨਹੀਂ ਮੈਂ ਗ਼ਲਤੀ ਵਿਚ ਸਾਂ। ਮੇਰੇ ਇਹ ਦੋ ਘੰਟਿਆਂ ਦੀਆਂ ਗਾਲ੍ਹਾਂ ਦਾ ਉਹਦੇ ਮਨ ਦੇ ਉੱਤੇ ਇਕ ਖਿਨ ਮਾਤਰ ਵੀ ਖਿੰਡਾਅ ਨਹੀਂ ਤੇ ਉਹਦੇ ਇਕ ਸ਼ਬਦ ਕਹਿਣ ਦੇ ਨਾਲ ਮੈਨੂੰ ਚੈਨ ਕੋਈ ਨਹੀਂ। ਇਹਦਾ ਮਤਲਬ ਮੇਰੀਆਂ ਗਾਲ੍ਹਾਂ ਵਿਚ ਤੇ ਉਹਦੇ ਸ਼ਬਦਾਂ ਵਿਚ ਕਿੰਨਾ ਕੁ ਅੰਤਰ ਹੈ। ਮੈਂ ਦੋ ਘੰਟੇ ਬੋਲਾਂ, ਪਰ ਉਹਦੇ ਉੱਤੇ ਇਕ ਰੰਚਕ ਮਾਤਰ ਵੀ ਅਸਰ ਨਹੀਂ ਹੋਇਆ। ਉਹਦੇ ਸਿਰਫ਼ ਇਕ ਦੋ ਸ਼ਬਦਾਂ ਨੇ ਮੇਰੀ ਨੀਂਦ ਹਰਾਮ ਕਰ ਦਿੱਤੀ ਹੈ ਅਤੇ ਉਹ ਇੰਨਾ ਕੁਝ ਸੁਣ ਕੇ ਵੀ ਚੁੱਪ ਕਰਕੇ ਨੇਤਰ ਬੰਦ ਕਰ ਗਿਆ।

ਉਹ ਬੰਦਾ ਸਵੇਰੇ ਘਰੋਂ ਚੱਲਿਆ। ਜਿੱਥੇ ਮਹਾਤਮਾ ਬੁੱਧ ਬੈਠੇ ਸਨ, ਉਥੇ ਜਾ ਕੇ ਦੇਖਿਆ ਤਾਂ ਰੁੱਖ ਖ਼ਾਲੀ ਸੀ। ਲੋਕਾਂ ਨੂੰ ਪੁੱਛਦਾ ਹੈ ਕਿ ਬਈ ਇਥੇ ਮਹਾਤਮਾ ਬੁੱਧ ਆਏ ਸਨ। ਲੋਕਾਂ ਨੇ ਕਿਹਾ ਕਿ ਅੱਗੇ ਚੱਲੇ ਗਏ ਹਨ। ਦੋ ਚਾਰ ਕੋਹ ਅੱਗੇ ਗਿਆ। ਮਹਾਤਮਾ ਬੁੱਧ ਅੱਜ ਤੀਸਰੇ ਪਿੰਡ ਵਿਚ ਪਿੰਡ ਤੋਂ ਬਾਹਰ ਰੁੱਖ ਥੱਲੇ ਬੈਠੇ ਸਨ। ਇਸ ਇਨਸਾਨ ਨੇ, ਗਾਲ੍ਹਾਂ ਕੱਢਣ ਵਾਲੇ ਇਨਸਾਨ ਨੇ ਮਹਾਤਮਾ ਬੁੱਧ ਦੇ ਚਰਨ ਪਕੜ ਲਏ। ਕਹਿਣ ਲੱਗਾ ਬਖ਼ਸ਼ ਦਿਉ ਮੈਨੂੰ, ਮੈਂ ਬੜਾ ਬਜਰ ਪਾਪ ਕੀਤਾ ਹੈ। ਰੋਈ ਜਾਏ। ਮਹਾਤਮਾ ਬੁੱਧ ਪੁੱਛਦੇ ਹਨ ਕਿ ਤੂੰ ਕੌਣ ਹੈਂ ? ਕਹਿਣ ਲੱਗਾ, ਤੁਸੀਂ ਮੈਨੂੰ ਪਛਾਣਿਆ ਨਹੀਂ ? ਕਹਿੰਦਾ ਹੈ ਮੈਂ ਉਹੀ ਹਾਂ, ਜਿਹੜਾ ਤਿੰਨ ਦਿਨ ਪਹਿਲਾਂ ਤੁਹਾਨੂੰ ਆਪਣੀ ਜ਼ਬਾਨ ਨਾਲ ਭੈੜੇ ਸ਼ਬਦ, ਗਾਲੀ-ਗਲੋਚ ਕਹਿ ਕੇ ਗਿਆ ਤੇ ਤੁਸੀਂ ਮੈਨੂੰ ਕਿਹਾ ਸੀ ਕਿ ਜੋ ਕੁਝ ਹੈ ਆਪਣੇ ਅੰਦਰੋਂ ਕੱਢ ਦੇ। ਮੈਂ ਉਹੀ ਪਾਪੀ ਹਾਂ। ਮਹਾਤਮਾ ਬੁੱਧ ਨੇ ਕਿਹਾ, ਗ਼ਲਤੀ ਤੇ ਫਿਰ ਗ਼ਲਤੀ ? ਗੁਨਾਹ ਦੇ ਉੱਤੇ ਫਿਰ ਗੁਨਾਹ ? ਕਹਿਣ ਲੱਗਾ ਗੁਨਾਹ ਤੇ ਗੁਨਾਹ ਕਿਉਂ ? ਕਹਿਣ ਲੱਗੇ ਤੂੰ ਤਿੰਨ ਦਿਨ ਪਹਿਲੇ ਜਿੱਥੇ ਖਲੋਤਾ ਸੈਂ, ਅੱਜ ਵੀ ਉਥੇ ਹੀ ਖਲੋਤਾ ਹੈਂ। ਤਿੰਨ ਦਿਨ ਤੂੰ ਗਾਲ੍ਹਾਂ ਕੱਢਣ 'ਤੇ ਖਲੋਤਾ ਸੀ, ਤੇ ਤਿੰਨ ਦਿਨ ਲੰਘਣ ਤੋਂ ਬਾਅਦ ਕੱਢੀਆਂ ਹੋਈਆਂ ਗਾਲ੍ਹਾਂ ਦੇ ਪਛਤਾਵੇ 'ਤੇ ਖਲੋਤਾ ਹੈਂ। ਚੇਤੇ ਰੱਖੀਂ, ਤੂੰ ਅੱਧਾ ਕਦਮ ਵੀ ਆਪਣੇ ਜੀਵਨ ਤੋਂ ਅੱਗੇ ਨਹੀਂ ਟੱਪਿਆ। ਤੂੰ ਉਸੇ ਰੁੱਖ ਥੱਲੇ ਹੀ ਅਜੇ ਬੈਠਾ ਹੈਂ। ਮੈਂ ਤਾਂ ਉਸ ਰੁੱਖ ਤੋਂ ਤੁਰ ਕੇ ਕਿਤਨੇ ਕੋਹ ਅੱਗੇ ਪੈਂਡਾ ਕਰ ਲਿਆ ਹੈ, ਪਰ ਦੇਖ ਤੂੰ ਉਸੇ ਰੁੱਖ ਥੱਲੇ ਅਜੇ ਬੈਠਾ ਹੈਂ। ਮੈਂ ਤਾਂ ਜਿੱਥੇ ਸੁਣਿਆ ਸੀ, ਉਥੇ ਹੀ ਝਾੜ ਕੇ ਆ ਗਿਆ ਹਾਂ। ਤੂੰ ਮੈਨੂੰ ਚੇਤੇ ਕਰਾਇਆ ਹੈ। ਪਰ ਮੈਂ ਸਿਰਫ਼ ਤੈਨੂੰ ਇਤਨਾ ਦੱਸਣਾ ਚਾਹੁੰਦਾ ਹਾਂ ਕਿ ਜੇ

ਮੈਂ ਏਨਾ ਕੁਝ ਲੋਕਾਂ ਦਾ ਸੁਣ ਕੇ ਆਪਣੇ ਅੰਦਰ ਚੁੱਕੀ ਜਾਵਾਂ, ਤਾਂ ਮੈਂ ਇਕ ਕਦਮ ਵੀ ਆਤਮਿਕ ਜੀਵਨ ਨਹੀਂ ਜੀਅ ਸਕਾਂਗਾ। ਪਰ ਤੂੰ ਜਤਨ ਕਰ ਇਹਨਾਂ ਗੁਨਾਹਾਂ ਨੂੰ ਛੱਡ ਕੇ ਪ੍ਰਮਾਤਮਾ ਦੇ ਧਿਆਨ ਵਿਚ ਚਲਾ ਜਾ। ਅੰਤਰਮੁੱਖੀ ਚਲਾ ਜਾ। ਹੁਣ ਇਹ ਹੈ ਅੰਦਰ ਦਾ ਸੁੱਖ। ਪਿਆਰਿਉ ! ਇਹ ਅੰਦਰ ਦਾ ਸੁੱਖ ਹੈ।

ਧੰਨ ਗੁਰੂ ਗੋਬਿੰਦ ਸਿੰਘ ਜੀ ਕ੍ਰਿਪਾਲੂ ਉਹਨਾਂ ਦੇ ਪਵਿੱਤਰ ਜੀਵਨ ਵਿਚੋਂ ਤੇ ਉਹਨਾਂ ਦੀ ਰਚਨਾ ਵਿਚੋਂ ਸਾਨੂੰ ਕੁਝ ਉਦਾਹਰਣਾਂ ਮਿਲਦੀਆਂ ਹਨ। ਜੇ ਅਸੀਂ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਪੜ੍ਹੀਏ ਤਾਂ ਦੇਸ਼ ਦੀ ਖ਼ਾਤਰ ਆਪਣੇ ਚਾਰੇ ਪੁੱਤਰ ਉਹਨਾਂ ਦੇ ਨਾਲੋਂ ਵਿਛੜ ਗਏ ਤੇ ਸਾਰੇ ਸਿੱਖ ਵੀ ਉਹਨਾਂ ਦੇ ਨਾਲੋਂ ਵਿਛੜ ਗਏ, ਪਰ ਜਦੋਂ ਉਹਨਾਂ ਨੇ ਆਤਮਿਕ ਸੁੱਖ ਦੀ ਗੱਲ ਕੀਤੀ ਤੇ ਉਥੇ ਇਕ ਕ੍ਰਿਪਾ ਭਰਿਆ ਬਚਨ ਕਿਹਾ ਕਿ ਗੁਰਮੁਖੋ ! ਜੇ ਅੰਦਰ ਨਾਮ ਦਾ ਸੁੱਖ ਨਹੀਂ ਤਾਂ ਬਾਹਰ ਦੀ ਮਖ਼ਮਲੀ ਸੇਜ ਵੀ ਕੰਡਿਆਂ ਦੀ ਸੇਜ ਹੈ। ਜੇ ਅੰਦਰ ਦਾ ਸੁੱਖ ਨਹੀਂ, ਤਾਂ ਬਾਹਰ ਦੇ ਰੇਸ਼ਮੀ ਬਸਤਰ ਵੀ ਤਨ ਨੂੰ ਲੱਗੀ ਹੋਈ ਇਕ ਅੱਗ ਦੀ ਤਰ੍ਹਾਂ ਹਨ। ਜੇ ਅੰਦਰ ਦਾ ਸੁੱਖ ਨਹੀਂ ਤਾਂ ਬਾਹਰ ਦੇ ਕੀਮਤੀ ਪਦਾਰਥ ਵੀ ਮਾਨੋ ਵਿਸ਼ ਦੀ ਤਰ੍ਹਾਂ ਹਨ। ਜੇ ਅੰਦਰ ਦਾ ਸੁੱਖ ਹੈ ਤੇ ਕੰਡਿਆਂ 'ਤੇ ਚੌਕੜਾ ਮਾਰ ਕੇ ਬੈਠੇ ਤਾਂ ਇਹਨਾਂ ਕੰਡਿਆਂ 'ਤੇ ਬਹਿਣਾ ਵੀ ਇਕ ਮਖ਼ਮਲੀ ਸੇਜ ਹੈ। ਜੇ ਅੰਦਰ ਦਾ ਸੁੱਖ ਹੈ ਤਾਂ ਉਹ ਬਰਫੀਲੀ ਰਾਤ ਵਿਚ ਵੀ ਜੇ ਲੇਟਿਆ ਹੈ, ਤਾਂ ਠੰਡੀ ਹਵਾ ਵੀ ਉਹਦੇ ਲਈ ਰਜ਼ਾਈ ਦਾ ਨਿੱਘ ਬਣ ਜਾਏਗੀ। ਜੇ ਆਤਮਿਕ ਸੁੱਖ ਹੈ ਤਾਂ ਪਰਿਵਾਰ ਦਾ ਵਿਛੋੜਾ ਵੀ ਉਹਦੇ ਅੰਦਰ ਨੂੰ ਸਕੂਨ ਦੇਵੇਗਾ। ਪਿਤਾ ਗੁਰੂ ਕਲਗੀਧਰ ਜੀ ਨੇ ਇਕ ਬਚਨ ਕਿਹਾ ਹੈ-

*ਨਾ ਸਾਜੋ, ਨਾ ਬਾਜੋ, ਨਾ ਫੌਜੋ,*

ਕੋਈ ਸਾਜ਼ ਸਮਾਨ ਨਹੀਂ। ਇਹ ਆਤਮਿਕ ਸੁੱਖ ਬਾਹਰ ਦੇ ਸਾਜ਼ੋ ਸਮਾਨ ਨਾਲ ਨਹੀਂ, ਕਿੱਥੇ ਕੀਮਤੀ ਘੋੜੇ ਸਨ ? ਕਿੱਥੇ ਕੀਮਤੀ ਸ਼ਸਤਰ ਸਨ ? ਕੋਈ ਵੀ ਸਮਾਨ ਨਹੀਂ ਸੀ।

*ਨਾ ਸਾਜੋ, ਨਾ ਬਾਜੋ, ਨਾ ਫੌਜੋ, ਨਾ ਪਰਸੋ,*

ਨਾ ਮੇਰੇ ਕੋਲ ਕੀਮਤੀ ਫ਼ੌਜਾਂ ਹਨ, ਨਾ ਲਾਉ ਲਸ਼ਕਰ ਹੈ।

*ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*

ਉਸ ਖ਼ੁਦਾ ਨੇ, ਉਸ ਪ੍ਰਮਾਤਮਾ ਨੇ ਭਾਵੇਂ ਮੈਂ ਬੈਠਾ ਜ਼ਮੀਨ 'ਤੇ ਹਾਂ, ਪਰ ਮੈਨੂੰ ਅੰਦਰ ਦਾ ਸੁੱਖ ਦਿੱਤਾ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਪਹਿਲਾ ਬਚਨ ਕੀਤਾ- ਜਉ ਸੁਖ ਕਉ ਸ਼ਬਦ ਜਿਹੜਾ ਹੈ ਇਹ ਮੱਤ ਸਮਝੀਏ ਕਿ ਸਾਡੇ ਵਾਸਤੇ ਹੈ। ਜਉ ਦਾ ਅਰਥ ਹੈ ਉਹ ਸੁੱਖ ਕਿਸੇ ਲਈ, ਜਿਸ ਵਿਚ ਕੋਈ ਵੀ ਆ ਸਕਦਾ ਹੈ, ਜਾਂ ਕਿਸੇ ਮਜ਼੍ਹਬ ਦਾ ਹੋਵੇ, ਜਾਂ ਕਿਸੇ ਧਰਮ ਦਾ ਹੋਵੇ, ਕਿਸੇ ਫ਼ਿਰਕੇ ਨਾਲ ਸਬੰਧਿਤ ਹੋਵੇ। ਕਿਹੜਾ ਬੰਦਾ ਇਸ ਸੁੱਖ ਦੀ ਭਾਲ ਵਿਚ ਤੁਰਿਆ ਹੈ। ਕਰੋੜਾਂ ਵਿਚੋਂ ਕੋਈ ਕੋਈ, ਇਕ-ਦੋ ਹੀ ਜਿਹੜੇ ਆਤਮਿਕ ਸੁੱਖ ਨੂੰ ਸੁੱਖ ਜਾਣ ਕੇ ਆਤਮਿਕ ਸੁੱਖ ਦੀ ਭਾਲ ਵਿਚ ਤੁਰਦੇ ਹਨ, ਨਹੀਂ ਤਾਂ ਬਹੁਤੇ ਤਾਂ ਕੇਵਲ ਸਮਝਦੇ ਹਨ

ਕਿ ਬਾਹਰ ਦਾ ਸੁੱਖ ਹੀ ਸਾਡੇ ਵਾਸਤੇ ਹੈ। ਧੰਨ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਇਹ ਉਹ ਬੰਦਾ ਹੈ ਜਿਹੜਾ ਛੱਤਰ ਥੱਲੇ ਸੁੱਤਾ ਹੈ। ਉਹਦੇ ਕੋਲ ਸਾਰੇ ਸੁੱਖ ਹਨ, ਪਰ ਜਦੋਂ ਸਵੇਰੇ ਉੱਠੇਗਾ, ਤਾਂ ਉਹਨੂੰ ਪੁੱਛ ਕੇ ਦੇਖੀਂ ਛੱਤਰ ਥੱਲੇ ਸੁੱਤਾ ਪਿਆ ਸਵੇਰੇ ਦੁੱਖ ਮਹਿਸੂਸ ਕਰੇਗਾ। ਪ੍ਰਭਾਤ ਵੇਲੇ ਜ਼ਮੀਨ 'ਤੇ ਬੈਠ ਕੇ ਰੱਬ ਰੱਬ ਜੱਪਣ ਵਾਲੇ ਨੂੰ ਪੁੱਛ ਕੇ ਦੇਖੀਂ, ਉਹ ਅੰਦਰ ਦੇ ਸੁੱਖ ਦੀ ਗੱਲ ਕਹੇਗਾ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜਿਹੜਾ ਬੰਦਾ ਚਾਹੁੰਦਾ ਹੈ-

*ਜਉ ਸੁਖ ਕਉ ਚਾਹੈ ਸਦਾ*

ਇਹ ਨਹੀਂ ਕਿ ਇਕ ਘੰਟਾ ਸੁੱਖ ਮਿਲ ਜਾਏ, ਅੱਧਾ ਘੰਟਾ ਸੁੱਖ ਮਿਲ ਜਾਏ, ਕਹਿਣ ਲੱਗੇ ਕਿ ਜਿਹੜਾ ਬੰਦਾ ਸਦੀਵ ਕਾਲ ਹੀ ਸੁੱਖੀ ਰਹਿਣਾ ਚਾਹੁੰਦਾ ਹੈ ਕਿ ਕਦੀ ਮੇਰੇ ਅੰਦਰ ਨੂੰ ਦੁੱਖ ਨਾ ਮਿਲੇ ਤਾਂ ਸਾਹਿਬ ਕਹਿੰਦੇ ਹਨ-

*ਸਰਨਿ ਰਾਮ ਕੀ ਲੇਹ॥*

ਤੂੰ ਪ੍ਰਮਾਤਮਾ ਦੀ ਸ਼ਰਨ ਵਿਚ ਚਲਾ ਜਾ, ਵਾਹਿਗੁਰੂ ਦੀ ਸ਼ਰਨ ਵਿਚ ਚਲਾ ਜਾ। ਸਾਹਿਬ ਕਹਿੰਦੇ ਹਨ-

*ਤਾਤੀ ਵਾਉ ਨ ਲਗਈ*

ਪਰ ਕਿਵੇਂ ?

*ਪਾਰਬ੍ਰਹਮ ਸਰਣਾਈ॥*

ਹੁਣ ਉਸ ਸਰਣ ਦੇ ਅਰਥ ਕੀ ਹਨ-

*ਪਾਰਬ੍ਰਹਮ ਸਰਣਾਈ॥*

ਕਹਿਣ ਲੱਗੇ-

*ਚਉਗਿਰਦ ਹਮਾਰੈ ਰਾਮ ਕਾਰ*

ਰਾਮ ਕਾਰ ਦਾ ਅਰਥ ਹੈ ਲਕੀਰ, ਰਾਮ ਦਾ ਅਰਥ ਹੈ ਰੰਮਿਆ ਹੋਇਆ ਪ੍ਰਭੂ ਵਾਹਿਗੁਰੂ, ਧੰਨ ਗੁਰੂ ਗ੍ਰੰਥ ਸਾਹਿਬ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਜੇ ਤੂੰ ਸਦੀਵ ਕਾਲ ਲਈ ਸੁੱਖ ਚਾਹੁੰਦਾ ਹੈਂ ਤਾਂ ਤੂੰ ਸਿਮਰਨ ਕਰੇਂਗਾ ਰਾਮ ਦਾ, ਤੂੰ ਸਿਮਰਨ ਕਰੇਂਗਾ ਵਾਹਿਗੁਰੂ ਦਾ। ਪ੍ਰਮਾਤਮਾ ਤੇਰੇ ਚਾਰ-ਚੁਫੇਰੇ ਇਕ ਲਕੀਰ ਖਿੱਚ ਦੇਵੇਗਾ। ਹੁਣ ਲਕੀਰ ਖਿਚਣੀ ਪੁਰਾਤਨ ਸਮੇਂ ਵਿਚ ਜੁਗਤ ਸੀ। ਜਦੋਂ ਰਾਮ ਕਾਰ ਦੀ ਗੱਲ ਚਲਦੀ ਹੈ ਤਾਂ ਦੁਸਹਿਰੇ ਦੇ ਦਿਨਾਂ ਵਿਚ ਜਦੋਂ ਰਾਮਲੀਲਾ ਕੀਤੀ ਜਾਂਦੀ ਹੈ ਤੇ ਉਦੋਂ ਇਕ ਲਛਮਣ ਰੇਖਾ ਦਾ ਜ਼ਿਕਰ ਹੁੰਦਾ ਹੈ। ਉਹ ਇਕੋ ਗੱਲ ਸੀਤਾ ਨੂੰ ਕਹਿ ਕੇ ਗਏ ਹਨ, ਕਿ ਬਈ ਇਸ ਕਾਰ ਤੋਂ ਬਾਹਰ ਨਹੀਂ ਨਿਕਲਣਾ। ਜੇ ਬਾਹਰ ਨਿਕਲੋਗੇ ਤਾਂ ਬਚਾਅ ਨਹੀਂ। ਜੇ ਇਹਦੇ ਅੰਦਰ ਰਹੋਗੇ ਤਾਂ ਕਿਸੇ ਦੀ ਹਿੰਮਤ ਨਹੀਂ ਕਿ ਤੁਹਾਨੂੰ ਕੋਈ ਹੱਥ ਪਾਵੇ।

ਗੁਰਮੁਖੋ ! ਕਦੀ ਅਸੀਂ ਵੀ ਆਪਣੇ ਆਲੇ-ਦੁਆਲੇ ਲਕੀਰ ਖਿਚੀਏ ਤੇ ਖਿਚਾਏਗਾ ਗੁਰੂ। ਤੇ ਉਸ ਨੇ ਕਿਹਾ ਇਸ ਲਕੀਰ ਨੂੰ ਨਾ ਟੱਪੀਂ, ਤੇ ਚੇਤੇ ਰੱਖਿਓ ਇਤਨਾ ਵੱਡਾ ਬਖਾਦ ਵੀ ਤਾਂ ਪਿਆ, ਜੇ ਬਚਨ ਨਹੀਂ ਮੰਨਿਆ। ਜੇ ਬਚਨ ਮੰਨਿਆ ਹੁੰਦਾ ਤਾਂ ਸ਼ਾਇਦ ਇੰਨੀ ਵੱਡੀ ਲੜਾਈ ਵੀ ਨਾ ਹੁੰਦੀ। ਮੇਰੇ ਕਿਰਪਾਲੂ ਜੀ ਕਹਿੰਦੇ ਹਨ ਕਿ ਜਿਹੜੀ ਲਛਮਣ ਰੇਖਾ ਹੈ, ਉਹਦੇ ਅੰਦਰ ਹਵਾ ਤਾਂ ਜਾ ਸਕਦੀ ਹੈ, ਪਰ ਜਿਸਨੂੰ ਪ੍ਰਮਾਤਮਾ ਨੇ ਕਿਰਪਾ ਕਰਕੇ ਰਾਮ ਕਾਰ ਪ੍ਰਭੂ ਦੇ ਨਾਮ ਦੀ ਰੇਖਾ ਵਿਚ ਲੈ ਲਿਆ, ਚੇਤੇ ਰੱਖਿਓ, ਉਹਦੇ ਅੰਦਰ ਨੂੰ ਤਤੀ ਵਾਉ ਵੀ ਕਦੀ ਨਹੀਂ ਲੱਗਦੀ।

*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥ ੧॥*

ਮਹਾਰਾਜ ! ਇਹ ਲਕੀਰਾਂ ਕੌਣ ਖਿੱਚਦਾ ਹੈ ? ਕਹਿਣ ਲੱਗੇ-

*ਸਤਿਗੁਰੁ ਪੂਰਾ ਭੇਟਿਆ*

ਪੂਰੇ ਸਤਿਗੁਰੂ ਨੇ ਕਿਰਪਾ ਕਰਕੇ ਸਾਰੀਆਂ ਇਹ ਬਣਤਾਂ ਆਪ ਬਣਾਈਆਂ ਹਨ। ਜੋ ਸਿਮਰਨ ਕਰਾਉਂਦਾ ਹੈ ਸਿੱਖ ਤੋਂ ਫਿਰ ਪ੍ਰਮਾਤਮਾ ਦੀ ਸ਼ਰਨ ਵਿਚ ਲੈ ਜਾਂਦਾ ਹੈ। ਕਹਿਣ ਲੱਗੇ ਪਿਆਰਿਆ !

*ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥*
*ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥ ੧॥ ਰਹਾਉ॥*
*ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥*
*ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥*

(ਅੰਗ ੮੧੯)

ਸਭ ਭਏ ਸਹਾਈ ਕਿਹਦੇ ?

*ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*

ਹੇ ਪ੍ਰਭੂ ! ਤੂੰ ਕਿਰਪਾ ਕਰ, ਮੈਂ ਤੇਰੇ ਕੋਲ ਆਉਂਦਾ ਪਿਆ ਹਾਂ। ਤੇਰੇ ਚਰਨਾਂ ਦੀ ਸ਼ਰਨ ਵਿਚ ਆਇਆ ਹਾਂ-

*ਤਉ ਮੈ ਆਇਆ ਸਰਨੀ ਆਇਆ॥*
*ਭਰੋਸੈ ਆਇਆ ਕਿਰਪਾ ਆਇਆ॥*

ਦੇਖੋ ਪਿਆਰਿਓ ! ਇਹ ਪੜਤਾਲ ਹੈ। ਇਹ ਪੜਤਾਲ ਦਾ ਇਕ ਇਕ ਸ਼ਬਦ ਕਿਵੇਂ ਵਿਆਖਿਆ ਮੰਗੇਗਾ।

*ਤਉ ਮੈ ਆਇਆ*

ਮੈਂ ਤੇਰੇ ਕੋਲ ਆ ਗਿਆ, ਕਿਵੇਂ ਆਇਆ ? ਕਹਿਣ ਲੱਗੇ, ਐਵੇਂ ਨਹੀਂ ਆਇਆ,

ਆ ਕੇ ਚਲਾ ਜਾਵਾਂਗਾ।

*ਸਰਨੀ ਆਇਆ॥*

(ਅੰਗ ੭੪੬)

ਮੈਂ ਤੁਹਾਡੀ ਸ਼ਰਨ ਵਿਚ ਆ ਗਿਆ ਹਾਂ। ਮੈਂ ਬਾਕੀ ਸਾਰੀਆਂ ਗੱਲਾਂ ਛੱਡ ਦਿੱਤੀਆਂ ਹਨ, ਸਿਰਫ਼ ਤੁਹਾਡੀ ਸ਼ਰਨ ਲਈ ਹੈ। *ਭਰੋਸੈ ਆਇਆ* ਹੁਣ ਸ਼ਰਨ ਦੇ ਨਾਲ ਭਰੋਸਾ ਵੀ ਜ਼ਰੂਰੀ ਹੈ। ਜੇ ਕਹੀਏ ਅਸੀਂ ਸ਼ਰਨ ਵਿਚ ਚਲੇ ਗਏ ਹਾਂ। ਨਾਮ ਤਾਂ ਜੱਪਦੇ ਹਾਂ, ਪਰ ਅੰਦਰ ਜਿਹੜਾ ਭਰੋਸੇ ਵਿਚ ਨਾ ਰਹੇ, ਨਹੀਂ ਪਿਆਰਿਉ ! ਗੁਰੂ ਜੀ ਨੇ ਇਕ ਬਚਨ ਕਿਹਾ ਹੈ। ਆਪ ਸੁਖਮਨੀ ਸਾਹਿਬ ਪੜ੍ਹਦੇ ਹੋ–

*ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ॥*

(ਸੁਖਮਨੀ ਸਾਹਿਬ)

*ਭਰੋਸੈ ਆਇਆ*

ਭਰੋਸਾ ਕਰਕੇ ਜੀਏ। ਜੇ ਭਰੋਸੇ ਤੋਂ ਖਿੜਕ ਜਾਵਾਂਗੇ ਤਾਂ ਉਦੋਂ ਕਈ ਵੇਰਾਂ ਜੱਪਿਆ ਹੋਇਆ ਵੀ ਅਸਰ ਨਹੀਂ ਕਰਦਾ। ਸਭ ਤੋਂ ਪਹਿਲੀ ਗੱਲ ਬੰਦੇ ਨੂੰ ਭਰੋਸਾ ਹੋਵੇ।

*ਕਿਰਪਾ ਆਇਆ॥*

(ਅੰਗ ੭੪੬)

ਆਪਣੇ ਆਪ ਨਹੀਂ ਆਇਆ। ਫੇਰ ਤੂੰ ਆਇਆ, ਤੇਰੀ ਸ਼ਰਨ ਵਿਚ ਆਇਆ, ਤੇਰੇ 'ਤੇ ਭਰੋਸਾ ਕਰਕੇ ਆਇਆ। ਇਹ ਨਹੀਂ ਕਹਿੰਦਾ ਕਿ ਮੈਂ ਆਪਣੇ ਆਪ ਆ ਗਿਆ। ਹੇ ਮੇਰੇ ਪਿਆਰੇ ਵਾਹਿਗੁਰੂ ਜੀ ! ਮੈਂ ਤੇਰੀ ਕਿਰਪਾ ਨਾਲ ਆਇਆ ਹਾਂ। ਤੇ ਤੈਨੂੰ ਭੇਜਿਆ ਕਿੰਨੇ ਹੈ ? ਕਹਿੰਦਾ ਹੈ ਕਿ ਗੁਰੂ ਜੀ ਨੇ ਭੇਜਿਆ ਹੈ। ਮੈਨੂੰ ਗੁਰੂ ਜੀ ਨੇ ਇਸ ਮਾਰਗ 'ਤੇ ਭੇਜਿਆ ਹੈ–

*ਜਉ ਸੁਖ ਕਉ ਚਾਹੈ ਸਦਾ*

ਜੇ ਸੁੱਖ ਨੂੰ ਚਾਹੁੰਦਾ ਹੈਂ, ਲੋਚਦਾ ਹੈਂ ਤਾਂ ਪਿਆਰਿਆ, ਪ੍ਰਮਾਤਮਾ ਦੀ ਸ਼ਰਨ ਵਿਚ ਚੱਲਾ ਜਾ। ਸ਼ਰਨ ਵਿਚ ਜਾਣਾ, ਉਹਦਾ ਸਿਮਰਨ ਕਰਨਾ, ਸ਼ਰਨ ਵਿਚ ਜਾਣਾ ਉਹਨੂੰ ਯਾਦ ਕਰਨਾ ਹੈ, ਤੇ ਫਿਰ ਮਹਾਰਾਜ ! ਇਹ ਸੁੱਖ ਹੋਰ ਸਾਨੂੰ ਕਿਸੇ ਵਿਚ ਨਹੀਂ ਮਿਲੇਗਾ। ਹੋਰ ਜੂਨ ਵਿਚ ਨਹੀਂ ਮਿਲੇਗਾ ? ਕਹਿਣ ਲੱਗੇ ਨਹੀਂ। ਧੰਨ ਗੁਰੂ ਤੇਗ਼ ਬਹਾਦਰ ਜੀ ਕਹਿ ਰਹੇ ਹਨ, ਫ਼ੁਰਮਾ ਰਹੇ ਹਨ–

*ਕਹੁ ਨਾਨਕ ਸੁਨ ਰੇ ਮਨਾ*

ਹੇ ਮੇਰੇ ਮਨਾ ! ਇਸ ਗੱਲ ਨੂੰ ਧਿਆਨ ਨਾਲ ਸੁਣ। ਅੱਗੋਂ ਕਹਿੰਦੇ ਹਨ–

*ਦੁਰਲਭ ਮਾਨੁਖ ਦੇਹ॥*

ਹੁਣ ਤਿੰਨ ਸ਼ਬਦ ਹਨ – ਦੁਰਲਭ, ਮਾਨੁਖ ਤੇ ਤੀਸਰਾ ਸ਼ਬਦ ਹੈ ਦੇਹ। ਦੇਹ ਦਾ

ਅਰਥ ਇਥੇ ਦੇਣਾ ਨਹੀਂ। ਹਜ਼ੂਰ ਕਿਰਪਾਲੂ ਜੀ ਨੇ ਮੇਹਰ ਕੀਤੀ। ਫਿਰ ਇਥੇ ਪ੍ਰਸ਼ਨ ਪੈਦਾ ਹੋਵੇਗਾ ਕਿ ਗੱਲ ਤਾਂ ਚਲਦੀ ਪਈ ਸੀ ਕਿ ਜੇ ਸੁੱਖ ਨੂੰ ਲੋਚਦਾ ਹੈਂ ਸਦੀਵ ਕਾਲ ਲਈ ਤਾਂ ਉਸ ਪ੍ਰਮਾਤਮਾ ਦੇ ਚਰਨਾਂ ਵਿਚ ਚਲਾ ਜਾ, ਰੱਬ ਦੀ ਸ਼ਰਨ ਵਿਚ ਚਲਾ ਜਾ, ਪਰ ਇਹ ਕੀ ਕਾਰਣ, ਨਾਲ ਕਹਿ ਦਿੱਤਾ–

*ਦੁਰਲਭ ਮਾਨੁਖ ਦੇਹ॥*

ਕਿ ਮਨੁੱਖਾ ਦੇਹੀ ਬਹੁਤ ਦੁਰਲਭ ਹੈ। ਇਹਦਾ ਭਾਵ ਇਹ ਹੈ ਕਿ ਇਸ ਕਰਕੇ ਕਿਹਾ ਦੁਰਲਭ, ਕਿਉਂਕਿ ਪ੍ਰਮਾਤਮਾ ਦੀ ਸ਼ਰਨ ਤੇ ਆਤਮਿਕ ਸੁੱਖ ਮਨੁੱਖਾ ਦੇਹੀ ਵਿਚ ਹੀ ਮਾਣਿਆ ਜਾਂਦਾ ਹੈ। ਦੂਜੀਆਂ ਜਿਤਨੀਆਂ ਵੀ ਜੂਨਾਂ ਹਨ, ਜਿਤਨੇ ਵੀ ਜੀਵ ਹਨ, ਉਹਨਾਂ ਦੇ ਕੋਲ ਸਰੀਰ ਹਨ, ਉਹ ਦੁਨੀਆਵੀ ਸੁੱਖ ਇਕ ਇਕ ਭੋਗਦੇ ਪਏ ਹਨ। ਹਰ ਜੀਵ ਨੂੰ ਇੰਦਰਿਆਂ ਦਾ ਸੁੱਖ ਦਿੱਤਾ ਹੈ, ਪਰ ਜਿਹੜਾ ਆਤਮਾ ਦਾ ਸੁੱਖ ਹੈ, ਉਹ

*ਦੁਰਲਭ ਮਾਨੁਖ ਦੇਹ॥*

ਗੁਰੂ ਸਾਹਿਬ ਦੀ ਅੰਮ੍ਰਿਤ ਬਾਨੀ ਵਿਚੋਂ ਧੰਨ ਗੁਰੂ ਗ੍ਰੰਥ ਸਾਹਿਬ ਦੇ ਅੰਮ੍ਰਿਤ ਬਚਨਾਂ ਵਿਚ ਭਗਤ ਕਬੀਰ ਜੀ ਦਾ ਇਕ ਸ਼ਬਦ ਜਿਹੜਾ ਇਸ ਦੀ ਵਿਆਖਿਆ ਕਰਨ ਵਿਚ ਸਹਾਈ ਹੋਵੇਗਾ, ਕਿ

*ਦੁਰਲਭ ਮਾਨੁਖ ਦੇਹ॥*

ਇਹ ਸ਼ੁਭ ਬਚਨ ਪੜ੍ਹਦੇ ਹਾਂ, ਕਹਿਣ ਲੱਗੇ–

*ਚਾਰਿ ਪਾਵ ਦੁਇ ਸਿੰਗ ਗੁੰਗ ਮੁਖ*

ਇਹਦੇ ਕੋਲ ਦੁਰਲਭ ਦੇਹ ਨਹੀਂ,

*ਤਬ ਕੈਸੇ ਗੁਨ ਗਈਹੈ॥*

(ਅੰਗ ੫੨੪)

*ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*
*ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ॥ ੨੭॥*

ਇਸ ਦੇਹੀ ਵਿਚ ਹੀ ਆਤਮਿਕ ਸੁੱਖ ਮਿਲ ਸਕਦਾ ਹੈ। ਉਹਦੇ ਕੋਲ ਉਹ ਸੁੱਖ ਨਹੀਂ। ਪੈਰ ਉਹਦੇ ਚਾਰ ਹਨ, ਅੱਖਾਂ ਉਹਦੀਆਂ ਵੱਡੀਆਂ ਹਨ। ਸਿੰਗ ਉਹਦੇ ਕੋਲ ਰੱਖਿਆ ਲਈ ਹਨ।

*ਊਠਤ ਬੈਠਤ ਠੇਗਾ ਪਰਿ ਹੈ ਤਬ ਕਤ ਮੂਡ ਲੁਕਈਹੈ॥ ੧॥*

ਇਹਦਾ ਮਤਲਬ ਸ਼ਰਨ ਵਿਚ ਨਹੀਂ ਪੈ ਸਕਦਾ, ਗੁਣ ਨਹੀਂ ਗਾ ਸਕਦਾ। ਇਹਦੇ ਕੋਲ ਸਰੀਰ ਹੈ, ਪਰ ਚੇਤੇ ਰੱਖੀਂ, ਗੁਣ ਗਾਉਣ ਵਾਲੀ, ਇਹਦੇ ਕੋਲ ਸ਼ਕਤੀ ਨਹੀਂ। ਪ੍ਰਮਾਤਮਾ ਨੇ ਤੈਨੂੰ ਦੇਹ ਦਿੱਤੀ ਹੈ ਤੂੰ ਗੁਣ ਗਾ ਸਕਦਾ ਹੈਂ।

*ਹਰਿ ਬਿਨੁ ਬੈਲ ਬਿਰਾਨੇ ਹੁਈਹੈ॥*
*ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ॥ ੧॥ ਰਹਾਉ॥*
*ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ॥*
*ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ॥ ੨॥*

(ਅੰਗ ੫੨੪)

ਹਜ਼ੂਰ ਤੇਗ਼ ਬਹਾਦਰ ਕਿਰਪਾਲੂ ਜੀ ਮੇਹਰ ਦੇ ਘਰ ਵਿਚ ਆਏ। ਉਹਨਾਂ ਨੇ ਬਖ਼ਸ਼ਿਸ਼ ਭਰੇ ਬਚਨ ਕਹੇ-

*ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*

ਤੇ ਕਹਿਣ ਲੱਗੇ ਕਿ ਜੇ ਲੈਣੀ ਹੈ ਸ਼ਰਨ ਤਾਂ ਇਸ ਦੇਹੀ ਵਿਚ ਲੈ। ਜੇ ਤੂੰ ਨਾ ਜੱਪਿਆ ਫਿਰ ਚੇਤੇ ਰੱਖੀਂ, ਅਗਲਾ ਬਚਨ ਹੈ-

*ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ॥*

ਮਾਇਆ ਦੀ ਖ਼ਾਤਰ ਮੂਰਖ ਲੋਕ ਭਟਕਦੇ ਪਏ ਹਨ, ਅਨਜਾਣ ਜਿੰਨ੍ਹਾਂ ਨੂੰ ਸਮਝ ਕੋਈ ਨਹੀਂ। ਅਜਾਨ ਦਾ ਅੱਖਰੀ ਅਰਥ ਹੈ ਪੜ੍ਹਿਆ ਲਿਖਿਆ ਹੈ, ਪਰ ਆਤਮਿਕ ਸੁੱਖ ਬਾਰੇ ਕੋਈ ਪਤਾ ਨਹੀਂ, ਆਤਮਿਕ ਅਨੰਦ ਬਾਰੇ ਕੋਈ ਪਤਾ ਨਹੀਂ, ਮਾਇਆ ਦੀ ਖ਼ਾਤਰ ਭਟਕਦਾ ਪਿਆ ਹੈ। ਕਹਿਣ ਲੱਗੇ-

*ਕਹੁ ਨਾਨਕ ਬਿਨੁ ਹਰਿ ਭਜਨ*

ਵਾਹਿਗੁਰੂ ਜੀ ਦੀ ਸ਼ਰਨ ਭਜਨ ਤੋਂ ਬਿਨਾਂ, ਸਿਮਰਨ ਤੋਂ ਬਿਨਾਂ

*ਬਿਰਥਾ ਜਨਮੁ ਸਿਰਾਨ॥ ੨੮॥*

ਸਿਰਾਨ ਦਾ ਅਰਥ ਹੁੰਦਾ ਹੈ ਚਲਿਆ ਜਾਣਾ, ਨਿਕਲ ਜਾਣਾ। ਪ੍ਰਮਾਤਮਾ ਦਾ ਸਿਮਰਨ ਨਾ ਕੀਤਾ, ਇਹਦੀ ਦੁਰਲਭ ਦੇਹੀ ਵਿਅਰਥ ਚੱਲੀ ਗਈ। ਕਹਿਣ ਲੱਗੇ ਪਿਆਰੇ !

*ਨਾਮ ਬਿਨਾ ਜੋ ਪਹਿਰੈ ਖਾਇ॥*

ਜੀਵਨ ਵਿਅਰਥ ਚਲਾ ਗਿਆ-

*ਜਿਉ ਕੂਕਰੁ ਜੂਠਨ ਮਹਿ ਪਾਇ॥ ੧॥*
*ਨਾਮ ਬਿਨਾ ਜੇਤਾ ਬਿਉਹਾਰ॥*
*ਜਿਉ ਮਿਰਤਕ ਮਿਥਿਆ ਸੀਗਾਰ॥ ੨॥*
*ਨਾਮ ਬਿਸਾਰਿ ਕਰੇ ਰਸ ਭੋਗ॥*
*ਸੁਖੁ ਸੁਪਨੈ ਨਹੀ ਤਨ ਮਹਿ ਰੋਗ॥*

(ਅੰਗ ੨੪੦)

ਕਹਿੰਦੇ ਹਨ ਨਾਮ ਤੋਂ ਬਿਨਾਂ-

*ਕਹੁ ਨਾਨਕ ਬਿਨ ਹਰਿ ਭਜਨਿ ਬਿਰਥਾ ਜਨਮੁ ਸਿਰਾਨ॥ ੨੮॥*

ਪਿਆਰਿਆ ! ਇਸ ਸੰਸਾਰ ਵਿਚ ਰਹਿੰਦਿਆਂ ਤੂੰ ਧਨ ਪਦਾਰਥ ਬਹੁਤ ਇਕੱਠਾ ਕੀਤਾ, ਤੇ ਚੇਤੇ ਰੱਖੀਂ ਜੇ ਨਾਮ ਦੀ ਵਰਖਾ ਨਾ ਪਈ ਤਾਂ ਸਾਰਾ ਜੀਵਨ ਵਿਅਰਥ ਹੈ। ਸਿਮਰਨ ਹੈ, ਜੇ ਨਹੀਂ ਕਰੇਂਗਾ ਤਾਂ ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਤੁਸੀਂ ਰੋਜ਼ ਪੜ੍ਹਦੇ ਹੋ-

*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*

(ਅੰਗ ੩੭੮)

ਹਜ਼ੂਰ ਮੇਹਰ ਕਰਦੇ ਹਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸਲੋਕ ੨੯

## ਰੂਪ ਰਾਮ ਤਿਹ ਜਾਨ

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥*
*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥ ੨੯॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਚਰਨ ਸ਼ਰਨ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਨੇ ਗੁਰੂ ਤੇਗ਼ ਬਹਾਦਰ ਜੀ ਦਾ ੨੯ਵਾਂ ਸਲੋਕ ਸਰਵਨ ਕੀਤਾ ਹੈ। ਇਸ ਸਲੋਕ ਵਿਚ ਗੁਰੂ ਤੇਗ਼ ਬਹਾਦਰ ਜੀ ਨੇ ਉਸ ਪੂਰਨ ਪੁਰਸ਼, ਪ੍ਰਭੂ ਨਾਲ ਅਭੇਦ ਹੋਏ ਮਹਾਂਪੁਰਸ਼ ਦੀ ਘਾਲਣਾ ਅਤੇ ਜੀਵਨ ਨੂੰ ਬਿਆਨ ਕੀਤਾ ਹੈ।

ਇਕ ਸ਼ਬਦ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਬਹੁਤ ਵਾਰੀ ਪੜ੍ਹਦੇ ਹਾਂ। ਉਹ ਸ਼ਬਦ ਹੈ ਜਨ। ਜਨ ਦਾ ਅੱਖਰੀ ਅਰਥ ਹੈ ਦਾਸ, ਸੇਵਕ। ਜ਼ਨ ਸ਼ਬਦ ਜੋ ਫ਼ਾਰਸੀ ਦਾ ਹੈ, ਉਸਦਾ ਅੱਖਰੀ ਅਰਥ ਹੈ ਇਸਤਰੀ। ਪਰ ਇਥੇ ਸ਼ਬਦ ਆਇਆ ਹੈ ਕਿ ਜਿਸਨੇ ਦਿਨ ਰਾਤ ਪ੍ਰਮਾਤਮਾ ਦੀ ਭਜਨ ਬੰਦਗੀ ਤੇ ਸਿਮਰਨ ਕੀਤਾ, ਉਸ ਹਰਿ ਜਨ ਵਿਚ, ਉਸ ਦਾਸ ਵਿਚ ਅਤੇ ਪ੍ਰਮਾਤਮਾ ਵਿਚ ਕੋਈ ਅੰਤਰ ਨਹੀਂ। ਉਹ ਪ੍ਰਭੂ ਵਿਚ ਅਭੇਦ ਹੋ ਗਿਆ ਹੈ। ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਇਸ ਗੱਲ ਨੂੰ ਐਵੇਂ ਫੋਕੀ ਸਿਫ਼ਤ ਨਾ ਸਮਝਿਉ, ਹਕੀਕਤ ਵਿਚ ਇਹ ਗੱਲ ਸੱਚ ਹੈ। ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਅੱਜ ਦੇ ਸਲੋਕ ਵਿਚ ਪਹਿਲਾ ਬਚਨ ਕੀਤਾ ਹੈ-

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥*

ਪ੍ਰਮਾਤਮਾ ਦਾ ਰੂਪ ਬਣਨ ਤੋਂ ਪਹਿਲਾਂ ਉਸਦੀ ਘਾਲਣਾ ਹੈ। ਉਹ ਘਾਲਣਾ ਕੀ ਹੈ ? ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜਿਹੜਾ ਵੀ ਪ੍ਰਮਾਤਮਾ ਨੂੰ ਦਿਨ ਰਾਤ ਭਜੇਗਾ, ਸਿਮਰਨ ਕਰੇਗਾ, ਤਾਂ ਸਿਮਰਨ ਕਰਨ ਵਾਲਾ ਇਕ ਦਿਨ ਪ੍ਰਮਾਤਮਾ ਦਾ ਰੂਪ ਹੋ ਜਾਏਗਾ।

ਗੁਰਮਤਿ ਦਾ ਅਸੂਲ ਹੈ ਕਿ ਜਿਹੋ ਜਿਹੇ ਦਾ ਤੁਸੀਂ ਚਿੰਤਨ ਕਰੋਗੇ, ਇਕ ਦਿਨ ਉਸਦਾ ਸਿਮਰਨ ਕਰਦਿਆਂ-ਕਰਦਿਆਂ ਉਸਦੇ ਵਰਗੇ ਗੁਣ ਤੇ ਉਸਦੇ ਵਰਗਾ ਰੂਪ ਵੀ ਹੋ ਜਾਂਦਾ ਹੈ। ਇਹੀ ਕਾਰਨ ਹੈ ਕਿ ਜਦੋਂ ਕੋਈ ਮਨੁੱਖ ਕਿਸੇ ਔਗੁਣਾਂ ਵਾਲੇ ਨੂੰ ਚੇਤੇ ਕਰਦਾ ਹੈ ਤਾਂ ਇਸਦਾ ਅੰਦਰ ਵੀ ਔਗੁਣਾਂ ਨਾਲ ਭਰਪੂਰ ਹੋ ਜਾਂਦਾ ਹੈ। ਕੁਦਰਤੀ ਤੌਰ 'ਤੇ ਜਦੋਂ ਬੰਦਾ ਦਿਨ ਰਾਤ ਨਿੰਦਿਆ ਹੀ ਕਰਦਾ ਹੈ ਤਾਂ ਨਿੰਦਿਆ ਕਰਨ ਵਾਲਾ ਖ਼ੁਦ ਹੀ ਨਿੰਦਕ ਦਾ ਰੂਪ ਧਾਰਨ ਕਰ ਜਾਂਦਾ ਹੈ। ਬਾਣੀ ਵਿਚ ਵੀ ਇਕ ਬਚਨ ਆਉਂਦਾ ਹੈ-

*ਜੈਸਾ ਸੇਵੈ ਤੈਸੋ ਹੋਇ॥*

(ਅੰਗ ੨੨੩)

ਜਿਹੜਾ ਦਿਨ ਰਾਤ ਪ੍ਰਮਾਤਮਾ ਦਾ ਭਜਨ ਕਰਦਾ ਹੈ, ਉਸ ਦੇ ਸਬੰਧੀ ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ-

*ਜਿਸੁ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ॥*
*ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ॥*
*ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ॥*
*ਜਿਸ ਦਾ ਕਰਤਾ ਮਿਤ੍ਰੁ ਸਭਿ ਕਾਜ ਸਵਾਰਿਆ॥*
*ਜਿਸੁ ਤੂ ਆਵਹਿ ਚਿਤ ਸੋ ਪਰਵਾਣੁ ਜਨੁ॥*
*ਜਿਸੁ ਤੂ ਆਵਹਿ ਚਿਤਿ ਬਹੁਤਾ ਤਿਸੁ ਧਨੁ॥*
*ਜਿਸੁ ਤੂ ਆਵਹਿ ਚਿਤਿ ਸੋ ਵਡ ਪਰਵਾਰਿਆ॥*
*ਜਿਸੁ ਤੂ ਆਵਹਿ ਚਿਤਿ ਤਿਨਿ ਕੁਲ ਉਧਾਰਿਆ॥ ੬॥*

(ਅੰਗ ੯੬੦)

ਹੇ ਮੇਰੇ ਵਾਹਿਗੁਰੂ ! ਜਿਸਦੇ ਚੇਤੇ ਵਿਚ ਤੁਸੀਂ ਆ ਗਏ, ਉਸ ਨੂੰ ਸਦੀਵ ਕਾਲ ਲਈ ਆਤਮਕ ਸੁੱਖ ਮਿਲਦਾ ਹੈ। ਜਿਸ ਨੂੰ ਤੁਸੀਂ ਚੇਤੇ ਆ ਗਏ, ਉਸ ਨੂੰ ਕਦੀ ਵੀ ਜਮਾਂ ਦਾ ਦੁੱਖ ਨਹੀਂ ਪੈਂਦਾ। ਜਿਸ ਨੂੰ ਤੁਸੀਂ ਚੇਤੇ ਆ ਜਾਓ, ਉਹ ਕਦੀ ਕੁੜਦਾ ਨਹੀਂ, ਕੋਈ ਚਿੰਤਾ ਨਹੀਂ ਕਰਦਾ। ਜਿਸ ਨੂੰ ਤੂੰ ਚੇਤੇ ਆ ਗਿਆ, ਉਹ ਮਨੁੱਖ ਪ੍ਰਵਾਨ ਹੋ ਗਿਆ। ਉਸ ਨੂੰ ਨਾਮ ਧਨ ਦਾ ਤੋਟਾ ਕੋਈ ਨਹੀਂ। ਜਿਸ ਨੂੰ ਵਾਹਿਗੁਰੂ ਤੂੰ ਚੇਤੇ ਆ ਜਾਏਂ, ਫਿਰ ਉਹ ਇਕੱਲਾ ਨਹੀਂ ਰਹਿੰਦਾ। ਉਸਦੇ ਪਰਿਵਾਰ ਦੇ ਜੀਅ ਇਕ ਨਹੀਂ, ਦੋ ਨਹੀਂ, ਉਸਦਾ ਤਾਂ ਪਰਿਵਾਰ ਬੜਾ ਵੱਡਾ ਬਣ ਜਾਂਦਾ ਹੈ।

ਸਿਮਰਨ ਕਰਨ ਵਾਲਾ ਅੰਦਰ ਦੀ ਸੰਕੀਰਤਾ ਨੂੰ ਤੋੜ ਦਿੰਦਾ ਹੈ, ਅੰਦਰ ਦੀਆਂ ਦੀਵਾਰਾਂ ਨੂੰ ਤੋੜੇਗਾ। ਅਸੀਂ ਇਥੇ ਬੈਠੇ ਹਾਂ ਤੇ ਬੈਠੇ ਆਪਣੇ ਖ਼ੂਨ ਦੇ ਰਿਸ਼ਤੇ ਤੱਕ ਸੀਮਤ ਰਹਾਂਗੇ ਪਰ ਜਦੋਂ ਕੋਈ ਸ਼ਬਦ ਦਾ ਰਿਸ਼ਤਾ ਬਣਾ ਕੇ ਚੱਲਦਾ ਹੈ ਤਾਂ ਸਭ ਤੋਂ ਵੱਡਾ ਜਿਹੜਾ

ਗੁਰਮਤਿ ਦਾ ਰਿਸ਼ਤਾ ਹੈ, ਖ਼ੂਨ ਦਾ ਰਿਸ਼ਤਾ ਨਹੀਂ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਗੁਰਮਤਿ ਵਿਚ ਗੁਰੂ ਦੀ ਸਿੱਖੀ ਕਮਾਉਣ ਵਾਲਾ ਸਭ ਤੋਂ ਵੱਡਾ ਰਿਸ਼ਤਾ ਉਹ ਗੁਰਸਿੱਖ ਤੇ ਗੁਰ ਭਾਈਆਂ ਦਾ ਬਣਾ ਕੇ ਰੱਖਦਾ ਹੈ। ਭਾਈ ਸਾਹਿਬ ਕਹਿੰਦੇ ਹਨ-

*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੁਤ੍ਰ ਮਿਤ੍ਰ ਗੁਰਭਾਈ ਇਠਾ।*

(ਵਾਰ ੧੨, ਪ: ੧)

ਉਸ ਗੁਰਸਿੱਖ ਤੋਂ ਕੁਰਬਾਨ ਜਿਸਨੇ ਪੁੱਤਰਾਂ, ਮਿੱਤਰਾਂ ਤੇ ਭਰਾਵਾਂ ਤੋਂ ਸਭ ਤੋਂ ਉੱਤਮ ਰਿਸ਼ਤਾ ਗੁਰੂ ਤੇ ਸਿੱਖ ਦਾ ਬਣਾਇਆ ਹੈ। ਪਹਿਲਾਂ ਇਕੱਲਾ ਸੀ। ਹੁਣ ਜਦੋਂ ਇਹ ਸਿਮਰਨ ਕਰਨ ਲੱਗਾ ਤੇ ਜੇ ਕਿਸੇ ਦੂਜੀ ਥਾਂ 'ਤੇ ਗਿਆ, ਸੰਗਤ ਵਿਚ ਚਾਰ ਦਿਨ ਬੈਠਾ ਤੇ ਇਸਨੂੰ ਭਜਨ ਬੰਦਗੀ ਕਰਨ ਵਾਲੀਆਂ ਹੋਰ ਰੂਹਾਂ ਮਿਲ ਗਈਆਂ। ਪਿਆਰਿਆ ! ਸ਼ਾਇਦ ਉਹ ਆਨੰਦ ਸੱਕੇ ਭਰਾ ਨੂੰ ਦੇਖਕੇ ਮਨ ਵਿਚ ਨਾ ਪੈਦਾ ਹੁੰਦਾ, ਜਿਹੜਾ ਆਨੰਦ ਉਸ ਜੱਪਣ ਵਾਲੇ ਨੂੰ ਜੱਪਣ ਵਾਲਾ ਦੇਖੇ ਤਾਂ ਮਨ ਵਿਚ ਪੈਦਾ ਹੁੰਦਾ ਹੈ।

ਪਰਿਵਾਰ ਦਾ ਸੰਬੰਧ ਬਣਦਾ ਹੈ ਮਾਂ-ਬਾਪ ਕਰਕੇ, ਰਿਸ਼ਤੇਦਾਰੀ ਕਰਕੇ। ਉਹ ਵੱਡ-ਪਰਿਵਾਰਾ ਤਾਂ ਹੀ ਹੈ। ਜਿੱਥੇ ਵੀ ਜਾਏਗਾ, ਜਿਹੜਾ ਰੱਬ ਨੂੰ ਜੱਪਣ ਵਾਲਾ ਮਿਲੇਗਾ, ਉਹ ਰੱਬ ਦਾ ਪੁੱਤਰ ਹੈ ਤੇ ਸਿਮਰਨ ਕਰਨ ਵਾਲੇ ਗੁਰਭਾਈ ਬਣ ਜਾਂਦੇ ਹਨ। ਜਿਹੜੇ ਸਿਮਰਨ ਕਰਨ ਵਾਲੇ ਹਨ, ਉਹ ਕਰੋੜਾਂ ਕੋਹਾਂ ਦੀ ਦੂਰੀ 'ਤੇ ਬੈਠੇ ਹੋਏ ਵੀ ਇਕ ਦੂਜੇ ਨਾਲ ਆਤਮਕ ਸਾਂਝ ਬਣਾਈ ਬੈਠੇ ਹਨ। ਉਹਨਾਂ ਦਾ ਪਰਿਵਾਰ ਤਾਂ ਇੰਨਾ ਵੱਡਾ ਹੈ-

*ਤਿਥੈ ਭਗਤ ਵਸਹਿ ਕੇ ਲੋਅ॥*

ਇਕੱਲੇ ਇਸ ਧਰਤੀ ਦੇ ਨਹੀਂ।

*ਕਰਹਿ ਅਨੰਦੁ ਸਚਾ ਮਨਿ ਸੋਇ॥*

(ਜਪੁਜੀ ਸਾਹਿਬ)

ਉਹਨਾਂ ਦੇ ਅੰਦਰ ਸੱਚਾ ਪ੍ਰਮਾਤਮਾ ਹੈ। ਵੱਡ ਪਰਿਵਾਰੇ ਉਹ ਤਾਂ ਹਨ, ਕਿਉਂਕਿ ਜਦੋਂ ਆਪਸ ਵਿਚ ਸਿਮਰਨ ਵਾਲੇ ਮਿਲਦੇ ਹਨ ਤਾਂ ਉਹ ਇਹ ਨਹੀਂ ਕਹਿੰਦੇ ਕਿ ਮੇਰੀ ਜਾਤ ਕਿਹੜੀ ਹੈ, ਤੇਰੀ ਜਾਤ ਕਿਹੜੀ ਹੈ। ਤੂੰ ਕਿਹੜੇ ਘਰਾਣੇ ਵਿਚੋਂ ਹੈਂ, ਮੈਂ ਕਿਹੜੇ ਘਰਾਣੇ ਵਿਚੋਂ ਹਾਂ। ਇਹ ਤਾਂ ਪਿਆਰਿਉ ! ਐਵੇਂ ਸਾਡੀਆਂ ਗੱਲਾਂ ਹਨ। ਜੇ ਗੁਰੂ ਗ੍ਰੰਥ ਸਾਹਿਬ ਨੂੰ ਪੁੱਛੀਏ ਤਾਂ ਗੁਰੂ ਸਾਹਿਬ ਨੇ ਕੋਈ ਜਾਤ ਨਹੀਂ ਮੰਨੀ। ਤੁਸੀਂ ਕਹੋਗੇ ਕਿਵੇਂ ਜਾਤ ਨਹੀਂ ਮੰਨੀ ? ਗੁਰੂ ਜੀ ਨੇ ਕਿਹਾ ਕਿ ਜਿਹੜਾ ਰੱਬ ਦੀ ਬੰਦਗੀ ਨਹੀਂ ਕਰਦਾ, ਸਭ ਤੋਂ ਨੀਚ ਜਾਤ ਵਾਲਾ ਉਹ ਹੈ।

*ਨਾਨਕ ਨਾਵੈ ਬਾਝੁ ਸਨਾਤਿ॥*

(ਅੰਗ ੧੦)

ਕਿੰਨੀ ਨੀਵੀਂ ਜਾਤ ਹੈ ? ਕਹਿਣ ਲੱਗੇ, ਹੈ ਬੰਦਾ ਪਰ

*ਕਰਤੂਤਿ ਪਸੂ ਕੀ ਮਾਨਸ ਜਾਤਿ॥*

(ਅੰਗ ੨੬੭)

ਬਣਿਆ ਫਿਰਦਾ ਹੈ ਬੰਦਾ, ਜਾਤ ਬੰਦੇ ਦੀ ਹੈ ਤੇ ਕਰਤੂਤ ਪਸ਼ੂਆਂ ਨਾਲੋਂ ਵੀ ਭੈੜੀ ਹੈ। ਇਸਦੀ ਜਾਤ ਪਤਾ ਕੀ ਹੈ ? ਬਾਬਾ ਜੀ ਨੇ ਬਾਣੀ ਵਿਚ ਇਕ ਬਚਨ ਕਿਹਾ ਹੈ-

*ਦੁਲਭ ਦੇਹ ਪਾਈ ਵਡਭਾਗੀ॥*
*ਨਾਮੁ ਨ ਜਪਹਿ ਤੇ ਆਤਮ ਘਾਤੀ॥ ੧॥*
*ਮਰਿ ਨ ਜਾਹੀ ਜਿਨਾ ਬਿਸਰਤ ਰਾਮ॥*
*ਨਾਮ ਬਿਹੂਨ ਜੀਵਨ ਕਉਨ ਕਾਮ॥੧॥ਰਹਾਉ॥*
*ਖਾਤ ਪੀਤ ਖੇਲਤ ਹਸਤ ਬਿਸਥਾਰ॥*
*ਕਵਨ ਅਰਥ ਮਿਰਤਕ ਸੀਗਾਰ॥ ੨॥*
*ਜੋ ਨ ਸੁਨਹਿ ਜਸੁ ਪਰਮਾਨੰਦਾ॥*
*ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥ ੩॥*

(ਅੰਗ ੧੮੮)

ਉਸਦਾ ਪਰਿਵਾਰ ਇੰਨਾ ਵੱਡਾ ਹੈ ਕਿ ਭਾਵੇਂ ਉਸਨੂੰ ਹਿੰਦੂ ਮਿਲ ਜਾਏ, ਪਰ ਉਹ ਸਰਵ-ਵਿਆਪਕ ਰਾਮ ਨੂੰ ਪੂਜਦਾ ਹੋਵੇ। ਮੁਸਲਮਾਨ ਮਿਲ ਜਾਏ ਪਿਆਰਿਉ ! ਸਰਵ-ਵਿਆਪਕ ਰੱਬ ਨੂੰ ਪੂਜਦਾ ਹੋਵੇ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਦੇ ਹੋ, ਸਭ ਤੋਂ ਵੱਡੀ ਮਿਸਾਲ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਸੰਪਾਦਨਾ ਹੈ। ਕਿੰਨਾ ਵੱਡਾ ਪਰਿਵਾਰ ਹੈ। ਇੰਨਾ ਵੱਡਾ ਪਰਿਵਾਰ ਹੈ ਕਿ ਸਤਿਜੁਗ ਦੇ ਭਗਤ ਪ੍ਰਹਿਲਾਦ ਨੂੰ ਵੀ ਇਥੇ ਥਾਂ ਹੈ। ਇੰਨਾ ਵੱਡਾ ਪਰਿਵਾਰ ਹੈ ਕਿ ਧ੍ਰੂ ਨੂੰ ਵੀ ਇਥੇ ਥਾਂ ਹੈ। ਇੰਨਾ ਵੱਡਾ ਪਰਿਵਾਰ ਹੈ ਕਿ ਇਥੇ ਕ੍ਰਿਸ਼ਨ ਜੀ ਨੂੰ, ਇਥੇ ਰਾਮ ਜੀ ਨੂੰ, ਇਥੇ ਗਣਕਾ ਨੂੰ, ਇਥੇ ਅਜਾਮਲ ਨੂੰ, ਇਥੇ ਫ਼ਰੀਦ ਨੂੰ, ਕਬੀਰ ਨੂੰ, ਰਵਿਦਾਸ ਨੂੰ, ਨਾਮਦੇਵ ਨੂੰ, ਜਿਹੜੇ-ਜਿਹੜੇ ਦੁਨੀਆਂ ਦੇ ਵੱਖ-ਵੱਖ ਕੋਨਿਆਂ ਵਿਚ ਬੈਠੇ ਹੋਏ ਭਗਤ ਜਨ ਹਨ, ਉਹਨਾਂ ਨੂੰ ਬਾਬਾ ਨਾਨਕ ਜੀ ਮਿਲੇ। ਬਾਪੂ ਨਾਨਕ ਦਾ ਪਰਿਵਾਰ ਤਾਂ ਇਹੀ ਸੀ- ਪਿਤਾ ਕਾਲੂ ਜੀ, ਮਾਤਾ ਤ੍ਰਿਪਤਾ, ਭਾਈਆ ਜੈ ਰਾਮ, ਦੋ ਪੁੱਤਰ ਬਾਬਾ ਸ੍ਰੀ ਚੰਦ, ਬਾਬਾ ਲਖਮੀ ਦਾਸ, ਮਾਮਾ, ਚਾਚਾ ਲਾਲੂ ਹਨ। ਇੰਨਾ ਹੀ ਪਰਿਵਾਰ ਹੈ। ਜੇ ਖ਼ੂਨ ਦਾ ਰਿਸ਼ਤਾ ਦੇਖੀਏ ਤਾਂ ਪਿਆਰਿਉ ! ਜਦੋਂ ਸ਼ਬਦ ਦਾ ਰਿਸ਼ਤਾ ਦੇਖਦੇ ਹਾਂ ਤਾਂ ਇੰਨਾ ਵੱਡਾ ਬਾਬੇ ਨਾਨਕ ਦਾ ਪਰਿਵਾਰ ਹੈ ਤੇ ਇਸੇ ਜੋਤ ਨੇ ਪੁਕਾਰ ਕੇ ਕਿਹਾ ਕਿ ਤੂੰ ਸਿਮਰਨ ਕਰ। ਇਕ ਦਿਨ ਤੂੰ ਵੀ ਕਹੇਂਗਾ-

*ਏਕੁ ਪਿਤਾ ਏਕਸ ਕੇ ਹਮ ਬਾਰਿਕ*

(ਅੰਗ ੬੧੧)

*ਜਿਸੁ ਤੂ ਆਵੇ ਚਿਤਿ ਸੋ ਵਡ ਪਰਿਵਾਰਿਆ॥*

(ਅੰਗ ੯੬੦)

ਸਿਮਰਨ ਕਰਨ ਵਾਲਾ ਇਕੱਲਾ ਨਹੀਂ, ਉਸ ਦਾ ਪਰਿਵਾਰ ਬੜਾ ਵੱਡਾ ਹੈ।

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥*

(ਅੰਗ ੬੧੧)

ਇਥੇ ਹਾਈ ਦਾ ਅਰਥ ਹੈ ਭਾਈ। ਤੂੰ ਮੇਰਾ ਗੁਰ ਭਾਈ ਹੈਂ। ਕਿਉਂ ਗੁਰ ਭਾਈ ਹੈਂ ? ਇਸ ਕਰਕੇ, ਕਿਉਂਕਿ-

*ਏਕੁ ਪਿਤਾ ਏਕਸ ਕੇ ਹਮ ਬਾਰਿਕ*

ਜਿਸ ਨੂੰ ਪ੍ਰਮਾਤਮਾ ਚੇਤੇ ਆ ਜਾਏ, ਉਸਨੇ ਆਪਣੀ ਕੁਲ, ਆਪਣੇ ਜੀਆਂ ਦਾ ਪਾਰ ਉਤਾਰਾ ਕਰ ਦਿੱਤਾ। ਜਿਹੜੇ ਰਾਤ ਦਿਨ ਜੱਪਦੇ ਹਨ ਤਾਂ ਫਿਰ ਉਹਨਾਂ ਦਾ ਜਾਗਣਾ ਜਿਹੜਾ ਰੱਬ ਨੂੰ ਭੁੱਲਣਾ, ਬਿਲਕੁਲ ਨਹੀਂ। ਕੋਈ ਜ਼ਰੂਰੀ ਨਹੀਂ ਕਿ ਉੱਚੀ-ਉੱਚੀ ਬੋਲ ਕੇ ਵਾਹਿਗੁਰੂ-ਵਾਹਿਗੁਰੂ ਕਹਿੰਦੇ ਹੋਣ ਜਾਂ ਦਿਨ ਰਾਤ ਜੱਪਦੇ ਹੋਣ। ਜਿਹੜੇ ਨਿਸਿ ਦਿਨੁ ਜੱਪਦੇ ਹਨ ਉਹਨਾਂ ਦੇ ਅੰਮ੍ਰਿਤ ਬਚਨ ਬਾਣੀ ਵਿਚੋਂ ਤੁਸੀਂ ਪੜ੍ਹੋ। ਕਬੀਰ ਸਾਹਿਬ ਨੇ ਜਿਹੜੀ ਬਾਬਾ ਨਾਮਦੇਵ ਜੀ ਤੇ ਭਗਤ ਤ੍ਰਿਲਚੋਨ ਜੀ ਦੀ ਆਪਸੀ ਗੱਲਬਾਤ ਕਰਾਈ, ਉਹ ਉਦਾਹਰਨ ਅੱਜ ਬੜੀ ਫਿੱਟ ਹੈ ਕਿ ਨਿਸਿ ਦਿਨੁ ਜੱਪਣ ਵਾਲੇ ਦਾ ਅੰਦਰ ਕੀ ਹੈ। ਅਸੀਂ ਜਦੋਂ ਸੰਗਤ ਵਿਚ ਕਥਾ ਕੀਰਤਨ ਸੁਣਦੇ ਹਾਂ, ਖਾਸ ਕਰਕੇ ਕੀਰਤਨ, ਤਾਂ ਉਦੋਂ ਇਕ ਗੱਲ ਧਿਆਨ ਵਿਚ ਰੱਖੋ, ਕੀਰਤਨ ਸੁਣਦਿਆਂ ਅੰਦਰ ਸਿਮਰਨ ਚਲਾਉ। ਅਸੀਂ ਕਹਾਂਗੇ ਕਿ ਅਸੀਂ ਕੀਰਤਨ ਸੁਣੀਏ ਕਿ ਸਿਮਰਨ ਚਲਾਈਏ ? ਦੋ ਕੰਮ ਕਿਵੇਂ ਹੋ ਸਕਦੇ ਹਨ ? ਹੋ ਸਕਦੇ ਹਨ, ਉਹ ਇਸ ਕਰਕੇ ਕਿ ਚੱਲਣ ਲਈ। ਜੇ ਅਸੀਂ ਕੀਰਤਨ ਸੁਣਦਿਆਂ ਦੁਕਾਨ 'ਤੇ ਬੈਠੇ ਕੱਪੜੇ ਦੇਖੀ ਜਾਂਦੇ ਹਾਂ ਤਾਂ ਕੀਰਤਨ ਸੁਣਦਿਆਂ ਗੁਰੂ ਗੁਰੂ ਨਹੀਂ ਜੱਪਿਆ ਜਾ ਸਕਦਾ ? ਕੀਰਤਨ ਸੁਣਦੇ ਹਾਂ ਨੇਤਰ ਬੰਦ ਕਰਕੇ। ਕਦੀ ਭਾਈ ਵੀਰ ਸਿੰਘ ਜੀ ਹੋਣਾ ਦਾ ਮਹਾਂਕਾਵਿ ਰਾਣਾ ਸੂਰਤ ਸਿੰਘ ਪੜ੍ਹੋ। ਬੈਠੇ ਹਨ, ਪਤਾ ਕੋਈ ਨਹੀਂ। ਇੰਝ ਲੱਗਦਾ ਹੈ ਕਿ ਐਵੇਂ ਬੈਠਾ ਹੈ। ਪਰ ਇਸਦੇ ਨੇਤਰ ਬੰਦ, ਇਸਦੇ ਬੁੱਲ੍ਹ ਸੀਤੇ ਹੋਏ, ਪਰ ਸਿਰਫ਼ ਉਸਦੇ ਚਿਹਰੇ ਦੀ ਲਾਲੀ ਹੀ ਦੱਸਦੀ ਹੈ ਕਿ ਇਕੱਲੀਆਂ ਅੱਖਾਂ ਬੰਦ ਤੇ ਬੁੱਲ੍ਹ ਸੀਤੇ ਨਹੀਂ, ਇਹ ਅੰਦਰੋਂ ਅੰਦਰ ਆਪਣੇ ਆਪ ਨੂੰ ਸ਼ਬਦ ਨਾਲ ਜੋੜੀ ਬੈਠਾ ਹੈ। ਹਜ਼ੂਰ ਕਹਿੰਦੇ ਹਨ ਕਿ ਜਿਹੜਾ ਦਿਨ ਰਾਤ ਪ੍ਰਮਾਤਮਾ ਨੂੰ ਜੱਪਦਾ ਹੈ, ਸਿਮਰਨ ਕਰਦਾ ਹੈ, ਉਹ ਜਾਗਦਾ ਹੋਇਆ ਵੀ ਜੁੜਿਆ ਹੈ। ਉਹ ਸੁੱਤਾ ਹੋਇਆ ਵੀ ਜੁੜਿਆ ਹੈ। ਉਹ ਚੱਲਦਾ ਹੋਇਆ ਵੀ ਜੁੜਿਆ ਹੈ, ਉਹ ਬੈਠਾ ਵੀ ਜੁੜਿਆ ਹੈ। ਸਾਹਿਬ ਨੇ ਕਿਹਾ ਹੈ-

*ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ॥*
*ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ॥*

*ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ॥*
*ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ॥*
*ਸਊਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ॥*
*ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ॥*

(ਅੰਗ ੩੧੨)

ਬਾਬਾ ਤ੍ਰਿਲੋਚਨ ਜੀ ਆਪ ਟਿਕੇ ਹਨ, ਪਰ ਜਦੋਂ ਉਹ ਨਾਮਦੇਵ ਦੀ ਸਰੀਰਕ ਕਿਰਿਆ ਨੂੰ ਦੇਖਦੇ ਹਨ ਤਾਂ ਅੰਦਰ ਦੀ ਖੋਜ ਕਰਨ ਵਾਲੇ ਨੇ ਵੀ ਸਵਾਲ ਕਰ ਦਿੱਤਾ ਕਿ ਨਾਮਦੇਵ ! ਮੈਂ ਸੁਣਿਆ ਹੈ ਤੂੰ ਰੱਬ ਦਾ ਭਗਤ ਹੈਂ। ਲੋਕ ਤੇਰੀ ਉਪਮਾ ਬੜੀ ਕਰਦੇ ਹਨ, ਪਰ ਮੈਂ ਵੀ ਆ ਕੇ ਤੈਨੂੰ ਦੇਖਦਾ ਹਾਂ, ਤੂੰ ਕੇਵਲ ਦੁਨੀਆਂ ਦੇ ਹੀ ਕੰਮ ਕਰਦਾ ਪਿਆ ਹੈਂ, ਕਦੀ ਰੱਬ ਨੂੰ ਵੀ ਜੱਪ ਲਿਆ ਕਰ। ਮਾਇਆਧਾਰੀ ਹੋ ਗਿਆ ਹੈਂ ?

*ਨਾਮਾ ਮਾਇਆ ਮੋਹਿਆ*

ਹੁਣ ਨਿਸਿ ਦਿਨੁ ਜੱਪਣ ਵਾਲੇ ਦਾ ਮਤਲਬ ਇਹ ਨਹੀਂ ਕਿ ਇਕੱਲਾ ਗੁਫਾ ਵਿਚ ਬੈਠਾ ਹੈ, ਨਹੀਂ ਪਿਆਰਿਉ ! ਦੁਕਾਨ ਦੀ ਗੱਦੀ 'ਤੇ ਬੈਠਾ, ਹੱਲ ਨੂੰ ਫੜਿਆ, ਵਪਾਰ ਕਰਦਾ ਹੋਇਆ ਵੀ ਦਿਨ ਰਾਤ ਸਾਈਂ ਦੇ ਚਰਨਾਂ ਵਿਚ ਓਤ-ਪੋਤ ਹੈ।

*ਨਾਮਾ ਮਾਇਆ ਮੋਹਿਆ ਕ਼ਹੈ ਤਿਲੋਚਨੁ ਮੀਤ॥*
*ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥*

ਤੇਰਾ ਚਿੱਤ ਨਹੀਂ ਰੱਬ ਵਿਚ ਜੁੜਦਾ ? ਅੱਗੋਂ ਜਿਹੜਾ ਦਿਨ ਰਾਤ ਜੱਪਣ ਵਾਲਾ ਸੀ, ਉਸਨੇ ਉੱਤਰ ਦਿੱਤਾ-

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*

ਇਸਦਾ ਮਤਲਬ ਇਹ ਹੈ ਕਿ ਨਾਮਦੇਵ ਕਹਿੰਦੇ ਹਨ, ਅਜੇ ਤੂੰ ਉਸ ਅਵਸਥਾ ਨੂੰ ਨਹੀਂ ਮਾਣ ਸਕਿਆ, ਜਿਹੜੀ ਅਵਸਥਾ ਰੱਬ ਨੇ ਮੈਨੂੰ ਦਿੱਤੀ ਹੈ। ਅਜੇ ਤੂੰ ਜ਼ਬਾਨ ਨਾਲ ਹੀ ਰਾਮ ਰਾਮ ਕਰਿਆ ਕਰ। ਤੈਨੂੰ ਸਿਰਫ਼ ਮੂੰਹ ਤੱਕ ਪਤਾ ਹੈ ਕਿ ਜਿਹੜਾ ਰਾਮ ਰਾਮ ਉੱਚੀ-ਉੱਚੀ ਕਹੇਗਾ, ਵਾਹਿਗੁਰੂ-ਵਾਹਿਗੁਰੂ ਉੱਚੀ-ਉੱਚੀ ਕਹੇਗਾ, ਬਸ ਉਹੀ ਜੁੜਿਆ ਹੈ। ਕਹਿਣ ਲੱਗੇ, ਅਸਲ ਵਿਚ ਤੂੰ ਇਹੋ ਜਿਹਾ ਸਵਾਲ ਨਾ ਕਰ। ਤੂੰ ਆਪਣੇ ਮੂੰਹ ਨਾਲ ਰਾਮ ਰਾਮ ਜੱਪਿਆ ਕਰ।

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*

ਪਹਿਲਾਂ ਅਭਿਆਸ ਕਰ। ਫਿਰ ਕੀ ਹੋਵੇਗਾ ? ਕਹਿਣ ਲੱਗੇ-

*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥*

(ਅੰਗ ੧੩੭੫)

ਇਹ ਹੈ-

*ਜੋ ਪ੍ਰਾਨੀ ਨਿਸਿ ਦਿਨੁ ਭਜੈ*

ਉਸ ਤੋਂ ਅਗਲਾ ਕੰਮ ਕੀ ਹੋਇਆ ? ਕਹਿਣ ਲੱਗੇ-

*ਰੂਪ ਰਾਮ ਤਿਹ ਜਾਨੁ ॥*

ਕਹਿੰਦੇ ਹਨ ਕਿ ਜਿਹੜਾ ਦਿਨ ਰਾਤ ਜੱਪਦਾ ਹੈ, ਉਸਨੂੰ ਪ੍ਰਮਾਤਮਾ ਦਾ ਰੂਪ ਜਾਣ। ਉਹ ਰੱਬ ਵਰਗਾ ਹੋ ਗਿਆ।

*ਹਰਿ ਜਨ ਹਰਿ ਅੰਤਰੁ ਨਹੀ*

ਹਰੀ ਵਿਚ ਤੇ ਹਰੀ ਦੇ ਜਨ ਵਿਚ ਕੋਈ ਅੰਤਰ ਨਹੀਂ। ਇਨਸਾਨ ਦਾ ਜਾਮਾ, ਮਨੁੱਖ ਦਾ ਸਰੀਰ ਸਾਰਿਆਂ ਦਾ ਇਕੋ ਜਿਹਾ ਹੈ, ਪਰ ਅੱਜ ਅਸੀਂ ਕਹਾਂਗੇ ਕਿ ਇਕ ਰਾਮ ਦਾ ਰੂਪ ਹੈ ਤੇ ਦੂਜੇ ਅਸੀਂ ਪੰਜਾਂ ਤੱਤਾਂ ਦੇ ਬਣੇ ਹੋਏ ਸਰੀਰ ਨੂੰ ਅਸੀਂ ਰਾਮ ਦਾ ਰੂਪ ਕਿਉਂ ਨਹੀਂ ਕਹਿੰਦੇ ? ਗੁਰਮੁਖੋ ! ਇਸ ਵਿਚ ਕੋਈ ਸ਼ੱਕ ਨਹੀਂ ਕਿ ਪਾਖੰਡ ਦੀ ਹਨੇਰੀ ਆ ਚੁੱਕੀ ਹੈ। ਜਿਸ ਦਿਨ ਪਤੀ ਸ਼ਬਦ ਦੀ ਉਤਪਤੀ ਹੋਈ ਸੀ, ਪ੍ਰਿੰਸੀਪਲ ਧਰਮਾ ਨੰਦ ਜੀ ਕਹਿੰਦੇ ਹਨ ਕਿ ਪਹਿਲਾਂ ਪਤੀ ਸ਼ਬਦ ਸਿਰਫ਼ ਉਸ ਮਰਦ ਲਈ ਸੀ। ਇਹ ਆਪਣੇ ਸਿਰ ਦੇ ਸਾਈਂ ਸੁਹਾਗ ਲਈ ਵਰਤਿਆ ਜਾਂਦਾ ਸੀ। ਹੁਣ ਇਕ ਪਤੀ ਸ਼ਬਦ ਆਉਂਦਾ ਹੈ ਤਾਂ ਅਸੀਂ ਅਚਨਚੇਤ ਸਮਝ ਜਾਵਾਂਗੇ ਕਿ ਇਸ ਦਾ ਸਾਈਂ, ਇਸਦਾ ਮਾਲਕ। ਫਿਰ ਪਤੀ ਸ਼ਬਦ ਕਈ ਥਾਵਾਂ 'ਤੇ ਵਰਤਿਆ ਗਿਆ – ਪਰਜਾਪਤੀ, ਸੈਨਾਪਤੀ। ਹੁਣ ਉਹ ਸ਼ਬਦ ਬਹੁਤੇ ਵਰਤਣ ਲੱਗੇ। ਹੁਣ ਇਹ ਸ਼ਬਦ ਬਣ ਗਿਆ ਸੰਪੱਤੀ, ਆਪਣੇ ਧਨ ਦਾ ਮਾਲਕ। ਇਸੇ ਤਰ੍ਹਾਂ ਸ਼ਬਦ ਸੀ ਪ੍ਰੋਫ਼ੈਸਰ। ਜਿਹੜੇ ਸੱਜਣ ਵਿੱਦਿਆ ਨਾਲ, ਸਾਹਿਤ ਨਾਲ ਸਬੰਧਿਤ ਹਨ, ਉਹ ਯੂਨੀਵਰਸਿਟੀਆਂ ਵਿਚ ਪੜ੍ਹੇ, ਉਹਨਾਂ ਨੇ ਖੋਜ ਕੀਤੀ ਤੇ ਪ੍ਰੋਫ਼ੈਸਰ ਇਕ ਪੱਦਵੀ ਹੈ। ਪ੍ਰੋਫ਼ੈਸਰ ਸ਼ਬਦ ਯੂਨੀਵਰਸਿਟੀ ਵਿਚ ਜਾਂ ਕਾਲਜ ਵਿਚ ਪੜ੍ਹਾਉਣ ਵਾਲੀ ਉਸ ਸ਼ਖ਼ਸੀਅਤ ਨੂੰ ਪੱਦਵੀ ਮਿਲੀ ਜਿਸਨੇ ਖ਼ੁਦ ਪਹਿਲਾਂ ਆਪਣੀ ਘਾਲਣਾ ਕੀਤੀ ਤੇ ਘਾਲਣਾ ਘਾਲਣ ਤੋਂ ਬਾਅਦ ਉਸਨੂੰ ਪ੍ਰੋਫ਼ੈਸਰ ਕਹਿਣ ਲੱਗ ਪਏ। ਹੁਣ ਦੋ ਦਿਨ ਜਪੁ ਜੀ ਸਾਹਿਬ ਪੜ੍ਹਾ ਦਿੱਤਾ, ਉਹ ਵੀ ਪ੍ਰੋਫ਼ੈਸਰ, ਜਿਸਨੇ ਚਾਰ ਦਿਨ ਕਿਸੇ ਨੂੰ ਕਥਾ ਸਿਖਾ ਦਿੱਤੀ, ਉਹ ਵੀ ਪ੍ਰੋਫ਼ੈਸਰ, ਜਿਹੜਾ ਪੰਜ ਸੱਤ ਦਿਨ ਚੰਗੀਆਂ ਪੰਜ ਕੁ ਸਮਾਜ ਲਈ ਗੱਲਾਂ ਲਿਖ ਆਇਆ, ਉਹ ਵੀ ਪ੍ਰੋਫ਼ੈਸਰ।

ਪਿਆਰਿਉ ! ਸੱਚ ਜਾਣੋ, ਸੰਤ ਸ਼ਬਦ ਬੜਾ ਉੱਤਮ ਹੈ। ਜਿਵੇਂ ਪਤੀ ਸ਼ਬਦ ਦੀ ਵਰਤੋਂ ਹੈ, ਜਿਵੇਂ ਪ੍ਰੋਫ਼ੈਸਰ ਸ਼ਬਦ ਦੀ ਵਰਤੋਂ ਹੈ, ਸੱਚ ਜਾਣੋ ਇੰਨਾ ਨਿਰਮਲ ਸੰਤ ਸ਼ਬਦ ਵੀ ਉਸ ਦੀ ਅੱਜ ਵਰਤੋਂ ਕਰ ਕਰ ਕੇ ਉਸ ਸ਼ਬਦ ਤੋਂ ਹੀ ਲੋਕ ਨਫ਼ਰਤ ਕਰਨ ਲੱਗ ਪਏ। ਕਿਉਂ ? ਇਸਦਾ ਮਤਲਬ ਕਿ ਜਿਵੇਂ ਪ੍ਰੋਫ਼ੈਸਰ ਸ਼ਬਦ ਦੀ ਦੁਰਗਤੀ ਹੋ ਗਈ ਤੇ ਉਸੇ ਤਰ੍ਹਾਂ ਦੁਰਗਤੀ ਕਰ ਦਿੱਤੀ ਲੋਕਾਂ ਨੇ ਸੰਤ ਸ਼ਬਦ ਦੀ, ਪਰ ਆਪਣੇ ਆਪ ਵਿਚ ਉਹ ਪਵਿੱਤਰ ਹੈ। ਦੋਨਾਂ ਵਿਚ ਕੀ ਅੰਤਰ ਹੈ – ਆਮ ਇਨਸਾਨ ਤੇ ਉਸ ਹਰਿ ਜਨ ਵਿਚ ? ਇਥੇ ਭਾਈ ਸਾਹਿਬ ਨੇ

ਬੜੀ ਸੋਹਣੀ ਇਕ ਗੱਲ ਕਹੀ ਸੀ। ਪ੍ਰੋਫੈਸਰ ਪੂਰਨ ਸਿੰਘ ਲਿਖਦੇ ਹਨ ਕਿ ਸੂਰਜ ਦੀਆਂ ਕਿਰਨਾਂ ਤੁਸੀਂ ਬਾਹਰ ਨਿਕਲੋਗੇ ਤਾਂ ਧਰਤੀ ਉੱਤੇ ਵੀ ਪੈਂਦੀਆਂ ਹਨ। ਜਿਹੜੀ ਬਨਸਪਤੀ ਦੇ ਪੱਤੇ ਅਸੀਂ ਦੇਖਦੇ ਹਾਂ, ਇਹਨਾਂ ਪੱਤਿਆਂ ਉੱਤੇ ਵੀ ਸੂਰਜ ਦੀਆਂ ਕਿਰਨਾਂ ਪੈਂਦੀਆਂ ਹਨ। ਮਿੱਟੀ 'ਤੇ ਸੂਰਜ ਦੀਆਂ ਕਿਰਨਾਂ ਪੈਂਦੀਆਂ ਹਨ। ਜਿਹੜੀ ਪੱਥਰ ਦੀ ਬਣੀ ਹੋਈ ਸੜਕ ਉੱਤੇ ਅਸੀਂ ਤੁਰਦੇ ਹਾਂ, ਉਸ ਰਸਤੇ ਉੱਤੇ ਵੀ ਸੂਰਜ ਦੀ ਕਿਰਨ ਪੈਂਦੀ ਹੈ, ਪਰ ਅੱਜ ਤੱਕ ਕਦੀ ਕਿਸੇ ਨੇ ਮਿੱਟੀ ਉੱਤੇ ਪਈ ਹੋਈ ਸੂਰਜ ਦੀ ਕਿਰਨ ਵਿਚੋਂ ਸੂਰਜ ਦਾ ਪ੍ਰਤੀਬਿੰਬ ਨਹੀਂ ਦੇਖਿਆ। ਦੋ ਥਾਵਾਂ ਅਜਿਹੀਆਂ ਹਨ ਜਿਥੋਂ ਝਲਕਾਰੇ ਪੈਂਦੇ ਹਨ। ਸਾਹਮਣੇ ਤੱਪਦੇ ਹੋਏ ਸੂਰਜ ਨੂੰ ਸ਼ਾਇਦ ਕੋਈ ਅੱਧਾ ਮਿੰਟ ਦੇਖ ਸਕੇ, ਪਰ ਜਿੱਥੇ ਉਹ ਝਲਕਾਰਾ ਪੈਂਦਾ ਹੈ, ਉਹ ਦੇਖਣਾ ਬੜਾ ਮੁਸ਼ਕਿਲ ਹੁੰਦਾ ਹੈ। ਪਾਣੀ ਨਿਰਮਲ ਹੈ, ਉਸ ਪਾਣੀ ਵਿਚ ਝਾਤੀ ਮਾਰੋਗੇ ਤਾਂ ਸੂਰਜ ਦਾ ਪ੍ਰਤੀਬਿੰਬ ਸਾਡੀਆਂ ਅੱਖਾਂ ਨੂੰ ਚੁੰਧਿਆ ਜਾਏਗਾ। ਉਹੀ ਸਰੋਵਰ ਦਾ ਕਿਨਾਰਾ ਹੈ ਜਿੱਥੇ ਪੱਥਰ ਲੱਗਾ ਹੈ, ਪੱਥਰ ਵਿਚੋਂ ਸੂਰਜ ਨਹੀਂ ਦਿੱਸਦਾ ਪਿਆ, ਮਿੱਟੀ ਵਿਚੋਂ ਸੂਰਜ ਨਹੀਂ ਦਿੱਸਦਾ, ਪਾਣੀ ਵਿਚ ਉਸਦੇ ਝਲਕਾਰੇ ਅੱਖਾਂ ਨੂੰ ਚੁੰਧਿਆਂਦੇ ਪਏ ਹਨ। ਹੁਣ ਦੇਖੋ ਇਕ ਕੱਪੜਾ ਪਿਆ ਹੈ। ਕੱਪੜੇ ਵਿਚੋਂ ਸੂਰਜ ਦਾ ਪ੍ਰਤੀਬਿੰਬ ਨਹੀਂ ਦਿੱਸਦਾ ਪਿਆ ਪਰ ਕਿਰਨ ਉਸ ਉੱਪਰ ਵੀ ਪੈਂਦੀ ਹੈ। ਪਰ ਜਦੋਂ ਕਿਤੇ ਸਾਫ਼ ਕੀਤਾ ਹੋਇਆ ਸ਼ੀਸ਼ਾ ਸਾਹਮਣੇ ਰੱਖੋਗੇ ਤਾਂ ਸ਼ੀਸ਼ੇ ਵਿਚੋਂ ਸੂਰਜ ਦਾ ਪ੍ਰਤੀਬਿੰਬ ਦਿੱਸਦਾ ਹੈ। ਬਸ ਇੰਨਾ ਹੀ ਫ਼ਰਕ ਹੈ ਸਰਵ-ਵਿਆਪਕ ਰੱਬ ਦਾ ਤੇ ਉਸ ਅੰਦਰ ਰੱਬ ਪ੍ਰਗਟ ਹੋ ਚੁੱਕਾ ਹੈ। ਪਿਆਰਿਉ ! ਜਿਸਦੇ ਅੰਦਰ ਪਾਣੀ ਦੀ ਤਰ੍ਹਾਂ ਨਿਰਮਲ ਤੇ ਦਰਪਣ ਦੀ ਤਰ੍ਹਾਂ ਮੈਲ ਤੋਂ ਰਹਿਤ ਹੋ ਗਏ, ਸੱਚ ਜਾਣੋ, ਤੱਪਦਾ ਸੂਰਜ ਸਾਰਿਆਂ 'ਤੇ ਆਪਣੀਆਂ ਕਿਰਨਾਂ ਬਿਖੇਰਦਾ ਹੈ, ਪਰ ਦਿੱਸਦਾ ਉਹਨਾਂ ਦੇ ਵਿਚੋਂ ਹੈ, ਜਿਨ੍ਹਾਂ ਦੇ ਅੰਦਰ ਨਿਰਮਲ ਹੋ ਗਏ ਹਨ।

ਦੂਜੀ ਬੇਨਤੀ, ਆਮ ਮਨੁੱਖ ਤੇ ਪ੍ਰਮਾਤਮਾ ਦੇ ਜਨ ਵਿਚ ਅੰਤਰ ਹੈ। ਇਕ ਖੱਬਾ ਹੱਥ ਹੁੰਦਾ ਹੈ, ਇਕ ਸੱਜਾ ਹੱਥ। ਸੱਜਾ ਹੱਥ ਭਾਵੇਂ ਬੜੀ ਤਾਕਤ ਵਾਲਾ ਹੈ, ਪਰ ਇਸ ਹੱਥ ਨੂੰ ਮਿੱਟੀ ਦੇ ਟੋਏ ਵਿਚ ਡੋਬ ਕੇ ਇਕ ਵਾਰੀ ਬਾਹਰ ਕੱਢੋ। ਚੇਤੇ ਰੱਖਿਉ ਮੇਰੇ ਨੇੜੇ ਕੋਈ ਵੀ ਬੈਠਣ ਲਈ ਤਿਆਰ ਨਹੀਂ ਹੋਵੇਗਾ ਕਿਉਂਕਿ ਮੇਰੇ ਹੱਥ ਦੀ ਚਮੜੀ ਵਿਚੋਂ ਮਿੱਟੀ ਦੇ ਟੋਏ ਦੀ ਬਦਬੂ ਆ ਰਹੀ ਹੈ। ਜਦੋਂ ਕੋਈ ਨੇੜੇ ਆਏਗਾ ਤਾਂ ਆਉਂਦਿਆਂ ਸਾਰ ਕਹੇਗਾ ਕਿ ਤੇਰੇ ਹੱਥ ਵਿਚੋਂ ਮਿੱਟੀ ਦੇ ਟੋਏ ਦੀ ਬਦਬੂ ਆਉਂਦੀ ਪਈ ਹੈ ਤੇ ਯਤਨ ਕਰਕੇ ਆਪਣੀ ਨਾਸਿਕਾ ਨੂੰ ਬੰਦ ਕਰਕੇ ਫਿਰ ਇਸਨੂੰ ਧੋਤਾ ਜਾਏ। ਮਹਾਂਪੁਰਸ਼ ਕੀ ਹੈ ? ਇਕ ਵਾਰੀ ਧੋਈਏ, ਦੋ ਵਾਰੀ ਧੋਈਏ, ਸਾਬਣ ਲਾ ਲਾ ਕੇ ਇਸਨੂੰ ਧੋ ਦੇਈਏ ਤੇ ਪਿਆਰਿਉ ! ਧੋਣ ਤੋਂ ਬਾਅਦ ਇਹ ਨੌਰਮਲ ਹੱਥ ਹੋ ਜਾਏਗਾ ਪਰ ਜੇ ਕੋਈ ਸੁਗੰਧੀ ਵਾਲਾ ਤੇਲ ਲੈ ਕੇ ਇਸੇ ਹੱਥ ਦੇ ਉੱਤੇ ਸੁਗੰਧੀ ਵਾਲਾ ਤੇਲ ਮੱਲ ਲਏ ਤਾਂ ਪਿਆਰਿਉ ! ਉਹੀ ਲੋਕ ਜਿਹੜੇ ਨੱਕ ਉੱਤੇ ਕੱਪੜਾ ਰੱਖ ਕੇ ਤੁਰਦੇ ਸਨ, ਦੇਖਕੇ ਕਹਿਣਗੇ ਵਾਹ ਬਈ ਤੇਰੇ ਹੱਥ ਵਿਚੋਂ ਸੁਗੰਧੀ ਆਉਂਦੀ ਪਈ ਹੈ। ਇਕ ਅੰਦਰ ਉਹ ਹਨ, ਜਿਹੜੇ ਵਿਕਾਰਾਂ ਦੇ, ਮਾਨੋ ਮਿੱਟੀ ਦੇ ਟੋਏ ਵਿਚ ਪਲੀਤ ਹੋਏ ਪਏ ਹਨ। ਕਮਾਈ

ਵਾਲਾ ਕੋਈ ਕੋਲੋਂ ਲੰਘਦਾ ਹੈ ਤੇ ਕਹਿੰਦਾ ਹੈ ਛੱਡੋ ਪਰ੍ਹਾਂ ਇਸਦੇ ਕੋਲੋਂ ਤਾਂ ਬਦਬੂ ਹੀ ਆਉਣੀ ਹੈ। ਕੋਲ ਬੈਠ ਕੇ ਇਸਨੇ ਨਿੰਦਿਆ ਤੋਂ ਬਿਨਾਂ ਕੋਈ ਦੂਜੀ ਗੱਲ ਨਹੀਂ ਕਰਨੀ। ਹੁਣ ਯਤਨ ਕਰਦਾ ਹੈ ਇਹ ਸਿਮਰਨ ਕਰਕੇ। ਮਿੱਟੀ ਵਾਲਾ ਹੱਥ ਸਾਬਣ ਤੇ ਤੇਲ ਨਾਲ ਧੁੱਪੇਗਾ, ਪਰ ਅੰਦਰ ਜਿਹੜਾ ਪਲੀਤ ਹੋ ਜਾਏ, ਉਹ ਗੁਰੂ ਗੁਰੂ ਜੱਪ ਕੇ ਧੁੱਪੇਗਾ। ਉਹ ਧੋਂਦਾ ਹੈ। ਧੋ ਧੋ ਕੇ ਪਹਿਲਾਂ ਉਸਦੀ ਬਦਬੂ ਦੂਰ ਹੁੰਦੀ ਹੈ। ਸਿਮਰਨ ਪਹਿਲਾਂ ਦੁਰਮਤ ਦਾ ਨਾਸ਼ ਕਰਦਾ ਹੈ। ਗੁਰੂ ਜੀ ਨੇ ਕਿਹਾ–

*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥*

(ਅੰਗ ੨੮੬)

*ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥*

(ਅੰਗ ੨੬੨)

ਮੈਲ ਧੁੱਪ ਗਈ ਤੇ ਧੋਂਦਿਆਂ–ਧੋਂਦਿਆਂ ਇਕ ਦਿਨ ਉਹ ਨੋਰਮਲ ਜਿਹਾ ਹੋ ਜਾਂਦਾ ਹੈ। ਨਾ ਕਿਸੇ ਨੂੰ ਚੰਗਾ ਕਹਿੰਦਾ ਹੈ, ਨਾ ਮੰਦਾ ਕਹਿੰਦਾ ਹੈ। ਫਿਰ ਜਿਸ ਦਿਨ ਅੰਦਰ ਜੱਪਦਿਆਂ–ਜੱਪਦਿਆਂ, ਉਸੇ ਅੰਦਰੋਂ ਸੁਗੰਧੀ ਆਉਣ ਲੱਗ ਪਈ ਤੇ ਲੰਘਣ ਵਾਲੇ ਲੋਕ ਕਹਿੰਦੇ ਹਨ ਕਿ ਹੱਦ ਹੋ ਗਈ, ਅੱਗੇ ਕੋਲ ਖਲੋਂਦੇ ਸਾਂ ਤਾਂ ਨਿੰਦਿਆ ਤੋਂ ਬਿਨਾਂ ਕੋਈ ਗੱਲ ਨਹੀਂ ਸੀ, ਅੱਜ ਕੋਲ ਖਲੋਤੇ ਹਾਂ ਤਾਂ ਕੋਲ ਖਲੋਤਿਆਂ ਰੱਬ ਚੇਤੇ ਆਉਂਦਾ ਹੈ। ਬਸ ਇੰਨਾ ਫ਼ਰਕ ਹੈ ਇਕ ਮਿੱਟੀ ਦੇ ਟੋਏ ਵਿਚ ਭਿੱਜਾ ਹੋਇਆ ਹੱਥ ਤੇ ਇਕ ਸੁਗੰਧੀ ਦੇ ਤੇਲ ਨਾਲ ਮੱਲੇ ਹੋਏ ਹੱਥ ਵਿਚ।

ਜਿਹੜੇ ਸਿਮਰਨ ਵਿਚ ਭਿੱਜ ਜਾਂਦੇ ਹਨ ਪਿਆਰਿਉ ! ਸੱਚਮੁੱਚ ਮਹਾਂਪੁਰਖ ਹਨ। ਭਾਈ ਗੁਰਦਾਸ ਜੀ ਦੀ ਇਕ ਪਉੜੀ ਹੈ–

*ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।*

(ਵਾਰ ੨੪, ਪ: ੨੫)

ਨਿਰਾਕਾਰ ਦਾ ਸਾਕਾਰ ਰੂਪ ਹੀ ਗੁਰੂ ਨਾਨਕ ਸਾਹਿਬ ਹਨ। ਉਸ ਨਿਰਾਕਾਰ ਨੇ ਇਕ ਆਕਾਰ ਬਣਾ ਲਿਆ। ਕਿਵੇਂ ਆਕਾਰ ਬਣਾਇਆ ਸੀ ? ਪੁਰਾਤਨ ਜਨਮ ਸਾਖੀ ਵਿਚ ਇਕ ਬਚਨ ਆਉਂਦਾ ਹੈ। ਕਹਿੰਦੇ ਹਨ ਹਜ਼ੂਰ ਪ੍ਰਮੇਸ਼ਰ ਦੇ ਦਰ ਤੋਂ ਰਹਿਮਤਾਂ ਲੈ ਕੇ ਆਏ। ਭਾਈ ਗੁਰਦਾਸ ਨੇ ਬਚਨ ਕਿਹਾ ਹੈ–

*ਪਹਿਲਾ ਬਾਬੇ ਪਾਇਆ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ।*
*ਰੇਤੁ ਅੱਕੁ ਆਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ।*
*ਭਾਰੀ ਕਰੀ ਤਪੱਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।*
*ਬਾਬਾ ਪੈਧਾ ਸਚਿਖੰਡਿ ਨਉਨਿਧਿ ਨਾਮੁ ਗਰੀਬੀ ਪਾਈ।*

(ਵਾਰ ੧, ਪ: ੨੪)

ਕੀ ਕੁਝ ਪਾਇਆ ? ਜਨਮਸਾਖੀ ਵਾਲੇ ਨੇ ਲਿਖਿਆ ਹੈ ਕਿ ਪ੍ਰਮਾਤਮਾ ਦੇ ਘਰ ਵਿਚੋਂ ਸ਼ਬਦ ਮਿਲੇ। ਕਹਿਣ ਲੱਗੇ-

*ਨਾਨਕਾ ਜਿਸ ਊਪਰ ਤੇਰੀ ਨਦਰਿ ਤਿਸ ਊਪਰ ਮੇਰੀ ਨਦਰਿ।*
*ਜਿਸ ਊਪਰ ਤੇਰਾ ਕਰਮ ਤਿਸ ਊਪਰ ਮੇਰਾ ਕਰਮ।*
*ਮੇਰਾ ਨਾਉ ਪਾਰਬ੍ਰਹਮ ਪ੍ਰਮੇਸ਼ਰ ਤੇਰਾ ਨਾਉ ਗੁਰ ਪ੍ਰਮੇਸ਼ਰ।*

ਭਾਈ ਗੁਰਦਾਸ ਨੇ ਇਸ ਪਉੜੀ ਵਿਚ ਛੇਹਾਂ ਪਾਤਿਸ਼ਾਹੀਆਂ ਤੱਕ ਜ਼ਿਕਰ ਕਰਕੇ ਕਿਹਾ-

*ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।*

ਤੇ ਆਪਣਾ ਰੂਪ ਕਿਵੇਂ ਬਣਾ ਲੈਂਦੇ ਹਨ। ਕਹਿਣ ਲੱਗੇ-

*ਗੁਰੁ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ।*

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਅੰਗ ਵਿਚੋਂ ਲਹਿਣੇ ਤੋਂ ਅੰਗਦ ਬਣਾ ਦਿੱਤਾ। ਅੱਜ ਵੀ ਸ਼ਬਦ ਦੀ ਕਮਾਈ ਕਰੀਏ। ਇਸਨੂੰ ਮੱਤ ਸਮਝੀਏ ਕਿ ਅੱਜ ਕੋਈ ਨਹੀਂ ਹੋ ਸਕਦਾ। ਅੱਜ ਵੀ ਸ਼ਬਦ ਦੀ ਕਮਾਈ ਕਰਨ ਵਾਲਾ ਗੁਰੂ ਨਾਨਕ ਦਾ ਰੂਪ ਹੋ ਸਕਦਾ ਹੈ। ਜਿਹੜਾ ਅੰਤਰ ਆਤਮੇ ਭਿੱਜ ਕੇ ਬਾਣੀ ਨਾਲ ਜੁੜਿਆ ਹੈ, ਉਹ ਰੌਲਾ ਨਹੀਂ ਪਾਉਂਦਾ। ਗੁਰੂ ਅੰਗਦ ਸਾਹਿਬ ਨੂੰ ਗੁਰੂ ਨਾਨਕ ਸਾਹਿਬ ਨੇ ਆਪਣੇ ਅੰਗ ਤੋਂ ਆਪਣਾ ਰੂਪ ਕਿਵੇਂ ਦੇ ਦਿੱਤਾ, ਕਹਿਣ ਲੱਗੇ-

*ਗੰਗਹੁ ਜਾਣੁ ਤਰੰਗ ਉਠਾਇਆ।*

ਹੁਣ ਗੰਗਾ ਵੱਗਦੀ ਪਈ ਹੈ ਸ਼ਾਂਤ ਤੇ ਗੰਗਾ ਦੇ ਵਿਚੋਂ ਇਕ ਦੱਮ ਲਹਿਰ ਪੈਦਾ ਹੋਈ ਤੇ ਹੁਣ ਗੰਗਾ ਵਿਚੋਂ ਉੱਠੀ ਹੋਈ ਲਹਿਰ ਨੂੰ ਕੋਈ ਇਹ ਥੋੜੀ ਕਹੇਗਾ ਕਿ ਚੰਗੀ ਭਲੀ ਗੰਗਾ ਸੀ, ਲਹਿਰ ਕਿਵੇਂ ਪੈਦਾ ਹੋ ਗਈ। ਕਹਿਣ ਲੱਗੇ ਜੋ ਸ਼ਾਂਤ ਵੱਗਦੀ ਹੋਈ ਗੰਗਾ ਵਿਚੋਂ ਲਹਿਰ ਪੈਦਾ ਹੋ ਜਾਏ, ਉਹ ਗੰਗਾ ਦਾ ਹੀ ਅੰਗ ਹੈ। ਗੁਰੂ ਨਾਨਕ ਸਾਹਿਬ ਵਿਚੋਂ ਅੰਗਦ ਗੁਰੂ ਨਿਕਲਿਆ। ਸੱਚ ਜਾਣੋ, ਇਹ ਗੁਰੂ ਨਾਨਕ ਦਾ ਰੂਪ ਹੀ ਹੈ। ਕਹਿਣ ਲੱਗੇ-

*ਅਮਰਦਾਸੁ ਗੁਰ ਅੰਗਦਹੁ ਜੋਤਿ ਸਰੂਪ ਚਲਤੁ ਵਰਤਾਇਆ।*

ਇਕ ਦੀਵਾ ਬੁਝਿਆ ਤੇ ਦੂਜਾ ਦੀਵਾ ਜਗਦਾ ਪਿਆ ਹੈ। ਬੁੱਝੇ ਹੋਏ ਦੀਵੇ ਵਿਚ ਇਹ ਗੁੰਜਾਇਸ਼ ਤਾਂ ਹੈ ਕਿ ਉਹ ਬੱਲ ਸਕਦਾ ਹੈ, ਪਰ ਸ਼ਰਤ ਹੈ ਕਿਤੇ ਬੱਲਦਾ ਹੋਇਆ ਦੀਵਾ ਉਸਨੂੰ ਆਪਣੀ ਸਪਰਸ਼ਤਾ ਦੇ ਦੇਵੇ। ਧੰਨ ਗੁਰੂ ਅੰਗਦ ਸਾਹਿਬ ਸੱਚੇ ਪਾਤਿਸ਼ਾਹ ! ਤੁਸੀਂ ਬਾਬੇ ਅਮਰਦਾਸ 'ਤੇ ਦੀਪਕ ਵਾਲੀ ਖੇਡ ਵਰਤਾ ਦਿੱਤੀ। ਤੁਸੀਂ ਆਪਣੀ ਬੱਲਦੀ ਹੋਈ ਜੋਤ ਵਿਚੋਂ ਬਾਬੇ ਅਮਰਦਾਸ ਦੇ ਅੰਦਰ ਦਾ ਦੀਵਾ ਬਾਲ ਦਿੱਤਾ। ਇਸ ਕਰਕੇ ਗੁਰੂ ਅੰਗਦ ਸਾਹਿਬ ਤੇ ਬਾਪੂ ਅਮਰਦਾਸ ਦੋਨੋਂ ਇਕ ਰੂਪ ਹੋ ਗਏ। ਕਹਿਣ ਲੱਗੇ-

*ਗੁਰੁ ਅਮਰਹੁ ਗੁਰੁ ਰਾਮਦਾਸੁ ਅਨਹਦ ਨਾਦਹੁ ਸਬਦੁ ਸੁਣਾਇਆ।*

ਗੁਰੂ ਰਾਮਦਾਸ ਇਸ ਤਰ੍ਹਾਂ ਪੈਦਾ ਹੋਏ ਜਿਵੇਂ ਮਾਨੋ ਸ਼ੀਸ਼ਾ ਸੀ, ਪਹਿਲਾਂ ਚਿਹਰਾ ਇਕ ਸੀ ਤੇ ਜਦੋਂ ਦਰਪਣ ਵਿਚੋਂ ਦੇਖਿਆ ਤਾਂ ਉਸਦੇ ਵਰਗਾ ਚਿਹਰਾ ਹੋਰ ਦਿੱਸ ਪਿਆ। ਗੁਰੂ ਰਾਮਦਾਸ ਜੀ ਦਾ ਅੰਦਰ ਦਰਪਣ ਵਰਗਾ ਪਵਿੱਤਰ ਹੈ ਤੇ ਉਹਨਾਂ ਦੇ ਵਿਚੋਂ ਗੁਰੂ ਅਰਜਨ ਪ੍ਰਗਟ ਹੋ ਗਏ। ਅਨਹਦ ਦਾ ਨਾਦ ਟਕਰਾਅ ਵਿਚੋਂ ਪੈਦਾ ਨਹੀਂ ਹੁੰਦਾ। ਅਨਹਦ ਦਾ ਅਰਥ ਹੈ ਜਿਹੜਾ ਇਕ ਰੂਪ ਹੈ ਜਿਸਦੇ ਵਿਚੋਂ ਕੋਈ ਟਕਰਾਅ ਨਹੀਂ। ਕਹਿਣ ਲੱਗੇ-

*ਰਾਮਦਾਸਹੁ ਅਰਜਨੁ ਗੁਰੂ ਦਰਸਨੁ ਦਰਪਨਿ ਵਿਚਿ ਦਿਖਾਇਆ।*
*ਹਰਿਗੋਬਿੰਦ ਗੁਰ ਅਰਜਨਹੁ ਗੁਰ ਗੋਬਿੰਦ ਨਾਉ ਸਦਵਾਇਆ।*
*ਗੁਰ ਮੂਰਤਿ ਗੁਰ ਸਬਦੁ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ।*
*ਪੈਰੀ ਪਾਇ ਸਭ ਜਗਤੁ ਤਰਾਇਆ॥ ੨੫॥*

(ਵਾਰ ੨੪, ਪ: ੨੫)

ਗੁਰੂ ਦੀ ਮੂਰਤ ਗੁਰੂ ਸ਼ਬਦ ਹੈ ਤੇ ਸੰਗਤ ਵਿਚ ਜੁੜੇ ਹੋਏ ਜਦੋਂ ਉਸ ਸ਼ਬਦ ਦੀ ਕਮਾਈ ਕਰਦੇ ਹਨ ਤਾਂ ਚੇਤੇ ਰੱਖੋ, ਉਦੋਂ ਫਿਰ ਰੱਬ ਉਹਨਾਂ ਵਿਚੋਂ ਪ੍ਰਗਟ ਹੁੰਦਾ ਹੈ। ਹਰਿ ਜਨ ਦਾ ਮਤਲਬ ਕੇਵਲ ਜ਼ਬਾਨੀ ਸਿਮਰਨ ਨਹੀਂ, ਹਰਿ ਜਨ ਵਿਚ ਗੁਣ ਹਨ। ਕਬੀਰ ਸਾਹਿਬ ਨੇ ਚਾਰ ਸਲੋਕਾਂ ਵਿਚ ਆਪੇ ਹੀ ਉਸਦੇ ਗੁਣਾਂ ਨੂੰ ਨਿਰੂਪਣ ਕੀਤਾ ਤੇ ਫਿਰ ਆਪ ਹੀ ਉਹਨਾਂ ਦੇ ਗੁਣਾਂ ਨੂੰ ਫਿਰ ਔਗੁਣ ਰੂਪ ਵਿਚ ਦੱਸਿਆ ਕਿ ਨਹੀਂ, ਇਹ ਗੁਣ ਨਹੀਂ, ਇਹ ਔਗੁਣ ਹਨ। ਅਸੀਂ ਬਚਨ ਪੜ੍ਹਦੇ ਹਾਂ-

*ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ॥*
*ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ॥*

(ਅੰਗ ੧੩੭੨)

ਕਹਿੰਦੇ ਹਨ, ਰਸਤੇ ਦਾ ਰੋੜਾ ਬਣ ਜਾ। ਕੋਈ ਇਹੋ ਜਿਹਾ ਪ੍ਰਮਾਤਮਾ ਦਾ ਦਾਸ ਹੋਵੇ ਤਾਂ ਉਸਨੂੰ ਰੱਬ ਮਿਲੇਗਾ, ਪਰ ਨਹੀਂ, ਰੋੜੇ ਵਿਚ ਬਹੁਤ ਵੱਡਾ ਇਕ ਔਗੁਣ ਹੈ। ਤਗੜੇ ਦੇ ਪੈਰ ਦੀ ਜੁੱਤੀ ਦੀ ਠੋਕਰ ਸਹਾਰੇਗਾ, ਪਰ ਮਾੜਿਆਂ ਨੂੰ ਠੋਕਰਾਂ ਮਾਰ ਕੇ ਜ਼ਖ਼ਮੀ ਕਰੇਗਾ। ਉਹ ਪ੍ਰਮਾਤਮਾ ਦਾ ਸੇਵਕ ਨਹੀਂ। ਜੇ ਤਗੜੇ ਦੀ ਜੁੱਤੀ ਦੇਖਕੇ ਉਸਦੇ ਸਾਹਮਣੇ ਹੱਥ ਜੋੜ ਦੇਵੇ ਤੇ ਜੇ ਮਾੜਾ ਆਵੇ ਤਾਂ ਉਸਨੂੰ ਧਮਕੀਆਂ ਦੇਈ ਜਾਵੇ, ਕਹਿਣ ਲੱਗੇ ਕਿ ਇਹ ਹਰਿ ਜਨ ਨਹੀਂ ਹੋ ਸਕਦਾ। ਪਰ ਬਾਬਾ ਇਹੋ ਜਿਹਾ ਹਰਿ ਜਨ ਨਹੀਂ। ਮਲਕ ਭਾਗੋ ਦੇ ਘਰ ਸਾਰੇ ਗਏ ਸਨ ਉਸਦੀ ਗੱਲ ਸੁਣਨ ਲਈ ਕਿਉਂਕਿ ਉਹ ਤਗੜਾ ਸੀ ਤੇ ਇਕੱਲਾ ਬਾਪੂ ਨਾਨਕ ਸੀ ਜਿਹੜਾ ਭਾਈ ਲਾਲੋ ਦੇ ਘਰ ਰੱਬ ਦੇ ਗੀਤ ਪਿਆ ਗਾਉਂਦਾ ਸੀ। ਉਹ ਕਹਿਣ ਲੱਗੇ-

*ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ॥*

*ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ॥*

(ਅੰਗ ੧੩੭੨)

ਹੁਣ ਮਿੱਟੀ ਕਿਸੇ ਨੂੰ ਚੋਟ ਤਾਂ ਪਹੁੰਚਾਉਂਦੀ ਨਹੀਂ, ਪਰ ਔਗੁਣ ਇਸਦੇ ਵਿਚ ਵੀ ਬੜਾ ਜੇ। ਤੁਸੀਂ ਬੜੇ ਬੰਦੇ ਸਮਾਜ ਵਿਚ ਦੇਖੋਗੇ। ਜਿਸ ਦਿਨ ਉਹਨਾਂ ਕੋਲ ਤਾਕਤ ਨਹੀਂ, ਅਸੀਂ ਕਹਿੰਦੇ ਹਾਂ ਬੜੇ ਨਿਮਰਤਾ ਵਾਲੇ ਹਨ ਤੇ ਜਿਸ ਦਿਨ ਤਾਕਤ ਆ ਜਾਏ, ਫਿਰ ਉਹਨਾਂ ਦਾ ਅੰਦਰ ਦਾ ਰੂਪ ਪ੍ਰਗਟ ਹੁੰਦਾ ਹੈ। ਮਿੱਟੀ ਹਵਾ ਨਹੀਂ ਤਾਂ ਲੋਕਾਂ ਦੇ ਪੈਰਾਂ ਦੀ ਧੂੜ ਬਣ ਕੇ ਰਹੇਗੀ, ਥੋੜੀ ਜਿਹੀ ਹਵਾ ਆਉਣ ਦੀ ਦੇਰ ਹੈ, ਹਵਾ ਲੱਗ ਜਾਏ ਤਾਂ ਪੈਰਾਂ ਵਿਚ ਪਈ ਹੋਈ ਮਿੱਟੀ ਵੀ ਸਿਰ ਨੂੰ ਗੰਦਿਆਂ ਕਰ ਦਿੰਦੀ ਹੈ। ਕਹਿਣ ਲੱਗੇ ਕਿ ਮਿੱਟੀ ਨੂੰ ਹਵਾ ਕਰਕੇ ਉੱਠਣ ਦਾ ਮੌਕਾ ਨਹੀਂ ਮਿਲਿਆ ਤਾਂ ਬੈਠੀ ਹੈ ਨਿਮਰਤਾ ਵਿਚ। ਜਦੋਂ ਉੱਠਣ ਦਾ ਮੌਕਾ ਮਿਲ ਗਿਆ ਤਾਂ ਇਹ ਵੀ ਘੱਟ ਨਹੀਂ।

ਰੱਬ ਦਾ ਪਿਆਰਾ ਹਰਿ ਜਨ ਕਿਸੇ ਦੇ ਜੀਵਨ 'ਤੇ ਦੋਸ਼ ਨਹੀਂ ਲਾਉਂਦਾ। ਕਿਸੇ ਦੇ ਜੀਵਨ 'ਤੇ ਦੋਸ਼ ਲਾਉਣਾ ਪ੍ਰਮਾਤਮਾ ਨੂੰ ਇਹ ਗੱਲ ਕਦੀ ਨਹੀਂ ਭਾਉਂਦੀ। ਫਿਰ ਕਹਿਣ ਲੱਗੇ ਪਾਣੀ ਤਾਂ ਸਰਬਅੰਗੀ ਹੈ। ਜਿਹੋ ਜਿਹੇ ਰੰਗ ਵਿਚ ਪਾਉ, ਉਹੋ ਜਿਹਾ ਹੋ ਜਾਂਦਾ ਹੈ। ਕਹਿਣ ਲੱਗੇ ਠੀਕ ਹੈ, ਸਾਰਿਆਂ ਰੰਗਾਂ ਨਾਲ ਮਿਲ ਕੇ ਚੱਲਦਾ ਹੈ, ਪਰ ਇਸਦਾ ਸੰਤੁਲਨ ਕਾਇਮ ਨਹੀਂ ਰਹਿੰਦਾ। ਗਰਮੀ ਦੀ ਸੰਗਤ ਮਿਲ ਗਈ ਤਾਂ ਤੜਪਦਾ ਹੈ। ਲੋਕਾਂ ਦੀ ਚਮੜੀ ਵੀ ਕੱਟ ਕੇ ਰੱਖ ਦਿੰਦਾ ਹੈ। ਸਰਦੀ ਦੀ ਸੰਗਤ ਮਿਲ ਗਈ ਤਾਂ ਲੋਕਾਂ ਦੇ ਖ਼ੂਨ ਸੁਕਾ ਕੇ ਰੱਖ ਦਿੰਦਾ ਹੈ।

*ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ॥*
*ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ॥*
*ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ॥*
*ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ॥*
*ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ॥*
*ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ॥*
*ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ॥*
*ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥*

(ਅੰਗ ੧੩੭੨)

ਇਕ ਸ਼ਬਦ ਹੈ ਭਗਤ ਨਾਮਦੇਵ ਜੀ ਦਾ। ਉਹ ਸ਼ਬਦ ਆਰੰਭ ਹੁੰਦਾ ਹੈ-

*ਬਦਹੁ ਕੀ ਨਾ ਹੋਡ ਮਾਧਉ ਮੋ ਸਿਉ॥*
*ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ॥੧॥ਰਹਾਉ॥*

*ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ॥*
*ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕੌ ਦੂਜਾ॥ ੧॥*
*ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ॥*
*ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ॥ ੨॥*

ਨਾਮਦੇਵ ਕਹਿੰਦੇ ਹਨ ਕਿ ਅੱਜ ਪ੍ਰਮਾਤਮਾ, ਮੈਂ ਤੇਰੇ ਨਾਲ ਇਕ ਸ਼ਰਤ ਲਾਉਣ ਆਇਆ ਹਾਂ। ਮੇਰੇ ਨਾਲ ਸ਼ਰਤ ਲਾ। ਮਾਲਕ ਤੋਂ ਸੇਵਕ ਤੇ ਸੇਵਕ ਤੋਂ ਮਾਲਕ ਦਾ ਪਤਾ ਲੱਗਦਾ ਹੈ। ਤੇਰੇ ਨਾਲ ਜਿਹੜੀ ਮੇਰੀ ਖੇਡ ਹੈ, ਉਹ ਇਸ ਤਰ੍ਹਾਂ ਹੈ ਕਿ ਸੇਵਕ ਮਾਲਕ ਤੋਂ ਤੇ ਮਾਲਕ ਸੇਵਕ ਤੋਂ ਇਕ ਦੂਜੇ ਦੇ ਪੂਰਕ ਹਨ। ਤੂੰ ਆਪ ਹੀ ਦੇਵਤਾ ਹੈਂ, ਆਪ ਹੀ ਦੇਹੁਰਾ ਹੈਂ, ਆਪ ਹੀ ਪੂਜਾ ਕਰਨ ਵਾਲਾ ਹੈਂ। ਤੇਰਾ ਮੇਰਾ ਇਸ ਤਰ੍ਹਾਂ ਦਾ ਸੰਬੰਧ ਹੈ ਵਾਹਿਗੁਰੂ ਜੀ ! ਜਿਵੇਂ ਪਾਣੀ ਤੇ ਪਾਣੀ ਦੀਆਂ ਲਹਿਰਾਂ। ਕਹਿੰਦੇ ਹਨ ਕਿ ਸਿਰਫ਼ ਐਵੇਂ ਕ਼ਹਿਣ ਮਾਤਰ ਹੀ ਪਾਣੀ ਤੇ ਪਾਣੀ ਦੀਆਂ ਲਹਿਰਾਂ ਹਨ, ਹਕੀਕਤ ਵਿਚ ਤਾਂ ਆਪਾਂ ਇਕੋ ਹਾਂ। ਮੇਰੇ ਨਾਲ ਸ਼ਰਤ ਲਾ ਕੇ ਦੱਸ ਕੀ ਤੂੰ ਮੇਰੇ ਤੋਂ ਵੱਖ ਹੈਂ ? ਅਗਲਾ ਬਚਨ ਕੀਤਾ–

*ਆਪਹਿ ਗਾਵੈ ਆਪਹਿ ਨਾਚੈ ਆਪ ਬਜਾਵੈ ਤੂਰਾ॥*

ਮੈਨੂੰ ਬੋਲ ਕੇ ਦੱਸ ਕਿ ਮੇਰੇ ਵਿਚ ਗਾਉਂਦਾ ਕੌਣ ਹੈ ? ਤੂੰ ਨਹੀਂ ਗਾਉਂਦਾ ? ਆਪੇ ਤੂੰ ਭਗਤੀ ਦਾ ਨਾਚ ਪਿਆ ਕਰਾਉਂਦਾ ਹੈਂ। ਜਦੋਂ ਕੀਰਤਨ ਹੁੰਦਾ ਹੈ, ਸਾਜ਼ ਜਿਹੜੇ ਵੱਜਦੇ ਹਨ, ਕੀ ਤੂੰ ਨਹੀਂ ਵਜਾਉਂਦਾ ? ਵਾਹਿਗੁਰੂ ਜੀ ! ਮੈਂ ਹੰਕਾਰ ਨਾਲ ਨਹੀਂ ਕਹਿੰਦਾ। ਤੂੰ ਪੂਰਾ ਹੈਂ, ਮੈਂ ਫਿਰ ਵੀ ਅਧੂਰਾ ਹਾਂ, ਪਰ ਮੈਂ ਇਕ ਗੱਲ ਤੈਨੂੰ ਦੱਸ ਦੇਵਾਂ ਕਿ ਅਸੀਂ ਇਕੋ ਹਾਂ ਪਰ ਮੈਂ ਫਿਰ ਵੀ ਅਧੂਰਾ ਹਾਂ। ਅਗਲਾ ਸ਼ਬਦ ਰੱਬ ਜੀ ਨੇ ਕਿਹਾ। ਕਹਿਣ ਲੱਗੇ–

*ਦਾਸ ਅਨਿੰਨ ਮੇਰੋ ਨਿਜ ਰੂਪ॥*

ਅਨਿੰਨ ਦਾ ਅੱਖਰੀ ਅਰਥ ਹੁੰਦਾ ਹੈ ਜਿਸਨੂੰ ਰੱਬ ਤੋਂ ਬਿਨਾਂ ਹੋਰ ਕਿਸੇ 'ਤੇ ਭਰੋਸਾ ਨਹੀਂ।

*ਦਾਸ ਅਨਿੰਨ ਮੇਰੋ ਨਿਜ ਰੂਪ॥*
*ਦਰਸਨ ਨਿਮਖ ਤਾਪ ਤ੍ਰਈ ਮੋਚਨ*
*ਪਰਸਤ ਮੁਕਤਿ ਕਰਤ ਗ੍ਰਿਹ ਕੂਪ॥ ੧॥ ਰਹਾਉ॥*

ਇਕੱਲਾ ਮੇਰਾ ਰੂਪ ਨਹੀਂ ਨਾਮਦੇਵ, ਇਹੋ ਜਿਹੇ ਹਰਿ ਜਨ ਦੇ ਕੋਈ ਇਕ ਵਾਰੀ ਦਰਸ਼ਨ ਕਰ ਲਏ, ਉਸਨੂੰ ਝਲਕਾਰਾ ਮਿਲ ਜਾਏ। ਜੇ ਉਸਦੇ ਕੋਈ ਚਰਨ ਸਪਰਸ਼ ਕਰ ਲਏ ਤਾਂ ਜਿਹੜਾ ਕਈ ਜਨਮਾਂ ਦਾ ਹਨੇਰੇ ਦੇ ਖੂਹ ਵਿਚ ਡਿੱਗਾ ਹੈ, ਉਹ ਖੂਹ ਵਿਚੋਂ ਬਾਹਰ ਨਿਕਲ ਆਉਂਦਾ ਹੈ।

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*

*ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥੧॥*

ਕਹਿੰਦੇ ਹਨ ਕਿ ਮੈਂ ਗੁਣਾਂ ਵਾਲਿਆਂ ਨੂੰ ਪਿਆਰ ਕਰਦਾ ਹਾਂ।

*ਮੈ ਗੁਨ ਬੰਧ ਸਗਲ ਕੀ ਜੀਵਨਿ*

ਮੈਂ ਸਾਰੀ ਦੁਨੀਆਂ ਨੂੰ ਆਪਣਾ ਜੀਵਨ ਦਿੰਦਾ ਹਾਂ। ਮੇਰੇ ਪ੍ਰਾਣ ਸਾਰਿਆਂ ਵਿਚ ਹਨ ਤੇ ਜੇ ਕੋਈ ਮੈਨੂੰ ਇਹ ਪੁੱਛ ਲਏ ਕਿ ਰੱਬ ਜੀ, ਤੇਰੇ ਪ੍ਰਾਣ ਕਿਥੇ ਹਨ ਤਾਂ ਕਹਿੰਦੇ ਹਨ ਕਿ ਮੇਰੇ ਪ੍ਰਾਣ ਬੰਦਗੀ ਕਰਨ ਵਾਲਿਆਂ ਦੇ ਵਿਚ ਚੱਲਦੇ ਹਨ। ਕਹਿਣ ਲੱਗੇ-

*ਮੇਰੀ ਜੀਵਨਿ ਮੇਰੇ ਦਾਸ॥*

*ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ॥੨॥*

(ਅੰਗ ੧੨੫੨)

ਜਿਸਦੇ ਅੰਦਰ ਇਹ ਬਿਰਤੀ ਆ ਗਈ, ਸੱਚ ਜਾਣੋ, ਉਹ ਪ੍ਰਮਾਤਮਾ ਦਾ ਰੂਪ ਹੋ ਗਿਆ ਹੈ।

*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥੨੯॥*

ਇਹਨਾਂ ਦੋਨਾਂ ਵਿਚ ਕੋਈ ਅੰਤਰ ਨਹੀਂ। ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਸੱਚ ਮੰਨ ਲੈ, ਜਿਹੜੇ ਜੱਪਦੇ ਹਨ, ਉਸਦਾ ਰੂਪ ਹਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁਕਾਂ ਦੀ ਖਿਮਾ!

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

☆☆☆



ਸਲੋਕ ੩੦-੩੧

# ਪ੍ਰਾਨੀ ਰਾਮੁ ਨ ਚੇਤਈ

*ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ॥*
*ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ॥ ੩੦॥*
*ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ॥*
*ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ॥ ੩੧॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਚਵਰ ਛੱਤਰ ਹੇਠ ਸੁਭਾਏਮਾਨ ਸਤਿਸੰਗੀ ਜਨੋਂ ! ਅੱਜ ਤੁਸੀਂ ਗੁਰੂ ਤੇਗ ਬਹਾਦਰ ਜੀ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਸਲੋਕਾਂ ਵਿਚੋਂ ੩੦-੩੧ ਸਲੋਕ ਸਰਵਨ ਕੀਤਾ ਹੈ। ਹਜ਼ੂਰ ਕਹਿਣ ਲੱਗੇ ਕਿ ਮਨ ਮਾਇਆ ਵਿਚ ਫੱਸ ਗਿਆ ਹੈ, ਖਚਤ ਹੋ ਗਿਆ ਹੈ ਤੇ ਇੰਨਾ ਖਚਤ ਹੋਇਆ ਹੈ ਕਿ ਉਸ ਗੋਬਿੰਦ ਪ੍ਰਮਾਤਮਾ ਜੀ ਦਾ ਨਾਮ ਹੀ ਭੁੱਲ ਗਿਆ ਹੈ। ਕਿਵੇਂ ਫੱਸ ਗਿਆ ਹੈ ਮਨ ਮਾਇਆ ਵਿਚ ? ਕਦੀ ਦਰਸ਼ਨ ਕਰੋ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚੋਂ। ਮੇਰੇ ਗੁਰੂ ਨਾਨਕ ਜੀ ਦਾ ਇਕ ਸ਼ਬਦ ਹੈ। ਉਹ ਆਪ ਬੇਨਤੀ ਕਰਦੇ ਹਨ ਕਿ ਪ੍ਰਮਾਤਮਾ

*ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ॥*

ਅਮਲ ਦਾ ਗੋਲਾ, ਅਫ਼ੀਮ ਦਾ ਗੋਲਾ ਦੇ ਦਿੱਤਾ ਜੀਵਾਂ ਨੂੰ। ਇਹੋ ਜਿਹੀ ਇਸ ਨਸ਼ੇ ਦੀ ਆਦਤ ਲਾ ਦਿੱਤੀ ਕਿ ਜਿਵੇਂ ਇਕ ਅਮਲੀ ਬੰਦਾ ਆਪਣੇ ਘਰ ਦੇ ਭਾਂਡੇ ਵੇਚ ਕੇ, ਆਪਣੀ ਜ਼ਮੀਨ ਵੇਚ ਕੇ, ਆਪਣੇ ਗਹਿਣੇ ਕੱਪੜੇ ਵੇਚ ਕੇ ਵੀ ਅਮਲ ਪੂਰਾ ਕਰਦਾ ਹੈ, ਪਤਾ ਨਹੀਂ ਇਹ ਕੀ ਅਮਲ ਦਾ ਗਲੋਲਾ ਦੇ ਦਿੱਤਾ, ਜਿੰਨੇ ਵੀ ਦੇਖਦੇ ਪਏ ਹਾਂ, ਸਭ ਕੁਝ ਜ਼ਮੀਨ ਦਾਅ 'ਤੇ ਲਾ ਕੇ ਵੀ ਪਿੱਛੇ ਤੁਰੇ ਫਿਰਦੇ ਹਨ। ਮਾਇਆ ਵੀ ਤੂੰ ਆਪ ਹੀ ਪਿਛੇ ਲਾ ਦਿੱਤੀ ਹੈ।

*ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ॥*

*ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ॥*

(ਅੰਗ ੧੫)

ਮਤੀ ਦਾ ਅਰਥ ਹੈ ਜਿਹੜੇ ਇਸ ਅਮਲ ਵਿਚ ਮਸਤ ਹਨ। ਇੰਨੇ ਮਾਇਆ ਵਿਚ ਮਸਤ ਹੋ ਗਏ ਕਿ ਚਾਰ ਦਿਨਾਂ ਦੀ ਖ਼ੁਸ਼ੀ ਵਿਚ ਦੇਣ ਵਾਲੇ ਰੱਬ ਨੂੰ ਭੁੱਲ ਗਏ। ਹਜ਼ੂਰ ਜੀ ! ਇਹ ਅਮਲ ਦਾ ਗੋਲਾ ਕੀ ਹੈ ? ਇਕ ਅੰਮ੍ਰਿਤ ਬਚਨ ਆਉਂਦਾ ਹੈ-

*ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥*
*ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ॥*
*ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥ ੧॥*

(ਅੰਗ ੧੫)

ਕਹਿੰਦੇ ਹਨ ਅਮਲ ਦੀ ਗੋਲੀ ਦਾ ਜੇ ਤੂੰ ਵਿਸਥਾਰ ਕਰਨਾ ਚਾਹੁੰਦਾ ਹੈਂ ਤਾਂ ਧੰਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਇਸ ਮਾਇਆ ਤੋਂ ਇਕ ਤਰੰਗ ਉੱਠਦੀ ਹੈ ਲਾਲਚ ਦੀ। ਕੁੱਤੇ ਦਾ ਅਰਥ ਅਸੀਂ ਕੂਕਰ ਕਰਾਂਗੇ। ਕਹਿੰਦੇ ਹਨ ਕਿ ਇਹ ਲਾਲਚ ਅਮਲ ਦੇ ਗੋਲੇ ਵਿਚੋਂ ਨਿਕਲਿਆ ਹੈ। ਜਿਹੜਾ ਤੂੰ ਝੂਠ ਬੋਲਦਾ ਪਿਆ ਹੈਂ ਸੱਚ ਜਾਣੀ, ਇਹ ਕੇਵਲ ਆਪਣੇ ਉੱਪਰ ਤੂੰ ਮੈਲ ਹੀ ਢੋਣ ਤੁਰ ਪਿਆ ਹੈਂ। ਪਿਆਰਿਉ ! ਕਦੀ ਦੇਖੋ, ਕਈ ਲੋਕ ਅਜਿਹੇ ਹਨ ਜਿਹੜੇ ਰੁਪਈਏ ਨੂੰ ਹੱਥ ਨਹੀਂ ਲਗਾਉਂਦੇ ਪਰ ਮਾਇਆ ਉਹਨਾਂ ਕੋਲ ਕਈ ਸ਼ਕਲਾਂ ਵਿਚ ਆਉਂਦੀ ਹੈ। ਉਹ ਸ਼ਕਲਾਂ ਜਿਹੜੀਆਂ ਬਾਣੀ ਨੇ ਕਹੀਆਂ ਹਨ, ਮੈਂ ਥੋੜੀਆਂ ਜਿਹੀਆਂ ਤੁਹਾਡੇ ਨਾਲ ਸਾਂਝੀਆਂ ਕਰਨੀਆਂ ਚਾਹੁੰਦਾ ਹਾਂ।

*ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥*

ਜਿਹੜੇ ਪਰਾਏ ਹੱਕ ਤੂੰ ਠੱਗ ਠੱਗ ਕੇ ਖਾਂਦਾ ਹੈਂ, ਇਹ ਮੁਰਦੇ ਮਰੇ ਹੋਏ ਦਾ ਮਾਸ ਕੱਟ ਕੇ ਖਾ ਰਿਹਾ ਹੈਂ-

*ਪਰ ਨਿੰਦਾ ਪਰ ਮਲੁ ਮੁਖ ਸੁਧੀ*

ਪਰ ਮਲੁ ਦਾ ਅੱਖਰੀ ਅਰਥ ਹੈ ਪਰਾਈ ਮੈਲ। ਮੁਖ ਸੁਧੀ ਦਾ ਅੱਖਰੀ ਅਰਥ ਬਾਬਾ ਨਾਨਕ ਜੀ ਕਰਦੇ ਹਨ ਕਿ ਤੇਰਾ ਮਨ ਇੰਨਾ ਮਾਇਆ ਵਿਚ ਫਸਿਆ ਹੈ ਕਿ ਜਦੋਂ ਤੂੰ ਆਪਣੇ ਦੁਸ਼ਮਣ ਦੀ ਨਿੰਦਿਆ ਕਰਦਾ ਹੈਂ ਤਾਂ ਜਿਸ ਮੂੰਹ ਵਿਚ ਤੂੰ ਛਤੀਹ ਪ੍ਰਕਾਰ ਦੇ ਭੋਜਨ ਪਾਉਂਦਾ ਹੈਂ, ਸੱਚ ਜਾਣੀ, ਇਸ ਮੂੰਹ ਵਿਚ ਸਿੱਧੀ ਗੰਦਗੀ ਤੂੰ ਆਪਣੇ ਮੂੰਹ ਵਿਚ ਸੁੱਟਦਾ ਪਿਆ ਹੈਂ-

*ਅਗਨਿ ਕ੍ਰੋਧੁ ਚੰਡਾਲੁ॥*

ਤੇਰੇ ਅੰਦਰ ਅੱਗ ਦਾ ਚੰਡਾਲ ਕ੍ਰੋਧ ਭੜਕਦਾ ਪਿਆ ਹੈ।

*ਰਸ ਕਸ ਆਪੁ ਸਲਾਹਣਾ*

ਕਹਿੰਦੇ ਹਨ ਕਿ ਮਾਇਆ ਵਿਚ ਮਨ ਇੰਨਾ ਫਸਿਆ ਹੈ ਕਿ ਹੁਣ ਬੰਦਾ ਜਿੱਥੇ ਬੈਠਦਾ ਹੈ, ਉਥੇ ਆਪਣੀ ਸਿਫ਼ਤ ਕਰੀ ਜਾ ਰਿਹਾ ਹੈ। ਮੈਂ ਆ ਕੰਮ ਕੀਤਾ, ਆ ਗੁਣ ਧਾਰਨ ਕੀਤੇ, ਮੈਂ ਫਲਾਣੇ ਬੰਦੇ ਨੂੰ ਮਿਲਿਆ, ਮੈਂ ਧਰਮ ਦਾ ਇਹ ਕੰਮ ਕੀਤਾ। ਤੁਹਾਨੂੰ ਇਕ ਦਿਨ ਵਿਚ ਘੱਟੋ-ਘੱਟ ਇਹੋ ਜਿਹੇ ਬੜੇ ਬੰਦੇ ਮਿਲਣਗੇ ਜਿਹੜੇ ਮੈਂ-ਮੈਂ-ਮੈਂ ਤੋਂ ਬਿਨਾਂ ਦੂਜੀ ਗੱਲ ਨਹੀਂ ਕਰਦੇ। ਗੁਰੂ ਜੀ ਕਹਿੰਦੇ ਹਨ ਕਿ ਇਹ ਵੀ ਮਾਇਆ ਦਾ ਸਰੂਪ ਹੈ। ਕਈ ਵਾਰੀ ਕਈ ਬੰਦੇ ਸੋਚਦੇ ਹਨ ਕਿ ਇਕ ਵਾਰੀ ਗੱਲ ਸ਼ੁਰੂ ਹੋਵੇ ਤਾਂ ਕੇਂਦਰ ਬਿੰਦੂ ਮੈਂ ਬਣ ਜਾਵਾਂ। ਗੁਰੂ ਜੀ ਕਹਿੰਦੇ ਹਨ, ਨਹੀਂ ਪਿਆਰਿਆ ! ਇਹ ਸਲਾਹੁਤਾ ਵੀ ਮਾਇਆ ਬਣ ਕੇ ਤੇਰੇ ਮਨ ਨੂੰ ਠੱਗ ਰਹੀ ਹੈ।

*ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥ ੧॥*
*ਬਾਬਾ ਬੋਲੀਐ ਪਤਿ ਹੋਇ॥*
*ਊਤਮ ਸੇ ਦਰਿ ਊਤਮ ਕਹੀਅਹਿ*
*ਨੀਚ ਕਰਮ ਬਹਿ ਰੋਇ॥ ੧॥ ਰਹਾਉ॥*

ਇਹ ਮੇਰੇ ਕਰਮ ਹਨ ਵਾਹਿਗੁਰੂ ਜੀ ! ਗੁਰੂ ਨਾਨਕ ਸਾਹਿਬ ਕਹਿੰਦੇ ਹਨ-

*ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸ ਪਰਮਲ ਕੀ ਵਾਸੁ॥*
*ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥*

ਤੇਰਾ ਮਨ ਤਾਂ ਸੋਨੇ ਦੇ ਗਹਿਣਿਆਂ ਪਿੱਛੇ ਖਚਤ ਹੈ। ਕੇਵਲ ਬਣ ਠਣ ਕੇ ਬਾਹਰ ਨਿਕਲਦਾ ਹੈਂ। ਸੋਨੇ ਦੇ ਗਹਿਣੇ ਪਾ ਕੇ ਤੁਰਦਾ ਹੈਂ। ਪਿਆਰਿਆ ! ਤੂੰ ਕਿਵੇਂ ਆਪਣੀ ਲਿਵ ਨੂੰ ਉੱਚਾ ਚੁੱਕੇਂਗਾ। ਅਜੇ ਤਾਂ ਤੂੰ ਕੇਵਲ ਹੱਡੀਆਂ ਉੱਤੇ ਪਾਏ ਹੋਏ ਗਹਿਣਿਆਂ ਵਿਚ ਖਚਤ ਹੈਂ। ਰੁਪਾ ਦਾ ਅੱਖਰੀ ਅਰਥ ਹੈ ਚਾਂਦੀ। ਤੇਰਾ ਮਨ ਤਾਂ ਚਾਂਦੀ ਨੇ ਖਾ ਲਿਆ ਹੈ। ਕਾਮਣਿ ਦਾ ਅੱਖਰੀ ਅਰਥ ਹੈ ਇਸਤਰੀ। ਅਸਲ ਵਿਚ ਕਾਮਕ ਬਿਰਤੀ ਅਰਥ ਕੀਤੇ ਜਾਣ ਤਾਂ ਹੋਰ ਵੀ ਬਹੁਤ ਸੋਹਣੇ ਢੁੱਕਣਗੇ। ਤੈਨੂੰ ਇਹ ਰੱਸ ਚੰਬੜ ਗਿਆ ਹੈ ਕਿ ਮੇਰੇ ਸਰੀਰ ਉੱਤੇ ਅਤਰ ਲੱਗਾ ਹੋਵੇ। ਜਿਥੋਂ ਲੰਘਾਂ ਇਕ ਦੱਮ ਸੁਗੰਧੀ ਦੀਆਂ ਲਪਟਾਂ ਨਿਕਲਦੀਆਂ ਰਹਿਣ ਤੇ ਗੁਰਮੁਖੋ ! ਇਹ ਉਹਨਾਂ ਗੁਰਮੁਖਾਂ ਲਈ ਉਪਦੇਸ਼ ਹੈ ਜਿਹੜੇ ਮਨ ਨੂੰ ਮਾਇਆ ਦੀਆਂ ਫਾਹੀਆਂ ਕੱਟ ਕੇ ਲਿਵ ਵਾਲੇ ਪਾਸੇ ਲਿਜਾਣਾ ਚਾਹੁੰਦੇ ਹਨ, ਤ੍ਰਿਸ਼ਨਾ ਤੋਂ ਉੱਪਰ ਉੱਠਣਾ ਚਾਹੁੰਦੇ ਹਨ। ਤੈਨੂੰ ਅਸਵਾਰੀ ਦਾ ਰੱਸ ਹੈ। ਸੇਜਾ ਦਾ ਅਰਥ ਹੈ ਸੋਹਣੀ ਸੇਜ, ਮੰਦਰ ਦਾ ਅਰਥ ਹੈ ਘਰ। ਹਜ਼ੂਰ ਕਹਿੰਦੇ ਹਨ ਕਿ ਉਸ ਦੀ ਸੁਰਤ ਉੱਧਰ ਲੱਗੀ ਰਹੇਗੀ। ਕੋਈ ਕਹਿੰਦਾ ਹੈ ਕਿ ਸੁਆਦ ਰੋਟੀ ਦਾ ਤਾਂ ਆਉਂਦਾ ਹੈ ਜੇ ਕਿਤੇ ਮਾਸ ਨਾਲ ਮਿਲੇ। ਮਾਸ ਤੋਂ ਬਿਨਾਂ ਕੋਈ ਰੋਟੀ ਰੋਟੀ ਥੋੜੀ ਹੈ। ਪਿਆਰਿਆ !

*ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥ ੨॥* (ਅੰਗ ੧੫)

ਕਿਹੜੀ ਥਾਂ 'ਤੇ ਤੂੰ ਨਾਮ ਨੂੰ ਟਿਕਾਉਣਾ ਚਾਹੁੰਦਾ ਹੈਂ। ਤੇਰੇ ਸਰੀਰ ਦੇ ਸਾਰੇ ਖ਼ਾਨੇ ਤਾਂ ਰੱਸਾਂ ਨਾਲ ਭਰੇ ਪਏ ਹਨ। ਪਹਿਲਾਂ ਅੰਦਰ ਦੇ ਡੱਬੇ ਖ਼ਾਲੀ ਕਰ ਤਾਂਕਿ ਨਾਮ ਤੇਰੇ ਅੰਦਰ ਟਿਕੇ। ਤੇਰੀਆਂ ਉਂਗਲਾਂ, ਤੇਰੇ ਕੰਨ, ਤੇਰੇ ਹੱਥ, ਤੇਰੇ ਪੈਰਾਂ ਵਿਚ ਵੀ ਸੋਨਾ ਚੜ੍ਹਿਆ ਹੈ। ਆਪਣੇ ਮੂੰਹ ਵੱਲ ਝਾਤੀ ਮਾਰ ਕੇ ਦੇਖ, ਜੀਭ ਤੇਰੀ ਮਿੱਠੇ ਨੇ ਖਚਤ ਕੀਤੀ ਹੋਈ ਹੈ। ਆਪਣੇ ਮਨ ਵੱਲ ਝਾਤੀ ਮਾਰ ਕੇ ਦੇਖ, ਖ਼ਿਆਲਾਂ ਦੇ ਅੰਦਰ ਫੁਰਨੇ ਉੱਠਦੇ ਹਨ। ਕਿਤੇ ਸੇਜ ਮੰਗਦਾ ਹੈਂ, ਕਿਤੇ ਘੋੜੇ ਮੰਗਦਾ ਹੈਂ, ਕਿਤੇ ਘਰ ਮੰਗਦਾ ਹੈਂ। ਸਾਰਾ ਸਰੀਰ ਤਾਂ ਭਰਿਆ ਪਿਆ ਹੈ ਦੁਨੀਆਂ ਦੇ ਰੱਸਾਂ ਨਾਲ ਤੇ ਪਰਤ ਕੇ ਕਹਿੰਦਾ ਹੈਂ ਕਿ ਨਾਮ ਦਾ ਰੱਸ ਕੋਈ ਨਹੀਂ ਆਉਂਦਾ ਪਿਆ। ਆਵੇ ਕਿਵੇਂ ? ਕਿਉਂਕਿ

*ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ॥*

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਦੋ ਬਚਨ ਸਾਹਿਬ ਨੇ ਬੜੇ ਕਮਾਲ ਦੇ ਕਹੇ ਹਨ। ਕਹਿੰਦੇ ਹਨ ਕਿ ਜਿਹੜਾ ਮਨ ਫੱਸ ਗਿਆ ਹੈ, ਉਹ ਫਿਰ ਉਡਾਰੀ ਨਹੀਂ ਮਾਰ ਸਕਦਾ। ਜਿਹੜਾ ਤ੍ਰਿਸ਼ਨਾਲੂ ਮਨ ਹੈ, ਉਹ ਦਿਨ ਰਾਤ ਤ੍ਰਿਸ਼ਨਾ ਵਿਚ ਫਸੇਗਾ ਤੇ ਜਿਹੜਾ ਲਿਵ ਵਾਲਾ ਮਨ ਹੈ, ਜਿਸਦੀ ਲਿਵ ਲੱਗੇਗੀ, ਪਿਆਰਿਓ ! ਲਿਵ ਵਾਲਾ ਮਨ ਦਿਨ ਦਿਨ ਕਰਕੇ ਬੰਦਨ ਤੋੜੀ ਜਾਏਗਾ। ਮਨ ਦੀ ਮੁਕਤੀ ਦਾ ਨਾਮ ਹੈ ਲਿਵ। ਮਨ ਦੇ ਫੱਸ ਜਾਣ ਦਾ ਨਾਮ ਹੈ ਤ੍ਰਿਸ਼ਨਾ। ਜਿਸ ਨੂੰ ਪ੍ਰਮਾਤਮਾ ਮੇਹਰ ਕਰਕੇ ਇਹ ਦਾਤ ਦੇ ਦੇਵੇ, ਉਸਨੂੰ ਇਸ ਤ੍ਰਿਸ਼ਨਾ ਵਿਚ ਉੱਡਣ ਦੀ ਜਾਚ ਆ ਜਾਂਦੀ ਹੈ। ਹਜ਼ੂਰ ਕਹਿੰਦੇ ਹਨ-

*ਮਿਠੈ ਮਖੁ ਮੁਆ ਕਿਉ ਲਏ ਓਡਾਰੀ॥*
*ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ॥*

(ਅੰਗ ੪੬੦)

ਹਾਥੀ ਜਿਹੜਾ ਉਹ ਖੱਡ ਵਿਚ ਡਿੱਗ ਪਿਆ ਤੇ ਮੱਖੀ ਮਿੱਠੇ 'ਤੇ ਮਰ ਗਈ। ਦੱਸੋ ਇਸ ਮਨ ਨੇ ਤਰਨਾ ਕਿਵੇਂ ਹੈ। ਮਿੱਠੇ ਦੇ ਉੱਤੇ ਮੱਖੀ ਆ ਕੇ ਬੈਠ ਗਈ। ਉਸ ਮੱਖੀ ਨੇ ਮਿੱਠੇ ਵਿਚ ਆਪਣੇ ਆਪ ਨੂੰ ਖਚਤ ਕੀਤਾ ਪਰ ਇੰਨੀ ਬਦਕਿਸਮਤੀ ਉਸ ਮਿੱਠੇ ਨੇ ਇੰਨਾ-ਕੁ ਘੁੱਟ ਕੇ ਫੜਿਆ ਕਿ ਮੱਖੀ ਨੂੰ ਉੱਡਣਾ ਹੀ ਭੁੱਲ ਗਿਆ। ਸੱਚ ਜਾਣੋ, ਜਿਸ ਪਰਿਵਾਰ ਵਿਚ, ਜਿਸ ਘਰ ਵਿਚ, ਜਿਸ ਸੁਸਾਇਟੀ ਵਿਚ ਕੋਈ ਨਾਮ ਵਾਲੀ ਉਡਾਰੀ ਭੁੱਲ ਗਿਆ, ਉਸ ਮਨ ਦੀ ਮੌਤ ਹੈ। ਹਾਥੀ ਖੱਡ ਵਿਚ ਡਿੱਗ ਪਿਆ। ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਕਿਵੇਂ ਤਰੇਗਾ, ਮੈਨੂੰ ਦੱਸ ਤਾਂ ਸਹੀ ? ਤੂੰ ਮਾਇਆ ਦੇ ਮਿੱਠੇ 'ਤੇ ਬੈਠਾ ਹੈਂ, ਤੇਰੀਆਂ ਲੱਤਾਂ ਨੂੰ ਮਾਇਆ ਨੇ ਜਕੜ ਲਿਆ ਹੈ। ਕਹਿਣ ਲੱਗੇ ਕਿ ਇੰਨਾ ਵੱਡਾ ਹਾਥੀ ਜਿਹੜਾ ਉਹ ਇਹੋ ਜਿਹਾ ਡਿੱਗਾ ਕਿ ਹੁਣ ਇਹ ਜਦੋਂ ਬਾਹਰ ਨਿਕਲੇਗਾ ਤਾਂ ਸਾਰੀ ਜ਼ਿੰਦਗੀ ਗ਼ੁਲਾਮੀ ਕਰੇਗਾ। ਮਨ ਮੱਖੀ ਦੀ ਤਰ੍ਹਾਂ ਤੇ ਹਾਥੀ ਦੀ ਤਰ੍ਹਾਂ ਡੁੱਬ ਗਿਆ ਤੇ ਪਿਆਰਿਆ ! ਤੂੰ ਤਰਨ ਦੀਆਂ ਗੱਲਾਂ ਕਰਦਾ ਹੈਂ, ਨਹੀਂ। ਜਿਹੜੇ ਜੁੜੇ ਹੋਏ ਸੱਜਣ ਹਨ, ਉਹਨਾਂ ਵਿਚ ਤੇ ਤ੍ਰਿਸ਼ਨਾਲੂਆਂ ਵਿਚ ਅੰਤਰ ਹੈ।

ਮਾਲਵੇ ਦੀ ਧਰਤੀ 'ਤੇ ਇਕ ਮਹਾਂਪੁਰਸ਼ ਪ੍ਰਮਾਤਮਾ ਦੀ ਭਗਤੀ ਵਿਚ ਜੁੜੇ ਹਨ, ਜਿਨ੍ਹਾਂ ਨੂੰ ਸੁਆਸ-ਸੁਆਸ ਮਾਲਕ ਦੀ ਯਾਦ ਹੈ। ਹੁਣ ਉਹ ਬੈਠਦੇ ਹਨ ਤੇ ਇਕ ਦਿਨ ਦੇ ਵਿਚ ਉਹ 25 ਜਪੁ ਜੀ ਸਾਹਿਬ ਦੇ ਪਾਠ ਕਰਦੇ ਹਨ। ਪਿਆਰਿਉ ! ਇਹ ਰਹਿਤ ਮਰਿਆਦਾ ਵਿਚ ਲਿਖਿਆ ਹੈ। ਭਾਵੇਂ ਕੋਈ 50 ਪਾਠ ਕਰੇ, ਭਾਵੇਂ ਕੋਈ 51 ਪਾਠ ਕਰੇ, ਪਰ ਮੈਂ ਇਕ ਬੇਨਤੀ ਕਰ ਦੇਵਾਂ ਕਿ ਗਿਣਤੀ ਮਿਣਤੀ ਨਾਲ ਇਹ ਨਾ ਸਮਝਿਉ ਕਿ ਗਿਣਤੀ ਕਰ ਕਰ ਕੇ ਸ਼ਾਇਦ ਇੰਨੀ ਗਿਣਤੀ ਨਾਲ ਰੱਬ ਸਾਨੂੰ ਬਖ਼ਸ਼ ਦੇਵੇਗਾ। ਉਹਨਾਂ ਨੇ 25 ਪਾਠ ਜਪੁ ਜੀ ਸਾਹਿਬ ਦੇ ਰੋਜ਼ ਕਰਨੇ। ਕਹਿੰਦੇ ਹਨ ਕੁਦਰਤੀ ਤੌਰ 'ਤੇ ਉਹ ਸਰੀਰਕ ਤੌਰ 'ਤੇ ਢਿੱਲੇ ਹੋ ਗਏ ਤੇ ਉਹਨਾਂ ਦੇ ਕੋਲ ਇਲਾਕੇ ਦਾ ਜ਼ੈਲਦਾਰ ਗਿਆ। ਹਾਲ ਚਾਲ ਪੁੱਛਿਆ, ਉਹ ਸੱਜਣ ਅਜੇ ਵੀ ਸਹੇ-ਭੋਏ ਗੁਰੂ ਗੁਰੂ ਜਪੀ ਜਾਂਦੇ ਹਨ। ਸਰੀਰ ਨੂੰ ਖੇਦ ਜ਼ਰੂਰ ਸੀ, ਪਰ ਅੰਦਰੋਂ ਸਿਮਰਨ ਕਰੀ ਜਾਣ। ਜ਼ੈਲਦਾਰ ਬੈਠਾ ਤੇ ਬੈਠ ਕੇ ਕਹਿੰਦਾ ਹੈ ਮਹਾਂਪੁਰਸ਼ੋ ! ਜੇ ਪਤਾ ਹੈ ਕਿ ਸਰੀਰ ਨੂੰ ਰੋਗ ਲੱਗਾ ਹੈ, ਕਮਜ਼ੋਰੀ ਹੈ, ਫਿਰ ਵੀ ਤੁਸੀਂ ਜਾਪ ਕਰਦੇ ਪਏ ਹੋ। ਇੰਨਾ ਸਿਮਰਨ ਕਰਦੇ ਪਏ ਹੋ ਕਿ ਲੰਮੇ ਪਏ ਹੀ ਕਰੀ ਜਾਂਦੇ ਹੋ। ਚਾਰ ਦਿਨ ਆਰਾਮ ਕਰ ਲਉ। ਛੱਡ ਦਿਉ, ਕੋਈ ਗੱਲ ਨਹੀਂ ਜੇ ਨੇਮ ਟੁੱਟ ਗਿਆ ਤਾਂ ਕੋਈ ਫ਼ਰਕ ਨਹੀਂ ਪੈਂਦਾ।

ਉਹ ਗੁਰਮੁਖ ਚੁੱਪ ਕਰ ਗਏ। ਉਹਨਾਂ ਨੇ ਦੋ ਮਿੰਟ ਬਾਅਦ ਕਿਹਾ, ਜ਼ੈਲਦਾਰ ! ਕੋਲ ਹੋ ਕੇ ਮੇਰੀ ਗੱਲ ਸੁਣ। ਜ਼ੈਲਦਾਰ ਨੇੜੇ ਹੋਇਆ। ਕਹਿਣ ਲੱਗੇ ਤੁਹਾਡੀ ਕਿੰਨੀ-ਕੁ ਜ਼ਮੀਨ ਹੈ ? ਜ਼ੈਲਦਾਰ ਕਹਿੰਦਾ ਹੈ 500 ਵਿਘਾ ਜ਼ਮੀਨ ਤਾਂ ਪਿੰਡ ਵਿਚ ਹੈ ਤੇ 5 ਮੁਰੱਬੇ ਜ਼ਮੀਨ ਲਾਇਲਪੁਰ ਵਿਚ ਹੈ। ਉਹ ਗੁਰਮੁਖ ਪਿਆਰੇ ਮੰਜੇ 'ਤੇ ਬੈਠੇ ਮੁਸਕੁਰਾ ਕੇ ਕਹਿਣ ਲੱਗੇ ਕਿ ਜ਼ੈਲਦਾਰ ! ਜੇ ਤੈਨੂੰ 5 ਮੁਰੱਬੇ ਹੋਰ ਮਿਲ ਜਾਣ ਤਾਂ ਫਿਰ ਤੇਰਾ ਕੀ ਖ਼ਿਆਲ ਹੈ ? ਜ਼ੈਲਦਾਰ ਇਕੋ ਦੱਮ ਹੋਕਾ ਲੈ ਕੇ ਕਹਿੰਦਾ ਹੈ, 5 ਮੁਰੱਬੇ ਹੋਰ ਮਿਲ ਸਕਦੇ ਹਨ ? ਕਹਿੰਦਾ ਹੈ ਨਹੀਂ, ਨਹੀਂ, ਇਹ ਨਹੀਂ ਕਦੀ ਹੋ ਸਕਦਾ। ਗੁਰਮੁਖ ਕਹਿੰਦੇ ਹਨ, ਹੋ ਸਕਦਾ ਹੈ ਮਿਲ ਹੀ ਜਾਣ। ਕਹਿਣ ਲੱਗਾ ਬਾਬਾ ਜੀ ! ਇਹ 5 ਮੁਰੱਬੇ ਲਾਇਲਪੁਰ ਵਾਲੇ ਤਾਂ ਮਿਲ ਗਏ ਕਿ ਪਿਉ ਬਾਬੇ ਨੇ ਸੇਵਾ ਕੀਤੀ ਤੇ ਸਰਕਾਰ ਨੇ ਖ਼ੁਸ਼ ਹੋ ਕੇ ਸਾਨੂੰ ਮੁਰੱਬੇ ਦੇ ਦਿੱਤੇ। ਹੁਣ ਕਿੱਥੇ ਮਿਲਣੇ ਹਨ। ਫਿਰ ਥੋੜਾ ਝੁੱਕਿਆ ਤੇ ਕਹਿਣ ਲੱਗਾ ਬਾਬਾ ਜੀ ! ਤੁਸੀਂ ਤਾਂ ਸੱਚੀ-ਮੁੱਚੀ ਸਿਮਰਨ ਕਰਨ ਵਾਲੇ ਹੋ। ਇੰਨੀ ਬੰਦਗੀ ਕਰਦੇ ਹੋ, ਕਿਤੇ ਦੇਖੋ, ਕੀ ਪਤਾ 5 ਦੇ 10 ਬਣ ਹੀ ਜਾਣ। ਮਹਾਂਪੁਰਸ਼ ਕਹਿਣ ਲੱਗੇ, ਜ਼ੈਲਦਾਰ ! ਦੇਖ ਦੋ ਮਿੰਟ ਪਹਿਲਾਂ ਹੋਰ ਗੱਲਾਂ ਕਰਦਾ ਸੀ ਤੇ ਹੁਣ ਆਪਣੇ ਪੈਰਾਂ ਤੋਂ ਫਿਰ ਗਿਆ ਹੈਂ। ਕਹਿਣ ਲੱਗਾ ਜੀ ਕਿਉਂ ? ਕਹਿੰਦੇ ਹਨ ਕਿ ਪਹਿਲਾਂ ਤੂੰ ਮੈਨੂੰ ਕੀ ਕਿਹਾ, ਜਦੋਂ ਪਤਾ ਲੈਣ ਆਇਆ ? ਕਹਿੰਦਾ ਜੀ ਮੈਂ ਤਾਂ ਇਹ ਕਿਹਾ ਸੀ ਜੇ ਸਰੀਰ ਨੂੰ ਖੇਦ ਹੈ ਤਾਂ ਜੱਪ ਤੱਪ ਛੱਡੋ, ਲੰਮੇ ਪਏ ਵੀ ਤੁਸੀਂ ਰੱਬ ਰੱਬ ਕਰਦੇ ਪਏ ਹੋ। ਕਹਿਣ ਲੱਗੇ ਜ਼ੈਲਦਾਰ ! 500 ਘੁਮਾਂ ਇਕ ਪਿੰਡ ਤੋਂ ਲੈ ਕੇ 5 ਮੁਰੱਬੇ ਲਾਇਲਪੁਰ ਵਿਚ, ਤੇਰੇ ਅੰਦਰ ਨੂੰ ਅਜੇ ਵੀ ਟਿਕਾਅ ਨਹੀਂ। ਦੇਖ ਮੈਂ 5 ਮੁਰੱਬਿਆਂ ਦਾ ਨਾਮ ਲਿਆ ਤਾਂ ਤੇਰੇ ਮੂੰਹ ਵਿਚ ਉਸੇ ਵੇਲੇ ਪਾਣੀ ਆ ਗਿਆ। ਤੇਰਾ ਅੰਦਰ ਬਦਲ ਗਿਆ। ਤੂੰ ਆਪਣੀ ਜ਼ਮੀਨ ਵਧਾਉਣੀ

ਚਾਹੁੰਦਾ ਹੈਂ ਕਿ ਪੰਜਾਂ ਦੀ ਦੱਸ ਹੋ ਜਾਏ, 500 ਘੁਮਾਂ ਦਾ 1000 ਘੁਮਾ ਹੋ ਜਾਏ ਤੇ ਮੈਨੂੰ ਕਹਿ ਰਿਹਾ ਹੈਂ ਆਪਣਾ ਨੇਮ ਵਧਾਉਣ ਦੀ ਥਾਂ ਘਟਾ ਦਿਉ। ਕਹਿਣ ਲੱਗੇ, ਨਹੀਂ, ਜੇ ਤੇਰੇ ਅੰਦਰ ਦੀ ਤ੍ਰਿਸ਼ਨਾ 5 ਮੁਰੱਬਿਆਂ ਤੋਂ ਦੱਸ ਮੁਰੱਬੇ ਚਾਹੁੰਦੀ ਹੈ ਤਾਂ ਤੂੰ ਮੇਰੇ ਸਰੀਰ ਦੇ ਰੋਗ ਨੂੰ ਨਾ ਦੇਖ। ਜਦੋਂ ਅੰਦਰ ਦੀ ਲਿਵ ਲੱਗੀ ਹੋਵੇ ਤਾਂ ਸੱਚ ਜਾਣੀ, ਲਿਵ ਚਾਹੁੰਦੀ ਹੈ ਕਿ ਇਕ ਜੀਭ ਦੀ ਥਾਂ 'ਤੇ ਕਰੋੜਾਂ ਜੀਭਾਂ ਹੋ ਜਾਣ ਤੇ ਮੈਂ ਕਰੋੜ ਵਾਰੀ ਵਾਹਿਗੁਰੂ ਵਾਹਿਗੁਰੂ ਕਹਾਂ। ਇਹ ਹੈ ਲਿਵ। ਕਹਿਣ ਲੱਗੇ ਚੇਤੇ ਰੱਖੀਂ ਜੇ ਤੇਰੇ ਅੰਦਰ ਦੀ ਤ੍ਰਿਸ਼ਨਾ ਕਹਿੰਦੀ ਹੈ ਕਿ ਹਜ਼ਾਰ ਦੀ ਥਾਂ 'ਤੇ ਕਰੋੜ ਹੋ ਜਾਏ ਤੇ ਸਿਮਰਨ ਵਾਲਾ ਕਹਿੰਦਾ ਹੈ ਕਿ ਪ੍ਰਮਾਤਮਾ ਤੂੰ ਦੋ ਕੰਨ ਦਿੱਤੇ ਹਨ, ਕਰੋੜਾਂ ਕੰਨ ਦੇ ਤਾਂਕਿ ਮੈਂ ਕਰੋੜਾਂ ਕੰਨਾਂ ਨਾਲ ਤੇਰੇ ਸ਼ਬਦ ਸੁਣਦਾ ਰਹਾਂ। ਮੈਨੂੰ ਦੋ ਹੱਥ ਦਿੱਤੇ ਹਨ, ਕ੍ਰਿਪਾ ਕਰਕੇ ਮੇਰੇ ਹਜ਼ਾਰਾਂ ਹੱਥ ਬਣਾ ਦੇ, ਮੈਂ ਇਹਨਾਂ ਹੱਥਾਂ ਨਾਲ ਤੇਰੀ ਸੇਵਾ ਕਰਦਾ ਰਹਾਂ। ਮੈਨੂੰ ਦੋ ਪੈਰ ਦਿੱਤੇ ਹਨ, ਕ੍ਰਿਪਾ ਕਰ, ਮੇਰੇ ਪੈਰਾਂ ਨੂੰ ਹੋਰ ਤਾਕਤ ਦੇ ਕਿ ਇੰਨ੍ਹਾਂ ਪੈਰਾਂ ਨਾਲ ਤੁਰ ਕੇ ਤੇਰੇ ਮਾਰਗ 'ਤੇ ਆ ਜਾਵਾਂ। ਜ਼ੈਲਦਾਰ ! ਇੰਨਾ ਫ਼ਰਕ ਹੈ ਲਿਵ ਤੇ ਤ੍ਰਿਸ਼ਨਾ ਵਿਚ। ਜਿਸਦੇ ਅੰਦਰ ਲਿਵ ਲੱਗ ਜਾਏ, ਉਹ ਕਹਿੰਦਾ ਹੈ-

*ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ॥*
*ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ॥*
*ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ॥*

(ਅੰਗ ੧੪੮)

ਜਿਸ ਦਾ ਮਨ ਮਾਇਆ ਵਿਚ ਖਚਤ ਹੈ, ਉਸਨੂੰ ਸਾਹਿਬ ਕਹਿੰਦੇ ਹਨ-

*ਸਹਸ ਖਟੇ ਲਖ ਕਉ ਉਠਿ ਧਾਵੈ॥*
*ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥*

(ਅੰਗ ੨੭੯)

ਦੇਖ ਸੱਜਣਾ-

*ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨਾ ਬੂਝੀ॥*
*ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨਾ ਸੂਝੀ॥ ੧॥*
*ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ॥*
*ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥*

(ਅੰਗ ੬੭੨)

ਤ੍ਰਿਸ਼ਨਾ ਸੰਸਾਰ ਦੇ ਪਦਾਰਥ ਵਧਾਉਂਦੀ ਹੈ ਤੇ ਗੁਰਮੁਖੋ ! ਲਿਵ ਸੰਕੋਚ ਕੇ ਸਾਈਂ ਦੇ ਚਰਨਾਂ ਨਾਲ ਜੋੜਦੀ ਹੈ। ਹਜ਼ੂਰ ਕ੍ਰਿਪਾਲੂ ਜੀ ਨੇ ਮੇਹਰ ਕੀਤੀ ਹੈ ਕਿ ਦੇਖੋ ਮਨ ਦਿਨ ਦਿਨ ਕਰਕੇ ਫੱਸਦਾ ਪਿਆ ਹੈ। ਪਹਿਲੀ ਬੇਨਤੀ ਲਿਵ ਜੋੜਨ ਵਾਲੇ ਪਾਸੇ ਅਸੀਂ ਤੁਰੀਏ ਤਾਂ ਸਹੀ।

ਕਿਤੇ ਇਕਾਂਤ ਵਿਚ ਨੇਤਰ ਬੰਦ ਕਰਕੇ ਆਪਣੇ ਗਿਰੀਬਾਨ ਵਿਚ ਝਾਤੀ ਤਾਂ ਮਾਰੀਏ। ਜਿੰਨਾ ਤੁਸੀਂ ਧਰਮ ਦੇ ਨਾਮ 'ਤੇ ਬਾਹਰੋਂ ਕਰਦੇ ਹੋ, ਮੈਨੂੰ ਖਿਮਾ ਕਰਿਉ ਗੁਰਮੁਖੋ ! ਸਭ ਕੁਝ ਅਡੰਬਰ ਹੈ। ਦੇਖੋ, ਜੀਉਂਦੇ ਜੀਅ ਲੋਕ ਵਾਹ-ਵਾਹ ਕਹਿਣਗੇ, ਜੀਉਂਦੇ ਜੀਅ ਸੰਸਾਰ ਬੜੀ ਉਪਮਾ ਕਰੇਗਾ, ਪਰ ਜਿਸ ਦਿਨ ਪਿਆਰੇ ਵਾਹਿਗੁਰੂ ਜੀ ਦੇ ਘਰ ਜਾਣਾ ਹੈ, ਉਸ ਦਿਨ ਇਹ ਨਹੀਂ ਦੇਖਿਆ ਜਾਣਾ ਕਿ ਇਹ ਸਭ ਤੋਂ ਅੱਗੇ ਹੋ ਕੇ ਖਲੋਂਦਾ ਰਿਹਾ। ਇਹ ਨਹੀਂ ਦੇਖਿਆ ਜਾਣਾ ਕਿ ਵਧੀਕ ਲੋਕ ਇਸ ਨੂੰ ਪਿਆਰ ਕਰਦੇ ਹਨ।

ਧੰਨ ਗੁਰੂ ਅਮਰਦਾਸ ਬਾਪੂ ਜੀ ਕਹਿੰਦੇ ਹਨ ਕਿ ਉਸ ਦਿਨ ਦੇਖਿਆ ਜਾਏਗਾ ਕਿ ਇਹ ਸਿੱਖੀ ਦੇ ਬਾਣੇ ਵਿਚ ਰਹਿ ਕੇ ਸੁਰਤ ਕਿੰਨੀ-ਕੁ ਸ਼ਬਦ ਵਿਚ ਜੋੜਦਾ ਰਿਹਾ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਕ੍ਰਿਪਾ ਕੀਤੀ ਕਿ ਮਨ ਕਿਵੇਂ ਮਾਇਆ ਵਿਚ ਫਸਿਆ ? ਗੁਰਮੁਖੋ ! ਅਸੀਂ ਰੋਜ਼ ਆਪਣੀ ਕਰਨੀ ਦਾ ਕਾਗਜ਼ ਬਣਾਈ ਬੈਠੇ ਹਾਂ। ਅਸੀਂ ਕਹਿ ਤਾਂ ਦਿੰਦੇ ਹਾਂ ਕਿ ਪਤਾ ਨਹੀਂ ਰੱਬ ਨੇ ਸਾਡੇ ਕਿਹੋ ਜਿਹੇ ਮਾੜੇ ਲੇਖ ਲਿਖ ਦਿੱਤੇ। ਬਾਬਾ ਨਾਨਕ ਜੀ ਕਹਿੰਦੇ ਹਨ ਕਿ ਕਲਮ ਤਾਂ ਤੇਰੇ ਹੱਥ ਵਿਚ ਹੈ। ਤੂੰ ਹੀ ਲੇਖ ਲਿਖਦਾ ਪਿਆ ਹੈਂ, ਹੋਰ ਕਿਸਨੇ ਲੇਖ ਲਿਖਣੇ ਹਨ। ਉਸਨੇ ਤਾਂ ਤੇਰੇ ਮਸਤਕ ਉੱਤੇ ਵੁੜੀ ਕਲਾਮ ਚਲਾ ਕੇ ਤੈਨੂੰ ਮਨੁੱਖਾ ਦੇਹੀ ਦੇ ਦਿੱਤੀ। ਇਸਦੇ ਲਿਖੇ ਨਾਲ ਤਾਂ ਤੈਨੂੰ ਸਰੀਰ ਮਿਲ ਗਿਆ। ਕਹਿਣ ਲੱਗੇ-

*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥*
*ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥੧॥*
*ਚਿਤ ਚੇਤਸਿ ਕੀ ਨਹੀ ਬਾਵਰਿਆ॥*
*ਹਰਿ ਬਿਸਰਤ ਤੇਰੇ ਗੁਣ ਗਲਿਆ॥ ੧॥ ਰਹਾਉ॥*

(ਅੰਗ ੯੯੦)

ਅਸੀਂ ਜੋ ਕੁਝ ਸਾਰਾ ਦਿਨ ਕਰਦੇ ਹਾਂ ਤੇ ਸਾਨੂੰ ਰੋਜ਼ ਇਕ ਪੇਪਰ ਮਿਲਦਾ ਹੈ। ਇਸ ਪੇਪਰ ਦੇ ਉੱਪਰ ਅਸੀਂ ਮਨ ਦੀ ਸਿਆਹੀ ਤੇ ਦਵਾਤ ਲਈ ਹੈ। ਜਿਹੜੇ ਅਸੀਂ ਕੰਮ ਕਰਦੇ ਪਏ ਹਾਂ, ਇਹ ਕਾਗਦ ਹੈ ਤੇ ਪ੍ਰਮਾਤਮਾ ਨੇ ਸਾਨੂੰ ਸਵੇਰ ਤੋਂ ਸ਼ਾਮ ਤੱਕ ਇਹ ਕਾਗ਼ਜ਼ ਭੇਜ ਦਿੱਤਾ ਹੈ। ਸਾਹਿਬ ਕਹਿੰਦੇ ਹਨ ਕਿ ਪੇਪਰ ਰੱਬ ਨੇ ਸਭ ਨੂੰ ਦਿੱਤਾ ਹੈ। ਧਰਮੀ ਨੂੰ ਵੀ ਫੜਾ ਦਿੱਤਾ, ਕੁਕਰਮੀ ਨੂੰ ਵੀ ਫੜਾ ਦਿੱਤਾ, ਸਾਕਤ ਨੂੰ ਵੀ ਪੇਪਰ ਫੜਾ ਦਿੱਤਾ, ਸੰਤ ਨੂੰ ਵੀ ਫੜਾ ਦਿੱਤਾ, ਪਰ ਨਾਲ ਕਹਿ ਦਿੱਤਾ ਕਿ ਤੇਰੇ ਮਨ ਦੀ ਸਿਆਹੀ ਹੈ, ਹੁਣ ਜੋ ਕੁਝ ਮਰਜ਼ੀ ਲਿਖੀ ਜਾ। ਸਿਆਹੀ ਵੀ ਦੇ ਦਿੱਤੀ, ਕਲਮ ਵੀ ਦੇ ਦਿੱਤੀ, ਕਾਗ਼ਜ਼ ਵੀ ਦੇ ਦਿੱਤਾ। ਹੁਣ ਕਈਆਂ ਨੇ ਤਾਂ ਕਰਣੀ ਦੇ ਕਾਗ਼ਜ਼ ਉੱਤੇ ਸਵੇਰੇ ਲਿਖ ਦਿੱਤਾ ਹੇ ਵਾਹਿਗੁਰੂ ! ਇਨਸਾਫ਼ ਹੀ ਕਰਨਾ ਹੈ, ਝੂਠ ਨਹੀਂ ਬੋਲਣਾ ਤੇ ਕਈਆਂ ਨੇ ਕਰਣੀ ਦੇ ਕਾਗ਼ਜ਼ ਉੱਤੇ ਸਵੇਰੇ ਉਠਦਿਆਂ ਸਾਰ ਅਖ਼ਬਾਰ ਦੀਆਂ ਖ਼ਬਰਾਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ। ਆਮ ਕਾਗ਼ਜ਼ ਉੱਤੇ ਕੁਝ ਲਿਖੇਂ ਤਾਂ ਸ਼ਾਮ ਨੂੰ ਫਾੜ ਕੇ ਰੱਦੀ ਵਿਚ ਸੁੱਟ ਦੇਵੇਂਗਾ, ਪਰ ਜਿਹੜੇ ਕਾਗ਼ਜ਼ ਤੂੰ ਰੋਜ਼ ਲਿਖਦਾ ਪਿਆ

ਹੈਂ, ਉਹ ਤੇਰੀ ਫ਼ਾਇਲ ਤਿਆਰ ਹੁੰਦੀ ਪਈ ਹੈ। ਉਹ ਲੇਖਾ ਨਹੀਂ ਪਾਟਣਾ, ਉਹ ਪਾਟੇਗਾ ਤਾਂ ਜੇ ਤੇਰਾ ਗੁਰੂ ਮੇਹਰ ਕਰੇਗਾ। ਬਾਬਾ ਜੀ ਨੇ ਬਚਨ ਕਿਹਾ-

*ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ॥*
*ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥*

(ਅੰਗ ੬੯੯)

*ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥*
*ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥*

(ਅੰਗ ੬੧੪)

*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥*

ਕਿਸੇ ਨੇ ਬੁਰੇ ਕਰਮਾਂ ਦੇ ਲੇਖ ਲਿਖ ਲਏ ਤੇ ਕਿਸੇ ਨੇ ਭਲੇ ਕਰਮਾਂ ਦੇ ਲੇਖ ਲਿਖ ਲਏ। ਕਾਗਜ਼ ਅਸੀਂ ਰੋਜ਼ ਲਿਖਦੇ ਪਏ ਹਾਂ।

*ਬੁਰਾ ਭਲਾ ਦੁਇ ਲੇਖ ਪਏ॥*
*ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥*

ਜਿਵੇਂ-ਜਿਵੇਂ ਪ੍ਰਮਾਤਮਾ ਤੂੰ ਚਲਾਉਂਦਾ ਹੈਂ, ਕਹਿਣ ਲੱਗੇ-

*ਚਿਤ ਚੇਤਸਿ ਕੀ ਨਹੀ ਬਾਵਰਿਆ॥*
*ਹਰਿ ਬਿਸਰਤ ਤੇਰੇ ਗੁਣ ਗਲਿਆ॥ ੧॥ ਰਹਾਉ॥*

ਰੱਬ ਨੂੰ ਭੁੱਲ ਗਿਆ। ਹਜ਼ੂਰ ਮੇਹਰ ਪਏ ਕਰਦੇ ਹਨ-

*ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥*

ਜਾਲੀ ਦਾ ਇਥੇ ਅਰਥ ਹੈ ਜਿਹੜੀ ਰਾਤ ਹੈ ਉਹ ਜਾਲੀ ਬਣ ਕੇ ਤੈਨੂੰ ਸਤਾਉਂਦੀ ਪਈ ਹੈ, ਕਿਉਂਕਿ ਰਾਤ ਨੂੰ ਵੀ ਤੂੰ ਕੁਕਰਮ ਕਰਦਾ ਹੈਂ। ਜਿੰਨੇ ਦਿਨ ਤੇਰੇ ਨਿਕਲਦੇ ਪਏ ਹਨ ਪਿਆਰਿਆ ! ਸੱਚ ਜਾਣੀਂ, ਇਹ ਤੇਰੇ ਮਨ ਨੂੰ ਫਸਾਉਂਦੇ ਪਏ ਹਨ। ਨਾਮ ਤੋਂ ਬਿਨਾਂ ਜਿਹੜੀਆਂ ਤੇਰੀਆਂ ਘੜੀਆਂ ਬਤੀਤ ਹੁੰਦੀਆਂ ਪਈਆਂ ਹਨ, ਉਹ ਸਾਰੇ ਫਾਂਸੀ ਵਿਚ ਰੱਸੇ ਪਏ ਵੱਟੇ ਜਾਂਦੇ ਹਨ।

*ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ*

ਰੱਸ ਲੈ ਲੈ ਕੇ ਚੋਗਾ ਚੁੱਗਦਾ ਪਿਆ ਹੈਂ,

*ਛੂਟਸਿ ਮੂੜੇ ਕਵਨ ਗੁਣੀ॥ ੨॥*

(ਅੰਗ ੯੯੦)

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਹੈ ਕਿ ਇਕ ਤਰੀਕਾ ਹੈ ਜਿਸਦੇ ਨਾਲ ਬੰਦਾ ਬੱਚ ਸਕਦਾ ਹੈ। ਕਹਿਣ ਲੱਗੇ ਕਿ ਸੋਨੇ ਨੂੰ ਕਿਤੇ ਪਾਰਾ ਛੂਹ ਜਾਏ ਤਾਂ ਤੁਸੀਂ ਦੇਖੋਗੇ ਇਕੋ ਦੱਮ ਪਾਰਾ ਸੋਨੇ ਦੇ ਰੰਗ ਨੂੰ ਢੱਕ ਲੈਂਦਾ ਹੈ। ਜਦੋਂ ਕਿਸੇ ਕੁਠਾਲੀ ਵਿਚ ਪਾ ਕੇ ਉਸੇ ਸੋਨੇ ਨੂੰ ਅੱਗ ਦਾ ਸੇਕ ਲਾਇਆ ਤਾਂ ਪਾਰਾ ਯਕਲਖਤ ਉੱਡ ਗਿਆ ਤੇ ਸੋਨਾ ਸ਼ੁੱਧ ਰੂਪ ਵਿਚ ਬਾਹਰ ਆ ਗਿਆ। ਕਹਿੰਦੇ ਹਨ ਕਿ ਸਾਡਾ ਅੰਦਰ ਮਾਨੋ ਸੋਨੇ ਦੀ ਤਰ੍ਹਾਂ ਹੈ। ਇਹ ਸ਼ੁੱਧ ਸੋਨਾ ਹੈ, ਪਰ ਇਕ ਮੈਂ ਬੇਨਤੀ ਕਰਾਂ, ਜਦੋਂ ਅਸੀਂ ਮਲੀਨ ਸੋਨਾ ਕਹਿੰਦੇ ਹਾਂ, ਅਸ਼ੁੱਧ ਸੋਨਾ ਕਹਿੰਦੇ ਹਾਂ, ਉਥੇ ਕਦੀ ਭੁੱਲਿਉ ਨਾ, ਅਸ਼ੁੱਧ ਦੇ ਨਾਲ ਸੋਨਾ ਸ਼ਬਦ ਆਉਂਦਾ ਹੈ ਕਦੀ ਅਸ਼ੁੱਧ ਨਹੀਂ। ਇਸਦਾ ਮਤਲਬ ਕਿ ਸਮਝਣ ਵਾਲਿਆ, ਸਮਝ। ਜੇ ਅਸ਼ੁੱਧਤਾ ਨੂੰ ਪਾਸੇ ਕਰ ਦੇਵੇਂ ਤਾਂ ਕੇਵਲ ਸੋਨਾ ਹੀ ਰਹਿ ਜਾਏਗਾ। ਜਦੋਂ ਅਸੀਂ ਕਹਿੰਦੇ ਹਾਂ ਕਿ ਇਸ ਬੰਦੇ ਦਾ ਮਨ ਬੜਾ ਮੈਲਾ ਹੈ। ਇਸ ਦਾ ਮਤਲਬ ਹੈ ਜੇ ਕਿਤੇ ਮੈਲ ਨੂੰ ਪਾਸੇ ਕਰ ਦੇਵੇ ਤਾਂ ਮਨ ਸੁੰਦਰ ਵੀ ਬਣ ਸਕਦਾ ਹੈ। ਪਿਆਰਿਆ ! ਸੱਚ ਜਾਣੀਂ, ਮਨ ਸੋਨੇ ਦੀ ਤਰ੍ਹਾਂ ਹੈ, ਪਰ ਮਾਇਆ ਦੇ ਪਾਰੇ ਨੇ ਤੇਰੇ ਰੰਗ ਨੂੰ ਬਦਲ ਦਿੱਤਾ ਹੈ। ਹੈ ਤੂੰ ਇਨਸਾਨ ਤੇ ਚੇਤੇ ਰੱਖੀਂ ਇਨਸਾਨ ਹੋਣ ਦੇ ਨਾਤੇ ਤੂੰ ਭਗਵਾਨ ਦੀ ਅੰਸ਼ ਹੈਂ, ਪਰ ਮਾਇਆ ਦੇ ਪਾਰੇ ਨੇ ਤੈਨੂੰ ਇਨਸਾਨ ਤੋਂ ਹੈਵਾਨ ਬਣਾ ਦਿੱਤਾ ਹੈ। ਹੈ ਤੂੰ ਸੋਨਾ ਪਰ ਮਾਇਆ ਦੀ ਸੰਗਤ ਕਰਨ ਕਰਕੇ ਤੇਰਾ ਅਸਲੀ ਰੂਪ ਢੱਕਿਆ ਗਿਆ।

ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਬਚਨ ਹਨ ਕਿ ਦੇਖੋ ਕੱਪੜੇ ਕਿਸੇ ਗੰਦਗੀ ਨਾਲ ਭਰੇ ਜਾਣ, ਮਲ-ਮੂਤਰ ਨਾਲ ਭਰੇ ਜਾਣ, ਉਸ ਕੱਪੜੇ ਦੀ ਤੰਦ ਤੰਦ ਵਿਚ ਮੈਲ ਚਲੀ ਜਾਏ। ਇਕ ਗੱਲ ਚੇਤੇ ਰੱਖਿਉ, ਜੇ ਇਸ ਮਨ ਨੂੰ ਤੂੰ ਧੋ ਦੇਵੇਂ ਤਾਂ ਇਹੀ ਕੱਪੜਾ ਤੇਰੇ ਤਨ ਦਾ ਸ਼ਿੰਗਾਰ ਬਣ ਜਾਏਗਾ। ਗੁਰਮੁਖੋ ! ਗੁਰਦੁਆਰਾ ਕਿਸ ਲਈ ਹੈ ? ਹਸਪਤਾਲ ਅਰੋਗਤਾ ਵਾਲਿਆਂ ਲਈ ਨਹੀਂ, ਤੰਦਰੁਸਤੀ ਵਾਲਿਆਂ ਲਈ ਨਹੀਂ, ਹਸਪਤਾਲ ਉਹਨਾਂ ਲਈ ਹੈ, ਜਿਹੜੇ ਰੋਗ ਨਾਲ ਕੁਰਲਾਉਂਦੇ ਪਏ ਹਨ। ਮੰਦਿਰ, ਮਸੀਤ, ਗੁਰਦੁਆਰੇ ਕਿੰਨ੍ਹਾਂ ਲਈ ਹਨ ? ਕੇਵਲ ਆਪਣੀਆਂ ਚੌਧਰਾਂ ਕਾਇਮ ਕਰਨ ਲਈ ਨਹੀਂ, ਆਪਣੇ ਆਪਣੇ ਟਿਕਾਣੇ ਬਣਾ ਕੇ ਦੁਨੀਆਂ ਉੱਤੇ ਪ੍ਰਧਾਨਤਾ ਕਾਇਮ ਕਰਨ ਲਈ ਨਹੀਂ, ਖਿਮਾ ਕਰਿਉ, ਗੁਰਦੁਆਰੇ ਅੰਦਰ ਦੀ ਮੈਲ ਧੋ ਕੇ ਰੱਬ ਨਾਲ ਜੁੜਨ ਦੀ ਥਾਂ ਹੈ। ਤੀਜੀ ਬੇਨਤੀ ਕਿ ਜਿਹੜੇ ਅੰਦਰੋਂ ਮਲੀਨ ਹੋ ਚੁੱਕੇ ਹਨ, ਹੁਣ ਕੱਪੜਾ ਮੈਲਾ ਹੈ ਤੇ ਕੀ ਹੁਣ ਅਸੀਂ ਸਾਰੇ ਮੈਲੇ ਕੱਪੜਿਆਂ ਨੂੰ ਬਾਹਰ ਅੱਗ ਥੋੜੀ ਲਗਾ ਦਿੰਦੇ ਹਾਂ। ਸਾਬਣ ਤੇ ਪਾਣੀ ਨਾਲ ਉਸਨੂੰ ਧੋਂਦੇ ਹਾਂ ਤੇ ਸਾਫ਼ ਹੋ ਜਾਂਦੇ ਹਨ। ਪਿਆਰਿਉ ! ਸੋਨੇ ਦੇ ਵਿਚ ਮੈਲ ਚਲੀ ਜਾਏ ਤਾਂ ਕੀ ਅਸੀਂ ਉਸਨੂੰ ਸੁੱਟ ਦਿੰਦੇ ਹਾਂ ? ਨਹੀਂ, ਸੋਨਾ ਭਾਵੇਂ ਥੋੜ੍ਹਾ ਜਿਹਾ ਹੋਵੇ, ਕਾਫ਼ੀ ਸਾਰੀ ਮੈਲ ਹੋਵੇ ਤਾਂ ਉਸਨੂੰ ਸਾਂਭ ਕੇ ਰੱਖਦੇ ਹਾਂ ਕਿ ਜਿਸ ਦਿਨ ਕੋਈ ਕਾਰੀਗਰ ਮਿਲੇਗਾ, ਇਸਨੂੰ ਸੇਕ ਲਾਏਗਾ। ਇਸਦੇ ਵਿਚੋਂ ਸ਼ੁੱਧ ਸੋਨਾ ਨਿਕਲ ਸਕਦਾ ਹੈ। ਪਿਆਰਿਉ ! ਜਿਹੜਾ ਬੰਦਾ ਅੱਜ ਮਲੀਨ ਹੋ ਚੁੱਕਾ ਹੈ, ਉਸ ਨੂੰ ਜੇ ਇਸ ਨਫ਼ਰਤ ਨਾਲ ਦੇਖਦੇ ਰਹੀਏ ਕਿ ਇਹ ਬੰਦਾ ਕੀ ਹੈ, ਨਹੀਂ ਮੈਲੇ ਕੱਪੜੇ ਨੂੰ ਘਰੋਂ

ਬਾਹਰ ਨਹੀਂ ਕੱਢਦੇ ਤੇ ਮੈਲਿਆਂ ਨੂੰ ਇੰਨੀਆਂ ਕੁ ਠੋਕਰਾਂ ਨਾ ਮਾਰੋ ਕਿ ਉਹ ਮੰਦਿਰ, ਮਸਜਿਦਾਂ ਵਿਚ ਵੜਨ ਜੋਗੇ ਨਾ ਰਹਿਣ। ਉਸਨੂੰ ਪਿਆਰ ਦਿਉ ਜੇ ਦੇ ਸਕਦੇ ਹੋ ਤੁਸੀਂ ਤਾਂ। ਜੇ ਕੋਈ ਢੱਠਾ ਹੁੰਦਾ ਹੈ ਤਾਂ ਉਸ ਨੂੰ ਗਲੇ ਨਾਲ ਲਾਈਏ, ਸ਼ਾਇਦ ਕਿਤੇ ਉਸਦੇ ਅੰਦਰ ਤਬਦੀਲੀ ਆ ਜਾਏ। ਹਜ਼ੂਰ ਅੱਜ ਮੇਹਰ ਪਏ ਕਰਦੇ ਹਨ-

*ਮਨੁ ਮਾਇਆ ਮੈ ਫਧਿ ਰਹਿਓ*

ਹੇ ਪਿਆਰੇ !

*ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ॥*

ਮਨ ਨੂੰ ਮਾਇਆ ਨੇ ਫਸਾ ਲਿਆ ਹੈ। ਜਦੋਂ ਫੱਸ ਗਿਆ ਤਾਂ ਗੁਰੂ ਜੀ ਦਾ ਨਾਮ ਭੁੱਲ ਗਿਆ।

*ਕਹੁ ਨਾਨਕ ਬਿਨੁ ਹਰਿ ਭਜਨ*

ਉਸ ਪ੍ਰਮਾਤਮਾ ਵਾਹਿਗੁਰੂ ਜੀ ਦੇ ਭਜਨ ਤੋਂ ਬਿਨਾਂ-

*ਜੀਵਨ ਕਉਨੇ ਕਾਮ॥ ੩੦॥*

ਪਿਆਰਿਉ ! ਜੁੜਨ ਦਾ ਯਤਨ ਕਰੀਏ। ਅਸੀਂ ਦੁਨੀਆਂ ਵਿਚ ਬੈਠੇ ਹੁੰਦੇ ਹਾਂ, ਇਸ ਨੂੰ ਮੇਲਾ ਹੀ ਸਮਝੀਏ, ਕਿਉਂਕਿ ਮੇਲੇ ਵਿਚ ਅਸੀਂ ਬੜੀਆਂ ਥਾਵਾਂ ਭਾਲਦੇ ਹਾਂ। ਇਥੇ ਮੇਰੀ ਰੇੜ੍ਹੀ ਲੱਗੇਗੀ, ਇਥੇ ਮੇਰੀ ਦੁਕਾਨ ਲੱਗੇਗੀ ਤੇ ਚਾਰ ਦਿਨਾਂ ਤੋਂ ਬਾਅਦ ਤੁਸੀਂ ਦੇਖੋਗੇ ਸਿਰਫ਼ ਉਹ ਥਾਵਾਂ ਯਾਦਾਂ ਰਹਿ ਜਾਣਗੀਆਂ। ਸੱਚੇ ਪਾਤਿਸ਼ਾਹ ! ਜਿਸਨੂੰ ਰੱਬ ਭੁੱਲ ਜਾਏ, ਫਿਰ ਉਹ ਕੀ ਬਣ ਜਾਂਦਾ ਹੈ ? ਕਹਿਣ ਲੱਗੇ-

*ਪ੍ਰਾਨੀ ਰਾਮੁ ਨ ਚੇਤਈ*

ਉਸਨੂੰ ਰੱਬ ਨਹੀਂ ਚੇਤੇ ਆਉਂਦਾ। ਕਿਉਂ ਨਹੀਂ ਆਉਂਦਾ ? ਕਹਿਣ ਲੱਗੇ-

*ਮਦਿ ਮਾਇਆ ਕੈ ਅੰਧੁ॥*

ਮਾਇਆ ਦੇ ਵਿਚ ਅੰਨ੍ਹਾ ਹੋ ਗਿਆ ਹੈ। ਚੇਤੇ ਰੱਖਿਉ,

*ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ॥ ੩੧॥*

ਐ ਅੰਧੇ ਬੰਦੇ ! ਤੈਨੂੰ ਫੰਧ ਪੈਣਗੇ। ਜੇ ਪ੍ਰਮਾਤਮਾ ਜੀ ਦਾ ਚਿੰਤਨ ਨਾ ਕੀਤਾ, ਸਿਮਰਨ ਨਾ ਕੀਤਾ ਤਾਂ ਇਕ ਦਿਨ ਤੇਰੇ ਗਲੇ ਵਿਚ ਜਮਾਂ ਨੇ ਫਾਹੀ ਪਾਉਣੀ ਹੈ ਤੇ ਪਾਉਣੀ ਸਾਰਿਆਂ ਦੇ ਗਲੇ ਵਿਚ ਹੈ। ਅਸੀਂ ਕਹਾਂਗੇ ਮਰਨਾ ਸਾਰਿਆਂ ਨੇ ਹੈ। ਜਾਣ-ਜਾਣ ਵਿਚ ਬੜਾ ਫ਼ਰਕ ਹੈ। ਜਦੋਂ ਰੱਬ ਦੇ ਪਿਆਰੇ ਤੁਰਦੇ ਹਨ ਤਾਂ ਤਨ ਨੂੰ ਬੜਾ ਖੇਦ ਹੁੰਦਾ ਹੈ। ਅਸੀਂ ਕਹਾਂਗੇ ਬੜੇ ਮਾੜੇ ਕਰਮ ਕੀਤੇ ਹੋਣਗੇ। ਬੰਦਗੀ ਕਰਨ ਵਾਲੇ ਦੇ ਅੰਦਰ ਨੂੰ ਤੁਸੀਂ ਦੇਖੋ। ਜਦੋਂ ਬੰਦਗੀ ਕਰਨ ਵਾਲਾ ਜਾਂਦਾ ਹੈ, ਠੀਕ ਹੈ, ਸਰੀਰਕ ਤੌਰ 'ਤੇ ਰੋਗ ਲੱਗਦਾ ਹੈ, ਪਰ ਉਸਦੇ ਅੰਦਰ

ਨੂੰ ਪੁੱਛ ਕੇ ਦੇਖੋ ਕਿ ਅੰਦਰ ਕਿੱਥੇ ਟਿੱਕਿਆ ਹੈ। ਜੇ ਅਸੀਂ ਸੱਚ-ਮੁੱਚ ਗੁਰੂ ਤੇਗ਼ ਬਹਾਦਰ ਜੀ ਨੂੰ ਪਿਆਰ ਕਰਦੇ ਹਾਂ ਤਾਂ ਇਕ ਕੰਮ ਕਰੋ, ਜਿਨ੍ਹਾਂ ਨੇ ਅੰਮ੍ਰਿਤ ਨਹੀਂ ਛੱਕਿਆ, ਪਹਿਲਾਂ ਅੰਮ੍ਰਿਤ ਛੱਕੋ ਤੇ ਗੁਰੂ ਵਾਲੇ ਬਣੋ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਬਖ਼ਸ਼ ਲੈਣੀਆਂ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥



ਸਲੋਕ ੩੨

# ਦੁਖ ਮੈ ਸੰਗਿ ਨ ਕੋਇ

*ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ॥*
*ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ॥ ੩੨ ॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ ! ਆਪ ਜੀ ਨੇ ਗੁਰੂ ਤੇਗ਼ ਬਹਾਦਰ ਜੀ ਦੀ ਰਸਨਾ ਤੋਂ ਉਚਾਰਨ ਕੀਤੇ ਹੋਏ ਸਲੋਕਾਂ ਵਿਚੋਂ ੩੨ ਨੰਬਰ ਸਲੋਕ ਦਾ ਪਾਠ ਸਰਵਨ ਕੀਤਾ ਹੈ। ਇਸ ਸਲੋਕ ਦਾ ਸੰਖੇਪ ਜਿਹਾ ਭਾਵ ਇਸ ਪ੍ਰਕਾਰ ਹੈ ਕਿ ਇਸ ਸੰਸਾਰ ਵਿਚ ਜਿੰਨਾ ਚਿਰ ਮਨੁੱਖ ਦੇ ਕੋਲ ਦੁਨਿਆਵੀ ਸੁੱਖ ਹਨ ਤੇ ਸੁੱਖ ਦੇ ਵੇਲੇ ਸੁੱਖ ਨੂੰ ਹੰਢਾਉਣ ਵਾਲੇ, ਉਸ ਦੁਨਿਆਵੀ ਸੁੱਖ ਦਾ ਫ਼ਾਇਦਾ ਲੈਣ ਵਾਲੇ, ਇਸ ਸੰਸਾਰ ਦੇ ਸੁੱਖ ਵੇਲੇ ਅਨੇਕਾਂ ਲੋਕ ਸਾਥੀ ਬਣ ਜਾਂਦੇ ਹਨ, ਪਰ ਜਿਸ ਵੇਲੇ ਸੰਸਾਰ ਦੇ ਉਤੋਂ ਸੁੱਖ ਦਾ ਸਮਾਂ ਚਲਾ ਜਾਏ ਤੇ ਦੁੱਖ - ਮੁਸੀਬਤ ਆ ਜਾਏ ਤਾਂ ਉਸ ਵੇਲੇ ਇਨਸਾਨ ਦੇ ਨਾਲ ਕੋਈ ਵੀ ਨਹੀਂ ਤੁਰੇਗਾ। ਗੁਰੂ ਤੇਗ਼ ਬਹਾਦਰ ਜੀ ਫਿਰ ਅੱਜ ਸਾਨੂੰ ਸਹਾਰਾ ਪਏ ਦਿੰਦੇ ਹਨ। ਪਹਿਲਾਂ ਦੱਸਦੇ ਪਏ ਹਨ ਕਿ ਦੁੱਖ ਵੇਲੇ ਸੰਗੀ-ਸਾਥੀ ਕੋਈ ਨਹੀਂ, ਪਰ ਇਕ ਨਾਲ ਸਹਾਰਾ ਦਿੱਤਾ ਕਿ ਕਿਤੇ ਨਿਰਾਸ਼ ਨਾ ਹੋ ਜਾਈਂ, ਇਸ ਦੁਨੀਆਂ ਵਿਚ ਕੋਈ ਵੀ ਕਿਸੇ ਦਾ ਨਹੀਂ, ਕਹਿਣ ਲੱਗੇ, ਇਹ ਕੰਮ ਕਰਿਆ ਕਰ-

*ਕਹੁ ਨਾਨਕ ਹਰਿ ਭਜੁ ਮਨਾ*

ਹੇ ਮੇਰੇ ਮਨਾ ! ਤੂੰ ਹਰੀ ਨੂੰ, ਪ੍ਰਮਾਤਮਾ ਨੂੰ, ਵਾਹਿਗੁਰੂ ਨੂੰ ਚੇਤੇ ਕਰ ਤੇ ਕੀ ਹੋਵੇਗਾ,

*ਅੰਤਿ ਸਹਾਈ ਹੋਇ॥*

ਜਦੋਂ ਤੇਰਾ ਕੋਈ ਵੀ ਮਦਦਗਾਰ ਨਹੀਂ ਤਾਂ ਅੰਤਲੇ ਸਮੇਂ ਤੇਰੀ ਸਹਾਇਤਾ ਕਰਨ ਵਾਲਾ ਪਾਰਬ੍ਰਹਮ ਪ੍ਰਮੇਸ਼ਰ ਸਹਾਈ ਹੋਵੇਗਾ। ਮਨੁੱਖ ਇਕੱਲਾ ਰਹਿੰਦਾ ਹੋਵੇ ਤੇ ਇਕੱਲ ਵਿਚ

ਉਸਦਾ ਮਨ ਉਦਾਸ ਹੋ ਜਾਂਦਾ ਹੈ। ਉਸ ਉਦਾਸੀ ਵਿਚੋਂ ਕੋਈ ਨਾ ਕੋਈ ਆਪਣਾ ਸਾਥੀ, ਕਿਸੇ ਨੂੰ ਆਪਣਾ ਮਿੱਤਰ, ਆਪਣਾ ਸਹਿਯੋਗੀ, ਆਪਣਾ ਸੰਗੀ ਬਣਾਉਣਾ ਲੋਚਦਾ ਹੈ। ਕਈ ਵਾਰੀ ਇਨਸਾਨ ਨੂੰ ਸੰਗੀ ਸਾਥੀ ਮਿਲ ਤਾਂ ਜਾਂਦੇ ਹਨ, ਪਰ ਜਦੋਂ ਉਹਨਾਂ ਦੇ ਆਪਸੀ ਅੰਦਰ ਦੇ ਵਿਚਾਰ ਨਾ ਮਿਲਦੇ ਹੋਣ ਤਾਂ ਉਦੋਂ ਕੇਵਲ ਦਿਨ ਕੱਟਣ ਵਾਲੀ ਗੱਲ ਹੁੰਦੀ ਹੈ। ਅਸਲ ਵਿਚ ਇਹ ਜ਼ਿੰਦਗੀ ਦੀ ਸਫਲਤਾ ਨਹੀਂ।

ਅਸੀਂ ਕਈ ਥਾਵਾਂ 'ਤੇ ਦੇਖਦੇ ਸੁਣਦੇ ਤੇ ਪੜ੍ਹਦੇ ਹਾਂ, ਪਤੀ ਪਤਨੀ ਲਈ ਸ਼ਬਦ ਵਰਤਿਆ ਜਾਂਦਾ ਹੈ ਜੀਵਨ ਸਾਥੀ ਜਾਂ ਜੀਵਨ ਸਾਥਣ। ਪਰ ਚੇਤੇ ਰੱਖਿਓ, ਜਿਸ ਪਰਿਵਾਰ ਅੰਦਰ ਪਤੀ ਤੇ ਪਤਨੀ ਦੇ ਵਿਚਾਰਾਂ ਵਿਚ ਸਮਾਨਤਾ ਨਹੀਂ, ਉਹ ਸਿਰਫ਼ ਆਪਣੀ ਜ਼ਿੰਦਗੀ ਦੇ ਦਿਨ ਦੁੱਖ ਭਰੇ ਕੱਟਦੇ ਪਏ ਹਨ। ਇਕ ਦੂਜੇ ਨਾਲ ਚਿੱਤ ਕਰਕੇ ਰਹਿਣ ਨੂੰ ਤਿਆਰ ਨਹੀਂ। ਸਮਾਜ ਦੀ ਇਹ ਦਸ਼ਾ ਹੈ। ਮਨੁੱਖ ਨੂੰ ਇਕੱਲ ਖਾਂਦੀ ਹੈ, ਇਕੱਲ ਵਿਚ ਸਾਥੀ ਦੀ ਭਾਲ ਕਰਦਾ ਹੈ ਤੇ ਜਦੋਂ ਇਸਨੂੰ ਸਾਥੀ ਮਿਲ ਜਾਏ ਤੇ ਸਾਥੀ ਦੇ ਵੀਚਾਰ ਇਸਦੇ ਵੀਚਾਰਾਂ ਨਾਲ ਨਾ ਮਿਲਣ ਤਾਂ ਕਈ ਵਾਰੀ ਉਸ ਸਾਥੀ ਵਿਚੋਂ ਹੀ ਦੁਸ਼ਮਣ ਦਿੱਸਣ ਲੱਗ ਪੈਂਦਾ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਇਨਸਾਨ ਮਿੱਤਰ, ਦੋਸਤ, ਸੱਜਣ, ਯਾਰ ਬਣਾਉਣੇ ਲੋਚਦਾ ਹੈ। ਗੁਰੂ ਸਾਹਿਬ ਨੇ ਯਾਰ ਸ਼ਬਦ ਨੂੰ ਅਪਮਾਨ ਭਰੇ ਸ਼ਬਦਾਂ ਵਿਚ ਨਹੀਂ ਵਰਤਿਆ। ਇਹ ਗੱਲ ਵੱਖਰੀ ਹੈ ਕਿ ਅੱਜ ਇਸ ਸ਼ਬਦ ਦੇ ਅਰਥਾਂ ਵਿਚ ਬੁਰੀ ਭਾਵਨਾ ਆ ਗਈ ਹੈ, ਪਰ ਸਾਹਿਬ ਤਾਂ ਕਹਿੰਦੇ ਹਨ-

*ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥*

ਹੇ ਮੇਰੇ ਸੋਹਣੇ ਗੁਰੂ ਯਾਰ ! ਮੈਂ ਤੇਰੇ ਚਰਨਾਂ ਵਿਚ ਇਕ ਬੇਨਤੀ ਕਰਦੀ ਹਾਂ। ਕੀ ?

*ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥*
*ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ॥*

ਹੇ ਮੇਰੇ ਸੱਜਣ ! ਹੇ ਮੇਰੇ ਯਾਰ ! ਮੈਂ ਤੇਰੇ ਚਰਨਾਂ ਵਿਚ ਇਕ ਬੇਨਤੀ ਕਰਦੀ ਹਾਂ ਕਿ ਮੈਨੂੰ ਪਿਆਰਾ ਸੱਜਣ, ਪਿਆਰਾ ਮਿੱਤਰ, ਮਨ ਨੂੰ ਮੋਹਨ ਵਾਲਾ ਜਿਹੜਾ ਮੋਹਨ ਹੈ, ਕ੍ਰਿਪਾ ਕਰ ਮੈਂ ਉਸਨੂੰ ਖੋਜਦੀ ਪਈ ਹਾਂ, ਕੀ ਮੈਨੂੰ ਕਿਤੇ ਲੱਭ ਸਕਦਾ ਹੈ ? ਸਤਿਗੁਰ ਨੇ ਦੁਬਾਰਾ ਫਿਰ ਸ਼ਬਦ ਵਰਤੇ। ਕਹਿਣ ਲੱਗੇ-

*ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ॥*

ਹੇ ਮੇਰੇ ਸੱਜਣ ਯਾਰ ! ਹੇ ਮੇਰੇ ਮਿੱਤਰ ! ਇਥੇ ਤਾਂ ਅਨੇਕਾਂ ਸਖੀਆਂ, ਸਖੀਆਂ ਦਾ ਅਰਥ ਕੇਵਲ ਇਸਤਰੀ ਨਹੀਂ, ਸਖੀਆਂ ਦਾ ਅਰਥ ਹੈ ਸਤਿਸੰਗੀ ਕਮਾਈ ਵਾਲੇ ਜੀਅ। ਮੈਂ ਜੀਵ ਸ਼ਬਦ ਵਰਤਿਆ ਹੈ, ਨਾ ਮਰਦ ਨਾ ਇਸਤਰੀ। ਇਕ ਇਸਤਰੀ ਦੇ ਜਾਮੇ ਵਿਚ ਵੀ ਕਮਾਈ ਕਰੇ ਤਾਂ ਗੁਰਮੁਖਤਾਈ 'ਤੇ, ਸੰਤ ਪੱਦਵੀ 'ਤੇ, ਮਹਾਂਪੁਰਖ ਪੱਦਵੀ 'ਤੇ ਪਹੁੰਚ

ਸਕਦੀ ਹੈ ਤੇ ਉਸ ਮਰਦ ਜਾਮੇ ਵਿਚ ਰੱਬ ਦੀ ਭਗਤੀ ਕਰੇ ਤਾਂ ਉਹ ਵੀ ਇਕ ਮੰਜ਼ਿਲ 'ਤੇ ਪਹੁੰਚ ਸਕਦਾ ਹੈ। ਹਜ਼ੂਰ ਕਹਿ ਰਹੇ ਹਨ-

*ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ॥*
*ਯਾਰ ਵੇ ਹਿਕ ਡੂੰ ਹਿਕ ਚਾੜੈ ਹਉ ਕਿਸੁ ਚਿਤੇਹੀਆ॥*

(ਅੰਗ ੭੦੩)

ਹੇ ਮੇਰੇ ਸੋਹਣੇ ਯਾਰ ! ਇਥੇ ਤਾਂ ਇਕ ਤੋਂ ਇਕ ਵੱਧ ਕੇ ਗੁਰਮੁਖ ਜੱਪਣ ਵਾਲੇ ਹਨ, ਮੈਂ ਤਾਂ ਕਿਸੇ ਵੀ ਗਿਣਤੀ ਮਿਣਤੀ ਵਿਚ ਹੀ ਨਹੀਂ। ਜਦੋਂ ਭਾਈ ਸਾਹਿਬ ਭਾਈ ਨੰਦ ਲਾਲ ਜੀ ਦੇ ਬਚਨ ਪੜ੍ਹਦੇ ਹਾਂ ਤਾਂ ਉਹਨਾਂ ਨੇ ਇਕ ਸ਼ਬਦ ਗੁਰੂ ਗੋਬਿੰਦ ਸਿੰਘ ਲਈ ਵੀ ਯਾਰ ਵਰਤਿਆ। ਉਹਨਾਂ ਦਾ ਇਕ ਸ਼ੇਅਰ ਹੈ ਕਿ ਸਤਿਗੁਰੂ ਗੁਰੂ ਕਲਗੀਧਰ ਦਿਆਲੂ ਜੀ ਨੇ ਕੇਸੀ ਇਸ਼ਨਾਨ ਕੀਤਾ। ਕੇਸਾਂ ਨੂੰ ਕੇਸਕੀ ਨਾਲ ਢੱਕਿਆ ਤੇ ਕੇਸ ਹਰੇ ਪਏ ਕਰਦੇ ਹਨ। ਅਸੀਂ ਆਮ ਤੌਰ 'ਤੇ ਕਹਿੰਦੇ ਹਾਂ ਕਿ ਕੇਸ ਸੁਕਾਉਂਦਾ ਪਿਆ ਹੈ ਤੇ ਗੁਰਮਤਿ ਵਿਚ ਕਿਹਾ ਜਾਂਦਾ ਹੈ ਕਿ ਕੇਸ ਹਰੇ ਪਿਆ ਕਰਦਾ ਹੈ। ਗੁਰੂ ਜੀ ਨੇ ਕੇਸਾਂ ਨੂੰ ਕੇਸਕੀ ਨਾਲ ਢੱਕਿਆ ਤੇ ਇਕ ਕੇਸ਼ ਮੇਰੇ ਗੁਰੂ ਜੀ ਦੇ ਪਵਿੱਤਰ ਮੁਖੜੇ ਅੱਗੇ ਆ ਗਿਆ ਤੇ ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਉਸ ਕੇਸ਼ ਨੂੰ ਦੇਖਕੇ ਆਪਣੇ ਕੋਲੋਂ ਇਕ ਸ਼ੇਅਰ ਕਹਿ ਦਿੱਤਾ-

*ਦੀਨੋ ਦੁਨੀਆਂ ਦਰ ਕਮੰਦਿ ਆਂ ਪਰੀ ਰੁਖ਼ਸਾਰਿ ਮਾ॥*
*ਹਰ ਦੋ ਆਲਮ ਕੀਮਤਿ ਯੱਕ ਤਾਰਿ ਮੂਇ ਯਾਰ ਮਾ॥*

ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਮੇਰਾ ਯਾਰ, ਮੇਰਾ ਮਿੱਤਰ ਹੈ। ਗੁਰੂ ਗੋਬਿੰਦ ਸਿੰਘ ਮੇਰੇ ਦੋਸਤ ਹਨ। ਗੁਰੂ ਜੀ ਨੇ ਪ੍ਰਮਾਤਮਾ ਲਈ ਵੀ ਸੰਗੀ ਸ਼ਬਦ ਵਰਤਿਆ, ਮਿੱਤਰ ਸ਼ਬਦ ਵਰਤਿਆ। ਗੁਰੂ ਕਲਗੀਧਰ ਜੀ ਨੇ ਤਾਂ ਖ਼ੁਦ ਪ੍ਰਮਾਤਮਾ ਲਈ ਦੋ ਸ਼ਬਦ ਵਰਤੇ। ਇਕ ਸ਼ਬਦ ਵਰਤਿਆ ਮਿੱਤਰ ਤੇ ਅਸੀਂ ਪੜ੍ਹਦੇ ਹਾਂ-

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥*

ਤੇ ਉਹਨਾਂ ਨੇ ਯਾਰ ਦੀ ਥਾਂ 'ਤੇ ਸ਼ਬਦ ਵਰਤਿਆ-

*ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਣਾ॥*

ਇਸਦਾ ਮਤਲਬ ਮਿੱਤਰ ਸ਼ਬਦ, ਯਾਰ ਸ਼ਬਦ, ਸੱਜਣ ਸ਼ਬਦ ਇਹ ਸਾਰੇ ਪਵਿੱਤਰ ਹਨ, ਪਰ ਜਦੋਂ ਅਸੀਂ ਦੁਨੀਆਂ ਵਿਚੋਂ ਇਹਨਾਂ ਸ਼ਬਦਾਂ ਦੀ ਵਿਆਖਿਆ ਕਰਦੇ ਹਾਂ ਤਾਂ ਇਹਨਾਂ ਸ਼ਬਦਾਂ ਦੇ ਪਿੱਛੇ ਸਾਨੂੰ ਕਈ ਵਾਰੀ ਲੋਕ ਸੁਆਰਥੀ ਜ਼ਿਆਦਾ ਮਿਲਣਗੇ। ਉਹਨਾਂ ਸ਼ਬਦਾਂ ਦੇ ਅਨੁਸਾਰ ਜੀਉਣ ਵਾਲਾ ਕੋਈ ਟਾਵਾਂ-ਟਾਵਾਂ ਮਿਲੇਗਾ।

ਧੰਨ ਗੁਰੂ ਤੇਗ਼ ਬਹਾਦਰ ਜੀ ਨੇ ਅੱਜ ਇਹ ਬਖ਼ਸ਼ਿਸ਼ ਕੀਤੀ ਕਿ ਜਿਸ ਦਿਨ ਤੇਰੇ 'ਤੇ ਸੁੱਖ ਹੋਵੇਗਾ, ਉਸ ਦਿਨ ਤੇਰੇ ਨਾਲ ਅਨੇਕਾਂ ਲੋਕ ਚੱਲਣਗੇ ਪਰ ਜਿਸ ਦਿਨ ਤੇਰੇ 'ਤੇ ਦੁੱਖ

ਮੁਸੀਬਤ ਆ ਟਿੱਕੇਗੀ, ਉਸ ਦਿਨ ਪਿਆਰਿਆ ! ਚੇਤੇ ਰੱਖੀਂ, ਦੁੱਖ ਵਿਚ ਕੋਈ ਵੀ ਤੇਰਾ ਮਦਦਗਾਰ ਨਹੀਂ। ਦੁੱਖ ਵੇਲੇ ਸੱਚ ਜਾਣੀਂ, ਜਦੋਂ ਦੁਨੀਆਂ ਤੋਂ ਤੁਰਨਾ ਹੈ, ਬਾਕੀਆਂ ਦੀ ਗੱਲ ਛੱਡੀਂ, ਇਹ ਸਰੀਰ ਵੀ ਉੱਨੀ ਦੇਰ ਤੱਕ ਹੈ, ਜਿੰਨੀ ਦੇਰ ਤੱਕ ਖਾਣ-ਪੀਣ ਨੂੰ ਦੇਈ ਜਾਂਦਾ ਹੈਂ, ਜਿਸ ਦਿਨ ਇਸ ਨੂੰ ਖਾਣ-ਪੀਣ ਨੂੰ ਨਾ ਦਿੱਤਾ ਤਾਂ ਇਹ ਵੀ ਕਮਜ਼ੋਰ ਹੋ ਕੇ ਤੇਰੀ ਜਿੰਦ ਦਾ ਸਾਥ ਛੱਡ ਜਾਏਗਾ। ਇਹ ਵੀ ਤਾਂ ਸੁਆਰਥੀ ਹੈ। ਸੁੱਖ ਦੇ ਮਿੱਤਰ ਹਨ, ਦੁੱਖ ਦੇ ਸਾਥੀ ਕੋਈ ਨਹੀਂ। ਸਤਿਗੁਰੂ ਕ੍ਰਿਪਾਲੂ ਜੀ ਨੇ ਪਹਿਲਾਂ ਉਹਨਾਂ ਲੋਕਾਂ ਦਾ ਜ਼ਿਕਰ ਕੀਤਾ, ਜਿਹੜੇ ਸੁੱਖ ਕਰਕੇ ਕੇਵਲ ਨੇੜੇ ਢੁੱਕਦੇ ਹਨ। ਇਕ ਦਿਨ ਪ੍ਰਮਾਣ ਅਰਜ਼ ਕੀਤਾ ਸੀ ਅਤੇ ਗੁਰੂ ਤੇਗ਼ ਬਹਾਦਰ ਜੀ ਦਾ ਬਚਨ ਅੱਜ ਫਿਰ ਉਥੇ ਢੁੱਕਦਾ ਪਿਆ ਹੈ। ਕਹਿਣ ਲੱਗੇ-

*ਸੁਖ ਮੈ ਆਨਿ ਬਹੁਤੁ ਮਿਲਿ ਬੈਠਤ*

ਜਿਸ ਦਿਨ ਬੰਦੇ ਦੇ ਕੋਲ ਸੁੱਖ ਹੁੰਦਾ ਹੈ, ਉਸ ਦਿਨ ਕਿੰਨੇ ਹੀ ਲੋਕ ਬੰਦੇ ਦੇ ਨੇੜੇ ਆ ਕੇ ਬੈਠਦੇ ਹਨ। ਲੋਕ ਉਸਦੇ ਪਿੱਛੇ ਫਿਰਦੇ ਹਨ। ਕਈ ਵਾਰੀ ਮਨ ਵਿਚ ਹੈਰਾਨੀ ਵੀ ਹੁੰਦੀ ਹੈ ਕਿ ਮਨਾ, ਦੇਖ ਸਾਡਾ ਅੰਦਰ ਕਿੱਥੇ ਕੁ ਟਿੱਕਿਆ ਹੋਇਆ ਹੈ। ਇਕ ਘੜੀ ਨੂੰ ਸੁੱਖ ਮਿਲਿਆ, ਧਨ ਮਿਲ ਗਿਆ, ਪੱਦਵੀ ਮਿਲ ਗਈ, ਕਿਤੇ ਉਸਦੀ ਚੰਗੀ ਥਾਂ ਬਣ ਗਈ, ਅਸੀਂ ਲੋਕ ਯਕਦਮ ਕਾਫ਼ਲੇ ਬਣਾ ਕੇ ਉਸਦੇ ਪਿੱਛੇ ਤੁਰਦੇ ਹਾਂ ਤੇ ਪਿਆਰਿਉ ! ਜਿਸ ਦਿਨ ਉਸ ਉੱਪਰ ਮੁਸੀਬਤ ਆਉਂਦੀ ਹੈ ਤਾਂ ਇਕੱਲੇ ਨੂੰ ਛੱਡ ਕੇ ਮੈਦਾਨ ਵਿਚੋਂ ਲੋਕ ਚਲੇ ਜਾਂਦੇ ਹਨ, ਕੋਈ ਉਸ ਦਾ ਸਾਥ ਦੇਣ ਨੂੰ ਤਿਆਰ ਨਹੀਂ। ਗੁਰੂ ਤੇਗ਼ ਬਹਾਦਰ ਜੀ ਕਹਿਣ ਲੱਗੇ ਕਿ ਇਹ ਤਜਰਬਾ ਹੈ ਜ਼ਿੰਦਗੀ ਦਾ-

*ਸੁਖ ਮੈਂ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥*
*ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥ ੧॥*
*ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥*
*ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥*

(ਅੰਗ ੬੩੪)

ਜਿਸ ਵੇਲੇ ਇਸ ਕਾਇਆ ਵਿਚੋਂ ਹੰਸ ਉਡਾਰੀ ਮਾਰ ਗਿਆ ਤੇ ਜਿਸਨੂੰ ਤੂੰ ਘਰ ਦੀ ਨਾਰ, ਆਪਣੀ ਇਸਤਰੀ ਕਹਿੰਦਾ ਹੈਂ, ਮੁਸੀਬਤ ਵੇਲੇ ਤਾਂ ਉਹ ਵੀ ਸਾਥ ਛੱਡ ਗਈ।

ਗੁਰੂ ਗ੍ਰੰਥ ਸਾਹਿਬ ਨੇ ਸੱਚੇ ਮਿੱਤਰਾਂ ਦਾ ਵੀ ਜ਼ਿਕਰ ਕੀਤਾ ਹੈ। ਦੇਖੋ ਮਿੱਤਰ-ਸੱਜਣ ਕਿਹੋ ਜਿਹਾ ਚਾਹੀਦਾ ਹੈ ? ਚਾਨਕਿਆ ਨੀਤੀ ਵਿਚ ਇਕ ਬੜੀ ਸੋਹਣੀ ਗੱਲ ਉਸਨੇ ਲਿਖੀ ਹੈ ਤੇ ਮੈਨੂੰ ਬੜੀ ਸੋਹਣੀ ਲੱਗੀ ਹੈ। ਉਸ ਵਿਚ ਉਹ ਲਿਖਦੇ ਹਨ ਕਿ ਉਸ ਮਿੱਤਰ ਨੂੰ ਜਿਹੜਾ ਤੁਹਾਡੇ ਮੂੰਹ ਉੱਤੇ ਮਿੱਠੀਆਂ ਗੱਲਾਂ ਕਰੇ, ਉਸ ਮਿੱਤਰ ਤੋਂ, ਉਸ ਸੱਜਣ ਤੋਂ, ਉਸ ਰਿਸ਼ਤੇਦਾਰ ਤੋਂ ਥੋੜੀ ਜਿਹੀ ਦੂਰੀ ਬਣਾ ਲਉ। ਜਿਹੜਾ ਤੁਹਾਡੇ ਮੂੰਹ 'ਤੇ ਮਿੱਠੀਆਂ ਗੱਲਾਂ ਕਰੇ, ਪਿੱਠ ਪਿੱਛੇ

ਚੁਗ਼ਲੀ ਕਰੇ, ਬਣੀ ਹੋਈ ਇੱਜ਼ਤ ਨੂੰ ਘਟਾਉਣ ਦਾ ਯਤਨ ਕਰੇ, ਤੁਹਾਡੇ ਬਣਦੇ ਹੋਏ ਕੰਮਾਂ ਵਿਚ ਰੁਕਾਵਟ ਪਾਉਣ ਦਾ ਯਤਨ ਕਰੇ। ਚਾਨਕਿਆ ਨੀਤੀ ਦੇ ਚਾਰ ਕੁ ਸ਼ਬਦ ਹਨ। ਕਹਿਣ ਲੱਗੇ ਇਹ ਮਿੱਤਰ ਇਸ ਤਰ੍ਹਾਂ ਹੈ, ਜਿਵੇਂ ਜ਼ਹਿਰ ਦੇ ਘੜੇ ਉੱਤੇ ਦੋ ਕੌਲੀਆਂ ਦੁੱਧ ਪਾ ਦਿੱਤਾ। ਕੀ ਕਦੀ ਕੋਈ ਇਨਸਾਨ ਉਸ ਦੁੱਧ ਵਾਲੇ ਘੜੇ ਨੂੰ ਪਿਆਰ ਕਰੇਗਾ, ਜਿਸਦਾ ਥੱਲਾ ਤਾਂ ਸਾਰਾ ਜ਼ਹਿਰ ਨਾਲ ਭਰਿਆ ਹੋਵੇ, ਪਰ ਉਸਦੇ ਉੱਪਰ ਉੱਪਰ ਦੁੱਧ ਤਰਦਾ ਹੋਵੇ ? ਕਹਿੰਦੇ ਹਨ ਕਿ ਜਿਵੇਂ ਘੜਾ ਜ਼ਹਿਰਂ ਨਾਲ ਭਰਿਆ ਹੈ, ਉੱਪਰ ਥੋੜਾ ਜਿਹਾ ਦੁੱਧ ਦਿੱਸਦਾ ਹੈ, ਜਿਸ ਤਰ੍ਹਾਂ ਉਸ ਜ਼ਹਿਰ ਦੇ ਭਰੇ ਹੋਏ ਘੜੇ ਨੂੰ ਦੁੱਧ ਦੀ ਸ਼ਕਲ ਦੇਖ ਕੇ ਅਸੀਂ ਇਕ ਖਿਨ ਵਿਚ ਤਿਆਗ ਦਿੰਦੇ ਹਾਂ, ਇਵੇਂ ਹੀ ਇਹੋ ਜਿਹੇ ਮਿੱਤਰਾਂ ਨੂੰ ਤਿਆਗਣ ਵਿਚ ਹੀ ਅੰਦਰ ਦਾ ਸੁੱਖ ਹੈ।

ਪਿਆਰਿਉ ! ਚੇਤੇ ਰੱਖਿਉ, ਗੁਰੂ ਗ੍ਰੰਥ ਸਾਹਿਬ ਜੀ ਨੇ ਇਹੋ ਜਿਹੇ ਮਿੱਤਰਾਂ ਦਾ ਜ਼ਿਕਰ ਕੀਤਾ ਹੈ ਜਿਹੜੇ ਸੁੱਖ ਦੇ ਸਾਥੀ ਹਨ। ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਕਹਿਣ ਲੱਗੇ, ਪਿਆਰਿਆ !

*ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ॥*

(ਅੰਗ ੧੪੨੧)

ਮਨਮੁਖ ਬੰਦੇ ਨਾਲ, ਸੁਆਰਥੀ ਬੰਦੇ ਨਾਲ ਦੋਸਤੀ ਪਾ ਕੇ ਤੂੰ ਕਿੰਨੇ-ਕੁ ਸੁੱਖ ਦੀ ਆਸ ਰੱਖਦਾ ਹੈਂ ? ਮਹਾਰਾਜ ! ਮਨਮੁਖ ਬੰਦਾ ਇੰਨੀਆਂ ਮਿੱਠੀਆਂ ਗੱਲਾਂ ਕਰਦਾ ਹੈ, ਕੀ ਉਸਦੇ ਕੋਲ ਸੁੱਖ ਨਹੀਂ ? ਸੱਚੇ ਪਾਤਿਸ਼ਾਹ ਨੇ ਇਸੇ ਪ੍ਰਮਾਣ ਨਾਲ ਫਿਰ ਅਗਲਾ ਪ੍ਰਮਾਣ ਦਿੱਤਾ। ਕਹਿਣ ਲੱਗੇ-

*ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥*

ਮਨਮੁਖ ਬੰਦੇ ਦੀ ਮਿੱਤਰਤਾ ਇਕੱਲੀ ਮਾਇਆ ਦੇ ਉੱਪਰ, ਧਨ ਦੇ ਉੱਪਰ, ਪੱਦਵੀ ਦੇ ਉੱਪਰ, ਤੇਰੀ ਤਾਕਤ ਉੱਤੇ ਖਲੋਤੀ ਹੈ। ਜਿਹੜਾ ਬੰਦਾ ਕਿਸੇ ਦੀ ਤਾਕਤ ਦੇਖਕੇ ਉਸ ਨਾਲ ਮਿੱਤਰਤਾ ਪਾਉਂਦਾ ਹੈ, ਉਸਨੂੰ ਕਦੀ ਵੀ ਗੂੜ੍ਹਾ ਮਿੱਤਰ ਨਾ ਜਾਣਿਉ, ਕਿਉਂਕਿ ਅੱਜ ਉਸ ਕੋਲ ਤਾਕਤ ਹੈ ਤਾਂ ਉਸਦਾ ਮਿੱਤਰ, ਕੱਲ ਨੂੰ ਤਾਕਤ ਚਲੀ ਗਈ ਤਾਂ ਦੂਜੇ ਦਾ ਮਿੱਤਰ। ਨਹੀਂ, ਇਸਦਾ ਅੰਦਰ ਕਦੀ ਸਥਿਰ ਨਹੀਂ ਰਹਿ ਸਕਦਾ। ਮਨਮੁਖਾ ਦੀ ਦੋਸਤੀ ਮਾਇਆ ਦੇ ਸਨਬੰਧ ਕਰਕੇ ਹੈ। ਜੇ ਮਾਇਆ ਹੈ ਤਾਂ ਦੋਸਤੀ ਹੈ। ਸਾਹਿਬ ਕਹਿੰਦੇ ਹਨ-

*ਵੇਖਦਿਆ ਹੀ ਭਜਿ ਜਾਨ*

ਪਿਆਰਿਆ ! ਜਿਸ ਦਿਨ ਤੇਰੇ 'ਤੇ ਮੁਸੀਬਤ ਪੈ ਗਈ, ਤੈਨੂੰ ਦੇਖਦਿਆਂ ਸਾਰ ਉਹਨਾਂ ਭੱਜ ਜਾਣਾ ਹੈ। ਕਿਸੇ ਨੇ ਵੀ ਤੇਰੇ ਨੇੜੇ ਨਹੀਂ ਢੁੱਕਣਾ।

*ਵੇਖਦਿਆ ਹੀ ਭਜਿ ਜਾਨ ਕਦੇ ਨਾ ਪਾਇਨਿ ਬੰਧ॥*

*ਜਿਚਰੁ ਪੈਨਨਿ ਖਾਵਨ੍ਹੇ*

ਜਿੰਨੀ ਦੇਰ ਤੱਕ ਖਾਣ ਨੂੰ, ਪਾਣ ਨੂੰ ਚਾਰ ਪੈਸੇ ਤੂੰ ਦਿੰਦਾ ਹੈਂ, ਉੱਨੀ ਦੇਰ ਤੱਕ ਤੈਨੂੰ ਪਿਆਰ ਕਰਨਗੇ।

*ਜਿਚਰੁ ਪੈਨਨਿ ਖਾਵਨ੍ਹੇ ਤਿਚਰੁ ਰਖਨਿ ਗੰਢੁ।*

ਗੰਢ ਦਾ ਅਰਥ ਹੈ ਤੇਰੇ ਨਾਲ ਰਿਸ਼ਤਾ ਕਾਇਮ ਰੱਖਣਗੇ।

*ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ*

ਜਿਸ ਦਿਨ ਤੂੰ ਉਹਨਾਂ ਦੀ ਕੋਈ ਮਦਦ ਨਾ ਕਰ ਸਕਿਆ

*ਤਿਤੁ ਦਿਨਿ ਬੋਲਨਿ ਗੰਧੁ॥*

(ਅੰਗ ੯੫੯)

ਉਸ ਦਿਨ ਆਪਣੇ ਮੂੰਹ ਦੇ ਨਾਲ ਤੇਰੇ ਪ੍ਰਤੀ ਭੱਦੇ ਸ਼ਬਦ ਬੋਲਣਗੇ। ਇਹੋ ਜਿਹੇ ਮਨਮੁਖਾ ਨਾਲੋਂ ਤਾਂ ਦੋਸਤੀ ਟੁੱਟੀ ਹੋਈ ਹੀ ਚੰਗੀ ਹੈ। ਸਾਹਿਬ ਕਹਿੰਦੇ ਹਨ, ਫਿਰ ਤੂੰ ਕਹਿੰਦਾ ਹੈਂ ਸੁੱਖ, ਪਿਆਰਿਆ ! ਇਸ ਕਰਕੇ–

*ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ॥*

ਹਰ ਬੰਦੇ ਨੇ ਆਪਣਾ ਇਤਿਹਾਸ ਸਮੇਟਿਆ ਹੋਇਆ ਹੈ। ਅੱਜ ਤੱਕ ਕਿੰਨਿਆਂ ਨਾਲ ਡੂੰਘੀ ਸਾਂਝ ਪਈ ਹੋਵੇਗੀ, ਪਰ ਪਿਆਰਿਉ ! ਅਖ਼ੀਰ 'ਤੇ ਉਹ ਬੰਦੇ ਕਿੰਨੀ ਦੂਰ ਜਾ ਖਲੋਂਦੇ ਹਨ ਤੇ ਫਿਰ ਬੰਦੇ ਨੂੰ ਸਮਝ ਪੈਂਦੀ ਹੈ ਤੇ ਅੰਦਰੋਂ ਠੋਕਰ ਵੱਜਦੀ ਹੈ ਕਿ ਮਨਾ ! ਇੰਨਾ ਭਰੋਸਾ ਕਰਕੇ ਤੂੰ ਇਸ ਬੰਦੇ ਦਾ ਇੰਨਾ ਸਾਥ ਵੀ ਦਿੰਦਾ ਰਿਹਾ ਤੇ ਅਖ਼ੀਰ 'ਤੇ ਉਹ ਤੈਨੂੰ ਧੋਖਾ ਦੇ ਗਿਆ। ਸੱਚ ਜਾਣਿਉ, ਜਿੰਨੀ ਦੇਰ ਤੱਕ ਦੁਨੀਆਂ ਠੋਕਰ ਨਹੀਂ ਮਾਰਦੀ, ਉੱਨੀ ਦੇਰ ਤੱਕ ਬੰਦਾ ਰੱਬ ਨੂੰ ਮਿੱਤਰ ਵੀ ਨਹੀਂ ਬਣਾਉਂਦਾ। ਗੁਰੂ ਨਾਨਕ ਬਾਬਾ ਜੀ ਨੇ ਕ੍ਰਿਪਾ ਭਰੇ ਬਚਨ ਕਹੇ। ਦੇਖੋ ਭਾਵੇਂ ਉਹ ਸੱਜਣ ਨੂੰ ਕਹੇ ਪਰ ਅਸਲ ਵਿਚ ਜਦੋਂ ਮਹਾਂਪੁਰਸ਼ ਗੁਰੂ ਸਮਰੱਥ ਕੋਈ ਸਾਖੀ, ਕੋਈ ਸਿੱਖਿਆ ਦਿੰਦੇ ਹਨ ਤਾਂ ਉਸਦਾ ਸੰਬੰਧ ਕੇਵਲ ਵਿਅਕਤੀਗਤ ਨਹੀਂ ਹੁੰਦਾ।

ਜਿਹੜੀ ਗੱਲ ਗੁਰੂ ਨਾਨਕ ਸਾਹਿਬ ਨੇ ਸਦੀਆਂ ਪਹਿਲਾਂ ਤੁਲੰਬੇ ਦੀ ਧਰਤੀ 'ਤੇ ਸੱਜਣ ਠੱਗ ਨੂੰ ਕਹੀ ਤਾਂ ਕੀ ਉਹ ਅੱਜ ਸੱਜਣ ਠੱਗ ਖ਼ਤਮ ਹੋ ਗਏ ਹਨ ? ਅੱਜ ਵੀ ਸੱਜਣ ਠੱਗ ਹਨ। ਉਦੋਂ ਸੱਜਣ ਠੱਗ ਸਰਾਂ ਬਣਾ ਕੇ ਰਸਤੇ ਵਿਚ ਆਏ ਹੋਏ ਲੋਕਾਂ ਨੂੰ ਰਹਿਣ ਬਸੇਰੇ ਦੇ ਨਾਮ 'ਤੇ, ਬਿਸਤਰਾ ਦੇਣ ਦੇ ਨਾਮ 'ਤੇ, ਰੋਟੀ ਪਾਣੀ ਦੇਣ ਦੇ ਨਾਮ 'ਤੇ ਕਤਲ ਕਰਦਾ ਸੀ ਤੇ ਅੱਜ ਤੁਹਾਨੂੰ ਸੱਜਣ ਠੱਗ ਅਜਿਹੇ ਮਿਲਣਗੇ, ਜਿਹੜੇ ਜ਼ਬਾਨ ਤੋਂ ਮਿੱਠੇ ਬੋਲਣਗੇ, ਪਰ ਪਤਾ ਹੀ ਉਦੋਂ ਲੱਗੇਗਾ ਜਦੋਂ ਜੇਬ ਕੱਟ ਕੇ ਆਪਣੇ ਰਾਹ ਚੱਲੇ ਜਾਣਗੇ। ਗੁਰੂ ਜੀ ਨੇ ਉਦੋਂ ਜਿਹੜੀ ਗੱਲ ਕਹੀ ਤੁਲੰਬੇ ਦੀ ਧਰਤੀ 'ਤੇ ਅਤੇ ਅੱਜ ਗੁਰੂ ਜੀ ਕਹਿਣ ਲੱਗੇ, ਦੇਖੀਂ ਇਹੋ ਜਿਹੇ ਸੱਜਣਾਂ ਤੋਂ ਬੱਚ ਕੇ ਰਹੀਂ। ਮਹਾਰਾਜ ! ਇਹਨਾਂ ਦੀ ਜ਼ਬਾਨ ਬੜੀ ਮਿੱਠੀ ਹੈ, ਇਹ ਬੋਲਦੇ ਬੜਾ ਚੰਗਾ ਹਨ, ਇਹ ਭਰੋਸੇ ਬੜਾ ਜਤਾਉਂਦੇ ਹਨ ਤੇ ਮੇਰੇ ਗੁਰੂ ਜੀ ਨੇ ਉਥੇ ਕੁਝ

ਉਦਾਹਰਨਾਂ ਦਿੱਤੀਆਂ। ਕਹਿਣ ਲੱਗੇ, ਬਗਲੇ ਦਾ ਰੰਗ ਚਿੱਟਾ ਹੁੰਦਾ ਹੈ ਤੇ ਰਹਿੰਦਾ ਵੀ ਉਹ ਪਾਣੀ ਦੇ ਕਿਨਾਰੇ ਹੈ। ਨਿਰਮਲ ਨੀਰ ਦੇ ਕਿਨਾਰੇ, ਤੀਰਥਾਂ ਦੇ ਕਿਨਾਰੇ ਵੀ ਬੈਠੇ ਬਗਲੇ ਤੁਹਾਨੂੰ ਮਿਲਣਗੇ। ਗੰਗਾ ਦੇ ਕਿਨਾਰੇ ਵੀ ਬਗਲੇ ਤੁਹਾਨੂੰ ਮਿਲਣਗੇ, ਜਮਨਾ ਦੇ ਕਿਨਾਰੇ ਵੀ ਤੁਹਾਨੂੰ ਬਗਲੇ ਮਿਲਣਗੇ। ਜੇ ਉਹ ਤੀਰਥ ਦੇ ਕਿਨਾਰੇ ਬੈਠਾ ਬਗਲਾ, ਖੰਭ ਉਸ ਦੇ ਚਿੱਟੇ ਹਨ। ਜਦੋਂ ਖਲੋਂਦਾ ਹੈ, ਇੰਝ ਲੱਗਦਾ ਹੈ ਮਾਨੋ ਇਕ ਲੱਤ 'ਤੇ ਖਲੋ ਕੇ ਸਾਧਨਾ ਕਰਦਾ ਹੈ, ਪਰ ਇਸਦੇ ਚਿੱਟੇ ਖੰਭਾਂ ਨੂੰ, ਇਸਦੀ ਗਰਦਨ ਨੂੰ, ਇਸ ਦੀਆਂ ਬੰਦ ਕੀਤੀਆਂ ਹੋਈਆਂ ਅੱਖਾਂ ਨੂੰ ਦੇਖਕੇ ਮਤਾਂ ਭੁਲੇਖਾ ਖਾ ਜਾਏਂ ਕਿ ਅੰਦਰੋਂ ਜੁੜਿਆ ਹੈ। ਜਿੰਨਾ ਇਹ ਬਾਹਰੋਂ ਚਿੱਟੇ ਰੰਗ ਤੋਂ ਉੱਜਲ ਭਾਸਦਾ ਹੈ, ਉੱਨਾ ਉਸਦਾ ਅੰਦਰ ਕਾਲਾ ਹੈ। ਪਤਾ ਨਹੀਂ ਅੱਖਾਂ ਮੀਟ ਕੇ ਇਕ ਦਿਨ ਵਿਚ ਕਿੰਨੀਆਂ ਕੁ ਮੱਛੀਆਂ ਨੂੰ ਨਿਗਲ ਜਾਂਦਾ ਹੈ। ਪਿਆਰਿਉ ! ਉਹ ਸੱਜਣ ਠੱਗ ਹੁੰਦੇ ਹਨ ਜਿਹੜੇ ਸੁੱਖ ਦੇ ਸਾਥੀ ਹਨ।

ਹਜ਼ੂਰ ਨੇ ਦੂਜਾ ਪ੍ਰਮਾਣ ਦਿੱਤਾ। ਪਹਿਲਾਂ ਉਹ ਸੱਜਣ ਹਨ ਜਿਹੜੇ ਕਾਂਸੇ ਦੇ ਭਾਂਡੇ ਦੀ ਤਰ੍ਹਾਂ ਚਮਕਦੇ ਹਨ। ਕਾਂਸੇ ਦਾ ਭਾਂਡਾ ਕਿੰਨਾ ਲਿਸ਼ਕਦਾ ਹੈ ਧੁੱਪ ਵਿਚ ਰੱਖਿਆ, ਪਰ ਜਿਸ ਦਿਨ ਅਸੀਂ ਉਸ ਭਾਂਡੇ ਦੀ ਵਰਤੋਂ ਕਰਦੇ ਹਾਂ, ਉਸਨੂੰ ਧੋਤਾ ਹੋਵੇ, ਮਾਂਜਿਆ ਹੋਵੇ। ਲਿਸ਼ਕਦੇ ਭਾਂਡੇ ਨੂੰ ਇਕ ਵਾਰੀ ਫੜ ਕੇ ਆਪਣੇ ਹੱਥਾਂ ਦੀਆਂ ਉਂਗਲੀਆਂ ਨਾਲ ਉਸਨੂੰ ਘਸਾਉਣ ਦਾ ਯਤਨ ਕਰੋ ਤਾਂ ਦੇਖੋਗੇ ਚਾਰੇ ਦੀਆਂ ਚਾਰੇ ਉਂਗਲੀਆਂ ਉਸ ਲਿਸ਼ਕਦੇ ਹੋਏ ਭਾਂਡੇ ਨੂੰ ਕਾਲੀਆਂ ਕਰ ਦਿੰਦੀਆਂ ਹਨ। ਲਿਸ਼ਕਦਾ ਬਹੁਤ ਹੈ, ਪ੍ਰਭਾਵਿਤ ਬਹੁਤ ਕਰਦਾ ਹੈ, ਪਰ ਅੰਦਰ ਤਾਂ ਉਸਦੇ ਕਾਲਖ ਭਰੀ ਪਈ ਹੈ। ਕਾਂਸੇ ਦੇ ਭਾਂਡੇ ਚਮਕਦੇ ਹਨ, ਪਰ ਜਦੋਂ ਵਰਤਣ ਦਾ ਸਮਾਂ ਹੋਵੇ, ਉਦੋਂ ਹੱਥਾਂ ਨੂੰ ਕਾਲਾ ਕਰ ਜਾਂਦੇ ਹਨ। ਬਗਲੇ ਦੇਖਣ ਨੂੰ ਬਹੁਤ ਭਗਤ ਲੱਗਦੇ ਹਨ। ਉਹਨਾਂ ਦੇ ਖੰਭ ਚਿੱਟੇ ਹਨ, ਪਰ ਜਦੋਂ ਉਹਨਾਂ ਦੀ ਕਰਨੀ ਕਰਤੂਤ ਵੱਲ ਦੇਖੀਏ ਤਾਂ ਦੇਖ ਕੇ ਬੰਦਾ ਕੰਬ ਜਾਂਦਾ ਹੈ ਕਿ ਤੀਰਥਾਂ 'ਤੇ ਬੈਠੇ ਵੀ ਡਡੀਆਂ ਮੱਛੀਆਂ ਨਿਗਲਦੇ ਪਏ ਹਨ। ਸਿੰਬਲ ਦਾ ਰੁੱਖ ਬਹੁਤ ਉੱਚਾ ਹੈ। ਪੰਛੀ ਜਦੋਂ ਇਸ ਰੁੱਖ ਦੇ ਨੇੜੇ ਆਉਂਦੇ ਹਨ ਤਾਂ ਕਦੀ ਕਿਸੇ ਨੂੰ ਰੱਸ ਵਾਲੇ ਫਲ ਨਹੀਂ ਮਿਲੇ। ਚੁੰਝ ਮਾਰਦੇ ਹਨ ਤਾਂ ਕੇਵਲ ਪੱਲੇ ਰੂੰ ਪੈਂਦਾ ਹੈ। ਅਖ਼ੀਰ 'ਤੇ ਨਿਰਾਸ਼ ਹੋ ਕੇ ਕਹਿੰਦੇ ਹਨ ਕਿ ਇੰਨਾ ਵੱਡਾ ਰੁੱਖ, ਇੰਨਾ ਭਰੋਸਾ ਕਰਕੇ ਆਏ ਤੇ ਇਸਦੇ ਪੱਲੇ ਕੀ ਨਿਕਲਿਆ। ਗੁਰੂ ਜੀ ਨੇ ਬਾਣੀ ਵਿਚ ਕਿਹਾ-

*ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥*
*ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨ॥ ੧॥ ਰਹਾਉ॥*

ਮਹਾਰਾਜ! ਜਿਹੜੇ ਇੰਨੇ ਦਿੱਸਦੇ ਹਨ ਇਸ ਦੁਨੀਆਂ ਵਿਚ, ਕਹਿਣ ਲੱਗੇ ਇਹ ਜ਼ਿਆਦਾਤਰ ਉਹ ਹਨ-

*ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥*
*ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥ ੧॥*

ਉਹ ਸੱਜਣ ਹਨ ਜਿਹੜੇ ਕਾਂਸੀ ਦੇ ਬਰਤਨ ਵਾਂਗ ਚਮਕਦੇ ਹਨ।

*ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥*
*ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥ ੧॥ ਰਹਾਉ॥*

ਪਰ ਨਾਲ ਬਚਨ ਕੀਤਾ-

*ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ॥*
*ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ॥ ੨॥*
*ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ॥*
*ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ॥ ੩॥*
*ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨ੍ਹਿ॥*
*ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ॥ ੪॥*

(ਅੰਗ ੭੨੯)

ਹੁਣ ਇਕ ਪਾਸੇ ਉਹ ਸੱਜਣ ਹਨ, ਜਿਹੜੇ ਸਾਥ ਛੱਡ ਕੇ ਚਲੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਪੜ੍ਹੀਏ ਤੇ ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਹੁਣ ਇੰਨਾ ਨਿਰਾਸ਼ ਨਾ ਹੋ ਜਾਈਂ। ਆ ਤੈਨੂੰ ਇਕ ਸੱਜਣ ਦੀ ਦੱਸ ਪਾਉਂਦਾ ਹਾਂ ਜਿਹੜਾ ਤੇਰੇ ਸਰੀਰ ਦੇ ਛੱਡਣ ਤੋਂ ਬਾਅਦ ਵੀ ਤੇਰੇ ਨਾਲ ਤੁਰੇਗਾ। ਪਹਿਲਾਂ ਹਨ ਸੰਸਾਰੀ ਸੱਜਣ। ਹਜ਼ੂਰ ਕਹਿੰਦੇ ਹਨ, ਉਹ ਸੱਜਣ ਹਨ ਕਿ

*ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ*

ਕਹਿਣ ਲੱਗੇ ਜੇ ਤੂੰ ਉਸ ਸੱਜਣ ਨਾਲ ਜੁੜਨਾ ਹੈ ਕਿ ਜਿਹੜਾ ਅੰਤ ਸਹਾਈ ਹੋਏ, ਉਸ ਸੱਜਣ ਨਾਲ ਜੁੜਨ ਤੋਂ ਪਹਿਲਾਂ ਤੈਨੂੰ ਦੋ ਸੱਜਣ ਹੋਰ ਮਿਲਣਗੇ। ਮਹਾਰਾਜ ਉਹ ਕਿਹੜੇ ਸੱਜਣ ਹਨ ? ਕੀ ਉਹ ਸੁੱਖ ਵਾਲੇ ਹਨ ? ਕਹਿਣ ਲੱਗੇ ਨਹੀਂ, ਇਹ ਉਹ ਸੱਜਣ ਹਨ-

*ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥*
*ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ॥*

(ਅੰਗ ੫੨੦)

ਉਹ ਗੁਰਮੁਖਿ ਸੱਜਣ ਮਿਲਣਗੇ, ਕਿਹੜੇ ? ਜਿਨ੍ਹਾਂ ਬਾਰੇ ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਕ੍ਰਿਪਾ ਕੀਤੀ ਹੈ-

*ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥*

ਉਹ ਰੱਬੀ ਪਿਆਰੇ ਬੰਦਗੀ ਕਰਨ ਵਾਲੇ ਗੁਰਮੁਖ ਲੱਭ, ਜਿਹੜੇ ਪੱਕੇ ਹਨ, ਕੱਚੇ ਨਹੀਂ।

ਢੂਢਿ ਸਜਣ ਸੰਤ ਪਕਿਆ॥
ਓਇ ਜੀਵੰਦੇ ਵਿਛੁੜਹਿ
ਓਇ ਮੁਇਆ ਨ ਜਾਹੀ ਛੋੜਿ॥

(ਅੰਗ ੧੧੦੨)

ਕੱਚੇ ਸੱਜਣ ਤਾਂ ਜੀਊਂਦੇ ਜੀਅ ਛੱਡ ਜਾਂਦੇ ਹਨ ਪਰ ਪਿਆਰਿਆ ਚੇਤੇ ਰੱਖੀਂ, ਪੱਕੇ ਸੱਜਣ ਤਾਂ ਤੇਰੇ ਮਰਨ ਤੋਂ ਬਾਅਦ ਵੀ ਤੇਰਾ ਸਾਥ ਨਹੀਂ ਛੱਡਣਗੇ। ਇਹੋ ਜਿਹੇ ਸੱਜਣਾਂ ਨੂੰ ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ ਕਿ-

ਓਇ ਸਾਜਨ ਓਇ ਮੀਤ ਪਿਆਰੇ॥

ਪਿਆਰਿਉ ! ਇਹ ਸੁਆਰਥੀ ਨਹੀਂ, ਇਹ ਸੁੱਖ ਦੇ ਸੱਜਣ ਨਹੀਂ, ਇਹ ਅੰਦਰ ਦੀ ਰੂਹਾਨੀਅਤ ਦੇ ਰਿਸ਼ਤੇ ਵਾਲੇ ਸੱਜਣ ਹਨ-

ਓਇ ਸਾਜਨ ਓਇ ਮੀਤ ਪਿਆਰੇ॥
ਜੋ ਹਮ ਕਉ ਹਰਿ ਨਾਮੁ ਚਿਤਾਰੇ॥

(ਅੰਗ ੭੩੯)

ਉਹ ਸੱਜਣ ਜਿਨ੍ਹਾਂ ਨੂੰ ਕ੍ਰਿਪਾਲੂ ਦਾਤਾ ਜੀ ਕਹਿੰਦੇ ਹਨ ਕਿ ਜੇ ਇਹਨਾਂ ਦੀ ਸੰਗਤ ਕਰੀਏ ਤਾਂ ਅੰਦਰ ਦੇ ਦੁੱਖ ਕੱਟੇ ਜਾਂਦੇ ਹਨ। ਪਿਆਰਿਉ ! ਇਹਨਾਂ ਗੁਰਮੁਖ ਸੱਜਣਾਂ ਤੋਂ ਅੱਗੇ ਗੁਰੂ ਸੱਜਣ ਹਨ, ਜਿਸਨੂੰ ਗੁਰੂ ਦੇਵ ਨੇ ਬਾਣੀ ਵਿਚ ਕਿਹਾ-

ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥

(ਅੰਗ ੧੪੨੬)

ਗੁਰੂ ਉਹ ਮਿੱਤਰ ਹੈ ਜਿਹੜਾ ਇਕ ਵਾਰੀ ਬਾਂਹ ਫੜ ਲਏ ਤਾਂ ਪਰਤ ਕੇ ਕਦੀ ਸਾਥ ਨਹੀਂ ਛੱਡਦਾ। ਗੁਰੂ ਨਾਨਕ ਪ੍ਰਕਾਸ਼ ਵਿਚ ਇਹ ਬਚਨ ਲਿਖਿਆ ਹੈ ਕਿ ਗੁਰੂ ਸੱਜਣ ਕੇਵਲ ਸੁੱਖ ਦਾ ਸਾਥੀ ਨਹੀਂ, ਗੁਰੂ ਸੱਜਣ ਤਾਂ ਮੁਸੀਬਤ ਵੇਲੇ ਆਪ ਜਾ ਖਲੋਂਦੇ ਹਨ। ਭਾਈ ਸਾਹਿਬ ਭਾਈ ਮਰਦਾਨਾ ਜੀ ਨਾਲ ਹਨ। ਭਾਈ ਮਰਦਾਨਾ ਰੁਸੇਵੇਂ ਕਰਕੇ ਤੁਰ ਪਏ, ਪਰ ਉਸਦੇ ਰੁਸਣ ਨੂੰ ਬੇਮੁਖਤਾਈ ਵਾਲਾ ਰੁਸਣਾ ਨਾ ਸਮਝਣਾ। ਉਸਦੇ ਰੁਸਣੇ ਨੂੰ ਇਉਂ ਸਮਝ ਲਉ ਜਿਵੇਂ ਇਕ ਗੋਦੀ ਵਿਚ ਬੈਠਾ ਹੋਇਆ ਬੱਚਾ ਆਪਣੀ ਮਾਂ ਨਾਲ ਲਾਡ ਕਰਦਾ ਹੈ। ਬੱਚਾ ਇਕ ਖਿਨ ਮਾਂ ਨਾਲ ਰੁਸਦਾ ਹੈ ਤੇ ਬੈਠਾ ਹੋਇਆ ਕਹਿ ਦਿੰਦਾ ਹੈ, ਮਾਂ ਮੈਂ ਅੱਜ ਤੋਂ ਬਾਅਦ ਤੇਰੇ ਨਾਲ ਬੋਲਣਾ ਹੀ ਨਹੀਂ ਤੇ ਅੱਧੇ ਘੰਟੇ ਤੋਂ ਬਾਅਦ ਉਸੇ ਮਾਂ ਦਾ ਕੱਪੜਾ ਧੂਅ ਕੇ ਉਸ ਕੋਲੋਂ ਖਾਣ ਲਈ ਮੰਗਦਾ ਹੈ। ਭਾਈ ਮਰਦਾਨੇ ਨੇ ਕਿਹਾ - ਬਾਬਾ ਆ ਫੜ ਰਬਾਬ ਅਸੀਂ ਚੱਲੇ ਆਪਣੇ ਘਰ। ਤੁਰ ਪਏ ਛੱਡ ਕੇ। ਕਹਿੰਦੇ ਹਨ ਕਿ ਰਸਤੇ ਵਿਚ ਉਸਨੂੰ ਕੌਡੇ ਰਾਕਸ਼ ਨੇ ਫੜ ਲਿਆ। ਅਸਲ ਵਿਚ ਉਹ ਰਾਕਸ਼ ਨਹੀਂ ਸੀ, ਹੀਣ ਜਾਤੀ ਨਾਲ ਸਬੰਧਿਤ ਸੀ। ਕਈ ਬੰਦੇ

ਆਦਮਖ਼ੋਰ ਦਾ ਮਾਸ ਖਾ ਜਾਂਦੇ ਹਨ। ਹੁਣ ਉਹ ਰਾਕਸ਼ ਜਿਹੜਾ ਕੌਡਾ ਸੀ, ਆਦਮਖ਼ੋਰ ਸੀ। ਭਾਈ ਮਰਦਾਨੇ ਨੂੰ ਉਸ ਨੇ ਫੜ ਲਿਆ। ਭਾਈ ਮਰਦਾਨੇ ਨੂੰ ਉਹ ਤੱਪਦੇ ਹੋਏ ਕੜਾਹੇ ਵਿਚ ਸੁੱਟਣਾ ਚਾਹੁੰਦਾ ਹੈ। ਹੁਣ ਜਦੋਂ ਭਾਈ ਮਰਦਾਨੇ ਦੇ ਸਾਹਮਣੇ ਤੇਲ ਦਾ ਕੜਾਹਾ ਤੱਪਦਾ ਪਿਆ ਹੈ ਤਾਂ ਇਕੋ ਦੱਮ ਫਿਰ ਉਹੀ ਯਾਦ ਆਇਆ, ਜਿਸਦੇ ਇਕ ਪਾਸੇ ਬੈਠ ਕੇ ਰਬਾਬ ਵਜਾਉਂਦਾ ਸੀ। ਭਾਵੇਂ ਉਹ ਰੁੱਸ ਕੇ ਚਲਾ ਆਇਆ ਹੈ, ਪਰ ਚੇਤੇ ਰੱਖਿਉ, ਅਖ਼ੀਰ 'ਤੇ ਅੰਦਰੋਂ ਆਵਾਜ਼ ਆਈ, ਗੁਰੂ ਨਾਨਕ ਮੇਰਾ ਹੈ। ਅਸੀਂ ਵੀ ਗੁਰੂ ਤੋਂ ਭੱਜ ਕੇ ਜਾਂਦੇ ਹਾਂ। ਥੋੜੀ ਜਿਹੀ ਮੁਸੀਬਤ ਆਏ ਤਾਂ ਛੱਡ ਕੇ ਦੌੜ ਪੈਂਦੇ ਹਾਂ, ਪਰ ਇਹ ਕਦੀ ਭੁੱਲਿਉ ਨਾ ਕਿ ਜਿਥੇ ਮਰਜ਼ੀ ਚਲੇ ਜਾਉ, ਅਖ਼ੀਰ 'ਤੇ ਗੁਰੂ ਨੂੰ ਆਵਾਜ਼ ਮਾਰੋਗੇ। ਬਾਪੂ ਤੋਂ ਬਿਨਾਂ ਹੋਰ ਕਿਸੇ ਨੇ ਸਹਾਇਤਾ ਨਹੀਂ ਕਰਨੀ। ਮਰਦਾਨੇ ਨੇ ਨਾ ਪੁੱਤਰਾਂ ਨੂੰ ਚੇਤੇ ਕੀਤਾ, ਨਾ ਮਾਂ ਨੂੰ ਚੇਤੇ ਕੀਤਾ, ਨਾ ਬਰਾਦਰੀ ਨੂੰ ਚੇਤੇ ਕੀਤਾ, ਨਾ ਆਪਣੇ ਭਰਾਵਾਂ ਨੂੰ ਚੇਤੇ ਕੀਤਾ, ਮੁਸੀਬਤ ਵਿਚ ਫੱਸੇ ਹੋਏ ਨੇ ਇਕੋ ਗੱਲ ਚੇਤੇ ਕੀਤੀ, ਬਾਬਾ ! ਮੈਂ ਤੇਰੀ ਬਾਂਹ ਛੱਡ ਕੇ ਚਲਿਆ ਸੀ, ਮੈਂ ਭੁੱਲ ਗਿਆ ਹਾਂ। ਅੱਜ ਮੇਰੇ 'ਤੇ ਮੁਸੀਬਤ ਆ ਗਈ ਹੈ। ਮੈਨੂੰ ਭੁੱਲੇ ਨੂੰ ਬਚਾਅ ਲੈ।

ਪਿਆਰਿਉ ! ਸੰਸਾਰ ਦੇ ਸੱਜਣ ਅੱਗ ਦੇਖਕੇ ਦੂਰ ਚਲੇ ਜਾਂਦੇ ਹਨ। ਜਦੋਂ ਕਪਾਹ ਦਾ ਫੁੱਲ ਖਿੜਦਾ ਹੈ ਤਾਂ ਉਸਨੂੰ ਖਿੜੇ ਹੋਏ ਨੂੰ ਕੌਣ ਤੋੜ ਕੇ ਲੈ ਕੇ ਜਾਂਦਾ ਹੈ ? ਆਪਣੇ ਹੀ ਤਾਂ ਤੋੜ ਕੇ ਲਿਜਾਂਦੇ ਹਨ। ਜਦੋਂ ਗੁਲਾਬ ਦਾ ਫੁੱਲ ਖਿੜਦਾ ਹੈ ਤਾਂ ਕੌਣ ਤੋੜ ਕੇ ਲਿਜਾਂਦਾ ਹੈ ? ਆਪਣਾ ਹੀ ਉਸਨੂੰ ਧੋਖਾ ਦੇ ਜਾਂਦਾ ਹੈ ਜਿਹੜਾ ਮਾਲੀ ਰੋਜ਼ ਪਾਣੀ ਪਾਉਂਦਾ ਹੈ। ਜਦੋਂ ਬੰਦੇ ਦੀ ਅਰਥੀ ਚੁੱਕਦੇ ਹਨ ਤਾਂ ਦੁਸ਼ਮਣ ਨਹੀਂ, ਅਰਥੀ ਵੀ ਆਪਣੇ ਹੀ ਚੁੱਕਦੇ ਹਨ ਤੇ ਜਦੋਂ ਚਿੱਖਾ ਨੂੰ ਅੱਗ ਲਾਉਣ ਲੱਗਦੇ ਹਨ ਤਾਂ ਗੁਆਂਢੀ ਨਹੀਂ, ਉਦੋਂ ਅੱਗ ਵੀ ਆਪਣੇ ਹੀ ਲਗਾਉਂਦੇ ਹਨ। ਇਹ ਸੰਸਾਰ ਦਾ ਦਸਤੂਰ ਹੈ। ਪਰ ਮੇਰੇ ਬਾਬੇ ਨਾਨਕ ਦੀ ਮਿੱਤਰਤਾ ਦੇਖੋ। ਉਸਦਾ ਰੁਸੇਵਾਂ ਮਾਂ ਤੇ ਪੁੱਤਰ ਵਾਲਾ ਰੁਸੇਵਾਂ ਸੀ। ਗੁਰੂ ਨਾਨਕ ਪ੍ਰਕਾਸ਼ ਵਿਚ ਲਿਖਿਆ ਹੈ ਕਿ ਗੁਰੂ ਜੀ ਕਹਿੰਦੇ ਹਨ ਕਿ ਬਾਲਾ, ਮਰਦਾਨਾ ਅਵਾਜ਼ਾਂ ਪਿਆ ਮਾਰਦਾ ਹੈ। ਪਿਆਰਿਉ ! ਅੰਤ ਸਹਾਈ ਕੇਵਲ ਗੁਰੂ ਨੇ ਹੋਣਾ ਹੈ। ਅੱਗੋਂ ਹੱਸ ਕੇ ਕਵੀ ਜੀ ਨੇ ਸ਼ਬਦ ਲਿਖੇ, ਭਾਈ ਬਾਲਾ ਸਾਹਿਬ ਨੇ ਹੱਸ ਕੇ ਕਿਹਾ ਕਿ ਰਹਿਣ ਦਿਉ ਘੜੀ ਪਿਛੋਂ ਰੁੱਸ ਪੈਂਦਾ ਹੈ। ਗੁਰੂ ਜੀ ਹੱਸ ਕੇ ਕਹਿਣ ਲੱਗੇ ਨਹੀਂ, ਉਸਦੇ ਰੋਸੇ ਵਿਚ ਮੈਲ ਨਹੀਂ,. ਉਸਦੇ ਰੋਸੇ ਵਿਚ ਵੀ ਪਿਆਰ ਹੈ। ਕਹਿਣ ਲੱਗੇ ਨਹੀਂ ਮਹਾਰਾਜ ! ਤੁਸੀਂ ਰਹਿਣ ਦਿਉ, ਦੇਖੋ ਦੁਨਿਆਵੀ ਸੱਜਣ ਹੁੰਦਾ ਤਾਂ ਸ਼ਾਇਦ ਦੂਰ ਚਲਾ ਜਾਂਦਾ। ਮੇਰਾ ਬਾਬਾ ਉੱਠਿਆ ਤੇ ਬਾਲੇ ਨੂੰ ਪੁਕਾਰ ਕੇ ਕਹਿਣ ਲੱਗੇ, ਬਾਲਾ, ਭੁਜਾ ਗਹੇ ਕੀ ਲਾਜਾ। ਅਸੀਂ ਉਸ ਦੀ ਬਾਂਹ ਫੜੀ ਹੈ ਤੇ ਜੇ ਅਸੀਂ ਉਸ ਦੀ ਬਾਂਹ ਛੱਡ ਦਿੱਤੀ ਤਾਂ ਚੇਤੇ ਰੱਖੀਂ ਵਿਸ਼ਵਾਸ ਦੁਨੀਆਂ ਦਾ ਖ਼ਤਮ ਹੋ ਜਾਏਗਾ।

*ਬਾਲਾ ਭੁਜਾ ਗਹੇ ਕੀ ਲਾਜਾ।*
*ਉਹ ਆਪਣਾ ਹੈ ਉਸ ਸੰਗ ਤਾਜਾ।*

ਮਹਾਰਾਜ ! ਤੁਸੀਂ ਤਾਂ ਕਰਨ ਕਾਰਨ ਸਮਰੱਥ ਹੋ, ਕੀ ਇਹ ਕੰਮ ਕਰਨ ਵਾਲਾ ਹੈ ? ਕਹਿਣ ਲੱਗੇ, ਰੋਜ਼ ਭੋਜਨ ਛਕਾਉਂਦਾ ਹੈ। ਸੱਚੇ ਪਾਤਿਸ਼ਾਹ ! ਕਿਸ ਦਿਨ ਉਸਨੇ ਭੋਜਨ ਛਕਾਇਆ ? ਕਹਿਣ ਲੱਗੇ ਬਾਲਾ, ਜਦੋਂ ਰਬਾਬ ਦੀ ਤਾਰ ਛੇੜਦਾ ਹੈ ਤੇ ਕੀਰਤਨ ਦਾ ਜਨਮ ਹੁੰਦਾ ਹੈ, ਸੱਚ ਜਾਣੀ, ਉਹ ਕੀਰਤਨ ਪਕਵਾਨ ਤਿਆਰ ਹੁੰਦਾ ਹੈ, ਜਿਸਨੂੰ ਸੁਣਨ ਨਾਲ, ਜਿਸਨੂੰ ਗਾਉਣ ਨਾਲ, ਜਿਸਨੂੰ ਮੰਨਣ ਨਾਲ ਅੰਦਰ ਨੂੰ ਰੱਸ ਮਿਲਦਾ ਹੈ। ਉਹ ਤਾਂ ਸਾਡਾ ਆਤਮਕ ਭੋਜਨ ਤਿਆਰ ਕਰਨ ਵਾਲਾ ਰਸੋਈਆ ਹੈ। ਕਹਿਣ ਲੱਗੇ-

*ਨਿਤਾ ਪ੍ਰਤੀ ਰਬਾਬ ਵਜਾਵੈ।*
*ਕਰਿ ਕੀਰਤਨ ਮੋਹੇ ਰੀਝਾਵੈ।*

ਇਕ ਸੱਜਣ ਹੈ ਦੁਨੀਆਂ ਦਾ ਪਰ ਇਕ ਉਹ ਗੁਰਮੁਖ ਸੱਜਣ ਹੈ ਜਿਹੜਾ ਗੁਰੂ ਨਾਲ ਜੋੜਦਾ ਹੈ। ਇਕ ਗੁਰੂ ਸੱਜਣ ਉਹ ਹੈ ਜਿਹੜਾ ਹਿਰਦੇ ਵਿਚ ਨਾਮ ਦੀਆਂ ਦਾਤਾਂ ਟਿਕਾਅ ਦਿੰਦਾ ਹੈ। ਅੱਜ ਗੁਰੂ ਤੇਗ਼ ਬਹਾਦਰ ਜੀ ਕਹਿਣ ਲੱਗੇ-

*ਸੁਖ ਮੈ ਬਹੁ ਸੰਗੀ ਭਏ*

ਜਦੋਂ ਤੇਰੈ ਕੋਲ ਸੁੱਖ ਹੈ ਤਾਂ ਉਦੋਂ ਤੇਰੇ ਬਹੁਤ ਸਾਥੀ ਹਨ। ਜਿਹੜਾ ਸੁੱਖ ਗੁਰੂ ਦੀ ਸੇਵਾ ਵਿਚ ਹੈ, ਉਹ ਕਿਤੇ ਵੀ ਨਹੀਂ। ਚਾਰ ਦਿਨਾਂ ਦਾ ਦੁਨਿਆਵੀ ਸੁੱਖ ਦੇਖ ਕੇ ਲੋਕ ਪਿੱਛੇ ਕਾਫ਼ਲੇ ਬਣਾ ਕੇ ਤੁਰਦੇ ਹਨ। ਪਰ ਇਕ ਗੱਲ ਕਦੀ ਨਾ ਭੁੱਲਿਉ ਕਿ ਜਿਸ ਚੜ੍ਹਦੇ ਸੂਰਜ ਨੂੰ ਲੋਕ ਮੱਥੇ ਟੇਕਦੇ ਹਨ, 12 ਘੰਟਿਆਂ ਤੋਂ ਬਾਅਦ ਉਸਨੇ ਢੱਲ ਜਾਣਾ ਹੈ। ਸੁੱਖ ਵਿਚ ਬੜੇ ਸਾਥੀ ਬਣ ਗਏ, ਕਹਿਣ ਲੱਗੇ-

*ਦੁਖ ਮੈ ਸੰਗਿ ਨ ਕੋਇ॥*

ਜਿਸ ਦਿਨ ਦੁੱਖ ਆ ਗਿਆ, ਉਸ ਦਿਨ ਕੋਈ ਨੇੜੇ ਨਹੀਂ। ਮੇਰੇ ਸੱਚੇ ਪਾਤਿਸ਼ਾਹ ਕਹਿੰਦੇ ਹਨ-

*ਕਹੁ ਨਾਨਕ ਹਰਿ ਭਜੁ ਮਨਾ*

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੇ ਮੇਰੇ ਮਨਾ ! ਤੂੰ ਕਿਉਂ ਨਹੀਂ ਜੱਪਦਾ ਵਾਹਿਗੁਰੂ ? ਪਿਆਰਿਉ ! ਇਕ ਤਾਂ ਭਰੋਸੇ ਨਾਲ ਜੱਪੀਏ। ਗੁਰੂ ਗ੍ਰੰਥ ਸਾਹਿਬ ਵਿਚ ਰਾਮ, ਗੋਪਾਲ, ਮੁਰਾਰੀ, ਅੱਲ੍ਹਾ, ਰੱਬ ਸਾਰੇ ਨਾਮ ਹਨ, ਪਰ ਇਕ ਗੱਲ ਸਮਝੀਏ ਕਿ ਕਰਨੀ ਵਾਲੇ ਇਕ ਗੱਲ ਕਹਿੰਦੇ ਸਨ ਕਿ ਜੇ ਤੂੰ ਨਾਮ ਜੱਪਦਾ ਹੈਂ, ਤਾਂ ਤੂੰ ਆਪਣੇ ਬਾਪ ਦੀ ਜਾਇਦਾਦ ਦਾ ਮਾਲਕ ਬਣਨਾ ਹੀ ਬਣਨਾ ਹੈ, ਪਰ ਚਾਚਿਆਂ, ਤਾਇਆਂ ਦੇ ਬੂਹੇ 'ਤੇ ਜਾ ਕੇ ਗਾਲ੍ਹਾਂ ਨਾ ਕੱਢੀ ਜਾ। ਤੂੰ ਨਾਮ ਜੱਪ। ਜੋ ਗੁਰੂ ਨੇ ਤੈਨੂੰ ਦਿੱਤਾ ਹੈ, ਦੂਜਿਆਂ ਨੂੰ ਕਿਉਂ ਨਿੰਦਦਾ ਪਿਆ ਹੈਂ। ਨਾਮ ਕੀ ਹੈ ? ਬੋਹੜ ਦਾ ਨਿੱਕਾ ਜਿਹਾ ਬੀਜ, ਖਸਖਾਸ ਦੇ ਦਾਣੇ ਨਾਲੋਂ ਬਾਰੀਕ ਤੇ ਕਿਸੇ ਅਗਿਆਨੀ ਦੀ ਤਲੀ 'ਤੇ ਰੱਖ ਕੇ ਕਹੀਂ ਕਿ ਇਸ ਦੇ ਵਿਚੋਂ ਬੋਹੜ ਨਿਕਲਣਾ ਹੈ,

ਜਿਸਨੇ ਸੈਂਕੜੇ ਸਾਲ ਜੀਉਣਾ ਹੈ ਤੇ ਉਸਦੇ ਥੱਲੇ ਹਜ਼ਾਰਾਂ ਬੰਦੇ ਬੈਠਣਗੇ। ਕਹਿਣ ਲੱਗੇ ਨਹੀਂ, ਅਗਿਆਨੀ ਕਹੇਗਾ ਨਹੀਂ, ਪਰ ਜਿਸ ਦਿਨ ਬੀਜ ਦੇਵਾਂਗੇ ਤਾਂ ਉਸ ਵਿਚੋਂ ਸੱਚੀ-ਮੁੱਚੀ ਬੋਹੜ ਨਿਕਲੇਗਾ।

ਜਿਹੜਾ ਵਾਹਿਗੁਰੂ ਸ਼ਬਦ ਅਸੀਂ ਜੱਪਦੇ ਹਾਂ, ਇਹ ਮੱਤ ਸਮਝਿਉ ਕਿ ਇਕ ਖਿਨ ਵਿਚ ਵਾਹਿਗੁਰੂ-ਵਾਹਿਗੁਰੂ ਕਿਹਾ, ਨਹੀਂ ਇਕ ਦਿਨ ਇਸ ਦੇ ਵਿਚੋਂ ਉਹ ਜੀਵਨ ਨਿਕਲਣਾ ਹੈ, ਜਿਹੜਾ ਸਦ-ਜੀਵਨ ਬਣ ਜਾਏਗਾ। ਉਸਨੂੰ ਗੁਰੂ ਜੀ ਕਹਿੰਦੇ ਹਨ-

*ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ॥ ੩੨॥*

ਅੰਤਲੇ ਸਮੇਂ ਤੇਰੇ ਨਾਲ ਨਾਮ ਚੱਲੇਗਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਲਈ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੩੩

# ਜਨਮ ਜਨਮ ਭਰਮਤ ਫਿਰਿਓ

*ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ॥*
*ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ॥ ੩੩॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦਾ ਸਲੋਕ ਨੰਬਰ ੩੩ ਆਪ ਜੀ ਨੇ ਸਰਵਨ ਕੀਤਾ ਹੈ। ਇਸ ਸਲੋਕ ਦਾ ਸੰਖੇਪ ਜਿਹਾ ਭਾਵ ਇਸ ਪ੍ਰਕਾਰ ਹੈ ਕਿ ਇਹ ਜੀਵ-ਆਤਮਾ ਕਈ ਜਨਮਾਂ ਦਾ ਭਟਕਦਾ ਹੋਇਆ, ਇਹ ਕਈ ਜੂਨਾਂ ਵਿਚ ਵੱਖ-ਵੱਖ ਜਾਮੇ ਬਦਲਦਾ ਹੋਇਆ ਆਇਆ ਹੈ। ਇੰਨਾ ਸਫ਼ਰ ਕਰਨ ਤੋਂ ਬਾਅਦ ਵੀ ਇਸਦੇ ਅੰਦਰ ਮੌਤ ਦਾ ਜਿਹੜਾ ਡਰ ਹੈ, ਜਮਦੂਤ ਦਾ ਜੋ ਡਰ ਹੈ, ਖ਼ਤਮ ਹੋਣ ਦਾ ਜੋ ਭੈਅ ਹੈ, ਉਹ ਡਰ, ਉਹ ਭੈਅ ਦੂਰ ਨਹੀਂ ਹੋਇਆ। ਸਾਹਿਬ ਦਾ ਬਚਨ ਹੈ-

*ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ॥*

ਸਾਹਿਬ ਕਹਿ ਰਹੇ ਹਨ, ਇਕ ਤਰੀਕਾ ਹੈ ਜੇ ਮੌਤ ਦੇ ਭੈਅ ਤੋਂ, ਜੇ ਜਮ ਦੇ ਭੈਅ ਤੋਂ, ਜੇ ਸੰਸਾਰ ਦੇ ਇਸ ਸਹਿਮ ਤੋਂ ਤੂੰ ਬਚਣਾ ਚਾਹੁੰਦਾ ਹੈਂ ਤਾਂ ਉਹ ਹੈ-

*ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ॥ ੩੩॥*

ਹੇ ਮਨਾ ! ਉਸ ਹਰੀ ਨੂੰ ਜੱਪ ਤੇ ਇਕ ਦਿਨ ਤੂੰ ਇਸ ਮੌਤ ਦੇ ਭੈਅ ਤੋਂ ਉੱਪਰ ਉੱਠ ਕੇ ਉਸ ਨਿਰਭਉ ਅਵਸਥਾ ਵਿਚ ਜਾ ਵੱਸੇਂਗਾ, ਜਿੱਥੇ ਜਮਾਂ ਦਾ, ਧਰਮਰਾਜ ਦਾ, ਚਿੱਤਰਗੁਪਤ ਦਾ ਤੈਨੂੰ ਰੰਚਕ ਮਾਤਰ ਵੀ ਭੈਅ ਨਹੀਂ ਰਹੇਗਾ।

ਗੁਰੂ ਤੇਗ਼ ਬਹਾਦਰ ਜੀ ਦੇ ਅੰਮ੍ਰਿਤ ਬਚਨਾਂ ਅਨੁਸਾਰ ਇਸ ਜੀਵ-ਆਤਮਾ ਨੇ ਬਹੁਤ

ਲੰਮੇਰਾ ਸਮਾਂ ਵੱਖ-ਵੱਖ ਜੂਨਾਂ ਵਿਚ ਸਫ਼ਰ ਕੀਤਾ ਹੈ। ਉਹ ਜੂਨ ਭਾਵੇਂ ਮਨੁੱਖ ਦੀ ਹੋਵੇ, ਉਹ ਜੂਨ ਭਾਵੇਂ ਪਸ਼ੂ ਦੀ ਹੋਵੇ, ਪਰ ਹਰ ਜਨਮ ਦੇ ਵਿਚ, ਹਰ ਜੂਨ ਦੇ ਵਿਚ ਇਕ ਸਹਿਮ ਅੰਦਰ ਨੂੰ ਬਾਰ-ਬਾਰ ਵੱਢ-ਵੱਢ ਖਾਂਦਾ ਸੀ, ਉਹ ਸਹਿਮ ਸੀ ਕਿ ਮੈਂ ਕਿਤੇ ਮਰ ਨਾ ਜਾਵਾਂ। ਕਈ ਜਨਮ ਭਟਕਦਾ ਰਿਹਾ ਪਰ ਅੰਦਰ ਮੌਤ ਦਾ ਡਰ ਸੀ ਤੇ ਉਹ ਹਰ ਜਨਮ ਵਿਚ ਟਿੱਕਿਆ ਰਿਹਾ। ਉਹਨਾਂ ਜਨਮਾਂ ਦਾ, ਉਹਨਾਂ ਜੂਨਾਂ ਦਾ ਵੇਰਵਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕ੍ਰਿਪਾਲੂ ਸਤਿਗੁਰੂ ਜੀ ਨੇ ਬਖ਼ਸ਼ਿਸ਼ ਕੀਤਾ ਹੈ ਤੇ ਅਸੀਂ ਉਹਨਾਂ ਜਨਮਾਂ ਦੇ ਪ੍ਰਤੀ ਇਹ ਬਚਨ ਪੜ੍ਹਦੇ ਹਾਂ-

*ਕਈ ਜਨਮ ਭਏ ਕੀਟ ਪਤੰਗਾ॥*

ਹੁਣ ਇਕ ਨਿੱਕਾ ਜਿਹਾ ਕੀੜਾ ਹੈ। ਕੀ ਉਸ ਨਿੱਕੇ ਜਿਹੇ ਕੀੜੇ ਦਾ ਕਦੀ ਚਿੱਤ ਕਰਦਾ ਹੈ ਕਿ ਮੈਂ ਮਰ ਜਾਵਾਂ ? ਦੇਖੋ ਮੌਤ ਦਾ ਭੈਅ ਇਕ ਕੀੜੇ ਵਿਚ ਵੀ ਹੈ। ਛੋਟੀ ਜਿਹੀ ਕੀੜੀ ਨੂੰ ਤੁਸੀਂ ਆਪਣੇ ਹੱਥਾਂ ਨਾਲ ਫੜਨ ਦਾ ਯਤਨ ਕਰੋ ਤਾਂ ਇਕੋ ਦੱਮ ਉਸ ਦੇ ਸਰੀਰ ਦੀ ਹਰਕਤ ਵਿਚ ਤਬਦੀਲੀ ਆਵੇਗੀ। ਉਹ ਤੇਜ਼ੀ ਨਾਲ ਦੌੜਨ ਦਾ ਯਤਨ ਕਰੇਗੀ। ਇਸਦਾ ਮਤਲਬ ਹੈ ਕਿ ਉਸ ਨਿੱਕੀ ਜਿਹੀ ਕੀੜੀ ਨੂੰ ਵੀ ਇਹ ਭੈਅ ਖਾਂਦਾ ਪਿਆ ਹੈ ਕਿ ਕਿਤੇ ਇਹ ਫੜਨ ਵਾਲਾ ਮੈਨੂੰ ਮਾਰ ਨਾ ਦੇਵੇ। ਇਕ ਗੰਦਗੀ ਵਿਚ ਰਹਿਣ ਵਾਲਾ ਕੀੜਾ, ਉਸਨੂੰ ਕੋਈ ਮਾਰਨ ਦਾ ਯਤਨ ਕਰੇ ਤਾਂ ਚਿੱਤ ਉਸਦਾ ਵੀ ਨਹੀਂ ਕਰਦਾ ਕਿ ਮੈਂ ਕਦੀ ਮਰ ਜਾਵਾਂ। ਇਕ ਛੋਟਾ ਜਿਹਾ ਪਤੰਗਾ ਜਿਹੜਾ ਆਸਮਾਨ ਵਿਚ ਉੱਡਣ ਵਾਲਾ ਹੈ, ਉਸ ਦਾ ਵੀ ਚਿੱਤ ਮਰਨ ਨੂੰ ਨਹੀਂ ਕਰਦਾ। ਹਾਥੀ ਭਾਵੇਂ ਜਿੰਨੀ ਮਰਜ਼ੀ ਸ਼ਕਤੀ, ਜਿੰਨਾ ਮਰਜ਼ੀ ਬੱਲ ਆਪਣੇ ਵਿਚ ਧਾਰਨ ਕਰੀ ਬੈਠਾ ਹੈ, ਪਰ ਕਦੀ ਬਲਵਾਨ ਹਾਥੀ ਨੂੰ ਦੇਖੋ, ਮੌਤ ਤੋਂ ਉਹ ਵੀ ਡਰਦਾ ਪਿਆ ਹੈ। ਉਸਦਾ ਵੀ ਚਿੱਤ ਮਰਨ ਨੂੰ ਨਹੀਂ ਕਰਦਾ। ਜੰਗਲ ਵਿਚ ਸ਼ਿਕਾਰੀ ਜਾਂਦਾ ਹੈ। ਕਿਸੇ ਪਾਸਿਉਂ ਗੋਲੀ ਚੱਲਣ ਦੀ ਆਵਾਜ਼ ਆਵੇ ਜਾਂ ਜੰਗਲ ਵਿਚ ਬੈਠਾ ਹੋਇਆ ਸ਼ੇਰ ਇਕੋ ਦੱਮ ਗਰਜੇ ਤਾਂ ਹਿਰਨਾਂ ਦੀਆਂ ਡਾਰਾਂ ਇਕੋ ਦੱਮ ਦੌੜਨਾ ਸ਼ੁਰੂ ਕਿਰ ਦਿੰਦੀਆਂ ਹਨ। ਇਸਦਾ ਮਤਲਬ ਚਾਰ ਪੈਰਾਂ ਵਾਲੇ ਜਾਨਵਰ ਵਿਚ ਵੀ ਇਹ ਭੈਅ ਖਟਕਦਾ ਪਿਆ ਹੈ ਕਿ ਸ਼ੇਰ ਦੀ ਗਰਜ ਸੁਣਾਈ ਦਿੱਤੀ ਹੈ, ਕਿਤੇ ਇਹ ਮੈਨੂੰ ਮਾਰ ਨਾ ਦੇਵੇ।

*ਕਈ ਜਨਮ ਭਏ ਕੀਟ ਪਤੰਗਾ॥*
*ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥*
*ਕਈ ਜਨਮ ਹੈਵਰ ਬ੍ਰਿਖ ਜੋਇਓ॥ ੧॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥੧॥ ਰਹਾਉ।*

*ਕਈ ਜਨਮ ਸੈਲ ਗਿਰਿ ਕਰਿਆ॥*
*ਕਈ ਜਨਮ ਗਰਭ ਹਿਰਿ ਖਰਿਆ॥*
*ਕਈ ਜਨਮ ਸਾਖ ਕਰਿ ਉਪਾਇਆ॥*
*ਲਖ ਚਉਰਾਸੀਹ ਜੋਨਿ ਭ੍ਰਮਾਇਆ॥ ੨॥*

(ਅੰਗ ੧੭੬)

ਪਿਆਰਿਆ ! ਇੰਨੇ ਜਨਮ ਭਟਕਦਾ ਰਿਹਾ ਹੈਂ ਪਰ ਕਦੀ ਵੀ ਤੇਰਾ ਮੌਤ ਦਾ ਭੈਅ ਦੂਰ ਨਹੀਂ ਹੋਇਆ। ਗੁਰੂ ਤੇਗ਼ ਬਹਾਦਰ ਜੀ ਦਾ ਬਚਨ ਆਉਂਦਾ ਹੈ-

*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥*

(ਅੰਗ ੬੩੧)

ਜਦੋਂ ਅਸੀਂ ਬੀਮਾਰ ਹੁੰਦੇ ਹਾਂ, ਕੋਈ ਰੋਗ ਲੱਗਦਾ ਹੈ ਤਾਂ ਉਸ ਰੋਗ ਵਿਚ ਵੀ ਤਾਂ ਇਹ ਭੈਅ ਛੁੱਪਿਆ ਹੈ ਕਿ ਕਿਤੇ ਉਹ ਰੋਗ ਮੇਰੇ ਅੰਤ ਦਾ ਕਾਰਨ ਨਾ ਬਣ ਜਾਏ। ਤਨ ਉੱਪਰ ਬੁਢੇਪਾ ਆਇਆ ਹੈ ਤੇ ਬੁਢੇਪੇ ਵਿਚ ਵੀ ਇਹੀ ਭੈਅ ਬਾਰ-ਬਾਰ ਖਾਈ ਜਾਂਦਾ ਹੈ ਕਿ ਸਾਹਮਣੇ ਮੌਤ ਦਿੱਸਦੀ ਹੈ। ਬੁਢੇਪੇ ਵਿਚ ਵੀ ਮੌਤ ਦਾ ਭੈਅ ਹੈ, ਰੋਗ ਪਿੱਛੇ ਵੀ ਮੌਤ ਦਾ ਡਰ ਹੈ, ਮਨੁੱਖ ਕੋਈ ਵੀ ਕਰਮ ਕਰਦਾ ਹੈ, ਹਰ ਸਮੇਂ ਸੁਆਸ-ਸੁਆਸ ਜਿਹੜਾ ਭੈਅ ਇਸਨੂੰ ਸਤਾਉਂਦਾ ਪਿਆ ਹੈ, ਉਹ ਕੇਵਲ ਇਸਦੇ ਅੰਦਰ ਦੀ ਮੌਤ ਦਾ ਹੈ। ਹਜ਼ੂਰ ਦਾ ਅਸੀਂ ਬਚਨ ਪੜ੍ਹਦੇ ਹਾਂ ਕਿ ਮੌਤ ਦੇ ਜਮਦੂਤ ਦਾ ਕਿੰਨਾ ਕੁ ਡਰ ਹੈ ? ਕਿਵੇਂ ਇਹ ਤਨ ਨੂੰ ਪੀੜ ਕੇ ਰੱਖ ਦਿੰਦਾ ਹੈ ? ਦਾਤਾਰ ਦੇ ਅੰਮ੍ਰਿਤ ਬਚਨ ਹਨ-

*ਜਿਤੁ ਦਿਹਾੜੈ ਧਨ ਵਰੀ ਸਾਹੇ ਲਹੇ ਲਿਖਾਇ॥*
*ਮਲਕੁ ਜਿ ਕੰਨੀ ਸੁਣੀਦਾ ਮੁਹ ਦੇਖਾਲੇ ਆਇ॥*

(ਅੰਗ ੧੩੭੭)

ਦੇਖੋ, ਸਾਹਮਣੇ ਮੌਤ ਦਿੱਸਦੀ ਪਈ ਹੈ, ਸਾਹਮਣੇ ਜਮਦੂਤ ਨਜ਼ਰ ਆਉਂਦਾ ਪਿਆ ਹੈ, ਭੈਅ ਸਾਡੇ ਅੰਦਰ ਨੂੰ ਖਾ ਰਿਹਾ ਹੈ। ਅਗਲਾ ਬਚਨ ਹੈ-

*ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥*

ਇਸ ਸਰੀਰ ਵਿਚੋਂ ਜਿੰਦ ਨੂੰ ਕੱਢਿਆ ਜਾਂਦਾ ਹੈ ਤੇ ਹੱਡ ਤਾੜ ਤਾੜ ਕਰਕੇ ਟੁੱਟਦੇ ਹਨ। ਇਹੀ ਤਾਂ ਮਨੁੱਖਾ ਜਨਮ ਵਿਚ ਮੌਤ ਦਾ ਭੈਅ ਪਿਆ ਸਤਾਉਂਦਾ ਹੈ। ਕਹਿਣ ਲੱਗੇ-

*ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥*
*ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥*

(ਅੰਗ ੧੩੭੭)

ਜਿੰਦ ਕਿਸੇ ਵੀ ਸਰੀਰ ਵਿਚ ਹੋ ਸਕਦੀ ਹੈ। ਸਾਹਿਬ ਕਹਿੰਦੇ ਹਨ ਕਿ ਇਸਨੂੰ ਇਕ ਦਿਨ ਪ੍ਰਣਾਅ ਕੇ ਲੈ ਜਾਣਾ ਹੈ। ਜਿਸ ਦਿਨ ਇਸਤਰੀ ਨੂੰ ਉਸਦਾ ਵਰ ਪ੍ਰਣਾਉਣ ਆਉਂਦਾ ਹੈ ਤਾਂ ਉਸ ਦਿਨ ਉਸਦਾ ਪਰਿਵਾਰ ਅੱਤ ਦਾ ਪ੍ਰਸੰਨ ਹੈ, ਪਰ ਜਿਸ ਦਿਨ ਇਸ ਜਿੰਦ ਨੂੰ ਮੌਤ ਵਰ ਪ੍ਰਣਾਉਣ ਆਉਂਦੀ ਹੈ ਤਾਂ ਉਸ ਦਿਨ ਕਦੀ ਕਿਸੇ ਨੇ ਸੋਹਿਲੇ ਨਹੀਂ ਗਾਏ। ਉਸ ਦਿਨ ਜਿੰਨੇ ਵੀ ਆਉਂਦੇ ਹਨ, ਸਾਰੇ ਢਾਹਾਂ ਮਾਰ ਕੇ ਰੋਂਦੇ ਪਏ ਹਨ। ਬਾਬਾ ਫ਼ਰੀਦ ਜੀ ਕਹਿੰਦੇ ਹਨ-

*ਫਰੀਦਾ ਦੁਹੁ ਦੀਵੀ ਬਲੰਦਿਆ*

ਦੁਹੁ ਦੀਵੀ ਦਾ ਅਰਥ ਹੈ ਦੋ ਅੱਖਾਂ ਦੀਵੇ, ਜਿਨ੍ਹਾਂ ਨਾਲ ਅਸੀਂ ਦੇਖਦੇ ਹਾਂ। ਇਹਨਾਂ ਕੋਲ ਜੋਤ ਹੈ।

*ਮਲਕੁ ਬਹਿਠਾ ਆਇ॥*

ਕਹਿਣ ਲੱਗੇ, ਦੇਖ ਦੋਨੋਂ ਅੱਖਾਂ ਖੁੱਲ੍ਹੀਆਂ ਹਨ, ਔ ਸਾਹਮਣੇ ਮੌਤ ਦਾ ਫ਼ਰਿਸ਼ਤਾ ਤੇਰੇ ਸਿਰ 'ਤੇ ਆਣ ਬੈਠਾ ਹੈ। ਗੜੁ ਲੀਤਾ ਗੜੁ ਦਾ ਅਰਥ ਹੈ ਸਰੀਰ ਕਿਲ੍ਹੇ ਨੂੰ ਉਸਨੇ ਕਾਬੂ ਕਰ ਲਿਆ। ਇਸ ਦਾ ਮਤਲਬ ਮੌਤ ਨੇ ਕਾਬੂ ਪਾਇਆ ਤੇ ਇਸਦਾ ਭੈਅ ਮੁੱਕਿਆ ਨਹੀਂ।

*ਗੜੁ ਲੀਤਾ ਘਟੁ ਲੁਟਿਆ*

ਤੇ ਮੌਤ ਇੰਨੀ ਬਲਵਾਨ ਸੀ

*ਦੀਵੜੇ ਗਇਆ ਬੁਝਾਇ॥*

(ਅੰਗ ੧੩੮੦)

ਇਹੋ ਜਿਹੀ ਮੌਤ ਮਾਰ ਕੇ ਚਲੀ ਗਈ ਕਿ ਜਿਨ੍ਹਾਂ ਦੀਵਿਆਂ ਨਾਲ ਸਾਰੀ ਦੁਨੀਆਂ ਨੂੰ ਦੇਖਦਾ ਸੀ, ਇਹ ਦੀਵੇ ਵੀ ਬੁਝਾ ਕੇ ਚਲੀ ਗਈ। ਗੁਰੂ ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਤੀਜਾ ਬਚਨ ਕੀਤਾ ਹੈ। ਕਹਿੰਦੇ ਹਨ-

*ਫਰੀਦਾ ਮੈ ਭੋਲਾਵਾ ਪਗ ਦਾ*

ਇਸਦਾ ਮਤਲਬ ਇਹ ਨਾ ਸਮਝਿਉ ਕਿ ਬਾਬਾ ਫ਼ਰੀਦ ਜੀ ਆਪਣੇ ਆਪ ਨੂੰ ਮੌਤ ਤੋਂ ਪਰੇ ਹੋਏ ਦਿੱਸਦੇ ਪਏ ਹਨ, ਅਸਲ ਵਿਚ ਉਹ ਉੱਤਮ ਪੁਰਸ਼ ਵਿਚ ਉਪਦੇਸ਼ ਸਾਨੂੰ ਪਏ ਦਿੰਦੇ ਹਨ। ਗੱਲ ਉਹ ਆਪਣੀ ਕਰਦੇ ਹਨ, ਪਰ ਉਪਦੇਸ਼ ਸਾਨੂੰ ਪਏ ਦਿੰਦੇ ਹਨ। ਕਹਿੰਦੇ ਹਨ ਕਿ ਮੈਂ ਇਸੇ ਭੁਲੇਖੇ ਵਿਚ ਹਾਂ ਕਿ ਕਿਤੇ ਮੇਰੀ ਦਸਤਾਰ, ਮੇਰੀ ਸਿਰ 'ਤੇ ਬੰਨ੍ਹੀ ਹੋਈ ਪੱਗੜੀ ਮੈਲੀ ਨਾ ਹੋ ਜਾਵੇ। ਕਿਤੇ ਰੇਤ ਦੇ ਕਣ ਨਾ ਲੱਗ ਜਾਣ।

*ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥*

*ਗਹਿਲਾ ਰੂਹੁ ਨ ਜਾਣਈ*

ਇਸ ਰੂਹ ਨੂੰ, ਇਸ ਅੰਦਰ ਵਾਲੇ ਨੂੰ ਪਤਾ ਨਹੀਂ,

*ਸਿਰੁ ਭੀ ਮਿਟੀ ਖਾਇ॥*

(ਅੰਗ ੧੩੭੯)

ਇਕ ਦਿਨ ਮੌਤ ਆਉਣੀ ਹੈ ਤੇ ਜਿਸ ਸਿਰ 'ਤੇ ਪੱਗ ਬੰਨ੍ਹੀ ਹੈ, ਉਸ ਪੱਗ 'ਤੇ ਮਿੱਟੀ ਲੱਗਣ ਨਹੀਂ ਦਿੰਦਾ, ਮੇਰੇ ਤਾਂ ਸਿਰ ਨੂੰ ਇਕ ਦਿਨ ਮਿੱਟੀ ਨੇ ਖਾ ਜਾਣਾ ਹੈ। ਉਹਨਾਂ ਦਾ ਚੌਥਾ ਪ੍ਰਮਾਣ ਹੈ ਬਾਬਾ ਫ਼ਰੀਦ ਸਾਹਿਬ ਦੇ ਸਲੋਕਾਂ ਵਿਚੋਂ। ਕਹਿਣ ਲੱਗੇ ਕਿ ਬੰਦਾ ਇਸ ਡਰ ਤੋਂ ਬੱਚਣ ਲਈ ਦੁਨੀਆਂ ਵਿਚ ਕਈ ਤਰ੍ਹਾਂ ਦੇ ਆਸਰੇ ਲੱਭਦਾ ਹੈ। ਆਮ ਤੌਰ 'ਤੇ ਕਿਸੇ ਤਾਕਤਵਰ ਇਨਸਾਨ ਤੋਂ ਬੱਚਣਾ ਹੋਵੇ ਤਾਂ ਬੰਦਾ ਧਨ ਦੀ ਵਰਤੋਂ ਵੀ ਕਰਦਾ ਹੈ, ਆਪਣੀ ਪੱਦਵੀ ਦੀ ਵੀ ਵਰਤੋਂ ਕਰਦਾ ਹੈ। ਆਪਣੇ ਨਾਲ ਚੱਲਣ ਵਾਲੇ ਚਾਰ ਬੰਦਿਆਂ ਦੀ ਵੀ ਵਰਤੋਂ ਕਰਦਾ ਹੈ। ਇਹ ਸਾਰੇ ਦਰਵਾਜ਼ੇ ਹਨ, ਇਹ ਸਾਰੇ ਆਸਰੇ ਹਨ ਕਿ ਮੇਰੇ ਪਿੱਛੇ ਚਾਰ ਆਦਮੀ ਹਨ, ਮੇਰਾ ਬਚਾਅ ਹੋ ਸਕਦਾ ਹੈ। ਮੇਰੇ ਕੋਲ ਪੈਸਾ ਹੈ। ਮੈਂ ਪੈਸੇ ਨਾਲ ਬੱਚ ਸਕਦਾ ਹਾਂ। ਮੇਰੇ ਕੋਲ ਪੱਦਵੀ ਹੈ, ਪੱਦਵੀ 'ਤੇ ਬੈਠਦਿਆਂ ਕਿਸੇ ਦਾ ਮੈਨੂੰ ਭੈਅ ਨਹੀਂ, ਪਰ ਬਾਬਾ ਫ਼ਰੀਦ ਕਹਿੰਦੇ ਹਨ ਕਿ ਮੌਤ ਦਾ ਭੈਅ ਇੰਨਾ ਹੈ ਕਿ ਉਸਦੇ ਸਾਹਮਣੇ ਧਨ ਦਾ ਦਰਵਾਜ਼ਾ ਕੋਈ ਕੰਮ ਨਹੀਂ ਕਰਦਾ। ਜੇ ਦੌਲਤ ਨਾਲ ਮੌਤ ਦਾ ਭੈਅ ਖ਼ਤਮ ਹੁੰਦਾ ਤਾਂ ਅਰਬਾਂ-ਖਰਬਾਂ ਪਤੀ ਇਹ ਬੰਦੇ ਮੌਤ ਤੋਂ ਕਦੀ ਨਾ ਡਰਦੇ। ਵਿੱਦਿਆ ਦੇ ਦਰਵਾਜ਼ੇ ਨੇ ਕਦੀ ਮੌਤ ਦਾ ਭੈਅ ਨਹੀਂ ਖ਼ਤਮ ਕੀਤਾ। ਚੇਤੇ ਰੱਖਿਉ, ਪੱਦਵੀ ਦੇ ਦਰਵਾਜ਼ੇ ਨੇ ਕਦੀ ਮੌਤ ਦਾ ਭੈਅ ਖ਼ਤਮ ਨਹੀਂ ਕੀਤਾ। ਸੰਸਾਰ ਵਿਚ ਪਿੱਛੇ ਤੁਰਨ ਵਾਲੇ ਲੋਕਾਂ ਦੇ ਕਾਫ਼ਲੇ ਕਦੀ ਮੌਤ ਦੇ ਭੈਅ ਨੂੰ ਦੂਰ ਨਹੀਂ ਕਰ ਸਕੇ ਤੇ ਬਾਬਾ ਫ਼ਰੀਦ ਕਹਿੰਦੇ ਹਨ ਕਿ ਜੇਕਰ ਕੋਈ ਇਨਸਾਨ ਇੰਨੇ ਦਰਵਾਜ਼ੇ ਆਪਣੀ ਜ਼ਿੰਦਗੀ ਵਿਚ ਬਣਾ ਲਵੇ, ਪਰ ਜਿਸ ਦਿਨ ਮੌਤ ਨੇ ਆਉਣਾ ਹੈ, ਚੇਤੇ ਰੱਖਿਉ, ਮੌਤ ਦੇ ਭੈਅ ਨੂੰ ਦੁਨੀਆਂ ਦਾ ਕੋਈ ਵੀ ਦਰਵਾਜ਼ਾ ਨਹੀਂ ਰੋਕ ਸਕਦਾ। ਬਾਬਾ ਜੀ ਕਹਿਣ ਲੱਗੇ-

*ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥*
*ਆਇਓ ਬੰਦਾ ਦੁਨੀ ਵਿਚਿ ਵਤ ਆਸੂਣੀ ਬੰਨ੍ਹਿ॥*
*ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥*
*ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ॥*
*ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ॥*

(ਅੰਗ ੧੩੮੩)

ਮੇਰੇ ਕਹਿਣ ਤੋਂ ਮੁਰਾਦ ਇਹ ਹੈ ਕਿ ਸੰਸਾਰ ਦਾ ਕੋਈ ਵੀ ਬੰਦਾ ਅਜਿਹਾ ਨਹੀਂ ਜਿਹੜਾ ਮੌਤ ਤੋਂ ਡਰਦਾ ਨਾ ਹੋਵੇ। ਹਰ ਬੰਦਾ ਮੌਤ ਤੋਂ ਡਰਦਾ ਪਿਆ ਹੈ ਕਿ ਕਿਸੇ ਤਰੀਕੇ ਦੇ ਨਾਲ ਇਹ ਸਮਾਂ ਟੱਲ ਜਾਏ। ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਫਿਰ ਇਕ ਵੀਚਾਰ ਸਾਡੇ ਸਾਹਮਣੇ ਰੱਖਿਆ ਹੈ। ਕਹਿੰਦੇ ਹਨ ਕਿ ਪਿਆਰਿਆ ! ਜਿੰਨਾ ਤੂੰ ਮੌਤ ਤੋਂ ਬਚਾਅ ਦਾ ਯਤਨ ਕਰਦਾ ਹੈਂ, ਜਦੋਂ ਸਮਾਂ ਆ ਬਣਨਾ ਹੈ ਤਾਂ ਮੌਤ ਨੇ ਤੈਨੂੰ ਉਥੇ ਜਾ ਕੇ ਘੇਰ ਲੈਣਾ ਹੈ। ਕਈ

ਵਾਰੀ ਜਿਹੜਾ ਅਸੀਂ ਬੱਚਣ ਦਾ ਤਰੀਕਾ ਅਪਣਾਉਂਦੇ ਹਾਂ, ਉਹ ਅਸਲ ਵਿਚ ਮੌਤ ਦਾ ਬਹਾਨਾ ਬਣ ਜਾਂਦਾ ਹੈ। ਅਸਲ ਵਿਚ ਮੌਤ ਕਦੀ ਕਿਸੇ ਬੰਦੇ ਕੋਲ ਨਹੀਂ ਆਈ, ਬੰਦਾ ਖ਼ੁਦ ਹੀ ਮੌਤ ਦੇ ਕੋਲ ਚੱਲ ਕੇ ਜਾਂਦਾ ਹੈ। ਮੌਤ ਦਾ ਸਮਾਂ ਮੁਕੱਰਰ ਸੀ। ਬੰਦਾ ਖ਼ੁੱਦ ਚੱਲ ਕੇ ਜਾਂਦਾ ਹੈ, ਜਿਸ ਥਾਂ 'ਤੇ ਉਸਦੇ ਅੰਤਲੇ ਸੁਆਸ ਪੂਰੇ ਹੋਣੇ ਹਨ, ਪਰ ਫਿਰ ਵੀ ਉਸਨੂੰ ਡਰ ਖਾਂਦਾ ਪਿਆ ਹੈ ਕਿ ਕਿਤੇ ਮੈਂ ਮਰ ਨਾ ਜਾਵਾਂ। ਉਸਦੇ ਅੰਦਰ ਇਹੀ ਡਰ ਹੈ ਕਿ ਮੈਂ ਕਿਸੇ ਤਰੀਕੇ ਨਾਲ ਬੱਚ ਜਾਵਾਂ, ਪਰ ਨਹੀਂ, ਮੌਤ ਦਾ ਡਰ ਦਿਨ ਰਾਤ ਇਸਨੂੰ ਸਤਾਉਂਦਾ ਪਿਆ ਹੈ। ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਇਕ ਬਚਨ ਕਿਹਾ ਹੈ। ਹਜ਼ੂਰ ਫੁਰਮਾਉਂਦੇ ਹਨ ਕਿ ਇਕ ਇਨਸਾਨ ਜਿਸਨੇ ਦੁਨੀਆਂ ਫ਼ਤਿਹ ਕੀਤੀ ਹੈ, ਜ਼ਰੂਰੀ ਨਹੀਂ ਕਿ ਉਸਨੇ ਆਪਣੇ ਅੰਦਰ ਮੌਤ 'ਤੇ ਵੀ ਫ਼ਤਿਹ ਪਾ ਲਈ ਹੈ। ਉਹ ਇਨਸਾਨ ਜਿਹੜਾ ਸੰਸਾਰ ਨੂੰ ਫ਼ਤਿਹ ਕਰਦਾ ਹੈ, ਕਹਿੰਦੇ ਹਨ, ਜੇ ਉਸਨੂੰ ਪੁੱਛ ਕੇ ਦੇਖੋ ਤਾਂ ਮੌਤ ਤੋਂ ਉਹ ਵੀ ਡਰਦਾ ਪਿਆ ਹੈ।

ਕਈ ਵਾਰੀ ਤੁਸੀਂ ਸੁਣਿਆ ਹੋਣਾ ਹੈ ਕਿ ਰਾਜੇ ਲੋਕ ਆਮ ਤੌਰ 'ਤੇ ਹਮ ਸ਼ਕਲ ਬੰਦਿਆਂ ਨੂੰ ਆਪਣੇ ਨਾਲ ਰੱਖਦੇ ਹਨ। ਉਥੇ ਸਮਰਾਟ ਦੇ ਪੰਜ-ਛੇ ਹਮ-ਸ਼ਕਲ ਹੁੰਦੇ ਸਨ ਤੇ ਕਦੀ ਇਹ ਭੇਦ ਨਹੀਂ ਸਨ ਦਿੰਦੇ ਕਿ ਉਹਨਾਂ ਵਿਚੋਂ ਅਸਲੀ ਕਿਹੜਾ ਹੈ ਤੇ ਜੇ ਉਹਨਾਂ ਨੂੰ ਮੌਤ ਦਾ ਭੈਅ ਨਾ ਸਤਾਉਂਦਾ ਹੋਵੇ ਤਾਂ ਹਮਸ਼ਕਲ ਬੰਦਿਆਂ ਨੂੰ ਕਿਉਂ ਨਾਲ ਰੱਖਿਆ ਹੈ। ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਪ੍ਰਮਾਣ ਦਿੱਤਾ। ਕਹਿੰਦੇ ਹਨ ਕਿ ਅਸਲ ਵਿਚ ਜਿਹੜਾ ਅਸੀਂ ਬਚਾਅ ਕਰਨਾ ਹੈ, ਜਿਸ ਦਿਨ ਮੌਤ ਆਉਣੀ ਹੈ, ਉਹ ਬਚਾਅ ਹੀ ਮੌਤ ਦਾ ਕਾਰਨ ਬਣ ਜਾਂਦਾ ਹੈ। ਧੰਨ ਗੁਰੂ ਅਰਜਨ ਸਾਹਿਬ ਦਾ ਬਚਨ ਹੈ। ਹਜ਼ੂਰ ਕਹਿੰਦੇ ਹਨ ਕਿ ਇਕ ਇਨਸਾਨ ਨੇ ਸਾਰੀ ਦੁਨੀਆਂ 'ਤੇ ਆਪਣੀ ਹਕੂਮਤ ਕੀਤੀ ਤੇ ਉਹ ਕਿਸੇ 'ਤੇ ਵੀ ਭਰੋਸਾ ਨਹੀਂ ਕਰਦਾ। ਇਥੋਂ ਤੱਕ ਕਿ ਜਿਹੜਾ ਬੰਦਾ ਆਪਣੇ ਆਪ ਨੂੰ ਕਹਿੰਦਾ ਹੈ ਕਿ ਮੈਨੂੰ ਮੌਤ ਦਾ ਭੈਅ ਨਹੀਂ, ਗੁਰਮੁਖੋ ! ਉਹ ਆਪਣੇ ਅੰਗ-ਰੱਖਿਅਕਾਂ ਉੱਤੇ ਵੀ ਨਜ਼ਰ ਰੱਖਣ ਲਈ ਬੰਦੇ ਰੱਖਦਾ ਹੈ। ਉਹਨਾਂ ਉੱਤੇ ਹੋਰ ਬੰਦੇ ਰੱਖੇ ਜਾਂਦੇ ਹਨ। ਗੱਲ ਤਾਂ ਸਿਰਫ਼ ਇੰਨੀ ਹੈ ਕਿ ਮੈਨੂੰ ਮੌਤ ਨਾ ਆ ਜਾਏ। ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਇਕ ਤਾਕਤਵਰ ਇਨਸਾਨ ਹੈ। ਉਸਨੇ ਆਪਣੀ ਸ਼ਕਤੀ ਨਾਲ ਅਨੇਕਾਂ ਲੋਕਾਂ ਨੂੰ ਆਪਣੀ ਗ਼ੁਲਾਮੀ ਵਿਚ ਲਿਆ ਹੈ। ਅੱਜ ਉਸਨੇ ਟਿਕਾਣਾ ਬਣਾਇਆ ਹੈ ਤੇ ਉਹ ਟਿਕਾਣਾ ਉਸਨੇ ਆਮ ਵੱਸੋਂ ਵਿਚ ਨਹੀਂ ਬਣਾਇਆ। ਜਿੰਨੇ ਬੰਦੇ ਉੱਚੀਆਂ ਪੱਦਵੀਆਂ 'ਤੇ ਹਨ, ਉੱਚੀਆਂ ਤਾਕਤਾਂ ਦੇ ਮਾਲਕ ਹਨ, ਉਹਨਾਂ ਨੂੰ ਆਮ ਥਾਵਾਂ 'ਤੇ ਰਹਿੰਦੇ ਨਹੀਂ ਤੁਸੀਂ ਦੇਖੋਗੇ। ਉਥੇ ਰਹਿੰਦੇ ਹੋਣਗੇ ਜਿੱਥੇ ਕਦੀ ਚਿੜੀ ਵੀ ਨਾ ਆਏ। ਕਦੀ ਕੋਈ ਪਰਿੰਦਾ ਵੀ ਪਰ ਨਹੀਂ ਮਾਰਦਾ।

ਇਕ ਇਨਸਾਨ ਨੇ ਘਰ ਬਣਾਇਆ। ਉੱਚੀ ਥਾਂ 'ਤੇ ਉਸਦਾ ਘਰ ਹੈ। ਉਸ ਘਰ ਦੇ ਚਾਰ-ਚੁਫੇਰੇ ਗਹਿਰੀ ਖਾਈ ਹੈ। ਖਾਈ ਵੀ ਪਾਣੀ ਨਾਲ ਭਰੀ ਹੈ ਕਿ ਕੋਈ ਪਾਣੀ ਵਿਚੋਂ ਲੰਘ ਕੇ ਮੈਨੂੰ ਮਾਰ ਨਾ ਸਕੇ। ਹਜ਼ੂਰ ਕਹਿੰਦੇ ਹਨ ਕਿ ਪਹਾੜੀ 'ਤੇ ਘਰ ਹੈ। ਉਥੇ ਕੋਈ ਪਰਿੰਦਾ ਵੀ ਪਰ ਨਹੀਂ ਮਾਰਦਾ। ਆਪਣੇ ਘਰ ਵਿਚ ਉਸਨੇ ਉਹ ਟਿਕਾਣਾ ਬਣਾਇਆ ਹੈ ਜਿੱਥੇ

ਨੌਕਰ, ਪਹਿਰੇਦਾਰ ਨੂੰ ਵੀ ਨਹੀਂ ਪਤਾ ਕਿ ਅੱਜ ਇਸ ਬੱਲ ਵਾਲੇ ਨੇ ਘਰ ਦੇ ਕਿਹੜੇ ਕਮਰੇ ਵਿਚ ਜਾ ਕੇ ਸੌਣਾ ਹੈ। ਹਜ਼ੂਰ ਕਹਿੰਦੇ ਹਨ ਕਿ ਰਾਤ ਨੂੰ ਉਹ ਕਿਸ ਨੂੰ ਆਪਣੇ ਸੌਣ ਦਾ ਭੇਦ ਨਹੀਂ ਦਿੰਦਾ, ਪਰ ਪਤਾ ਉਦੋਂ ਲੱਗਾ ਜਦੋਂ ਸਵੇਰੇ ਉਸਦੇ ਕਮਰੇ ਨੂੰ, ਜਿਸਦਾ ਅੱਤ ਦੇ ਨਜ਼ਦੀਕੀ ਬੰਦੇ ਨੂੰ ਪਤਾ ਸੀ, ਦਰਵਾਜ਼ਾ ਖੜਕਾਉਂਦੇ ਹਨ, ਪਰ ਅੰਦਰੋਂ ਆਵਾਜ਼ ਕੋਈ ਨਹੀਂ ਤੇ ਜਦੋਂ ਦਰਵਾਜ਼ਾ ਤੋੜ ਕੇ ਅੰਦਰ ਗਏ ਤਾਂ ਹੈਰਾਨਗੀ ਹੋਈ ਕਿ ਇੰਨੇ ਦਰਵਾਜ਼ੇ ਬੰਦ ਕਰਕੇ, ਇੰਨਾ ਭੇਦ ਰੱਖਣ ਵਾਲਾ ਬੰਦਾ ਮੌਤ ਤੋਂ ਭੇਦ ਨਾ ਰੱਖ ਸਕਿਆ। ਮੌਤ ਉਸਨੂੰ ਆਪਣੇ ਨਾਲ ਲੈ ਗਈ। ਲੈ ਕਿਵੇਂ ਗਈ ? ਪਤਾ ਲੱਗਾ ਕਿ ਇਕ ਨਿੱਕੀ ਜਿਹੀ ਕੀੜੀ ਦੇ ਕੱਟਣ ਨਾਲ ਇੰਨੇ ਤਾਕਤਵਰ ਬੰਦੇ ਦੀ ਮੌਤ ਹੋ ਗਈ। ਗੁਰੂ ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕੀਤੀ। ਕਹਿੰਦੇ ਹਨ-

*ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ॥*
*ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ॥*
*ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ॥*

(ਅੰਗ ੧੩੫੪)

ਇਕ ਨਿੱਕੀ ਜਿਹੀ ਕੀੜੀ ਵੀ ਕੱਟ ਜਾਏ ਤਾਂ ਬੰਦੇ ਦੇ ਪ੍ਰਾਣ ਨਿਕਲ ਜਾਂਦੇ ਹਨ। ਕੀ ਇਸਦੀ ਮੌਤ ਦਾ ਡਰ ਦੂਰ ਹੋ ਗਿਆ ? ਬਾਬਾ ਕਬੀਰ ਸਾਹਿਬ ਜੀ ਦਾ ਇਕ ਬਚਨ ਆਉਂਦਾ ਹੈ-

*ਅਮਲੁ ਸਿਰਾਨੋ ਲੇਖਾ ਦੇਨਾ॥*

ਅਮਲੁ ਸਿਰਾਨੋ ਦਾ ਅੱਖਰੀ ਅਰਥ ਹੈ ਕਿ ਇਨਸਾਨ ਦੀ ਜ਼ਿੰਦਗੀ ਦਾ ਜਿਹੜਾ ਸਮਾਂ ਸੀ, ਉਹ ਖ਼ਤਮ ਹੋ ਗਿਆ। ਲੇਖਾ ਦੇਣ ਦਾ ਵੇਲਾ ਆ ਗਿਆ। ਜਿਹੜੇ ਜਮਦੂਤ ਹਨ, ਉਹ ਲੈਣ ਲਈ ਆ ਗਏ ਤੇ ਇਕੱਲੇ ਲੈਣ ਲਈ ਨਹੀਂ ਆਏ, ਉਹਨਾਂ ਨੇ ਇਕ ਗੱਲ ਹੋਰ ਵੀ ਕਹੀ-

*ਅਮਲੁ ਸਿਰਾਨੋ ਲੇਖਾ ਦੇਨਾ॥*
*ਆਏ ਕਠਿਨ ਦੂਤ ਜਮ ਲੇਨਾ॥*
*ਕਿਆ ਤੈ ਖਟਿਆ ਕਹਾ ਗਵਾਇਆ॥*
*ਚਲਹੁ ਸਿਤਾਬ ਦੀਬਾਨਿ ਬੁਲਾਇਆ॥ ੧॥*

ਉਹਨਾਂ ਨੇ ਪੁੱਛਿਆ ਕਿ ਕੀ ਖੱਟਿਆ ਤੇ ਕੀ ਕਮਾਇਆ ਹੈ ? ਸਿਤਾਬ ਦਾ ਅਰਥ ਹੈ ਜਲਦੀ ਕਰ, ਜਿਹੜਾ ਲੇਖਾ-ਜੋਖਾ ਕਰਨ ਵਾਲਾ ਹੈ, ਉਸਨੇ ਤੈਨੂੰ ਬੁਲਾਇਆ ਹੈ।

*ਚਲੁ ਦਰਹਾਲੁ ਦੀਵਾਨਿ ਬੁਲਾਇਆ॥*
*ਹਰਿ ਫੁਰਮਾਨੁ ਦਰਗਹ ਕਾ ਆਇਆ॥ ੧॥ ਰਹਾਉ॥*

ਕਹਿੰਦੇ ਹਨ ਕਿ ਜਦੋਂ ਦਰਗਾਹ ਤੋਂ ਫੁਰਮਾਣ ਆਇਆ ਤਾਂ ਬੰਦਾ ਮੌਤ ਤੋਂ ਡਰਨ ਦਾ ਯਤਨ ਕਰਦਾ ਹੈ। ਹੁਣ ਇੰਨੀ ਤਾਕਤ ਵਾਲਾ ਬੰਦਾ ਉਹ ਵੀ ਮੌਤ ਤੋਂ ਭੈਅ ਖਾ ਕੇ ਕਹਿੰਦਾ ਹੈ-

*ਕਰਉ ਅਰਦਾਸਿ*

ਬੇਨਤੀ ਕਰਦਾ ਹੈ। ਕਿਸ ਅੱਗੇ ਕਰਦਾ ਹੈ ਬੇਨਤੀ ? ਬੇਨਤੀ ਤਾਂ ਉਸ ਅੱਗੇ ਕੀਤੀ ਜਾਂਦੀ ਹੈ ਜਿਹੜਾ ਤਾਕਤ ਵਾਲਾ ਹੋਵੇ।

*ਕਰਉ ਅਰਦਾਸਿ ਗਾਵ ਕਿਛੁ ਬਾਕੀ॥*
*ਲੇਉ ਨਿਬੇਰਿ ਆਜੁ ਕੀ ਰਾਤੀ॥*

ਮੈਨੂੰ ਕੁਝ ਸਮਾਂ ਤੂੰ ਦੇ ਦੇ। ਮੈਂ ਬੇਨਤੀ ਕਰਦਾ ਹਾਂ, ਮੈਂ ਤਰਲੇ ਲੈਂਦਾ ਹਾਂ, ਇਕ ਰਾਤ ਦਾ ਸਮਾਂ ਤੂੰ ਮੈਨੂੰ ਨਹੀਂ ਦੇ ਸਕਦਾ। ਜੇ ਬੰਦਾ ਨਾ ਡਰਦਾ ਹੁੰਦਾ ਤਾਂ ਅੱਗੋਂ ਆਕੜਦਾ। ਜਾ ਮੈਂ ਨਹੀਂ ਜਾਂਦਾ, ਜੋ ਮਰਜ਼ੀ ਕਰ ਲੈ। ਜਦੋਂ ਉਸਦੀ ਪੇਸ਼ ਨਾ ਗਈ ਤਾਂ ਕਹਿਣ ਲੱਗਾ-

*ਕਿਛੁ ਭੀ ਖਰਚੁ ਤੁਮ੍ਾਰਾ ਸਾਰਉ॥*
*ਸੁਬਹ ਨਿਵਾਜ ਸਰਾਇ ਗੁਜਾਰਉ॥ ੨॥*

(ਅੰਗ ੧੯੨)

ਤੈਨੂੰ ਵੀ ਖਰਚਾ ਪਾਣੀ ਦੇ ਦੇਵਾਂਗਾ ਐ ਜਮਦੂਤ ! ਘੱਟੋ-ਘੱਟ ਪੈਸਿਆਂ ਦੇ ਲਾਲਚ ਕਰਕੇ ਹੀ ਮੈਨੂੰ ਛੱਡ ਜਾ। ਰੱਬ ਦੀ ਬੰਦਗੀ ਕਰਨ ਵਾਲੇ ਨੂੰ ਜਮਾਂ ਦਾ ਡਰ ਨਹੀਂ। ਹਜ਼ੂਰ ਨੇ ਬਾਣੀ ਵਿਚ ਬਚਨ ਕੀਤੇ। ਕਹਿੰਦੇ ਹਨ ਕਿ ਮਰਦੇ ਸਾਰੇ ਹਨ, ਪਰ ਕਦੀ ਕਿਸੇ ਬੰਦੇ ਨੇ ਆਪਣੇ ਸੁਆਸ ਨੂੰ ਆਪਣੀ ਜ਼ਿੰਦਗੀ ਦਾ ਆਖ਼ਰੀ ਸੁਆਸ ਨਹੀਂ ਸਮਝਿਆ। ਜੇ ਹਰ ਨਿਕਲਣ ਵਾਲੇ ਸੁਆਸ ਨੂੰ ਆਖ਼ਰੀ ਸੁਆਸ ਸਮਝੀਏ, ਫਿਰ ਪਤਾ ਹੋਵੇ ਕਿ ਸੱਚੀ-ਮੁੱਚੀ ਇਹ ਮੇਰਾ ਅੰਤਲਾ ਸੁਆਸ ਹੈ। ਪਰ ਆਸ ਬੜੀ ਵੱਡੀ ਕਰਕੇ ਬੈਠਾ ਹਾਂ ਕਿ ਸਾਨੂੰ ਕਦੀ ਮੌਤ ਆਉਣੀ ਨਹੀਂ। ਗੁਰੂ ਜੀ ਨੇ ਬਾਣੀ ਵਿਚ ਕਿਹਾ-

*ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ॥*
*ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ॥*

(ਅੰਗ ੧੩੬੫)

ਜਿਹੜਾ ਇਹੋ ਜਿਹੀ ਮੌਤ ਮਰ ਜਾਏ, ਉਸਨੂੰ ਦੁਬਾਰਾ ਜਮ ਦਾ ਭੈਅ ਨਹੀਂ। ਹਜ਼ੂਰ ਨੇ ਫਿਰ ਅੱਗੇ ਬਚਨ ਕੀਤਾ ਕਿ ਉਹ ਕਿਹੜੀ ਮਰਨੀ ਹੈ ਜਿਸ ਨਾਲ-

*ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ॥*

(ਅੰਗ ੯੦੨)

ਹਜ਼ੂਰ ਕਹਿਣ ਲੱਗੇ-

*ਕਿਆ ਜਾਣਾ ਕਿਵ ਮਰਹਗੇ*

ਇਹ ਨਹੀਂ ਪਤਾ ਕਿ ਕਿਹੜੇ ਥਾਂ 'ਤੇ ਅੰਤ ਹੋ ਜਾਣਾ ਹੈ।

*ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥*
*ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥*

(ਅੰਗ ੫੫੫)

ਜੇ ਤੈਨੂੰ ਰੱਬ ਚੇਤੇ ਆਵੇ।

*ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ॥*
*ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨ੍ਹਿ ਲੀਆ ਅੰਚਲਿ ਲਾਇ॥*

(ਅੰਗ ੧੩੬੮)

ਕ੍ਰਿਪਾ ਕਰਕੇ ਗੁਰੂ ਨੇ ਮੈਨੂੰ ਆਪਣਾ ਪੱਲਾ ਫੜਾ ਦਿੱਤਾ।

*ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥*

*ਗੁਰ ਪਰਸਾਦੀ ਜੀਵਤੁ ਮਰੈ*

ਪਿਆਰਿਆ ! ਤੂੰ ਇਸ ਮੌਤ ਦੇ ਮਰਨ ਤੋਂ ਪਹਿਲਾਂ ਆਪਣੇ ਆਪ ਨੂੰ ਜੀਊਂਦੇ ਜੀਅ ਗੁਰੂ ਦੇ ਸ਼ਬਦ ਵਿਚ ਮਾਰ। ਜੀਊਂਦੇ ਜੀਅ ਮਰਨਾ, ਜੀਊਂਦੇ ਜੀਅ ਆਪਣੇ ਆਪ ਨੂੰ ਫ਼ਨਾਹ ਕਰਨਾ, ਇਹ ਕੇਵਲ ਕਹਿਣ ਮਾਤਰ ਹੈ। ਪਿਆਰਿਓ ! ਜੀਊਂਦੇ ਜੀਅ ਆਪਣੀਆਂ ਇੱਛਾਵਾਂ 'ਤੇ, ਆਪਣੇ ਫੁਰਨਿਆਂ 'ਤੇ ਕਾਬੂ ਪਾ ਕੇ ਨਿਰੰਤਰ ਵਾਹਿਗੁਰੂ ਦੇ ਜਾਪ ਵਿਚ ਜੁੜ ਜਾਣਾ, ਇਹ ਮਰਨ ਤੋਂ ਪਹਿਲਾਂ ਆਪਣੇ ਆਪ ਨੂੰ ਮਾਰਨਾ ਹੈ। ਹਜ਼ੂਰ ਕਹਿੰਦੇ ਹਨ-

*ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥*
*ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥*

(ਅੰਗ ੫੫੫)

ਜਿਹੜਾ ਗੁਰੂ ਦੀ ਕ੍ਰਿਪਾ ਨਾਲ ਜੀਊਂਦੇ ਜੀਅ ਆਪਣੇ ਆਪ ਨੂੰ ਮਾਰ ਦੇਵੇ। ਜਦੋਂ ਕੋਈ ਪਿਆਰੇ ਵਾਹਿਗੁਰੂ ਜੀ ਦਾ ਸਿਮਰਨ ਕਰਦਾ ਹੈ, ਜਿਉਂ-ਜਿਉਂ ਅਸੀਂ ਸਿਮਰਨ ਕਰਾਂਗੇ, ਦੁਨੀਆਂ ਦੀਆਂ ਇੱਛਾਵਾਂ ਨੂੰ ਮੁੱਖ ਰੱਖ ਕੇ ਨਹੀਂ, ਪਰ ਜਿਸ ਚੀਜ਼ ਦਾ ਸਿਮਰਨ ਕਰਾਂਗੇ, ਸਾਨੂੰ ਉਹ ਚੀਜ਼ ਮਿਲੇਗੀ। ਹੁਣ ਸਿਮਰਨ ਮੈਂ ਕਰਦਾ ਪਿਆ ਹਾਂ ਕਿ ਮੇਰੇ ਘਰ ਪੁੱਤਰ ਦੀ ਦਾਤ ਮਿਲ ਜਾਏ ਤੇ ਪੁੱਤਰ ਮਿਲੇਗਾ, ਪਰ ਜਮ ਦਾ ਤ੍ਰਾਸ ਦੂਰ ਨਹੀਂ ਹੋਵੇਗਾ। ਸਿਮਰਨ ਮੈਂ ਕਰਦਾ ਪਿਆ ਹਾਂ ਕਿ ਮੇਰੀ ਵਾਹ ਵਾਹ ਹੋ ਜਾਏ। ਵਾਹ ਵਾਹ ਹੋ ਜਾਏਗੀ, ਪਰ ਜਮ ਦਾ ਤ੍ਰਾਸ ਨਹੀਂ ਜਾਏਗਾ। ਜੇ ਸਿਮਰਨ ਇਸ ਬਿਰਤੀ ਨਾਲ ਕਰੇ ਕਿ ਹੇ ਵਾਹਿਗੁਰੂ ਜੀ ! ਕ੍ਰਿਪਾ ਕਰੋ, ਮੈਨੂੰ ਤੁਸੀਂ ਆਪਣੇ ਚਰਨਾਂ ਵਿਚ ਅਭੇਦ ਕਰ ਦਿਉ ਤਾਂ ਫਿਰ ਪਿਆਰਿਉ ! ਜਮ ਦਾ ਮਾਰਗ ਤਾਂ ਬੜਾ ਦੂਰ ਰਹਿ ਜਾਂਦਾ ਹੈ, ਫਿਰ ਜਮ ਦਾ ਭੈਅ ਨਹੀਂ ਲੱਗੇਗਾ। ਹਜ਼ੂਰ ਕਹਿੰਦੇ ਹਨ-

*ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥*
*ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥*
*ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ॥ ੨ ॥*

(ਅੰਗ ੫੫੫)

ਇਹ ਹੈ ਉਹ ਮੌਤ ਜਿਹੜਾ ਜਮ ਦਾ ਤ੍ਰਾਸ ਦੂਰ ਹੋ ਜਾਏ। ਮੌਤ ਸਭ ਨੂੰ ਆਉਣੀ ਹੈ, ਪਰ ਇਕ ਰੱਬ ਦਾ ਪਿਆਰਾ ਹੈ, ਉਸਦੇ ਸਾਹਮਣੇ ਆ ਕੇ ਜਮ ਵੀ ਝੁੱਕ ਜਾਂਦਾ ਹੈ। ਭਾਈ ਸਾਹਿਬ ਨੇ ਬੜੀਆਂ ਸੋਹਣੀਆਂ ਸਾਨੂੰ ਉਦਾਹਰਨਾਂ ਦਿੱਤੀਆਂ ਹਨ ਸਮਝਾਉਣ ਲਈ। ਉਹ ਕਹਿੰਦੇ ਹਨ ਕਿ ਕਾਗ਼ਜ਼ ਅਸੀਂ ਹੱਥ ਵਿਚ ਫੜਦੇ ਹਾਂ। ਕੀ ਫ਼ਰਕ ਹੈ ਆਮ ਬੰਦੇ ਦੀ ਮੌਤ ਵਿਚ ਤੇ ਉਸ ਬੰਦਗੀ ਕਰਨ ਵਾਲੇ ਦੇ ਚਲਾਣੇ ਵਿਚ ? ਕਾਗ਼ਜ਼ ਹੱਥ ਵਿਚ ਫੜਿਆ ਤੇ ਸਾਹਮਣੇ ਪਾਣੀ ਦਾ ਭਾਂਡਾ ਭਰਿਆ ਸੀ। ਉਸ ਕੋਰੇ ਕਾਗ਼ਜ਼ ਨੂੰ ਪਾਣੀ ਵਿਚ ਡੁਬੋਣ ਲੱਗੇ ਤੇ ਜਦੋਂ ਉਹ ਕਾਗ਼ਜ਼ ਪਾਣੀ ਦੇ ਵਿਚ ਡੁਬੋਇਆ ਤੇ ਡੁੱਬਦਿਆਂ ਸਾਰ ਉਹ ਕਾਗ਼ਜ਼ ਗਲ ਗਿਆ। ਹੱਥ ਲਾਇਆ ਤਾਂ ਉਸਦੇ ਕਈ ਟੁੱਕੜੇ ਹੋ ਗਏ। ਕਹਿੰਦੇ ਹਨ ਕਿ ਇਨ-ਬਿਨ ਉਸਦੇ ਵਰਗਾ ਇਕ ਕਾਗ਼ਜ਼ ਹੋਰ ਲਿਆਂਦਾ। ਉਸਨੂੰ ਪਾਣੀ ਵਿਚ ਡੁਬੋਣ ਤੋਂ ਪਹਿਲਾਂ ਉਹਨਾਂ ਮੱਖਣ ਜਾਂ ਘਿਉ ਲਾ ਲਿਆ। ਘਿਉ ਦੇ ਨਾਲ ਇਕ ਵਾਰੀ ਉਸ ਕਾਗ਼ਜ਼ ਨੂੰ ਚੰਗੀ ਤਰ੍ਹਾਂ ਥਿੰਦਾ ਕਰ ਦਿੱਤਾ ਤੇ ਉਸ ਥਿੰਦੇ ਵਾਲੇ ਕਾਗ਼ਜ਼ ਨੂੰ ਜਦੋਂ ਪਾਣੀ ਦੇ ਵਿਚ ਪਾਇਆ ਤਾਂ ਉਸਨੂੰ ਛੇਤੀ ਕਿਤੇ ਪਾਣੀ ਗਾਲ ਨਾ ਸਕਿਆ। ਗੁਰਮੁਖੋ ! ਸੁੱਕਾ ਕਾਗ਼ਜ਼ ਆਇਆ ਤਾਂ ਉਸਨੂੰ ਪਾਣੀ ਨੇ ਆਪਣੇ ਵਿਚ ਪੈਂਦਿਆਂ ਸਾਰ ਹੀ ਟੁੱਕੜੇ ਟੁੱਕੜੇ ਕਰਕੇ ਗਾਲ ਦਿੱਤਾ, ਪਰ ਜਦੋਂ ਘਿਉ ਨਾਲ, ਥਿੰਦੇ ਨਾਲ ਭਿੱਜਾ ਹੋਇਆ ਕਾਗ਼ਜ਼ ਆਇਆ ਤਾਂ ਪਾਣੀ ਦੀ ਤਾਕਤ ਨਹੀਂ ਸੀ ਕਿ ਉਸਨੂੰ ਉਸੇ ਤਰ੍ਹਾਂ ਗਾਲਦਾ ਜਿਵੇਂ ਦੂਜੇ ਕਾਗ਼ਜ਼ ਨੂੰ ਗਾਲਿਆ।

ਪਿਆਰਿਆ ! ਇਕ ਲੋਕ ਉਹ ਮਰਦੇ ਹਨ, ਜਿਹੜੇ ਇਸ ਕਾਗ਼ਜ਼ ਦੀ ਤਰ੍ਹਾਂ ਹਨ, ਜਿਨ੍ਹਾਂ ਉੱਪਰ ਘਿਉ ਦਾ ਲੇਪਨ ਨਹੀਂ। ਮੌਤ ਨੂੰ ਦੇਖਦਿਆਂ ਸਾਰ ਕਾਗ਼ਜ਼ ਦੀ ਤਰ੍ਹਾਂ ਗਲ ਜਾਂਦੇ ਹਨ ਅਤੇ ਜਿਨ੍ਹਾਂ ਦੇ ਅੰਦਰ, ਗੁਰੂ ਦੀ ਕ੍ਰਿਪਾ, ਵਾਹਿਗੁਰੂ ਜੀ ਦਾ ਸਿਮਰਨ, ਪਿਆਰੇ ਪ੍ਰਮਾਤਮਾ ਜੀ ਦੇ ਨਾਮ ਦੀ ਥਿੰਦਿਆਈ ਹੈ, ਸਾਹਮਣੇ ਮੌਤ ਉਹਨਾਂ ਦੇ ਵੀ ਆਉਂਦੀ ਹੈ, ਪਰ ਉਹ ਛੇਤੀ ਗਲਦੇ ਨਹੀਂ। ਅੱਜ ਗੁਰੂ ਤੇਗ਼ ਬਹਾਦਰ ਜੀ ਨੇ ਅੰਮ੍ਰਿਤ ਬਚਨ ਕੀਤਾ। ਕਹਿਣ ਲੱਗੇ-

*ਜਨਮ ਜਨਮ ਭਰਮਤ ਫਿਰਿਓ*

ਜਨਮਾਂ ਜਨਮਾਂਤਰਾਂ ਦਾ ਮਨੁੱਖ ਭਟਕਦਾ ਆਇਆ ਹੈ ਪਰ

*ਮਿਟਿਓ ਨ ਜਮ ਕੋ ਤ੍ਰਾਸੁ॥*

ਇਸਦੇ ਜਮਾਂ ਦਾ ਭੈਅ ਨਹੀਂ ਦੂਰ ਹੋਇਆ। ਹਰ ਜੂਨ ਵਿਚ ਆਇਆ ਤੇ ਮੌਤ ਹਰ ਜੂਨ ਵਿਚ ਸਤਾਉਂਦੀ ਰਹੀ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਇਕ ਤਰੀਕਾ ਹੈ-

*ਕਹੁ ਨਾਨਕ ਹਰਿ ਭਜੁ ਮਨਾ*

ਹੇ ਮਨਾ ! ਹਰੀ ਨੂੰ ਜੱਪਿਆ ਕਰ, ਵਾਹਿਗੁਰੂ ਵਾਹਿਗੁਰੂ ਜੱਪਿਆ ਕਰ।

*ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ॥ ੩੩॥*

ਪਿਆਰਿਆ ! ਜੇ ਤੂੰ ਰੱਬ ਨੂੰ ਜੱਪੇਂਗਾ ਤਾਂ ਜਿਹੜਾ ਜਮਦੂਤ ਲੋਕਾਂ ਨੂੰ ਡਰਾਉਂਦਾ ਹੈ, ਜਿੱਥੇ ਤੂੰ ਸਿਮਰਨ ਕਰਨ ਲਈ ਬੈਠੇਂਗਾ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਹਨ ਕਿ ਉਥੇ ਧਰਮਰਾਜ ਜਮਦੂਤਾਂ ਨੂੰ ਹਿਦਾਇਤ ਕਰਕੇ ਕਹੇਗਾ ਕਿ-

*ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥*

*ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥*

(ਅੰਗ ੨੫੬)

ਜੇ ਹਰੀ ਨੂੰ ਜੱਪੇਂਗਾ, ਫਿਰ-

*ਪਰਤਾਪੁ ਤੁਮ੍ਾਰਾ ਦੇਖਿ ਕੈ ਜਮਦੂਤ ਛਡਿ ਜਾਹਿ॥*

(ਅੰਗ ੮੧੧)

ਜੇ ਹਰੀ ਨੂੰ ਜੱਪੇਂਗਾ-

*ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ॥*

(ਅੰਗ ੬੬੨)

ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ-

*ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ॥*

ਉਸ ਵਾਹਿਗੁਰੂ ਜੀ ਦੇ ਨਾਮ ਨੂੰ ਦਿਨ ਰਾਤ ਜੱਪ। ਫਿਰ ਤੂੰ ਉਸ ਥਾਂ 'ਤੇ ਪਹੁੰਚੇਂਗਾ ਜਿੱਥੇ ਨਿਰਭੈ ਹੈ। ਉਹ ਕਿਹੜੀ ਥਾਂ ਹੈ ? ਕਹਿਣ ਲੱਗੇ-

*ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥*

(ਅੰਗ ੪੪)

ਜਿੱਥੇ ਬੁਢੇਪਾ ਨਹੀਂ, ਜਿੱਥੇ ਜਨਮ ਨਹੀਂ, ਜਿੱਥੇ ਮੌਤ ਨਹੀਂ, ਤੂੰ ਉਸ ਵਿਚ ਚਲਾ ਜਾਏਂਗਾ। ਜਿਸਨੂੰ ਸਾਹਿਬ ਕਹਿੰਦੇ ਹਨ-

*ਹਰਖ ਅਨੰਤ ਸੋਗ ਨਹੀ ਬੀਆ॥*

*ਸੋ ਘਰੁ ਗੁਰਿ ਨਾਨਕ ਕਉ ਦੀਆ॥*

(ਅੰਗ ੧੮੬)

ਪਰ ਪਿਆਰਿਓ ! ਇਹ ਅਵਸਥਾ ਭਾਗਾਂ ਵਾਲਿਆਂ ਨੂੰ, ਸਿਮਰਨ ਵਾਲਿਆਂ ਨੂੰ ਮਿਲਦੀ ਹੈ, ਦੇਹ-ਅਭਿਆਸ ਕਰਨ ਵਾਲਿਆਂ ਨੂੰ ਨਹੀਂ। ਦੇਹ-ਅਭਿਆਸ ਦਾ ਅਰਥ ਹੈ ਦੇਹ ਦੇ ਮੋਹ ਵਿਚ, ਸੰਸਾਰ ਦੇ ਅੰਗਾਂ ਦੇ ਮੋਹ ਵਿਚ, ਸਰੀਰ ਦੇ ਰੱਸ ਵਿਚ ਖੱਚਤ ਹੋਇਆਂ

ਨੂੰ ਨਹੀਂ। ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਤੁਸੀਂ ਸੱਚਮੁੱਚ ਮੌਤ ਦਾ ਭੈਅ ਉਤਾਰ ਦਿੱਤਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਕ੍ਰਿਪਾ ਕਰੋ ਜਮ ਦਾ ਤ੍ਰਾਸ ਮਿਟਾਉ ਤੇ ਸਿਮਰਨ ਦੀਆਂ ਦਾਤਾਂ ਬਖ਼ਸ਼ੋ। ਇੰਨੀਆਂ ਬੇਨਤੀਆਂ ਪ੍ਰਵਾਨ ਕਰੋ। ਭੁੱਲਾਂ ਬਖ਼ਸ਼ ਲੈਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੩੪

# ਮਿਟਿਓ ਨ ਮਨ ਕੋ ਮਾਨੁ

*ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ॥*
*ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ॥ ੩੪॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਜੀ ਦੇ ਸਲੋਕ ਨੰਬਰ ੩੪ ਦਾ ਪਾਠ ਆਪ ਨੇ ਸਰਵਨ ਕੀਤਾ ਹੈ। ਇਸ ਸਲੋਕ ਦਾ ਸੰਖੇਪ ਜਿਹਾ ਭਾਵ ਇਸ ਪ੍ਰਕਾਰ ਹੈ ਕਿ ਗੁਰੂ ਤੇਗ਼ ਬਹਾਦਰ ਜੀ ਉੱਤਮ ਪੁਰਖ ਵਿਚ, ਉੱਤਮ ਪੁਰਖ ਦਾ ਅਰਥ ਹੈ ਆਪਣੇ ਆਪ ਨੂੰ ਸੰਬੋਧਨ ਕਰ ਰਹੇ ਹਨ ਪਰੰਤੂ ਹਕੀਕਤ ਵਿਚ ਇਹ ਉਪਦੇਸ਼ ਸਮੁੱਚੀ ਮਾਨਵਤਾ ਨੂੰ ਦੇ ਰਹੇ ਹਨ। ਬਚਨ ਕਰ ਰਹੇ ਹਨ-

*ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ॥*

ਅਨੇਕਾਂ ਜਤਨ, ਅਨੇਕਾਂ ਤਰੀਕੇ ਮੈਂ ਅਪਣਾਏ ਹਨ, ਪਰ ਇਹਨਾਂ ਦੇ ਬਾਵਜੂਦ ਵੀ ਮਨ ਦਾ ਹੰਕਾਰ ਜਿਹੜਾ ਹੈ ਉਹ ਮਿੱਟਿਆ ਨਹੀਂ। ਫਿਰ ਅਗਲਾ ਬਚਨ ਕੀਤਾ, ਜਦੋਂ ਮਨ ਨੂੰ ਮਾਨ ਨੇ ਖਾ ਲਿਆ ਤੇ ਗੁਰੂ ਤੇਗ਼ ਬਹਾਦਰ ਜੀ ਅਖ਼ੀਰ 'ਤੇ ਸਾਨੂੰ ਇਕ ਜੁਗਤ ਪਏ ਦੱਸਦੇ ਹਨ ਕਿ ਜੇ ਕਿਤੇ ਇਸ ਜੁਗਤ ਨੂੰ ਅਸੀਂ ਅਮਲੀ ਜਾਮਾ ਪਹਿਨਾ ਸਕੀਏ, ਕਿਉਂਕਿ ਇਹ ਜਿਹੜੀ ਅੰਮ੍ਰਿਤ ਬਾਣੀ ਹੈ, ਇਹ ਕੇਵਲ ਖ਼ਿਆਲੀ ਆਮ ਲਿਖਤ ਨਹੀਂ, ਇਹ ਸਾਡੇ ਜੀਵਨ ਨੂੰ ਘੜਨ ਲਈ ਸਤਿਗੁਰੂ ਜੀ ਨੇ ਜ਼ਿੰਦਗੀ ਵਿਚ ਜੀਉਣ ਲਈ ਦਿੱਤੀ ਹੈ। ਸਤਿਗੁਰੂ ਤਾਂ ਹੀ ਅੰਮ੍ਰਿਤ ਬਚਨ ਕਹਿ ਰਹੇ ਹਨ-

*ਇਹ ਬਾਣੀ ਜੋ ਜੀਅਹੁ ਜਾਣੈ*

ਇਸਦਾ ਮਤਲਬ ਇਸਨੂੰ ਜ਼ਬਾਨੀ ਨਾ ਜਾਣੀ, ਕੇਵਲ ਕੰਨਾਂ ਨਾਲ ਸੁਣ ਕੇ ਹੀ ਖ਼ੁਸ਼ ਹੋ ਜਾਈਂ ਕਿ ਅੱਜ ਬੜਾ ਆਨੰਦ ਆਇਆ ਹੈ ਸ਼ਬਦ ਵਿਚ, ਨਹੀਂ, ਇਸਨੂੰ ਆਪਣੇ ਅੰਤਰ

ਆਤਮੇ ਤੋਂ ਜਾਣ। ਮਹਾਰਾਜ! ਫਿਰ ਕੀ ਹੋਵੇਗਾ ਜਿਹੜਾ ਜਾਣੇਗਾ ? ਕਹਿਣ ਲੱਗੇ ਕਿ ਜਿਹੜਾ ਜਾਣ ਲਏਗਾ ਉਸਦੇ ਅੰਦਰ ਨਾਮ ਵੱਸ ਜਾਏਗਾ।

*ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥*

(ਅੰਗ ੭੯੭)

ਦੂਜਾ ਬਚਨ ਕੀਤਾ ਕਿ ਗੁਰੂ ਜੀ ਆਪਣੀ ਰਸਨਾ ਤੋਂ ਬਾਣੀ ਕਹਿੰਦੇ ਹਨ ਤੇ ਜਿਹੜਾ ਸਿੱਖ ਉਸ ਬਾਣੀ ਨੂੰ ਆਪਣੀ ਜ਼ਿੰਦਗੀ ਵਿਚ ਅਪਣਾ ਲੈਂਦਾ ਹੈ, ਉਸਦੇ ਅੰਦਰ ਗੁਰੂ ਪ੍ਰਤੱਖ ਪ੍ਰਗਟ ਹੋ ਜਾਂਦੇ ਹਨ। ਸਾਹਿਬ ਨੇ ਬਖ਼ਸ਼ਿਸ਼ ਕੀਤੀ-

*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ*

ਇਸਦਾ ਮਤਲਬ ਦਾਸ ਬਣ ਕੇ, ਸੇਵਕ ਬਣ ਕੇ, ਅੱਤ ਦੀ ਨਿਮਰਤਾ ਵਿਚ ਆ ਕੇ ਉਸਨੂੰ ਮੰਨ ਲੈ। ਸੱਚੇ ਪਾਤਿਸ਼ਾਹ ! ਜੇ ਮੰਨ ਲਏਗਾ ? ਫਿਰ ਕਹਿਣ ਲੱਗੇ-

*ਪਰਤਖਿ ਗੁਰੂ ਨਿਸਤਾਰੇ॥*

(ਅੰਗ ੯੮੨)

ਸਮਰੱਥ ਗੁਰੂ ਕ੍ਰਿਪਾ ਕਰਕੇ ਜ਼ਾਹਿਰ ਜ਼ਹੂਰ ਹੋ ਕੇ ਉਸ ਮੰਨਣ ਵਾਲੇ ਨੂੰ ਭਵ-ਸਾਗਰ ਤੋਂ ਤਾਰ ਦਿੰਦੇ ਹਨ। ਹਜ਼ੂਰ ਨੇ ਕਿਹਾ ਕਿ ਮੈਂ ਅਨੇਕਾਂ ਜਤਨ ਕੀਤੇ ਹਨ ਪਰ ਅੰਦਰ ਦਾ ਹੰਕਾਰ ਨਹੀਂ ਡਿੱਗਾ। ਜਿੱਥੇ ਮਾਨ ਹੈ, ਕੁਦਰਤੀ ਤੌਰ 'ਤੇ ਉਥੇ ਦੁਰਮਤਿ, ਉਥੇ ਭੈੜੀ ਮੱਤ ਆ ਖਲੋਂਦੀ ਹੈ।

*ਦੁਰਮਤਿ ਸਿਉ ਨਾਨਕ ਫਧਿਓ*

ਦੇਖੋ ਮੱਤ ਤੋਂ ਅੱਗੇ ਸ਼ਬਦ ਵਰਤਿਆ ਦੁਰ। ਭੈੜੀ ਮੱਤ ਵਿਚ ਮੇਰਾ ਅੰਦਰ ਥੱਕ ਗਿਆ ਤੇ ਗੁਰਮੁਖਾ, ਇਕੋ ਤਰੀਕਾ ਹੈ ਮਾਨ ਤੇ ਦੁਰਮਤਿ ਤੋਂ ਬੱਚਣ ਦਾ ਕਿ ਤੂੰ ਅਰਦਾਸ ਕਰ ਤੇ ਕਹਿ-

*ਰਾਖਿ ਲੇਹੁ ਭਗਵਾਨ॥*

(ਅੰਗ ੧੪੨੮)

ਮੇਰੇ ਵਾਹਿਗੁਰੂ ਜੀ ! ਕ੍ਰਿਪਾ ਕਰਕੇ ਮੈਨੂੰ ਰੱਖ ਲਉ। ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਦਾਤਾ ਜੀ ਨੇ ਜੋ ਅੰਮ੍ਰਿਤ ਬਚਨ ਅੱਜ ਬਖ਼ਸ਼ਿਸ਼ ਕੀਤਾ ਹੈ, ਇਸ ਸਲੋਕ ਨੂੰ ਇਸ ਢੰਗ ਨਾਲ ਅਸੀਂ ਸਮਝਣ ਦਾ ਯਤਨ ਕਰੀਏ। ਇਸਦਾ ਮਤਲਬ ਕੋਈ ਜਗਿਆਸੂ ਹੈ, ਕੋਈ ਪ੍ਰਮਾਤਮਾ ਵਾਲੇ ਪਾਸੇ ਚੱਲਣ ਵਾਲਾ ਜਗਿਆਸੂ ਹੈ ਜਿਹੜਾ ਇਹ ਜਤਨ ਕਰਦਾ ਪਿਆ ਹੈ ਕਿ ਮੇਰੇ ਅੰਦਰ ਦਾ ਮਾਨ ਕਿਤੇ ਖ਼ਤਮ ਹੋ ਜਾਏ। ਲੋਕ ਤਾਂ ਜਤਨ ਹੀ ਨਹੀਂ ਕਰਦੇ ਕਿ ਕਿਤੇ ਅੰਦਰ ਦਾ ਮਾਨ ਟੁੱਟ ਜਾਏ। ਲੋਕ ਤਾਂ ਜਤਨ ਕਰਦੇ ਹਨ ਕਿ ਦਿਨ ਦਿਨ ਕਰਕੇ ਕਿਸੇ ਤਰੀਕੇ ਨਾਲ ਸਾਡਾ ਮਾਨ, ਸਾਡੀ ਇੱਜ਼ਤ ਵੱਧਦੀ ਜਾਏ, ਪਰ ਇਸ ਸਲੋਕ ਨੂੰ ਪੜ੍ਹ ਕੇ ਮਨ ਵਿਚ ਇਕ ਖ਼ਿਆਲ

ਬਾਰ-ਬਾਰ ਆਉਂਦਾ ਹੈ ਕਿ ਮਨਾ ! ਇਹ ਸਲੋਕ ਤਾਂ ਅੰਦਰੋਂ ਭਿੱਜੀ ਹੋਈ ਆਤਮਾ ਦੀ ਆਵਾਜ਼ ਹੈ ਤੇ ਹੇ ਪ੍ਰਮਾਤਮਾ ! ਮੈਂ ਜਤਨ ਬੜੇ ਕੀਤੇ ਹਨ ਪਰ ਕ੍ਰਿਪਾ ਕਰ, ਮਾਨ ਮੇਰਾ ਖਹਿੜਾ ਨਹੀਂ ਛੱਡਦਾ ਪਿਆ। ਹਜ਼ੂਰ ਕਹਿੰਦੇ ਹਨ ਕਿ ਜਤਨ ਕਰੀਦਾ ਹੈ ਪਰ ਕੀ ਕਰੀਏ, ਜਿੱਥੇ ਮਾਨ ਤਿਆਗਣ ਦਾ ਜਤਨ ਕਰੀਦਾ ਹੈ, ਉਥੇ ਮਾਨ ਹੋਰ ਵੱਧ ਜਾਂਦਾ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕੁਝ ਪ੍ਰਮਾਣ ਹਨ ਕਿ ਉਹ ਜਤਨ ਕਿਹੜੇ ਹਨ। ਪਹਿਲੀ ਬੇਨਤੀ ਕਿ ਦੇਖੋ ਦੁਨੀਆਂ ਦੀ ਹਰ ਚੀਜ਼ ਤਿਆਗੀ ਜਾ ਸਕਦੀ ਹੈ, ਪਰ ਚੇਤੇ ਰੱਖਿਉ, ਮਾਨ ਨੂੰ ਤਿਆਗਣਾ ਬਹੁਤ ਮੁਸ਼ਕਿਲ ਹੈ। ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਨੇ ਮੇਹਰ ਕੀਤੀ ਹੈ ਕਿ ਇਨਸਾਨ ਆਪਣੇ ਜੇਬ ਵਿਚ ਪਾਏ ਹੋਏ ਧਨ ਨੂੰ ਤਿਆਗ ਸਕਦਾ ਹੈ, ਮਨੁੱਖ ਆਪਣੇ ਘਰ ਵਿਚ ਇਕੱਠੀ ਹੋਈ ਪੂੰਜੀ ਨੂੰ ਤਿਆਗ ਸਕਦਾ ਹੈ ਤੇ ਕੇਵਲ ਇਥੇ ਹੀ ਬੱਸ ਨਹੀਂ, ਕਈ ਇਨਸਾਨ ਆਪਣੇ ਪੁੱਤਰਾਂ-ਧੀਆਂ, ਰਾਜ-ਭਾਗ ਨੂੰ ਵੀ ਤਿਆਗ ਸਕਦੇ ਹਨ, ਪਰ ਮਾਨ ਇਕ ਸੂਖਸ਼ਮ ਹਉਮੈ ਹੈ ਕਿ ਜਿਹੜੇ ਤਿਆਗੀ ਬੰਦੇ ਤਿਆਗ ਕਰਕੇ ਜਾਂਦੇ ਹਨ, ਸਭ ਕੁਝ ਤਿਆਗ ਕੇ ਚਲੇ ਗਏ, ਪਰ 'ਮੈਂ' ਫਿਰ ਵੀ ਨਾਲ ਚਲੀ ਜਾਂਦੀ ਹੈ। ਇਹੋ ਜਿਹੇ ਲੋਕਾਂ ਲਈ ਜਿਹੜੇ ਤਿਆਗਣ ਤੁਰੇ, ਪਰ ਮਾਨ ਤਿਆਗਿਆ ਨਾ ਗਿਆ, ਉਹਨਾਂ ਨੂੰ ਆਮ ਇਨਸਾਨ ਗ੍ਰਿਹਸਤੀ ਨਹੀਂ ਮੰਨਿਆ, ਆਮ ਸੰਸਾਰੀ ਬੰਦੇ ਨਹੀਂ ਮੰਨਿਆ, ਉਹਨਾਂ ਲਈ ਸ਼ਬਦ ਵਰਤਦੇ ਹਨ ਰਿਸ਼ੀ, ਮੁਨੀ, ਮਹਾਤਮਾ, ਸੰਤ। ਹਜ਼ੂਰ ਕਹਿੰਦੇ ਹਨ-

*ਕਬੀਰ ਮਾਇਆ ਤਜੀ ਤ ਕਿਆ ਭਇਆ*

ਜੇ ਤੂੰ ਮਾਇਆ ਨੂੰ ਛੱਡ ਦਿੱਤਾ, ਚਾਰ ਟੱਕੇ ਤੂੰ ਤਿਆਗ ਕੇ ਆ ਗਿਆ, ਪਰ ਪਿਆਰਿਆ ! ਅੰਦਰ ਵਾਲੀ 'ਮੈਂ' ਤਾਂ ਨਹੀਂ ਤਿਆਗੀ। ਮਾਇਆ ਤਿਆਗੀ ਨੂੰ ਕਈ ਸਾਲ ਹੋ ਗਏ, ਪਰ ਅੰਦਰ ਵਾਲਾ ਮਾਨ ਜਿਹੜਾ ਸੀ ਮੈਂ ਇੰਨੇ ਰੁਪਈਏ ਦਾਨ ਕਰਕੇ ਆਇਆ ਹਾਂ। ਮੈਂ ਇੰਨੇ ਰੁਪਈਆਂ ਦੇ ਲੰਗਰ ਲਾ ਕੇ ਆਇਆ ਹਾਂ। ਮੈਂ ਇੰਨਾ ਰੁਪਈਆ ਗ਼ਰੀਬਾਂ ਦੀ ਸਹੂਲਤ ਲਈ ਵੰਡਿਆ ਹੈ। ਪੈਸੇ ਤਿਆਗਿਆਂ ਨੂੰ ਕਈ ਸਾਲ ਹੋ ਗਏ, ਪਰ ਕਿੰਨੀ ਬਦਕਿਸਮਤੀ ਹੈ ਕਿ ਅੰਦਰ ਵਾਲੀ ਮੈਲ ਉਸ ਦਿਨ ਦੀ ਨਾਲ ਹੀ ਤੁਰੀ ਜਾਂਦੀ ਹੈ। ਹੁਣ ਪਿਆਰਿਉ ! ਮਾਇਆ ਤਿਆਗਣਾ ਕੋਈ ਛੋਟੀ ਗੱਲ ਨਹੀਂ। ਮਾਇਆ ਉਹੀ ਤਿਆਗੇਗਾ ਜਿਹੜਾ ਬੰਦਾ ਪ੍ਰਮਾਰਥ ਵਾਲੇ ਪਾਸੇ ਤੁਰੇਗਾ, ਜਿਸਨੂੰ ਧਰਮ ਕਰਮ ਦਾ ਕੁਝ ਪਤਾ ਹੈ। ਹਜ਼ੂਰ ਕਹਿੰਦੇ ਹਨ-

*ਕਬੀਰ ਮਾਇਆ ਤਜੀ ਤ ਕਿਆ ਭਇਆ*
*ਜਉ ਮਾਨੁ ਤਜਿਆ ਨਹੀ ਜਾਇ॥*

ਕਿਉਂ ਜੀ ? ਕਹਿਣ ਲੱਗੇ-

*ਮਾਨ ਮੁਨੀ ਮੁਨਿਵਰ ਗਲੇ*

ਇਸ ਤੁੱਕ ਵਿਚ ਕਿਸੇ ਰਾਜੇ ਦਾ ਜ਼ਿਕਰ ਨਹੀਂ, ਇਸ ਤੁੱਕ ਵਿਚ ਕਿਸੇ ਸ਼ਾਹ ਦਾ, ਕਿਸੇ ਸੇਠ ਦਾ, ਕਿਸੇ ਵਪਾਰੀ ਦਾ ਜ਼ਿਕਰ ਨਹੀਂ, ਇਸ ਤੁੱਕ ਵਿਚ ਕੇਵਲ ਧਰਮ ਨੂੰ ਕਮਾਉਣ ਵਾਲੇ ਮਹਾਤਮਾਵਾਂ ਦਾ ਜ਼ਿਕਰ ਹੈ। ਕਹਿਣ ਲੱਗੇ ਕਿ ਮਾਇਆ ਤਿਆਗ ਦਿੱਤੀ, ਪਰ ਅੰਦਰ ਵਾਲੀ ਜਿਹੜੀ ਹਉਮੈ ਸੀ, ਉਹ ਨਹੀਂ ਤਿਆਗੀ ਗਈ। ਮੁਨਿਵਰ ਦਾ ਅਰਥ ਕਰਾਂਗੇ ਜਿਹੜਾ ਰਿਸ਼ੀਆਂ ਮੁਨੀਆਂ ਤੋਂ ਵੀ ਸ੍ਰੇਸ਼ਟ ਹੋਵੇ।

*ਮਾਨੁ ਸਭੈ ਕਉ ਖਾਇ॥*

(ਅੰਗ ੧੩੭੨)

ਇਸ ਮਾਨ ਨੇ ਸਾਰਿਆਂ ਦੇ ਅੰਦਰ ਨੂੰ ਖਾ ਲਿਆ। ਇਹ ਵੀ ਇਕ ਯਤਨ ਕੀਤਾ ਕਿ ਸ਼ਾਇਦ ਮਾਇਆ ਤਿਆਗ ਦੇਵਾਂਗੇ ਤੇ ਅਸੀਂ ਅੰਦਰੋਂ ਕੁਰਕੁਰੇ ਹੋ ਜਾਵਾਂਗੇ। ਗੁਰੂ ਅਰਜਨ ਦੇਵ ਜੀ ਦੇ ਬਚਨ ਅਸੀਂ ਪੜ੍ਹਦੇ ਹਾਂ। ਗੁਰੂ ਅਰਜਨ ਸਾਹਿਬ ਨੇ ਫੁਰਮਾਇਆ- ਪਾਠ ਪੜਿਓ ਹੁਣ ਪਾਠ ਕਰਦੇ ਹਾਂ। ਇਹ ਇਕ ਯਤਨ ਹੈ ਕਿ ਅੰਦਰ ਦਾ ਮਾਨ ਖ਼ਤਮ ਹੋ ਜਾਏ। ਸਾਹਿਬ ਕਹਿੰਦੇ ਹਨ-

*ਪਾਠ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*

ਪਾਠ ਕੀਤੇ, ਵੇਦਾਂ ਦੀ ਵੀਚਾਰ ਕੀਤੀ, ਨਿਉਲੀ ਕਰਮ ਵੀ ਕੀਤੇ ਤੇ ਸੱਚੇ ਪਾਤਿਸ਼ਾਹ ਕਹਿੰਦੇ ਹਨ, ਇਹ ਕਰਮ ਕਰਨ ਦੇ ਬਾਵਜੂਦ ਵੀ ਅੰਦਰ ਦਾ ਮਾਨ, ਅੰਦਰ ਦੀ ਹਉ ਨਹੀਂ ਮਿਟੀ।

*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥ ੧॥*

(ਅੰਗ ੬੪੧)

ਭਾਵੇਂ ਕੋਈ ਵੇਦਾਂ ਦਾ ਪਾਠ ਕਰਦਾ ਹੈ, ਭਾਵੇਂ ਕੋਈ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦਾ ਹੈ, ਭਾਵੇਂ ਕੁਰਾਨ ਸ਼ਰੀਫ਼ ਦਾ ਪਾਠ ਕਰਦਾ ਹੈ, ਪਾਠ ਕਰਨ ਦਾ ਮਤਲਬ ਇਹ ਹੈ ਕਿ ਅੰਦਰ ਦੀ ਹਉਮੈ, ਅੰਦਰ ਦੀ 'ਮੈਂ' ਮਰੇ। ਇਕ ਜ਼ੰਜੀਰਾਂ ਹਨ ਲੋਹੇ ਦੀਆਂ ਤੇ ਇਕ ਜ਼ੰਜੀਰਾਂ ਹਨ ਸੋਨੇ ਦੀਆਂ। ਜੇ ਕਿਸੇ ਬੰਦੇ ਦੇ ਪੈਰਾਂ ਨੂੰ ਲੋਹੇ ਦੀ ਜ਼ੰਜੀਰ ਪਾਈ ਹੋਵੇ ਤਾਂ ਅਸੀਂ ਕਹਾਂਗੇ ਕਿ ਇਹ ਬੰਦਾ ਬੰਦੀ-ਖ਼ਾਨੇ ਵਿਚ ਬੰਨ੍ਹਿਆ ਹੈ, ਕਿਉਂਕਿ ਬੰਦਿਸ਼ ਹੈ, ਇਸਦੇ ਪੈਰ ਚੱਲ ਨਹੀਂ ਸਕਦੇ। ਜੇਕਰ ਕੋਈ ਬੰਦਾ ਲੋਹੇ ਦੀਆਂ ਜ਼ੰਜੀਰਾਂ ਨੂੰ ਖੋਲ੍ਹ ਕੇ ਉਸਦੀ ਥਾਂ ਕਹੇ ਕਿ ਲੋਹੇ ਦੀ ਥਾਂ 'ਤੇ ਮੈਂ ਤੈਨੂੰ ਸੋਨੇ ਦੀਆਂ ਜ਼ੰਜੀਰਾਂ ਪਾ ਦਿੰਦਾ ਹਾਂ, ਪਰ ਚੇਤੇ ਰੱਖਿਉ, ਲੋਹੇ ਨਾਲੋਂ ਸੋਨਾ ਕੀਮਤੀ ਜ਼ਰੂਰ ਹੈ, ਪਰ ਜਿਸਦੇ ਪੈਰਾਂ ਵਿਚ ਪਾਈਏ, ਉਸ ਦੀ ਬੰਦੀ ਤਾਂ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਲੋਹੇ ਦੇ ਸੰਗਲ ਨਹੀਂ ਤੁਰਨ ਦਿੰਦੇ। ਹੁਣ ਇਕ ਉਹ ਕਰਮ ਹਨ, ਜਿਹੜੇ ਧਨ ਦਾ ਮਾਨ ਕਰਨਾ ਹੈ, ਪੱਦਵੀ ਦਾ ਮਾਨ ਕਰਨਾ ਹੈ, ਆਪਣੀ ਦੌਲਤ ਦਾ ਮਾਨ ਕਰਨਾ ਹੈ, ਆਪਣੇ ਬੱਲ ਦਾ ਮਾਨ ਕਰਨਾ ਹੈ। ਇਹ ਹਨ ਸਾਰੀਆਂ ਮੋਹ ਦੀਆਂ ਜ਼ੰਜੀਰਾਂ ਤੇ ਇਕ ਪਿਆਰਿਉ ! ਪਾਠ ਕਰਕੇ, ਕਥਾ ਕਰਕੇ, ਵੀਚਾਰ ਕਰਕੇ ਵੀ 'ਮੈਂ-ਮੈਂ' ਕੂਕੀ ਜਾਣਾ, ਇਹ

ਹਨ ਸੋਨੇ ਦੀਆਂ ਜ਼ੰਜੀਰਾਂ। ਕਿਸੇ ਨੂੰ ਲੋਹੇ ਦੀਆਂ ਜ਼ੰਜੀਰਾਂ ਨੇ ਜਕੜ ਲਿਆ ਹੈ, ਕਿਸੇ ਨੂੰ ਸੋਨੇ ਦੀਆਂ ਜ਼ੰਜੀਰਾਂ ਨੇ ਜਕੜ ਲਿਆ ਹੈ, ਪਰ ਜਕੜੇ ਤਾਂ ਦੋਨੋਂ ਪਏ ਹਨ। ਗੁਰੂ ਜੀ ਕਹਿੰਦੇ ਹਨ ਕਿ ਜਤਨ ਕੀਤੇ ਗਏ। ਸਾਹਿਬ ਕਹਿੰਦੇ ਹਨ ਕਿ ਪਾਠ ਕੀਤੇ ਗਏ, ਪਾਠ ਕਰਾਏ ਗਏ, ਅਖੰਡ ਪਾਠਾਂ ਦੀਆਂ ਲੜੀਆਂ ਚਲਾਈਆਂ। ਅਨੇਕਾਂ ਹੋਰ ਪਾਠ ਕੀਤੇ, ਪਰ ਪਾਠ ਦਾ ਭਾਵ ਸੀ ਕਿ ਇਸਦੇ ਨਾਲ ਸਾਡੇ ਅੰਦਰ ਦੀ ਮੈਲ ਧੁੱਪਦੀ ਹੈ ਤੇ ਗੁਰਮੁਖੋ ! ਜੇ ਪਾਠ ਕਰਕੇ ਹਉਮੈ ਆ ਗਈ ਕਿ ਮੈਂ ਇਕ ਦਿਨ ਵਿਚ ਇੰਨੇ ਸੁਖਮਨੀ ਸਾਹਿਬ ਦੇ ਪਾਠ ਕਰ ਲੈਂਦਾ ਹਾਂ, ਇਕ ਦਿਨ ਵਿਚ ਮੈਂ ਇੰਨਾ ਸਿਮਰਨ ਅਭਿਆਸ ਕਰ ਲੈਂਦਾ ਹਾਂ ਤਾਂ ਖਿਮਾ ਕਰਿਉ ਪਿਆਰਿਉ ! ਲੋਹੇ ਦੇ ਸੰਗਲ ਖੁੱਲ੍ਹ ਗਏ ਤੇ ਸੋਨੇ ਦੇ ਸੰਗਲ ਪੈ ਗਏ। ਹੁਣ ਆਪ ਜੀ ਕਹੋਗੇ ਕਿ ਲਉ ਜੀ ਪਾਠ ਕਰਨ ਨੂੰ ਬੰਧਨ ਕਹਿ ਦਿੱਤਾ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਪੜ੍ਹੋ। ਹੁਣ ਇਕ ਪਾਸੇ ਦਾਤਾ ਜੀ ਕਹਿੰਦੇ ਹਨ ਕਿ ਤਪੱਸਿਆ ਕਰ। ਤਪੱਸਿਆ ਤੋਂ ਭਾਵ ਹੈ ਕਿ ਜੱਪ ਤੱਪ ਕਰ ਤੇ ਦੂਜੇ ਪਾਸੇ ਕਹਿੰਦੇ ਹਨ ਕਿ ਤਪੱਸਿਆ ਦਾ ਮਤਲਬ ਹੈ ਤੇਰੇ ਔਗੁਣ ਸੜਨ ਤੇ ਪਿਆਰਿਉ ! ਜਿਹੜਾ ਤਪੱਸਿਆ ਕਰਕੇ ਨਰਕਾਂ ਦੇ ਬੂਹੇ ਅੱਗੇ ਚਲਾ ਜਾਏ, ਫਿਰ ਬੰਦਾ ਸੋਚਣ ਲਈ ਮਜਬੂਰ ਹੋਵੇਗਾ ਕਿ ਜੱਪ ਤੱਪ ਤਾਂ ਨਰਕਾਂ ਤੋਂ ਬਚਾਉਂਦਾ ਹੈ ਤੇ ਇਹ ਤਾਂ ਨਰਕਾਂ ਦੇ ਬੂਹੇ ਅੱਗੇ ਜਾ ਖਲੋਤਾ ਹੈ। ਹਜ਼ੂਰ ਦਾ ਬਚਨ ਆਉਂਦਾ ਹੈ-

*ਅਨਿਕ ਤਪਸਿਆ ਕਰੇ ਅਹੰਕਾਰ॥*
*ਨਰਕ ਸੁਰਗ ਫਿਰਿ ਫਿਰਿ ਅਵਤਾਰ॥*

(ਅੰਗ ੨੭੮)

ਤਪੱਸਿਆ ਕੀਤੀ ਪਰ ਖਲੋਤੇ ਫਿਰ ਉਥੇ ਦੇ ਉਥੇ। ਪਾਠ ਅਸੀਂ ਵੀ ਕਰਦੇ ਹਾਂ। ਸਵੇਰੇ ਨਿਤਨੇਮ ਦਾ ਪਾਠ ਕੀਤਾ ਜਾਂਦਾ ਹੈ, ਪਰ ਪਾਠ ਕਿਵੇਂ ਕਰੀਏ ? ਪਾਠ ਕਰਨ ਦਾ ਇਕ ਤਰੀਕਾ ਹੈ। ਪਹਿਲੀ ਗੱਲ ਕਿ ਕਈ ਵਾਰੀ ਜਿਹੜੀ ਕਥਾ ਜਾਂ ਕੀਰਤਨ ਅਸੀਂ ਕਰਦੇ ਹਾਂ, ਖਿਮਾ ਕਰਿਉ, ਘੱਟ ਗਿਣਤੀ ਹੋਵੇ ਤਾਂ ਅੰਦਰੋਂ ਉਹ ਆਵਾਜ਼ ਨਹੀਂ ਨਿਕਲੇਗੀ। ਇਸਦਾ ਮਤਲਬ ਕਿ ਮਨਾ ! ਤੇਰੀ ਕਥਾ, ਤੇਰਾ ਕੀਰਤਨ, ਤੇਰਾ ਪਾਠ ਕਿਸੇ ਹਉਮੈ 'ਤੇ ਟਿੱਕਿਆ ਹੈ। ਇਕੱਠ ਹੈ ਤਾਂ ਤੇਰੇ ਅੰਦਰ ਚਾਅ ਹੈ, ਜੇ ਇਕੱਠ ਨਹੀਂ ਤਾਂ ਤੇਰੇ ਅੰਦਰ ਮਾਯੂਸੀ ਹੈ। ਇਸਦਾ ਮਤਲਬ ਕਿ ਤੇਰੀ ਵਾਹ ਵਾਹ ਕਰਕੇ ਕੀਰਤਨ ਕਥਾ ਹੈ ਨਾ ਕਿ ਵਾਹਿਗੁਰੂ-ਵਾਹਿਗੁਰੂ ਕਰਕੇ ਕੀਰਤਨ ਕਥਾ ਹੈ। ਹੁਣ ਇਥੇ ਮੇਰੀ ਵਾਹ-ਵਾਹ ਹੋਵੇ ਤੇ ਵਾਹ-ਵਾਹ ਤਾਂ 'ਮੈਂ' ਹੈ। ਜੇ ਅਸੀਂ ਪਾਠ ਕਰਨਾ ਹੈ ਤਾਂ ਦੋ ਤਰ੍ਹਾਂ ਦੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਮਿਲਣਗੇ। ਅਸੀਂ ਇਕ ਘੰਟਾ ਕੀਰਤਨ ਕੀਤਾ ਤੇ ਭੇਟਾ ਮਿਲ ਗਈ। ਇਕ ਘੰਟਾ ਕਥਾ ਕੀਤੀ ਤਾਂ ਭੇਟਾ ਮਿਲ ਗਈ ਤੇ ਅਸੀਂ ਇਸ ਗੱਲ ਨੂੰ ਸਮਝਦੇ ਹਾਂ ਕਿ ਇਹ ਬੜੀ ਵੱਡੀ ਰੱਬ ਦੀ ਭਗਤੀ ਹੈ। ਇਸਦੇ ਵਿਚ ਕੋਈ ਸ਼ੱਕ ਨਹੀਂ ਕਿ ਕਥਾ ਕੀਰਤਨ ਭਗਤੀ ਹੈ, ਪਰ ਸ਼ਰਤ ਹੈ ਜੇ ਇਸਨੂੰ ਕੋਈ ਭਗਤੀ ਜਾਣ ਕੇ ਕਰੇ। ਜੇ ਪਿਆਰਿਉ ! ਮੇਰੀ ਡਿਊਟੀ ਹੈ, ਨਾ ਮੇਰਾ ਚਿੱਤ ਕਰੇ ਤਾਂ ਵੀ ਮੈਂ ਆਣ ਕੇ ਕਥਾ ਕਰਨੀ ਹੈ, ਤਾਂ ਇਹ ਭਗਤੀ ਨਹੀਂ। ਭਗਤੀ ਤਾਂ ਹੈ ਜੇਕਰ

ਇਸ ਕਿਰਤ ਤੋਂ ਬਿਨਾਂ ਤੂੰ ਰੱਬ ਦੀ ਕੀਰਤੀ ਕਿਵੇਂ ਕਰਦਾ ਹੈਂ।

ਭਾਈ ਸਾਹਿਬ ਜ਼ੋਰਾ ਸਿੰਘ ਜੀ ਦੀ ਜ਼ਿੰਦਗੀ ਦੀ ਇਕ ਗੱਲ ਮੈਨੂੰ ਬੜੀ ਭਾਉਂਦੀ ਹੈ। ਉਹ ਬਚਨ ਕਰਦੇ ਸਨ ਕਿ ਰਾਤ ਨੂੰ ਇਕਾਂਤ ਵਿਚ ਰੇਤ ਦੇ ਟਿੱਬੇ 'ਤੇ ਬੈਠ ਕੇ ਕੀਰਤਨ ਕਰਨਾ ਹੈ। ਪ੍ਰੇਮ ਨਾਲ ਭਿੱਜ ਕੇ ਉੱਚੀ-ਉੱਚੀ ਗਾ ਕੇ ਕੀਰਤਨ ਕਰਨਾ ਹੈ ਤੇ ਸ਼ਾਮ ਨੂੰ ਜ਼ਿਮੀਂਦਾਰ ਕਿਤੇ ਖੇਤਾਂ ਨੂੰ ਪਾਣੀ ਲਾ ਰਿਹਾ ਸੀ ਤੇ ਭਾਈ ਸਾਹਿਬ ਜੀ ਕੀਰਤਨ ਪਏ ਕਰਦੇ ਸਨ ਤੇ ਉਸਨੇ ਲੰਘਦੇ ਹੋਏ ਨੇ ਇਹੀ ਕਹਿ ਦਿੱਤਾ ਸੀ ਕਿ ਬਾਬਾ ਜੀ, ਭਾਈ ਸਾਹਿਬ ਜੀ, ਇਥੇ ਕੀਰਤਨ ਕਿਸਨੂੰ ਸੁਣਾਉਂਦੇ ਹੋ ? ਕਿਤੇ ਸੰਗਤ ਵਿਚ ਜਾਉ, ਕਿਤੇ ਧਰਮਸ਼ਾਲਾ ਵਿਚ ਜਾਉ, ਜਿੱਥੇ ਸੁਣਾਉਗੇ ਤੇ ਚਾਰ ਪੈਸੇ ਤੁਹਾਨੂੰ ਲੱਭਣਗੇ। ਇਥੇ ਕਿਸਨੂੰ ਕੀਰਤਨ ਪਏ ਸੁਣਾਉਂਦੇ ਹੋ ? ਭਾਈ ਸਾਹਿਬ ਨੇ ਬੜੇ ਪਿਆਰ ਨਾਲ ਕਿਹਾ, ਗੁਰਮੁਖਾ ! ਇਥੇ ਕੀਰਤਨ ਦੇ ਬਾਬੇ ਨੂੰ ਕੀਰਤਨ ਸੁਣਾਉਂਦਾ ਪਿਆ ਹਾਂ।

ਗੁਰੂ ਤੇਗ ਬਹਾਦਰ ਸੱਚੇ ਪਾਤਿਸ਼ਾਹ ਜੀ ! ਅਸਲ ਵਿਚ ਤੁਸੀਂ ਅਵਸਥਾ ਨੂੰ ਬਿਆਨ ਕਰਦੇ ਪਏ ਹੋ। ਅਸੀਂ ਦੁਰਮਤਿ ਵਿਚ ਫੱਸੇ ਹੋਏ ਹਾਂ। ਯਤਨ ਰੋਜ਼ ਕਰਦੇ ਹਾਂ, ਪਰ ਕਿਸੇ ਪਾਸੇ ਵੀ ਬੇੜੀ ਲੱਗਦੀ ਨਹੀਂ ਪਈ। ਦੋ ਤਰੀਕੇ ਨਾਲ ਸ਼ਬਦ ਆਉਂਦੇ ਹਨ ਗੁਰੂ ਗ੍ਰੰਥ ਸਾਹਿਬ ਵਿਚ। ਇਕ ਉਹ ਸ਼ਬਦ ਹਨ ਜਿਹੜੇ ਜੁੜੇ ਹੋਏ ਜੀਵਨ ਸਬੰਧੀ ਹਨ ਤੇ ਦੂਜੇ ਉਹ ਸ਼ਬਦ ਹਨ ਜਿੱਥੇ ਪਿਆਰ ਦੀ ਪੀਂਘ ਪੂਰੇ ਜੋਬਨ 'ਤੇ ਝੂਟੀ ਜਾ ਰਹੀ ਹੈ। ਹੁਣ ਜਿਹੜੇ ਸ਼ਬਦਾਂ ਵਿਚ ਅੰਦਰ ਦੀ ਮਲੀਨਤਾ, ਅੰਦਰ ਦੀ ਹਉਮੈ, ਅੰਦਰ ਦੀ ਨਿਮਰਤਾ ਹੈ, ਪਿਆਰਿਉ ! ਉਹ ਸ਼ਬਦ ਪੜ੍ਹਦਿਆਂ ਉਥੇ ਖਲੋ ਜਾਈਏ ਤੇ ਉਥੇ ਬੇਨਤੀ ਕਰੀਏ, ਹੇ ਸੱਚੇ ਪਾਤਿਸ਼ਾਹ ! ਇਸ ਸ਼ਬਦ ਰਾਹੀਂ ਤੁਸੀਂ ਹਕੀਕਤ ਵਿਚ ਮੇਰੇ ਜੀਵਨ ਨੂੰ ਬਿਆਨ ਪਏ ਕਰਦੇ ਹੋ ਤੇ ਜਿਥੇ ਪ੍ਰੀਤ ਵਾਲੀ ਉੱਚੀ ਅਵਸਥਾ ਦੇ ਬਚਨ ਆਉਣ, ਉਥੇ ਇਕ ਅਰਦਾਸ ਕਰੀਏ ਦਾਤਾ ! ਕਿਤੇ ਇਸ ਜਨਮ ਵਿਚ ਅਸੀਂ ਵੀ ਇਸ ਅਵਸਥਾ ਨੂੰ ਮਾਣ ਸਕਾਂਗੇ। ਆਪਣੇ ਆਪ ਨੂੰ ਸਿਖਾ ਕੇ ਬਾਣੀ ਪੜ੍ਹਨੀ ਹੈ। ਗੁਰੂ ਜੀ ਕਹਿੰਦੇ ਹਨ ਕਿ ਪਾਠ ਪੜ੍ਹੇ ਸੀ, ਪਰ ਜੇ ਪਾਠ ਪੜ੍ਹ ਕੇ ਗੁਜ਼ਾਰਾ ਹੀ ਕਰਦਾ ਰਹੇ, ਦਿਖਾਵਾ ਹੀ ਕਰਦਾ ਰਹੇ ਤਾਂ ਮੇਰੇ ਗੁਰੂ ਸਾਹਿਬ ਨੇ ਇਕ ਬਚਨ ਕਿਹਾ-

*ਤੀਰਥਿ ਜਾਉ ਤ ਹਉ ਹਉ ਕਰਤੇ॥*

ਤੀਰਥਾਂ 'ਤੇ ਜਾਂਦੇ ਹਾਂ ਤਾਂ ਦੇਖੀਦਾ ਹੈ ਕਿ ਲੋਕ ਮੈਂ-ਮੈਂ ਕਰਦੇ ਪਏ ਹਨ। ਉਹ ਇਕ ਦੂਜੇ ਨੂੰ ਪੁੱਛਦੇ ਹਨ ਕਿ ਤੂੰ ਕਿੰਨੀ ਵਾਰ ਆਇਆ ਹੈਂ ਤੀਰਥਾਂ 'ਤੇ ? ਕੋਈ ਕਹਿੰਦਾ ਹੈ ਦੋ ਵਾਰੀ, ਕੋਈ ਕਹਿੰਦਾ ਹੈ ਚਾਰ ਵਾਰੀ, ਕੋਈ ਕਹਿੰਦਾ ਹੈ ਸਾਨੂੰ ਤਾਂ ਪੱਚੀ ਸਾਲ ਹੋ ਗਏ ਹਨ ਲਗਾਤਾਰ ਆਉਂਦਿਆਂ ਨੂੰ। ਪਿਆਰਿਆ ! ਯਤਨ ਤਾਂ ਕੀਤਾ, ਪਰ 'ਮੈਂ' ਤਾਂ ਨਹੀਂ ਨਾ ਛੁੱਟੀ। ਅੱਜ ਵੀ ਅਸੀਂ ਗੁਰਦੁਆਰਿਆਂ ਵਿਚ ਜਾਂਦੇ ਹਾਂ, ਨਿੰਦਿਆ ਨਹੀਂ, ਕਿਸ ਲਈ ਜਾਣਾ ਹੈ, ਕੀਰਤਨ ਸੁਣਨਾ ਹੈ, ਸੇਵਾ ਕਰਨੀ ਹੈ। ਤੁਸੀਂ ਕਈ ਵਾਰੀ ਦੇਖਦੇ ਹੋ ਕਿ ਉਹ ਅਸਥਾਨ ਜਿੱਥੇ ਕੇਵਲ ਰੱਬੀ ਕੀਰਤਨ ਦੀਆਂ ਛਹਿਬਰਾਂ ਹਨ, ਉਥੇ ਵੀ ਅੰਦਰ ਦੀ ਹਉਮੈ ਇਸ ਗੱਲ 'ਤੇ

ਖਲੋਤੀ ਹੈ ਕਿ ਸਭ ਤੋਂ ਵੱਧ ਮੈਂ ਕੈਮਰੇ ਅੱਗੇ ਆ ਜਾਵਾਂ ਤੇ ਜੇ ਮੈਂ ਆ ਗਿਆ ਤਾਂ ਸਾਰੀ ਦੁਨੀਆਂ ਨੂੰ ਪਤਾ ਲੱਗ ਜਾਏਗਾ ਕਿ ਅੱਜ ਮੈਂ ਰਾਗੀ ਸਿੰਘਾਂ ਦੇ ਪਿੱਛੇ ਬੈਠਾ ਹਾਂ। ਕੀ ਇਹ ਜਤਨ ਹੈ ਆਪਣੀ 'ਮੈਂ' ਨੂੰ ਮਿਟਾਉਣ ਦਾ ? ਅਚਾਨਕ ਕਿਤੇ ਥਾਂ ਮਿਲ ਜਾਏ ਤਾਂ ਜੀਅ ਸੱਦਕੇ ਪਰ ਉਚੇਚਾ ਕੇਵਲ ਇਹ ਦਿਖਾਉਣ ਲਈ ਥਾਂ 'ਤੇ ਕਬਜ਼ਾ ਕਰਕੇ ਬੈਠ ਜਾਣਾ ਕਿ ਇਥੇ ਮੈਂ ਹੀ ਰੋਜ਼ ਬੈਠਣਾ ਹੈ। ਪਿਆਰਿਉ ! ਇਕ ਗੱਲ ਚੇਤੇ ਰੱਖਿਉ, ਕੈਮਰੇ ਵਿਚ ਤਾਂ ਫ਼ੋਟੋ ਪਰਤ ਪਰਤ ਕੇ ਆਏਗੀ, ਪਰ ਗੁਰੂ ਨਾਨਕ ਦੇ ਕੈਮਰੇ ਤੋਂ ਬਾਹਰ ਹੋ ਜਾਵਾਂਗੇ। ਜੇ ਆਪਣੀ 'ਮੈਂ' ਨੂੰ ਮਿਟਾਉਣਾ ਹੈ ਤਾਂ ਕਿਤੇ ਵੀ ਥਾਂ ਮਿਲ ਜਾਏ, ਗੱਲ ਤਾਂ ਸਿਰਫ਼ ਗੁਰੂ ਦੇ ਚਰਨ ਫੜ ਕੇ ਅੰਦਰੋਂ ਸ਼ਬਦ ਦੀ ਕਮਾਈ ਦੀ ਹੈ। ਗੁਰੂ ਸਾਹਿਬ ਕਹਿੰਦੇ ਹਨ - ਤੀਰਥ ਜਾਉ ਇਸਦਾ ਮਤਲਬ ਇਕੱਲਾ ਹਿੰਦੂ ਤੀਰਥ ਲਈ ਨਹੀਂ, ਇਹ ਮੱਕੇ ਜਾਣ ਵਾਲੇ ਲਈ ਵੀ ਹੈ। ਚੇਤੇ ਰੱਖਿਉ, ਇਹ ਤੀਰਥ ਇਸ਼ਨਾਨੀ ਲਈ ਵੀ ਹੈ। ਗੁਰੂ ਜੀ ਕਹਿੰਦੇ ਹਨ ਕਿ ਮੈਂ ਤੀਰਥ ਗਿਆ ਤੇ ਦੇਖਿਆ ਉਥੇ ਸਾਰੇ ਹੰਕਾਰੀ ਬੈਠੇ ਹਨ। ਮੈਂ ਇੰਨੇ ਸਾਲ ਦਾ ਤੀਰਥ ਇਸ਼ਨਾਨੀ, ਮੈਂ ਇੰਨੇ ਸਾਲ ਦਾ ਨੇਮੀ। ਗੁਰਮੁਖੋ ! ਪਿਆਰੇ ਦੀ ਦਾਤ ਦਾ ਕੋਈ ਪਤਾ ਨਹੀਂ ਕਿ ਸਾਲਾਂ ਦੇ ਨੇਮ ਕਰਨ ਵਾਲੇ ਟਿੱਬੇ ਬਣ ਜਾਣ ਤੇ ਇਕ ਘੜੀ ਕਹਿਣ ਵਾਲਾ, ਗੁਰੂ ਕਹਿਣ ਵਾਲਾ ਬਾਬੇ ਨਾਨਕ ਦਾ ਰੂਪ ਬਣ ਜਾਏ। ਗੁਰੂ ਜੀ ਕਹਿੰਦੇ ਹਨ-

*ਤੀਰਥ ਜਾਉ ਤ ਹਉ ਹਉ ਕਰਤੇ॥*
*ਪੰਡਿਤ ਪੂਛਉ ਤ ਮਾਇਆ ਰਾਤੇ॥ ੧॥*

ਤੀਰਥਾਂ 'ਤੇ ਜਾਂਦਾ ਹਾਂ ਤਾਂ ਮੈਂ-ਮੈਂ ਦੀ ਆਵਾਜ਼ ਹੈ ਤੇ ਜਦੋਂ ਬੈਠੇ ਹੋਏ ਵਿਦਵਾਨ ਪੰਡਤਾਂ ਨੂੰ ਪੁੱਛਦਾ ਹਾਂ ਤਾਂ ਮੇਰੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਉਹ ਮਾਇਆ ਤੋਂ ਬਿਨਾਂ ਦੂਜੀ ਗੱਲ ਨਹੀਂ ਕਰਦੇ ਪਏ। ਤੇਰੀ ਭੇਟਾ ਕਿੰਨੀ ਆ ਗਈ, ਤੇਰੀ ਕਿੰਨੀ ਵੱਟਕ ਹੋਈ। ਹਕੀਕਤ ਵਿਚ ਇਹ ਸਾਡੇ ਅੰਦਰ ਦੀ ਅਵਸਥਾ ਹੈ। ਪੰਡਿਤ ਕੇਵਲ ਭੇਟਾ ਨੂੰ ਦੇਖਦਾ ਪਿਆ ਹੈ ਤੇ ਹਜ਼ੂਰ ਕਹਿੰਦੇ ਹਨ, ਨਹੀਂ, ਰੱਬ ਦੀ ਗੱਲ ਕੀਤੀ, ਪਰ ਪਿਆਰਿਆ ! ਧਿਆਨ ਤਾਂ ਭੇਟਾ ਵੱਲ ਹੈ ਕਿ ਕਿੰਨੀ ਕੁ ਭੇਟਾ ਆਈ। ਦੁਨੀਆਂ ਦੇ ਲੋਕੋ !

*ਸੋ ਅਸਥਾਨੁ ਬਤਾਵਹੁ ਮੀਤਾ॥*
*ਜਾ ਕੈ ਹਰਿ ਹਰਿ ਕੀਰਤਨ ਨੀਤਾ॥੧॥ਰਹਾਉ॥*

(ਅੰਗ ੩੮੫)

ਕੋਈ ਮੈਨੂੰ ਇਹੋ ਜਿਹਾ ਥਾਂ ਦੱਸੋ, ਜਿੱਥੇ ਰੱਬ ਦੀ ਕੀਰਤੀ ਹੋਵੇ ਤੇ ਜਿੱਥੇ ਅੰਦਰ ਦਾ ਮਾਨ ਮਿੱਟ ਜਾਏ। ਸ਼ਬਦ ਚੱਲ ਰਿਹਾ ਸੀ-

*ਪਾਠ ਪੜਿਓ ਅਰੁ ਬੇਦੁ ਬੀਚਾਰਿਓ*

ਪਾਠ ਵੀ ਕੀਤੇ, ਪਤਾ ਨਹੀਂ ਕਿੰਨੀਆਂ ਕੁ ਕਥਾ ਵੀ ਕਰ ਦਿੱਤੀਆਂ।

*ਨਿਵਲਿ ਭੁਅੰਗਮ ਸਾਧੇ।*

ਜੋਗੀਆਂ ਵਾਲੇ ਕਰਮ ਵੀ ਕੀਤੇ।

*ਪੰਚ ਜਨਾ ਸਿਉ ਸੰਗੁ ਨ ਛੁਟਕਿਓ*

ਪਰ ਕੀ ਕਰਾਂ, ਇੰਨਾ ਕੁਝ ਕਰਨ ਦੇ ਬਾਵਜੂਦ ਵੀ ਕਾਮ ਨਹੀਂ ਘੱਟਿਆ, ਕ੍ਰੋਧ ਨਹੀਂ ਘੱਟਿਆ, ਲੋਭ, ਮੋਹ ਤੇ ਅਹੰਕਾਰ ਨਹੀਂ ਘੱਟਿਆ। ਜਤਨ ਤਾਂ ਬਹੁਤ ਕੀਤੇ, ਪਰ ਜਤਨ ਸਫ਼ਲੇ ਨਹੀਂ ਹੋਏ।

*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥ ੧॥*

*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*

*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥*

ਹੋਰ ਕਿਹੜੇ ਜਤਨ ਕੀਤੇ ? ਕਹਿਣ ਲੱਗੇ-

*ਮੋਨਿ ਭਇਓ ਕਰਪਾਤੀ ਰਹਿਓ*

ਕਿਸੇ ਨੇ ਕਹਿ ਦਿੱਤਾ, ਚੁੱਪ ਕਰਕੇ ਰਹਿ, ਜ਼ਿਆਦਾ ਬੋਲ ਨਾ। ਕਹਿਣ ਲੱਗੇ ਕਿ ਅਸੀਂ ਚੁੱਪ ਕਰ ਗਏ। ਕਿਸੇ ਨੇ ਕਹਿ ਦਿੱਤਾ ਜੇ ਅੰਦਰ ਦੀ ਮੈਂ ਤਿਆਗਣੀ ਹੈ ਤਾਂ ਭਾਂਡਿਆਂ ਵਿਚ ਨਾ ਰੋਟੀ ਖਾਇਆ ਕਰ। ਸਾਹਿਬ ਕਹਿੰਦੇ ਹਨ ਕਿ ਮੈਂ ਜਤਨ ਕੀਤਾ।

*ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥*

ਆਪਣੇ ਤਨ ਦੇ ਬਸਤਰ ਵੀ ਉਤਾਰ ਦਿੱਤੇ। ਨਗਨ ਹੋ ਕੇ ਜੰਗਲ ਵਿਚ ਤੁਰਦੇ ਹਨ, ਕਿਉਂਕਿ ਨਗਨ ਫਿਰਨ ਵਾਲਿਆਂ ਨੂੰ ਛੇ ਮਹੀਨੇ, ਸਾਲ ਤਾਂ ਦਿੱਕਤ ਹੈ, ਫਿਰ ਚਮੜੀ ਇਹੋ ਜਿਹੀ ਹੋ ਜਾਂਦੀ ਹੈ ਜਿਵੇਂ ਪਸ਼ੂ ਦੀ ਚਮੜੀ। ਇਸੇ ਤਰ੍ਹਾਂ ਮਨੁੱਖ ਦੀ ਚਮੜੀ ਵੀ ਗਰਮੀ ਸਰਦੀ ਦੇ ਪ੍ਰਭਾਵ ਤੋਂ ਮੁਕਤ ਹੋ ਜਾਂਦੀ ਹੈ। ਕਹਿਣ ਲੱਗੇ-

*ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥ ੨॥*

ਫਿਰ ਕਿਸੇ ਨੇ ਕਹਿ ਦਿੱਤਾ ਕਿ ਜੇ ਤੂੰ ਆਪਣੇ ਅੰਦਰ ਦੀ ਮੈਂ ਨੂੰ ਮਿਟਾਉਣਾ ਹੈ ਤਾਂ ਤੂੰ ਤੀਰਥ ਇਸ਼ਨਾਨ ਕਰ। ਗੁਰੂ ਜੀ ਕਹਿੰਦੇ ਹਨ-

*ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥*

*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥ ੩॥*

ਅਗਲਾ ਬਚਨ ਕੀਤਾ-

*ਕਨਿਕ ਕਾਮਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥*

ਕਿਸੇ ਨੇ ਕਿਹਾ ਸੋਨਾ ਦਾਨ ਕਰ ਦਿਉ। ਕਿਸੇ ਨੇ ਕਿਹਾ ਆਪਣੀ ਇਸਤਰੀ ਦੇ

ਬਰਾਬਰ ਤੋਲ ਕੇ ਸੋਨਾ ਦਾਨ ਕਰ ਦਿਉ। ਕਿਸੇ ਨੇ ਕਿਹਾ ਹਾਥੀ ਘੋੜੇ ਦਾਨ ਕਰ ਦਿਉ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਕਿਸੇ ਨੇ ਕਿਹਾ ਜ਼ਮੀਨ ਦਾਨ ਕਰ ਦਿਉ। ਇੰਨਾ ਕੁਝ ਦਾਨ ਕੀਤਾ, ਪਰ ਮਾਨ ਫਿਰ ਵੀ ਨਾ ਮਿੱਟਿਆ।

*ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹਿ ਮਿਲੀਐ ਹਰਿ ਦੁਆਰਾ॥ ੪॥*

ਫਿਰ ਕਿਸੇ ਨੇ ਕਿਹਾ, ਪੂਜਾ ਕਰੋ, ਤੱਪ ਕਰੋ। ਸਾਹਿਬ ਕਹਿੰਦੇ ਹਨ-

*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥*
*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥ ੫॥*

ਫਿਰ ਕਿਸੇ ਇਹ ਖ਼ਬਰ ਦਿੱਤੀ ਕਿ ਆਸਣ ਕਰੋ ਜੋਗੀਆਂ ਦਾ। ਕਹਿਣ ਲੱਗੇ-

*ਜੋਗ ਸਿਧ ਆਸਣ ਚਉਰਾਸੀਹ*

ਆਸਣ ਇਹ ਵੀ ਮੈਂ ਸਾਰੇ ਕੀਤੇ ਪਰ ਅੰਦਰ ਦੀ ਮੈਂ ਫਿਰ ਵੀ ਨਹੀਂ ਮਰੀ।

*ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥*

ਯੋਗ ਸਾਧਨਾ ਨਾਲ ਉਮਰ ਤਾਂ ਵਧਾ ਲਈ, ਪ੍ਰਾਣਾਯਾਮ ਨਾਲ ਆਪਣੇ ਪ੍ਰਾਣ ਤਾਂ ਰੋਕ ਲਏ, ਪਰ ਹਉਮੈ ਵੀ ਨਾਲ ਵੱਧ ਗਈ।

*ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥ ੬॥*

*ਰਾਜ ਲੀਲਾ ਰਾਜਨ ਕੀ ਰਚਨਾ*

ਰਾਜਿਆਂ ਵਾਲੇ ਠਾਠ-ਬਾਠ ਵੀ ਬਣਾਏ।

*ਕਰਿਆ ਹੁਕਮੁ ਅਫਾਰਾ॥*
*ਸੇਜ ਸੋਹਨੀ ਚੰਦਨੁ ਚੋਆ*

ਗ੍ਰਹਿਸਤੀਆਂ ਵਾਲੇ ਸਾਰੇ ਐਸ਼ੋ ਆਰਾਮ ਦੇ ਸੁੱਖ ਭੋਗੇ।

*ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥ ੭॥*

(ਅੰਗ ੬੪੧)

ਇਹ ਸਾਰੇ ਜਤਨ ਕੀਤੇ ਹਨ। ਗੁਰੂ ਤੇਗ ਬਹਾਦਰ ਜੀ ਕਹਿਣ ਲੱਗੇ, ਹੇ ਪ੍ਰਭੂ ! ਅਨੇਕਾਂ ਜਤਨ ਕੀਤੇ, ਪਰ ਅੰਦਰ ਦਾ ਹੰਕਾਰ ਨਹੀਂ ਮਿਟਿਆ। ਅਗਲੀ ਤੁੱਕ ਹੈ ਕਿ ਕਿਵੇਂ ਮਿੱਟ ਸਕਦਾ ਹੈ ? ਹਜ਼ੂਰ ਕਹਿਣ ਲੱਗੇ-

*ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ॥ ੩੪॥*

ਆਪਣੇ ਆਪ ਹੀ ਇਹ ਸਵੀਕਾਰ ਕਰ ਲੈ ਰੱਬ ਦੇ ਸਾਹਮਣੇ ਖਲੋ ਕੇ ਕਿ ਮੈਂ ਦੁਰਮਤਿ ਵਿਚ ਫੱਸ ਗਿਆ ਹਾਂ। ਤੂੰ ਕ੍ਰਿਪਾ ਕਰਕੇ ਮੈਨੂੰ ਬਚਾਅ ਲੈ। ਭੈੜੀ ਮੱਤ ਮੇਰੇ ਅੰਦਰ ਘਰ ਕਰ

ਗਈ ਹੈ। ਪਿਆਰਿਉ ! ਜਦੋਂ ਕੋਈ ਖਿੜਕਦਾ ਹੋਇਆ ਅਰਦਾਸ ਕਰੇ ਤਾਂ ਗੁਰੂ ਕ੍ਰਿਪਾ ਕਰਕੇ ਰੱਖ ਲੈਂਦਾ ਹੈ। ਕਹਿੰਦੇ ਹਨ, ਜੇ ਦੁਰਮਤਿ ਤੋਂ ਬੱਚਣਾ ਹੈ ਤਾਂ ਬਾਬੇ ਨਾਮਦੇਵ ਨੇ ਕਿਹਾ ਕਿ-

*ਲੋਭ ਲਹਰਿ ਅਤਿ ਨੀਝਰ ਬਾਜੈ॥*
*ਕਾਇਆ ਡੂਬੈ ਕੇਸਵਾ॥ ੧॥*
*ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ॥*
*ਤਾਰਿ ਲੈ ਬਾਪ ਬੀਠੁਲਾ॥ ੧॥ ਰਹਾਉ॥*
*ਅਨਿਲ ਬੇੜਾ ਹਉ ਖੇਵਿ ਨ ਸਾਕਉ॥*
*ਤੇਰਾ ਪਾਰੁ ਨ ਪਾਇਆ ਬੀਠੁਲਾ॥ ੨॥*
*ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ॥*
*ਪਾਰਿ ਉਤਾਰੇ ਕੇਸਵਾ॥੩॥*
*ਨਾਮਾ ਕਹੈ ਹਉ ਤਰਿ ਭੀ ਨ ਜਾਨਉ॥*
*ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ॥ ੪॥*

(ਅੰਗ ੧੧੯੬)

ਮੈਨੂੰ ਤਰਨ ਦੀ ਜਾਚ ਨਹੀਂ। ਆਪਣੀ ਬਾਂਹ ਦੇ ਕੇ, ਆਪਣਾ ਹੱਥ ਦੇ ਕੇ ਮੈਨੂੰ ਬਚਾਅ ਲੈ। ਕਿਹੜੀ ਦੁਰਮਤਿ ?

*ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥*

(ਅੰਗ ੮੫)

ਬਾਬਾ ਜੀ ਕਹਿੰਦੇ ਹਨ-

*ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥*
*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥*

(ਅੰਗ ੧੩੮੧)

*ਮੈ ਕੀਤਾ ਨ ਜਾਤਾ ਹਰਾਮਖੋਰੁ॥*
*ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥*
*ਨਾਨਕੁ ਨੀਚੁ ਕਹੈ ਬੀਚਾਰੁ॥*
*ਧਾਣਕ ਰੂਪਿ ਰਹਾ ਕਰਤਾਰ॥ ੪॥*

(ਅੰਗ ੨੪)

ਗੁਰੂ ਜੀ ਕਹਿਣ ਲੱਗੇ-

*ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ॥*
*ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ॥*
*ਹਰ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ॥ ੧॥*
*ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥*
*ਗੁਣਵੰਤਾ ਹਰਿ ਹਰਿ ਦਇਆਲੁ*
*ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ॥ ੧॥ ਰਹਾਉ॥*

(ਅੰਗ ੧੬੭)

ਕਿੰਨੀ ਦੁਰਮਤਿ ਹੈ ?

*ਹਉ ਅਪਰਾਧੀ ਗੁਨਹਗਾਰ*

ਬੜੇ ਵੱਡੇ ਅਪਰਾਧ ਕਰਦਾ ਹਾਂ, ਬੜਾ ਵੱਡਾ ਗੁਨਾਹਗਾਰ ਹਾਂ, ਤੇਰਾ ਦੇਣਦਾਰ ਹਾਂ।

*ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ*

ਮੈਂ ਬੇਮੁਖ ਹਾਂ। ਹੇ ਸਾਈਂ ਜੀ ! ਮੇਰੇ ਵਰਗਾ ਮਲੇਛ ਬੁੱਧੀ ਵਾਲਾ ਕੋਈ ਨਹੀਂ। ਮੈਂ ਹੱਥਾਂ ਕਰਕੇ ਲੋਕਾਂ ਦੀ ਦੌਲਤ ਲੁੱਟਦਾ ਹਾਂ। ਮੈਂ ਪਾਪੀ ਹਾਂ, ਮੈਂ ਇੰਦਰਿਆਂ ਕਰਕੇ ਲੋਕਾਂ ਦੇ ਤਨ ਦੇ ਰੂਪ ਨੂੰ ਦੇਖਦਾ ਹਾਂ।

*ਚੋਰੁ ਯਾਰੁ ਜੂਆਰਿ ਹਉ ਪਰ ਘਰਿ ਜੋਹੰਦਾ।*
*ਨਿੰਦਕੁ ਦੁਸਟੁ ਹਰਾਮਖੋਰੁ ਠਗੁ ਦੇਸ ਠਗੰਦਾ॥*

(ਵਾਰ ੩੬, ਪ: ੨੧)

ਕਮਾਈ ਵਾਲਿਆਂ ਦਾ ਜੀਵਨ ਜਿਨ੍ਹਾਂ ਨੇ ਗੁਰੂ ਨੂੰ ਰੀਝਾਇਆ ਹੈ ਪਿਆਰਿਉ ! ਉਹ ਬਹੁਤ ਕੁਝ ਦੇ ਜਾਂਦੇ ਹਨ। ਗੱਲਾਂ-ਗੱਲਾਂ ਵਿਚ ਮੱਤ ਦਾ ਨਾਸ਼ ਕਰ ਜਾਂਦੇ ਹਨ। ਮਹਾਂਪੁਰਸ਼ਾਂ ਦੇ ਅਸਥਾਨ 'ਤੇ ਸਾਧੂ ਭੇਖ ਵਿਚ ਇਕ ਸੱਜਣ ਆਇਆ। ਜਿਸ ਥਾਂ ਤੋਂ ਉਹ ਆਇਆ ਸੀ, ਉਸ ਅਸਥਾਨ ਦੇ ਮਾਲਕ ਨੇ ਇਕ ਚਿੱਠੀ ਲਿਖ ਕੇ ਘੱਲੀ। ਉਸ ਕਾਗ਼ਜ਼ ਨੂੰ ਬੰਦ ਕਰਕੇ ਕਿਹਾ ਕਿ ਫਲਾਨੇ ਡੇਰੇ 'ਤੇ ਜਾਣਾ ਹੈ ਤੇ ਜਿਹੜਾ ਉਥੋਂ ਦਾ ਸਾਧੂ ਉਥੇ ਜਿਹੜਾ ਪ੍ਰਬੰਧ ਕਰਦਾ ਹੈ, ਇਹ ਚਿੱਠੀ ਤੂੰ ਉਸਨੂੰ ਦਿਖਾਉਣੀ ਹੈ। ਉਹ ਚਿੱਠੀ ਲੈ ਕੇ ਤੁਰ ਪਿਆ। ਜਦੋਂ ਉਹ ਜਾ ਪਹੁੰਚਿਆ ਤੇ ਨਮਸਕਾਰ ਕੀਤੀ ਕਿ ਮੈਂ ਫਲਾਨੇ ਅਸਥਾਨ ਤੋਂ ਆਇਆ ਹਾਂ। ਇਹ ਚਿੱਠੀ ਮੈਨੂੰ ਤੁਹਾਡੇ ਲਈ ਉਹਨਾਂ ਨੇ ਦਿੱਤੀ ਹੈ। ਉਸ ਸਾਧੂ ਨੇ ਚਿੱਠੀ ਖੋਲ੍ਹੀ ਤੇ ਉਸ ਚਿੱਠੀ ਦੇ ਉੱਤੇ ਪਹਿਲਾਂ ਤਾਂ ਇਹ ਲਿਖਿਆ ਸੀ ਕਿ ਇਸ ਸੱਜਣ ਨੂੰ ਤੁਸੀਂ ਆਪਣੇ ਕੋਲ ਅੱਜ ਤੋਂ ਰੱਖਣਾ ਹੈ। ਦੂਜਾ ਥੱਲੇ ਲਿਖ ਦਿੱਤਾ ਕਿ ਇਸ ਬੰਦੇ ਵਿਚ ਤਿੰਨ ਬੜੇ ਵੱਡੇ ਔਗੁਣ ਹਨ, ਇਸ ਕੋਲੋਂ ਸੁਚੇਤ ਰਹਿਣਾ।

ਜਦੋਂ ਸਾਧੂ ਨੇ ਕਾਗ਼ਜ਼ ਪੜ੍ਹਿਆ ਤਾਂ ਉਸ ਨੇ ਨਫ਼ਰਤ ਨਹੀਂ ਕੀਤੀ। ਜਿਹੜਾ ਕਾਗ਼ਜ਼ ਲੈ ਕੇ ਆਇਆ ਸੀ ਉਸਦੇ ਚਰਨ ਫੜ ਕੇ ਕਹਿਣ ਲੱਗੇ, ਤੂੰ ਕਿੰਨਾ ਵੱਡਿਆਂ ਭਾਗਾਂ ਵਾਲਾ ਹੈਂ। ਪੁੱਛਿਆ ਕਿਉਂ ? ਕਹਿਣ ਲੱਗੇ ਕਿ ਤੇਰੇ ਵਿਚ ਤਿੰਨ ਹੀ ਐਬ ਰਹਿ ਗਏ, ਬਾਕੀ ਸਾਰੇ ਮੁੱਕ ਗਏ। ਮੈਨੂੰ ਰੱਖ ਲੈ, ਮੈਂ ਤਾਂ-

*ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥*

(ਅੰਗ ੧੫੬)

ਤੇਰੇ ਵਿਚ ਸਿਰਫ਼ ਤਿੰਨ ਔਗੁਣ ਰਹਿ ਗਏ, ਮੇਰੇ ਲਈ ਅਰਦਾਸ ਕਰ, ਮੈਂ ਸਮੁੰਦਰ ਦੀ ਤਰ੍ਹਾਂ ਭਰਿਆ ਹਾਂ। ਇੰਨੀ ਗੱਲ ਕਹਿਣ ਦੀ ਦੇਰ ਸੀ ਕਿ ਉਸਦੇ ਤਿੰਨ ਐਬ ਵੀ ਸਦਾ ਲਈ ਛੱਡ ਕੇ ਚਲੇ ਗਏ।

*ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ।*
*ਚੋਰੁ ਯਾਰੁ ਜੁਆਰਿ ਹਉ ਪਰ ਘਰਿ ਜੋਹੰਦਾ।*
*ਨਿੰਦਕੁ ਦੁਸਟ ਹਰਾਮਖੋਰੁ ਠਗੁ ਦੇਸ ਠਗੰਦਾ।*
*ਕਾਮ ਕ੍ਰੋਧੁ ਮਦੁ ਲੋਭੁ ਮੋਹੁ ਅਹੰਕਾਰੁ ਕਰੰਦਾ।*
*ਬਿਸਾਸਘਾਤੀ ਅਕਿਰਤਘਣ ਮੈ ਕੋ ਨ ਰਖੰਦਾ।*
*ਸਿਮਰਿ ਮੁਰੀਦਾ ਢਾਢੀਆ ਸਤਿਗੁਰ ਬਖਸੰਦਾ॥ ੨੧॥*

(ਵਾਰ ੩੬, ਪ: ੨੧)

ਅੱਜ ਧੰਨ ਗੁਰੂ ਤੇਗ਼ ਬਹਾਦਰ ਜੀ ਕਹਿਣ ਲੱਗੇ-

*ਜਤਨ ਬਹੁਤੁ ਮੈ ਕਰਿ ਰਹਿਓ*

ਬੜੇ ਜਤਨ ਕੀਤੇ ਹਨ।

*ਮਿਟਿਓ ਨ ਮਨ ਕੋ ਮਾਨੁ॥*

ਪਰ ਅੰਦਰ ਦਾ ਮਾਨ, ਅੰਦਰ ਦੀ ਹਉਮੈ, ਅੰਦਰ ਦਾ ਹੰਕਾਰ ਨਹੀਂ ਛੁੱਟਿਆ। *ਦੁਰਮਤਿ ਸਿਉ* ਭੈੜੀ ਮੱਤ ਵਿਚ-

*ਦੁਰਮਤਿ ਸਿਉ ਨਾਨਕ ਫਧਿਓ*

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਭੈੜੀ ਮੱਤ ਵਿਚ ਫੱਸ ਗਏ ਹਾਂ, ਦਾਤਾ ਜੀ !

*ਰਾਖਿ ਲੇਹੁ ਭਗਵਾਨ॥ ੩੪॥*

ਕ੍ਰਿਪਾ ਕਰੋ, ਸਾਨੂੰ ਰੱਖ ਲਉ, ਸਾਨੂੰ ਬਚਾਅ ਲਉ।

*ਰਾਖੁ ਪਿਤਾ ਪ੍ਰਭ ਮੇਰੇ॥ ਮੋਹਿ ਨਿਰਗੁਨੁ ਸਭ ਗੁਨ ਤੇਰੇ॥*

(ਅੰਗ ੨੦੫)

*ਕਹੁ ਕਬੀਰ ਮੇਰੇ ਮਾਧਵਾ ਤੂ ਸਰਬ ਬਿਆਪੀ॥*
*ਤੁਮ ਸਮਸਰਿ ਨਾਹੀ ਦਇਆਲੁ ਮੋਹਿ ਸਮਸਰਿ ਪਾਪੀ॥*

(ਅੰਗ ੮੫੬)

*ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ॥*
*ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥੧॥*
*ਮਾਧੋ ਹਮ ਐਸੇ ਤੂ ਐਸਾ॥*
*ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ॥*

(ਅੰਗ ੬੧੩)

*ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥*

(ਅੰਗ ੬੧੯)

*ਰਾਖਿ ਲੇਹੁ ਹਮ ਤੇ ਬਿਗਰੀ॥*
*ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ॥*

(ਅੰਗ ੮੫੬)

ਹਜ਼ੂਰ ਕਹਿੰਦੇ ਹਨ ਕਿ ਦੁਰਮਤਿ ਵਿਚ ਫੱਸ ਗਏ ਹਾਂ। ਸਾਨੂੰ ਮੇਹਰ ਕਰਕੇ ਰੱਖ ਲੈ।

*ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ॥*

(ਅੰਗ ੨੦੫)

ਪਿਆਰਿਓ ! ਸਤਿਗੁਰੂ ਕ੍ਰਿਪਾ ਕਰਨ, ਅਸੀਂ ਵੀ ਭੈੜੀ ਮੱਤ, ਭੈੜੇ ਕੰਮਾਂ ਵਿਚ ਫੱਸੇ ਹੋਏ ਹਾਂ। ਸਤਿਗੁਰੂ ਦਇਆ ਕਰਨ, ਸਾਨੂੰ ਆਪਣੇ ਚਰਨਾਂ ਨਾਲ ਜੋੜ ਲੈਣ ਤੇ ਨਾਮ ਦੀ ਦਾਤ ਬਖ਼ਸ਼ਣ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੩੫

# ਬਾਲ ਜੁਆਨੀ ਅਰੁ ਬਿਰਧਿ ਫੁਨਿ

*ਬਾਲ ਜੁਆਨੀ ਅਰੁ ਬਿਰਧਿ ਫੁਨਿ. ਤੀਨਿ ਅਵਸਥਾ ਜਾਨਿ॥*
*ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥ ੩੫॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਜੀ ਦਾ ਸਲੋਕ ਨੰਬਰ ੩੫ ਆਪ ਜੀ ਨੇ ਸਰਵਨ ਕੀਤਾ ਹੈ। ਇਸ ਸਲੋਕ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ ਕਿ ਮਨੁੱਖੀ ਆਰਬਲਾ ਦੀਆਂ ਜਾਂ ਮਨੁੱਖੀ ਜੀਵਨ ਦੀਆਂ ਗੁਰੂ ਤੇਗ਼ ਬਹਾਦਰ ਜੀ ਨੇ ਤਿੰਨ ਅਵਸਥਾਵਾਂ ਦੱਸੀਆਂ ਹਨ ਤੇ ਇਹ ਅਵਸਥਾਵਾਂ ਸਰੀਰਕ ਨਹੀਂ, ਆਤਮਕ ਨਹੀਂ। ਇਸ ਵਿਚ ਪਹਿਲੀ ਅਵਸਥਾ ਹੈ ਬਾਲਪਨ, ਦੂਜੀ ਅਵਸਥਾ ਹੈ ਜੋਬਨ ਅਤੇ ਤੀਜੀ ਅਵਸਥਾ ਹੈ ਬਿਰਧ। ਇਹ ਮਨੁੱਖਾ ਜੀਵਨ ਦੀਆਂ ਸਰੀਰਕ ਤੌਰ 'ਤੇ ਤਿੰਨ ਅਵਸਥਾਵਾਂ ਹਨ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜੇ ਇਹਨਾਂ ਤਿੰਨਾਂ ਅਵਸਥਾਵਾਂ ਵਿਚ ਇਨਸਾਨ ਨੇ ਪ੍ਰਮਾਤਮਾ ਦੀ ਇਬਾਦਤ, ਪ੍ਰਮੇਸ਼ਰ ਦੀ ਬੰਦਗੀ, ਨਿਰੰਕਾਰ ਜੀ ਦੇ ਨਾਮ ਦਾ ਚਿੰਤਨ ਨਹੀਂ ਕੀਤਾ ਤਾਂ ਇਹ ਤਿੰਨੇ ਦੀਆਂ ਤਿੰਨੇ ਅਵਸਥਾਵਾਂ ਹੀ ਵਿਅਰਥ ਹਨ। ਸਾਹਿਬ ਨੇ ਫੁਰਮਾਇਆ-

*ਬਾਲ ਜੁਆਨੀ ਅਰੁ ਬਿਰਧ ਫੁਨਿ ਤੀਨਿ ਅਵਸਥਾ ਜਾਨਿ॥*
*ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥ ੩੫॥*

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਆਪਣੀ ਅੰਮ੍ਰਿਤ ਗੁਰਬਾਣੀ ਦੇ ਅੰਦਰ ਕੋਈ ਵੀ ਉਹਨਾਂ ਦਾ ਸ਼ਬਦ ਜਾਂ ਸਲੋਕ ਪੜ੍ਹਿਆ ਜਾਏ ਤਾਂ ਆਪ ਜੀ ਮਨੁੱਖ ਨੂੰ ਆਪਣੇ ਜੀਵਨ ਨੂੰ ਵਿਕਾਰਾਂ ਤੋਂ ਬਚਾ ਕੇ ਪਿਆਰੇ ਵਾਹਿਗੁਰੂ ਜੀ ਦੇ ਨਾਮ ਸਿਮਰਨ ਵੱਲ ਬਾਰ-ਬਾਰ ਪ੍ਰੇਰਦੇ ਹਨ, ਜੋੜਦੇ ਹਨ।

ਗੁਰੂ ਤੇਗ ਬਹਾਦਰ ਜੀ ਨੇ ਅੱਜ ਮਨੁੱਖ ਦੇ ਜੀਵਨ ਦੀਆਂ ਸਰੀਰਕ ਤੌਰ 'ਤੇ ਜੋ ਤਿੰਨ ਅਵਸਥਾਵਾਂ ਹਨ, ਸਭ ਤੋਂ ਪਹਿਲਾਂ ਉਹਨਾਂ ਨੇ ਬਿਆਨ ਕੀਤੀਆਂ ਹਨ। ਉਹ ਤਿੰਨ ਪੜਾਅ ਹਨ ਸਾਡੀ ਜ਼ਿੰਦਗੀ ਦੇ। ਜੇਕਰ ਇਨਸਾਨ ਕੋਈ ਬੁਢੇਪੇ ਤੱਕ ਪਹੁੰਚ ਜਾਏ ਤੇ ਉਸ ਦੀਆਂ ਤਿੰਨ ਅਵਸਥਾਵਾਂ ਗੁਰੂ ਤੇਗ ਬਹਾਦਰ ਜੀ ਦੇ ਕਥਨ ਅਨੁਸਾਰ ਪਹਿਲੀ ਬਾਲਪਨ ਹੈ, ਫਿਰ ਜਵਾਨੀ ਹੈ ਤੇ ਜਵਾਨੀ ਤੋਂ ਬਾਅਦ ਬੁਢੇਪਾ ਹੈ। ਹਜ਼ੂਰ ਨੇ ਸਿਮਰਨ ਦੀ ਗੱਲ ਕੇਵਲ ਜਵਾਨੀ ਜਾਂ ਬੁਢੇਪਾ ਤੋਂ ਨਹੀਂ, ਹਜ਼ੂਰ ਨੇ ਬਚਪਨ ਤੋਂ ਹੀ, ਜਦੋਂ ਮਨੁੱਖ ਦਾ ਜਨਮ ਹੋਇਆ ਹੈ, ਉਸ ਪਿਆਰੇ ਵਾਹਿਗੁਰੂ ਜੀ ਦਾ ਚਿੰਤਨ ਕਰਨ ਦੀ ਪ੍ਰੇਰਨਾ ਦਿੱਤੀ। ਜੇ ਬਾਲਪਨ ਸਿਮਰਨ ਤੋਂ ਬਿਨਾਂ ਚਲਾ ਗਿਆ ਤਾਂ ਉਹ ਵਿਅਰਥ ਹੈ। ਜੇ ਜਵਾਨੀ ਸਿਮਰਨ ਤੋਂ ਬਿਨਾਂ ਨਿਕਲ ਗਈ ਤਾਂ ਉਹ ਸਾਲ ਵਿਅਰਥ ਹਨ ਤੇ ਜੇ ਬੁਢੇਪਾ ਸਿਮਰਨ ਤੋਂ ਬਿਨਾਂ ਚਲਾ ਗਿਆ ਤਾਂ ਤਿੰਨੇ ਅਵਸਥਾਵਾਂ ਹੀ ਵਿਅਰਥ ਹਨ। ਦੇਖੋ ਬਾਲਪਨ ਵਿਚ ਮਨੁੱਖੀ ਮਨ ਦਾ ਸੁਭਾਅ ਕੁਝ ਹੋਰ ਹੈ, ਜਵਾਨੀ ਵਿਚ ਸਾਡਾ ਸੁਭਾਅ ਕੁਝ ਹੋਰ ਹੈ ਤੇ ਜਦੋਂ ਇਨਸਾਨ 'ਤੇ ਬੁਢੇਪਾ ਆਉਂਦਾ ਹੈ ਤਾਂ ਉਦੋਂ ਮਨੁੱਖੀ ਸੁਭਾਅ ਜਵਾਨੀ ਤੋਂ ਵੱਖਰੀ ਸੋਚ ਲੈ ਬੈਠਦਾ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਮਨੁੱਖ ਇਹ ਗੱਲ ਮਨ ਵਿਚੋਂ ਕੱਢ ਦੇਵੇ ਕਿ ਮੇਰਾ ਹੁਣ ਜਨਮ ਹੋਇਆ ਹੈ ਤੇ ਜਨਮ ਤੋਂ ਬਾਅਦ ਅਜੇ ਮੈਂ ਬਹੁਤ ਸਮਾਂ ਧਰਤੀ 'ਤੇ ਜੀਉਣਾ ਹੈ।

ਗੁਰੂ ਗ੍ਰੰਥ ਸਾਹਿਬ ਇਕ ਗੱਲ ਦੀ ਸਾਨੂੰ ਆਪ ਗਵਾਹੀ ਦਿੰਦੇ ਹਨ ਕਿ ਦੇਖੋ ਕੋਈ ਪਤਾ ਨਹੀਂ ਕਿ ਕੋਈ ਇਨਸਾਨ ਬਾਲਪਨ ਵਿਚ ਇਸ ਦੁਨੀਆਂ ਤੋਂ ਕੂਚ ਕਰ ਜਾਏ। ਹੋ ਸਕਦਾ ਹੈ ਕਿ ਕੋਈ ਜਵਾਨੀ ਦੀ ਦਹਿਲੀਜ਼ 'ਤੇ ਪੈਰ ਰੱਖੇ ਤੇ ਮੌਤ ਉਸਨੂੰ ਲੈ ਜਾਏ ਤੇ ਬੁਢੇਪੇ ਤੋਂ ਬਾਅਦ ਤਾਂ ਮੌਤ ਦਾ ਆਉਣਾ ਅਟੱਲ ਨਿਯਮ ਹੈ। ਇਸਨੂੰ ਦੁਨੀਆਂ ਦੀ ਕੋਈ ਤਾਕਤ ਟਾਲ ਨਹੀਂ ਸਕਦੀ। ਕਿਉਂ ਸਿਮਰਨ ਅਸੀਂ ਕਰਨਾ ਹੈ ਬਾਲਪਨ ਵਿਚ ? ਗੁਰੂ ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਇਕ ਬਚਨ ਕਿਹਾ ਹੈ-

*ਗਗਾ ਗੋਬਿਦ ਗੁਣ ਰਵਹੁ*

ਹੇ ਇਨਸਾਨ ! ਤੂੰ ਉਸ ਗੋਬਿੰਦ ਦੇ ਗੁਣਾਂ ਨੂੰ ਦਿਨ ਰਾਤ ਗਾਇਆ ਕਰ।

*ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥*
*ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥*

ਕਹਿਣ ਲੱਗੇ, ਇਸ ਦੇਹ ਦਾ, ਇਸ ਸਰੀਰ ਦਾ ਕੀ ਭਰੋਸਾ ਹੈ। ਹੇ ਮੇਰੇ ਮਿੱਤਰ ! ਕਦੀ ਵੀ ਪ੍ਰਮਾਤਮਾ ਜੀ ਦੇ ਨਾਮ ਨੂੰ ਸਿਮਰਦਿਆਂ ਦੇਰੀ ਨਾ ਕਰ। ਮੌਤ ਨੇ ਕਦੀ ਇਹ ਨਹੀਂ ਦੇਖਣਾ ਕਿ ਇਹ ਅਜੇ ਬੱਚਾ ਹੈ, ਇਹ ਤਾਂ ਤੋਤਲੀਆਂ ਗੱਲਾਂ ਕਰਦਾ ਹੈ। ਮੌਤ ਨੇ ਇਹ ਨਹੀਂ ਦੇਖਣਾ ਕਿ ਅਜੇ ਤਾਂ ਮਾਂ ਆਪਣੀ ਗੋਦੀ ਵਿਚ ਬਿਠਾ ਕੇ ਇਸਨੂੰ ਆਪਣਾ ਦੁੱਧ ਪਿਲਾਉਂਦੀ ਹੈ। ਸਾਹਿਬ ਕਹਿੰਦੇ ਹਨ ਕਿ ਮੌਤ ਕਦੀ ਨਹੀਂ ਦੇਖਦੀ ਕਿ ਇਸ 'ਤੇ ਬਚਪਨ ਹੈ। ਮੌਤ ਨੇ ਕਦੀ ਨਹੀਂ ਦੇਖਣਾ ਕਿ ਇਸ ਉੱਪਰ ਜੋਬਨ ਹੈ। ਮੌਤ ਨੇ ਕਦੀ ਨਹੀਂ ਦੇਖਣਾ ਕਿ ਇਸ

ਉੱਪਰ ਬੁਢੇਪਾ ਹੈ। ਉਸ ਵੇਲੇ ਦਾ ਪਤਾ ਹੀ ਨਹੀਂ ਕਿ ਬਚਪਨ ਵਿਚ, ਜਵਾਨੀ ਵਿਚ ਤੇ ਬੁਢੇਪੇ ਵਿਚ ਕਿਸ ਘੜੀ ਮੌਤ ਨੇ ਬੰਦੇ ਨੂੰ ਆਪਣੇ ਨਾਲ ਲੈ ਜਾਣਾ ਹੈ।

*ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥*
*ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥*
*ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥*
*ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥*

(ਅੰਗ ੨੫੪)

ਉਸ ਵੇਲੇ ਦਾ ਕਿਸੇ ਨੂੰ ਪਤਾ ਨਹੀਂ ਕਿ ਕਦੋਂ ਜਮਾਂ ਨੇ ਮਨੁੱਖ ਦੇ ਗਲੇ ਵਿਚ ਆਪਣਾ ਫੰਦਾ ਪਾ ਦੇਣਾ ਹੈ। ਸਤਿਗੁਰੂ ਨੇ ਆਪਣੀ ਬਾਣੀ ਵਿਚ ਇਹਨਾਂ ਤਿੰਨਾਂ ਅਵਸਥਾਵਾਂ ਨੂੰ ਬਿਆਨ ਕਰਦਿਆਂ ਇਕ ਬਹੁਤ ਸੋਹਣੀ ਉਦਾਹਰਣ ਦਿੱਤੀ ਹੈ। ਦੇਖੋ ਜ਼ਿਮੀਂਦਾਰ ਫ਼ਸਲ ਬੀਜਦਾ ਹੈ। ਹੁਣ ਉਸਦੇ ਫ਼ਸਲ ਬੀਜਣ ਦਾ ਜਦੋਂ ਸਮਾਂ ਆਉਂਦਾ ਹੈ ਤਾਂ ਉਹ ਆਪਣੀ ਜ਼ਮੀਨ ਵਿਚ ਬੀਜ ਪਾਏਗਾ। ਫ਼ਸਲ ਜ਼ਮੀਨ ਤੋਂ ਬਾਹਰ ਨਿਕਲਦੀ ਹੈ। ਕੁਝ ਕੁ ਦਰੱਖ਼ਤ ਅਜਿਹੇ ਹਨ, ਫ਼ਸਲ ਪੈਦਾ ਹੋਣ ਤੋਂ ਬਾਅਦ ਉਹ ਅੱਤ ਦੇ ਕੋਮਲ ਹਨ। ਕੁਝ ਪੇੜ ਅਜਿਹੇ ਹਨ ਜਿਹੜੇ ਕੋਮਲਤਾ ਵਿਚੋਂ ਨਿਕਲ ਕੇ ਉਹ ਡਡਰੇ ਹੋ ਗਏ ਹਨ। ਨਾ ਪੱਕੇ ਹਨ ਅਤੇ ਨਾ ਉਹ ਪੂਰੀ ਤਰ੍ਹਾਂ ਕੱਚੇ ਹਨ। ਅੱਧ-ਕੱਚ ਹਨ। ਕੁਝ ਫ਼ਸਲ ਅਜਿਹੀ ਹੈ ਜਿਹੜੀ ਬਿਲਕੁਲ ਪੱਕ ਗਈ ਹੈ। ਕੀ ਤੁਸੀਂ ਤਿੰਨਾਂ ਤਰ੍ਹਾਂ ਦੀ ਫ਼ਸਲ ਹਮੇਸ਼ਾ ਜ਼ਿਮੀਂਦਾਰ ਬਾਜ਼ਾਰ ਵਿਚ ਵੱਢ ਕੇ ਪੁੱਟ ਕੇ ਲਿਆਉਂਦੇ ਦੇਖੇ ?

ਉਹ ਤਿੰਨ ਤਰ੍ਹਾਂ ਦੀ ਫ਼ਸਲ ਕਿਹੋ ਜਿਹੀ ਹੈ ? ਇਕ ਅਜਿਹੀ ਫ਼ਸਲ ਹੈ ਜਿਹੜੀ ਬਿਲਕੁਲ ਕੱਚੀ ਹੈ। ਜ਼ਿਮੀਂਦਾਰ ਨੇ ਆਪਣੇ ਖੇਤਾਂ ਦੇ ਵਿਚ ਪਸ਼ੂ ਲਈ ਪੱਠੇ ਬੀਜੇ ਹਨ, ਪਰ ਕਈ ਵਾਰੀ ਮੱਕੀ, ਬਾਜਰਾ ਜਿਸਨੂੰ ਅਸੀਂ ਕਹਿੰਦੇ ਹਾਂ ਕਿ ਉਹ ਅਜੇ ਪੱਕਾ ਨਹੀਂ। ਉਸ ਨੂੰ ਕੱਟ ਕੇ ਉਹ ਗੱਡੇ 'ਤੇ, ਟਰਾਲੀ 'ਤੇ, ਕਿਸੇ ਵਹੀਕਲ 'ਤੇ ਲੱਦ ਕੇ ਬਾਜ਼ਾਰ ਵਿਚ ਲੈ ਆਉਂਦਾ ਹੈ ਤੇ ਜੇ ਉਸ ਕੱਟੀ ਕੋਈ ਫ਼ਸਲ ਵੱਲ ਦੇਖੀਏ ਤਾਂ ਅਜੇ ਉਸਨੂੰ ਪੈਦਾ ਹੋਏ ਨੂੰ ਕਿੰਨੇ-ਕੁ ਦਿਨ ਹੋਏ ਹਨ। ਦੋ ਮਹੀਨੇ ਦੀ, ਤਿੰਨ ਮਹੀਨੇ ਦੀ ਜਾਂ ਢਾਈ ਮਹੀਨੇ ਦੀ ਫ਼ਸਲ ਨੂੰ ਕੱਟ ਕੇ ਲੈ ਆਇਆ ਬਾਜ਼ਾਰ ਵਿਚ ਵੇਚਣ ਲਈ ਪਰ ਉਸ ਫ਼ਸਲ ਨੇ ਬਿਲਕੁਲ ਵੀ ਉਜ਼ਰ ਨਹੀਂ ਕੀਤਾ ਕਿ ਐ ਜ਼ਿਮੀਂਦਾਰ, ਐ ਕੱਟਣ ਵਾਲਿਆ ! ਅਜੇ ਤਾਂ ਮੇਰੇ ਪੱਕਣ ਵਿਚ ਕਈ ਮਹੀਨੇ ਪਏ ਹਨ, ਤੂੰ ਕਿੰਨੀ ਬੇਰਹਿਮੀ ਦੇ ਨਾਲ ਮੈਨੂੰ ਜੰਮਦੀ ਨੂੰ, ਕੋਮਲ ਨੂੰ ਕੱਟ ਕੇ ਲਿਜਾਂਦਾ ਪਿਆ ਹੈਂ।

ਜ਼ਿਮੀਂਦਾਰ ਦੀ ਮਰਜ਼ੀ ਹੈ ਜਿਸਨੇ ਬੀਜ ਪਾਇਆ ਹੈ, ਹੋ ਸਕਦਾ ਹੈ ਉਹ ਡਡਰੀ ਹੋਣ ਤੋਂ ਪਹਿਲਾਂ ਹੀ ਕੱਟ ਕੇ ਲੈ ਜਾਏ। ਇਹੋ ਜਿਹੀ ਸਬਜ਼ੀ ਭਾਜੀ ਤੁਸੀਂ ਬਾਜ਼ਾਰ ਵਿਚ ਆਈ ਦੇਖਦੇ ਹੋ ਜਿਹੜੀ ਨਾ ਪੱਕੀ, ਨਾ ਕੱਚੀ ਹੈ, ਪੂਰਨ ਤੌਰ 'ਤੇ ਉਹ ਫ਼ਸਲ ਅਜੇ ਕੱਚੀ ਹੈ ਤੇ ਜ਼ਿਮੀਂਦਾਰ ਉਸ ਨੂੰ ਤੋੜ ਕੇ ਕੱਟ ਕੇ ਬਾਜ਼ਾਰ ਵਿਚ ਲੈ ਆਇਆ। ਦੂਜੀ ਤਰ੍ਹਾਂ ਦੀ ਫ਼ਸਲ ਉਹ ਹੈ ਜਿਹੜੀ ਪੱਕੀ ਵੀ ਨਹੀਂ, ਅੱਧ ਕੱਚੀ ਪੱਕੀ ਹੈ ਤੇ ਅਸੀਂ ਦੇਖਦੇ ਹਾਂ ਕਿ ਉਹ ਫ਼ਸਲ

ਵੀ ਜ਼ਿਮੀਂਦਾਰ ਕੱਟ ਕੇ ਬਾਜ਼ਾਰ ਵਿਚ ਵੇਚਦਾ ਪਿਆ ਹੈ। ਕਈ ਵਾਰੀ ਦਾਣੇ ਅਜੇ ਪੱਕੇ ਨਹੀਂ ਹੁੰਦੇ। ਡਡਰੇ ਹੀ ਉਹਨਾਂ ਨੂੰ ਕੱਟ ਕੇ ਚੁਰਸਤੇ ਵਿਚ ਰੱਖ ਕੇ ਬੈਠਾ ਹੈ ਵੇਚਣ ਲਈ। ਗੰਨੇ ਦੀ ਫ਼ਸਲ ਅਜੇ ਪੂਰਨ ਤੌਰ 'ਤੇ ਪੱਕੀ ਨਹੀਂ। ਅੱਧ ਕੱਚੇ ਪੱਕਿਆਂ ਨੂੰ ਕੱਟ ਕੇ ਬਾਜ਼ਾਰ ਵਿਚ ਲੈ ਆਉਂਦਾ ਹੈ, ਪਰ ਕਦੀ ਉਸ ਫ਼ਸਲ ਨੇ ਇਹ ਨਹੀਂ ਕਿਹਾ ਕਿ ਮੈਂ ਅਜੇ ਡਡਰੀ ਹਾਂ, ਮੈਨੂੰ ਪੱਕ ਲੈਣ ਦੇ, ਮੈਨੂੰ ਕੱਟ ਕੇ ਨਾ ਲਿਜਾਈਂ। ਜ਼ਿਮੀਂਦਾਰ ਦੀ ਮਰਜ਼ੀ ਹੈ ਜਦੋਂ ਮਰਜ਼ੀ ਉਸਨੂੰ ਕੱਟ ਕੇ ਲੈ ਜਾਏ। ਕੱਚੀ ਫ਼ਸਲ ਵੀ ਕੱਟਦਾ ਹੈ, ਡਡਰੀ ਵੀ ਕੱਟਦਾ ਹੈ ਤੇ ਜਿਸ ਦਿਨ ਫ਼ਸਲ ਪੱਕਦੀ ਹੈ ਤੇ ਉਸ ਦਿਨ ਜ਼ਿਮੀਂਦਾਰ ਉਸਨੂੰ ਕੱਟ ਕੇ ਬਾਜ਼ਾਰ ਵਿਚ ਲਿਆ ਕੇ ਵੇਚ ਕੇ ਚਲਾ ਜਾਂਦਾ ਹੈ।

ਗੁਰੂ ਜੀ ਨੇ ਬਾਣੀ ਵਿਚ ਇਨ੍ਹਾਂ ਤਿੰਨ ਅਵਸਥਾਵਾਂ ਨੂੰ ਫ਼ਸਲ ਨਾਲ ਤੁਲਨਾ ਦਿੱਤੀ ਹੈ। ਕਹਿਣ ਲੱਗੇ ਬਚਪਨ ਤਾਂ ਉਸ ਤਰ੍ਹਾਂ ਹੈ ਕਿ ਜਿਵੇਂ ਜ਼ਮੀਨ ਵਿਚੋਂ ਅਜੇ ਕੱਚੀ ਕੋਮਲ ਫ਼ਸਲ ਨਿਕਲਦੀ ਹੈ। ਜਵਾਨੀ ਇਸ ਤਰ੍ਹਾਂ ਹੈ ਕਿ ਜਿਵੇਂ ਮਾਨੋ ਇਕ ਡਡਰੀ ਕੱਚੀ-ਪੱਕੀ ਫ਼ਸਲ ਨਿਕਲਦੀ ਹੈ। ਬੁਢੇਪਾ ਇਸ ਤਰ੍ਹਾਂ ਹੈ ਜਿਵੇਂ ਫ਼ਸਲ ਬਿਲਕੁਲ ਪੱਕ ਚੁੱਕੀ ਹੈ। ਨਾ ਤਾਂ ਕੱਚੀ ਕੱਟਣ ਲੱਗਿਆਂ ਜ਼ਿਮੀਂਦਾਰ ਅੱਗੇ ਬੋਲੇਗਾ, ਨਾ ਡਡਰੀ ਫ਼ਸਲ ਨੇ ਬੋਲਣਾ ਹੈ ਤੇ ਪੱਕੀ ਨੇ ਤਾਂ ਬੋਲਣਾ ਹੀ ਕੀ ਹੈ। ਕਹਿਣ ਲੱਗੇ ਹੇ ਇਨਸਾਨ ! ਸਰੀਰ ਦੀਆਂ ਜੀਵਨ ਦੀਆਂ ਤਿੰਨ ਅਵਸਥਾਵਾਂ ਹਨ। ਮਤ ਸੋਚੀਂ ਕਿ ਸ਼ਾਇਦ ਮੈਂ ਬੁੱਢਾ ਹੋਵਾਂਗਾ ਤੇ ਤਾਂ ਮੌਤ ਆਏਗੀ। ਕਹਿੰਦੇ ਹਨ, ਹੋ ਸਕਦਾ ਹੈ ਕਿ ਬਾਲ ਵਰੇਸ ਦੇ ਵਿਚ ਹੀ ਸੱਦਾ ਆ ਜਾਏ ਤੇ ਪ੍ਰਮਾਤਮਾ ਤੇਰੀ ਇਸ ਜ਼ਿੰਦਗੀ ਰੂਪੀ ਫ਼ਸਲ ਨੂੰ ਕੱਟ ਕੇ ਲੈ ਜਾਏ। ਹੋ ਸਕਦਾ ਹੈ ਕਿ ਬਾਲਪਨ ਤੋਂ ਜਵਾਨੀ ਵਿਚ ਆ ਗਿਆ ਹੈਂ ਤੇ ਤੈਨੂੰ ਪ੍ਰਮਾਤਮਾ ਵੱਲੋਂ ਸੱਦਾ ਆਏ, ਜੋਬਨ ਵਿਚ ਤੈਨੂੰ ਕੱਟ ਕੇ ਲੈ ਜਾਏ, ਪਰ ਪਿਆਰਿਆ ! ਬੁਢੇਪੇ ਵਿਚ ਤਾਂ ਫ਼ਸਲ ਪੱਕ ਗਈ, ਹੋਰ ਕੋਈ ਚਾਰਾ ਹੀ ਨਹੀਂ। ਗੁਰੂ ਜੀ ਨੇ ਕਿਹਾ ਇਹ ਤਿੰਨ ਅਵਸਥਾਵਾਂ ਵਿਚ ਕਿਸੇ ਵੇਲੇ ਵੀ ਮੌਤ ਆ ਸਕਦੀ ਹੈ। ਹਜ਼ੂਰ ਨੇ ਬਚਨ ਕੀਤਾ-

*ਜੈਸੇ ਕਿਰਸਾਣੁ ਬੋਵੈ ਕਿਰਸਾਨੀ॥*
*ਕਾਚੀ ਪਾਕੀ ਬਾਢਿ ਪਰਾਨੀ॥ ੧॥*
*ਜੋ ਜਨਮੈ ਸੋ ਜਾਨਹੁ ਮੂਆ॥*
*ਗੋਵਿੰਦ ਭਗਤੁ ਅਸਥਿਰੁ ਹੈ ਥੀਆ॥ ੧॥ ਰਹਾਉ॥*

(ਅੰਗ ੩੨੫)

ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥*
*ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ॥*
*ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ॥*

(ਅੰਗ ੪੩)

ਜਦੋਂ ਉਸਦਾ ਹੁਕਮ ਆ ਗਿਆ, ਉਦੋਂ ਇਹ ਨਹੀਂ ਦੇਖਿਆ ਜਾਣਾ ਕਿ ਫ਼ਸਲ ਬਚਪਨ ਵਿਚ ਹੈ, ਜਵਾਨੀ ਵਿਚ ਹੈ ਕਿ ਬੁਢੇਪੇ ਵਿਚ ਹੈ। ਸਿਆਣੇ ਲੋਕ ਇਕ ਗੱਲ ਬੜੀ ਸੋਹਣੀ ਕਹਿੰਦੇ ਹਨ ਕਿ ਜੇ ਇਸ ਮੌਤ ਨੇ ਸਾਨੂੰ ਇਕ ਪੱਲ ਨਹੀਂ ਦੇਣਾ ਤਾਂ ਅਸੀਂ ਆਪਣੀ ਜ਼ਿੰਦਗੀ ਦਾ ਇਕ ਪੱਲ ਮੌਤ ਨੂੰ ਕਿਉਂ ਦੇਈਏ। ਤੁਸੀਂ ਕਹੋਗੇ ਕਿ ਇਸਦੇ ਅਰਥ ਕੀ ਹੋਏ ? ਇਸਦਾ ਭਾਵ ਇਹ ਹੈ ਕਿ ਐ ਮਨੁੱਖ ! ਤੈਨੂੰ ਮੌਤ ਨੇ ਜੀਉਣ ਲਈ ਇਕ ਪੱਲ ਨਹੀਂ ਦੇਣਾ, ਇਕ ਸੁਆਸ ਨਹੀਂ ਦੇਣਾ ਤਾਂ ਫਿਰ ਭੌਲਿਆ, ਤੂੰ ਆਪਣੇ ਪੱਲ, ਆਪਣੇ ਸੁਆਸ ਵਿਕਾਰਾਂ ਵਿਚ ਕਿਉਂ ਗੰਵਾਂਦਾ ਪਿਆ ਹੈਂ। ਤੂੰ ਆਪਣਾ ਇਕ ਸੁਆਸ ਵੀ ਮੌਤ ਦੀ ਭੇਟ ਵਿਚ ਨਾ ਦੇ।

ਗੁਰੂ ਨਾਨਕ ਸਾਹਿਬ ਨੇ ਇਹਨਾਂ ਤਿੰਨ ਅਵਸਥਾਵਾਂ ਨੂੰ ਦੱਸ ਹਿੱਸਿਆਂ ਵਿਚ ਵੰਡ ਕੇ ਰੱਖ ਦਿੱਤਾ ਹੈ। ਕੇਵਲ ਦੱਸ ਹਿੱਸਿਆਂ ਵਿਚ ਹੀ ਨਹੀਂ, ਇਕ ਇਕ ਦਹਾਕੇ ਦਾ ਇਕ ਇਕ ਪੜਾਅ ਬਣਾਈ ਗਏ। ਗੁਰੂ ਸਾਹਿਬ ਨੇ ਫਿਰ ਉਹਨਾਂ ਦਹਾਕਿਆਂ ਵਿਚ ਸਾਡਾ ਜੀਵਨ ਪ੍ਰਮਾਤਮਾ ਦੇ ਸਿਮਰਨ ਤੋਂ ਬਿਨਾਂ ਅਜਾਈਂ ਕਿਵੇਂ ਜਾਂਦਾ ਹੈ, ਉਸਨੂੰ ਵੀ ਅੰਮ੍ਰਿਤ ਬਾਣੀ ਵਿਚ ਲਿਖ ਦਿੱਤਾ। ਮਾਝ ਕੀ ਵਾਰ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਉਚਾਰਨ ਕੀਤੀ ਹੋਈ ਹੈ। ਉਸ ਮਾਝ ਕੀ ਵਾਰ ਦੀ ਪਹਿਲੀ ਪਉੜੀ ਦੇ ਨਾਲ ਤਿੰਨ ਸਲੋਕ ਹਨ, ਜਿਹੜੇ ਇਸ ਸਲੋਕ ਦੀ ਵਿਆਖਿਆ ਬੜੀ ਆਸਾਨੀ ਨਾਲ ਕਰਦੇ ਹਨ। ਹਜ਼ੂਰ ਦਾ ਪਹਿਲਾ ਸਲੋਕ ਹੈ-

*ਗੁਰੁ ਦਾਤਾ ਗੁਰ ਹਿਵੈ ਘਰੁ ਗੁਰੁ ਦੀਪਕ ਤਿਹ ਲੋਇ॥*
*ਅਮਰ ਪਦਾਰਥੁ ਨਾਨਕਾ ਮਨ ਮਾਨਿਐ ਸੁਖੁ ਹੋਇ॥ ੧ ॥*

(ਅੰਗ ੧੩੭)

ਇਸ ਤੋਂ ਅਗਲਾ ਸਲੋਕ ਹੈ ਕਿ ਜਿਹੜਾ ਸਾਡੀਆਂ ਇਸ ਜ਼ਿੰਦਗੀ ਦੀਆਂ ਤਿੰਨ ਅਵਸਥਾਵਾਂ ਨੂੰ ਦੱਸ ਹਿੱਸਿਆਂ ਵਿਚ ਵੰਡ ਦੇਵੇਗਾ। ਪਹਿਲਾ ਬਚਨ ਹੈ-

*ਪਹਿਲੈ ਪਿਆਰਿ ਲਗਾ ਥਣ ਦੁਧਿ॥*

ਬਚਪਨ ਵਿਚ ਬੱਚੇ ਨੂੰ ਹੋਰ ਕੁਝ ਪਤਾ ਨਹੀਂ, ਸਿਰਫ਼ ਬੱਚੇ ਨੂੰ ਇੰਨਾ ਪਤਾ ਹੈ ਕਿ ਮੇਰੀ ਖ਼ੁਰਾਕ ਕੀ ਹੈ ਤੇ ਮੈਂ ਭੋਜਨ ਨੂੰ ਹਾਸਿਲ ਕਿਵੇਂ ਕਰਨਾ ਹੈ। ਅਗਾਂਹ ਬੱਚੇ ਨੂੰ ਥੋੜੀ ਜਿਹੀ ਸਮਝ ਪੈਂਦੀ ਹੈ।

*ਦੂਜੈ ਮਾਇ ਬਾਪ ਕੀ ਸੁਧਿ॥*

ਜਦੋਂ ਬੱਚਾ ਜਨਮ ਲੈਂਦਾ ਹੈ, ਸਿਆਣੇ ਕਹਿੰਦੇ ਹਨ ਕਿ ਉਸਦੀ ਅਠ੍ਹਾਰਾਂ ਘੰਟੇ ਦੀ ਨੀਂਦ ਹੁੰਦੀ ਹੈ। ਕੋਈ ਪਤਾ ਨਹੀਂ, ਉਹ ਸਾਰਾ ਸਾਰਾ ਦਿਨ ਸੁੱਤਾ ਰਹਿੰਦਾ ਹੈ ਤੇ ਰਾਤ ਨੂੰ ਉਹ ਜਾਗਣ ਲੱਗ ਪੈਂਦਾ ਹੈ। ਫਿਰ ਉਸ ਬੱਚੇ ਨੇ ਕਰਨਾ ਕੀ ਹੈ, ਸਿਰਫ਼ ਉਸਨੂੰ ਇੰਨਾ ਪਤਾ ਹੈ ਕਿ ਉਹ ਜਾਗਿਆ ਹੈ, ਉਸ ਨੇ ਦੁੱਧ ਪੀਤਾ ਹੈ, ਫਿਰ ਸੌਂ ਗਿਆ। ਨਾ ਉਹ ਬੋਲਦਾ ਹੈ, ਨਾ ਉਸਨੂੰ ਅੱਖਾਂ ਨਾਲ ਪਹਿਚਾਣ ਹੈ। ਸਾਹਿਬ ਕਹਿੰਦੇ ਹਨ ਕਿ ਬਾਲ ਅਵਸਥਾ ਵਿਚ ਸਿਰਫ਼ ਬੱਚੇ ਨੂੰ

ਆਪਣੀ ਖ਼ੁਰਾਕ, ਆਪਣੇ ਭੋਜਨ ਦਾ ਪਤਾ ਹੈ। ਭੋਜਨ ਦਾ ਅਰਥ ਇਥੇ ਰੋਟੀ ਨਹੀਂ, ਸਿਰਫ਼ ਇਸਦੇ ਸਰੀਰ ਦੀ ਖ਼ੁਰਾਕ ਹੈ ਦੁੱਧ। ਹੁਣ ਜਿਸ ਮਾਂ ਦਾ ਦੁੱਧ ਪੀਂਦਾ ਹੈ, ਉਸਦੇ ਬਾਲਪਨ ਵਿਚ ਜਦੋਂ ਇਸਦੀ ਬੁੱਧੀ ਦਾ ਵਿਕਾਸ ਹੁੰਦਾ ਹੈ ਤਾਂ ਇਸਨੂੰ ਸੰਸਾਰ ਦੀ ਸੋਝੀ ਪੈਂਦੀ ਹੈ। ਦੁੱਧ ਤੋਂ ਬਾਅਦ ਜਿਸ ਮਾਂ ਦਾ ਦੁੱਧ ਪੀਂਦਾ ਹੈ, ਉਸ ਦੇ ਹੱਥਾਂ ਦੀ ਪਹਿਚਾਣ ਹੋ ਜਾਂਦੀ ਹੈ। ਆਮ ਜਦੋਂ ਰੋਏਗਾ ਤੇ ਜਦੋਂ ਮਾਂ ਦੇ ਹੱਥਾਂ ਵਿਚ ਆਉਂਦਾ ਹੈ ਤਾਂ ਮਾਂ ਦੇ ਹੱਥਾਂ ਦੀ ਉਸਨੂੰ ਇੰਨੀ ਪਹਿਚਾਣ ਹੋ ਗਈ ਕਿ ਇਕੋ ਦੱਮ ਮਾਂ ਦੇ ਹੱਥ ਵਿਚ ਆਉਂਦਾ ਹੈ ਤਾਂ ਚੁੱਪ ਕਰ ਜਾਂਦਾ ਹੈ।

ਪਹਿਲਾਂ ਸਿਰਫ਼ ਦੁੱਧ ਦਾ ਪਤਾ ਲੱਗਾ, ਫਿਰ ਮਾਂ ਦੇ ਹੱਥਾਂ ਦਾ ਪਤਾ ਲੱਗਾ ਤੇ ਗੁਰੂ ਸਾਹਿਬ ਕਹਿੰਦੇ ਹਨ, ਫਿਰ ਮਾਂ ਦੀ ਗੋਦੀ ਵਿਚ ਦੁੱਧ ਪੀਂਦਿਆਂ ਮਾਂ ਦੇ ਚਿਹਰੇ ਨੂੰ ਦੇਖਣ ਲੱਗ ਪਿਆ। ਬਾਲਪਨ ਵਿਚ ਮਾਂ ਦੇ ਚਿਹਰੇ ਦੀ ਪਹਿਚਾਣ ਹੋ ਗਈ ਤੇ ਜਦੋਂ ਮਾਂ ਦੀ ਪਹਿਚਾਣ ਹੋਈ, ਫਿਰ ਮਾਂ ਤੋਂ ਬਾਅਦ ਮਾਂ ਦੇ ਇਸ਼ਾਰੇ, ਮਾਂ ਦੇ ਸਮਝਾਉਣ ਦਾ ਤਰੀਕਾ ਵੇਖਦਾ ਹੈ। ਉਸ ਮਾਂ ਨੇ ਇਸ ਬੱਚੇ ਨੂੰ ਇਸਦੇ ਪਿਤਾ ਦੀ ਪਹਿਚਾਣ ਕਰਾ ਦਿੱਤੀ। ਜੇ ਕਿਤੇ ਮਾਂ ਆਪਣੇ ਬੱਚੇ ਦੀ ਜ਼ਿੰਦਗੀ ਨੂੰ ਸਫਲ ਕਰਨਾ ਚਾਹੁੰਦੀ ਹੈ ਤਾਂ ਉੱਦਮ ਕਰੇ ਤੇ ਦੁੱਧ ਪਿਲਾਉਂਦਿਆਂ ਵੀ ਉਹ ਸਿਮਰਨ ਬੰਦਗੀ ਕਰੇ ਤੇ ਗੁਰਮੁਖੋ ! ਯਾਦ ਰੱਖਿਉ, ਉਸ ਬੱਚੇ ਦੇ ਉੱਪਰ ਦੁੱਧ ਪੀਣ ਤੋਂ ਬਾਅਦ ਮਾਂ ਦੇ ਜੱਪੇ ਹੋਏ ਦਾ ਅਸਰ ਜ਼ਰੂਰ ਹੋਵੇਗਾ। ਕਿਉਂਕਿ ਜੋ ਕੁਝ ਮਾਂ ਦੇ ਸਰੀਰ ਵਿਚ ਹੈ, ਉਹ ਬੱਚੇ ਨੂੰ ਮਿਲਣਾ ਹੈ।

ਅੱਜ ਤਾਂ ਡਾਕਟਰ ਕਹਿ ਰਹੇ ਹਨ ਕਿ ਸਭ ਤੋਂ ਚੰਗੀ ਗੱਲ ਹੈ ਕਿ ਮਾਂ ਜਨਮ ਤੋਂ ਬਾਅਦ ਆਪਣੇ ਬੱਚੇ ਨੂੰ ਆਪਣਾ ਦੁੱਧ ਪਿਲਾਏ, ਕਿਸੇ ਪਸ਼ੂ ਦਾ ਨਹੀਂ, ਗਾਂ ਦਾ ਨਹੀਂ, ਮੱਝ ਦਾ ਨਹੀਂ, ਬੱਕਰੀ ਦਾ ਨਹੀਂ। ਮਾਂ ਹੀ ਆਪਣੇ ਬੱਚੇ ਨੂੰ ਆਪਣਾ ਦੁੱਧ ਪਿਲਾਏ। ਪਰ ਕੀ ਕਰੀਏ, ਸੰਸਾਰ ਨੇ ਆਪਣੇ ਬੱਚੇ ਦੇ ਵਿਕਾਸ ਦਾ ਆਪ ਹੀ ਖ਼ਾਤਮਾ ਕੀਤਾ ਹੈ। ਕੇਵਲ ਆਪਣੀ ਸੁੰਦਰਤਾ ਨੂੰ ਕਾਇਮ ਰੱਖਣ ਵਾਸਤੇ ਉਸ ਦੀ ਕੁੱਖ ਵਿਚੋਂ ਜਿਸ ਬੱਚੇ ਨੇ ਜਨਮ ਲਿਆ, ਉਸ ਨੂੰ ਦੁੱਧ ਨਾ ਪਿਲਾ ਕੇ ਉਸਦੇ ਆਤਮਕ ਵਿਕਾਸ ਨੂੰ ਰੋਕ ਦਿੰਦੀਆਂ ਹਨ। ਮਾਂ ਜੇ ਗ਼ੁੱਸੇ ਵਿਚ ਦੁੱਧ ਪਿਲਾਏਗੀ ਤਾਂ ਤੁਸੀਂ ਦੇਖੋਗੇ ਕਿ ਬੱਚਾ ਉਸੇ ਵੇਲੇ ਉਲਟੀ ਕਰ ਦਿੰਦਾ ਹੈ। ਗ਼ੁੱਸਾ ਮਾਂ ਦੀਆਂ ਨਸਾਂ ਵਿਚ ਹੈ, ਗ਼ੁੱਸਾ ਮਾਂ ਦੇ ਖ਼ੂਨ ਵਿਚ ਹੈ, ਗ਼ੁੱਸਾ ਮਾਂ ਦੇ ਸਰੀਰ ਵਿਚ ਹੈ, ਪਰ ਬੱਚੇ ਨੇ ਜਦੋਂ ਗ਼ੁੱਸੇ ਵਿਚ ਆਈ ਹੋਈ ਮਾਂ ਦਾ ਦੁੱਧ ਪੀਤਾ ਤਾਂ ਉਸ ਦੁੱਧ ਨੇ ਬੱਚੇ 'ਤੇ ਇੰਨਾ ਅਸਰ ਕੀਤਾ ਕਿ ਅੱਧੇ ਘੰਟੇ-ਵੀਹਾਂ ਮਿੰਟਾਂ ਵਿਚ ਦੁੱਧ ਉਸਨੂੰ ਪਚਿਆ ਨਾ। ਜੇ ਮਾਂ ਦੇ ਗ਼ੁੱਸੇ ਦੀ ਬਿਰਤੀ ਦਾ ਦੁੱਧ ਬੱਚੇ ਦੇ ਸਰੀਰ 'ਤੇ ਅਸਰ ਨਹੀਂ ਕਰਦਾ, ਪੱਚਦਾ ਨਹੀਂ ਤੇ ਜਿਸ ਮਾਂ ਨੇ ਦੁੱਧ ਪਿਲਾਉਂਦਿਆਂ ਗੁਰੂ ਗੁਰੂ ਜੱਪਿਆ ਹੈ, ਸੱਚ ਜਾਣਿਉ, ਇਸ ਮਾਂ ਦਾ ਦੁੱਧ ਬੱਚੇ ਅੰਦਰ ਆਤਮਕ ਵਿਕਾਸ ਕਰੇਗਾ। ਪਰ ਗੁਰੂ ਜੀ ਨੇ ਕਿਹਾ ਹੈ ਕਿ ਤਿੰਨ ਅਵਸਥਾਵਾਂ ਕਿਵੇਂ ਵਿਅਰਥ ਚਲੀਆਂ ਗਈਆਂ ? ਹਜ਼ੂਰ ਨੇ ਕਿਹਾ-

*ਪਹਿਲੈ ਪਿਆਰਿ ਲਗਾ ਥਣ ਦੁਧਿ॥*

ਮਾਂ ਤੋਂ ਬਾਅਦ ਬੱਚੇ ਨੂੰ ਪਿਤਾ ਦੀ ਸਮਝ ਪਈ। ਇਹ ਬੌਧਿਕ ਵਿਕਾਸ ਹੈ। ਇਸਨੂੰ ਸਮਝ ਆ ਗਈ ਕਿ ਮੇਰੇ ਤੋਂ ਬਿਨਾਂ ਸਾਡੇ ਘਰ ਵਿਚ ਭੈਣ ਵੀ ਹੈ, ਭਰਾ ਵੀ ਹੈ। ਫਿਰ ਇਹ ਵਧਿਆ ਤੇ ਇਸਨੂੰ ਭਰਜਾਈਆਂ ਦੀ, ਚਾਚੀਆਂ ਦੀ, ਤਾਈਆਂ ਦੀ, ਮਾਮੀਆਂ ਦੀ, ਭੂਆ ਦੀ ਸਮਝ ਪਈ, ਪਰ ਚੇਤੇ ਰੱਖਿਉ, ਇਥੋਂ ਤੱਕ ਇਸਨੂੰ ਸਿਰਫ਼ ਇੰਨੀ ਸਮਝ ਪਈ।

*ਪਹਿਲੈ ਪਿਆਰਿ ਲਗਾ ਥਣ ਦੁਧਿ॥*
*ਦੂਜੈ ਮਾਇ ਬਾਪ ਕੀ ਸੁਧਿ॥*
*ਤੀਜੈ ਭਯਾ ਭਾਭੀ ਬੇਬ॥*
*ਚਉਥੈ ਪਿਆਰਿ ਉਪੰਨੀ ਖੇਡ॥*

ਚੌਥੀ ਸਮਝ ਇਸਨੂੰ ਪੈ ਗਈ ਕਿ ਹੁਣ ਮੈਂ ਕੇਵਲ ਖੇਡਣਾ ਹੈ। ਇਹ ਖਿਡੌਣੇ ਖ਼ਰੀਦਦਾ ਹੈ। ਇਸਨੂੰ ਕੇਵਲ ਖੇਡ ਦੀ ਹੀ ਸਮਝ ਹੈ, ਹੋਰ ਕੋਈ ਸਮਝ ਨਹੀਂ। ਹੁਣ ਖੇਡਣ ਤੋਂ ਬਾਅਦ ਫਿਰ ਇਸਦੀ ਜੀਭ ਦਾ ਚੱਸਕਾ ਸ਼ੁਰੂ ਹੋਇਆ। ਇਸਨੂੰ ਖਾਣ-ਪੀਣ ਦੀ ਸਮਝ ਪੈ ਗਈ। ਹੁਣ ਅੱਗੇ ਜਿਹੜਾ ਨਿਆਣਾ ਸਾਰਾ ਦਿਨ ਕੇਵਲ ਖਿਡੌਣਿਆਂ ਵੱਲ ਧਿਆਨ ਕਰਦਾ ਸੀ, ਹੁਣ ਉਹੀ ਨਿਆਣਾ ਆਪਣੀ ਜੀਭ ਦੇ ਚੱਸਕੇ ਦੀ ਖ਼ਾਤਰ ਅੱਜ ਸਿਰਫ਼ ਸੁਆਦਾਂ ਦੇ ਵਿਚ ਖੱਚਤ ਹੋ ਗਿਆ। ਸਾਹਿਬ ਕਹਿੰਦੇ ਹਨ-

*ਪੰਜਵੈ ਖਾਣ ਪੀਅਣ ਕੀ ਧਾਤੁ॥*

ਪਰ ਪਿਆਰਿਉ ! ਜਦੋਂ ਬਾਹਰ ਨਿਕਲਿਆ ਤਾਂ ਕਾਮ ਦੀ ਇਕ ਹਨੇਰੀ ਚੱਲੀ। ਹੁਣ ਬਚਪਨ ਤੋਂ ਬਾਅਦ ਜਵਾਨੀ ਆਈ। ਰਾਮ ਨਹੀਂ ਆਇਆ, ਨਾਮ ਨਹੀਂ ਆਇਆ, ਸਿਮਰਨ ਨਹੀਂ ਆਇਆ, ਕਾਮ ਨੇ ਇਹੋ ਜਿਹੀ ਹਨੇਰੀ ਚਲਾ ਦਿੱਤੀ ਕਿ ਬੰਦੇ ਨੂੰ ਜਾਤ ਹੀ ਭੁੱਲ ਗਈ। ਦਿਨ ਰਾਤ ਕੇਵਲ ਵਾਸ਼ਨਾਵਾਂ ਦੇ ਵਿਚ ਅੰਨ੍ਹਾ ਰਹਿਣ ਲੱਗ ਪਿਆ। ਸਾਹਿਬ ਕਹਿਣ ਲੱਗੇ-

*ਪੰਜਵੈ ਖਾਣ ਪੀਅਣ ਕੀ ਧਾਤੁ॥*
*ਛਿਵੈ ਕਾਮੁ ਨ ਪੁਛੈ ਜਾਤਿ॥*

ਜਦੋਂ ਥਾਂ ਥਾਂ ਤੋਂ ਇਸਦੇ ਉਲਾਹਮੇ ਆਉਣ ਲੱਗੇ, ਇਸਦੀ ਜਵਾਨੀ ਦਾ ਜੋਸ਼ ਥੰਮ੍ਹਿਆ ਨਾ ਜਾਏ ਤਾਂ ਫਿਰ ਪਰਿਵਾਰ ਨੇ ਆਪਸ ਵਿਚ ਸਲਾਹ ਕੀਤੀ ਕਿ ਇਸ ਦਾ ਵਿਆਹ ਕਰ ਦਿਉ, ਟਿੱਕ ਕੇ ਘਰ ਬੈਠ ਜਾਏਗਾ। ਗੁਰੂ ਜੀ ਕਹਿੰਦੇ ਹਨ ਕਿ ਇਸ ਅਵਸਥਾ ਵਿਚ ਵੀ ਰੱਬ ਚੇਤੇ ਨਹੀਂ, ਕੇਵਲ ਦੁਨੀਆਦਾਰੀ ਚੇਤੇ ਸੀ। ਵਿਆਹ ਕਰ ਦਿੱਤਾ, ਕਹਿਣ ਲੱਗੇ ਜਦੋਂ ਬੱਚਿਆਂ ਦਾ ਜਨਮ ਹੋਇਆ ਤਾਂ ਹੁਣ ਪੱਲੇ ਕੁਝ ਨਹੀਂ ਸੀ। ਬੱਚਿਆਂ ਨੇ ਖਾਣ ਨੂੰ ਮੰਗਿਆ ਤੇ ਉਹੀ ਜਿਹੜਾ ਬੱਚਾ ਕਦੀ ਹੱਸਦਾ ਸੀ, ਜਵਾਨੀ ਵਿਚ ਜੀਭ ਦੇ ਚੱਸਕੇ ਪੂਰੇ ਕਰਦਾ ਸੀ, ਅੱਜ ਉਹ ਗੁੱਸੇ ਦੇ ਨਾਲ ਦਿਨ ਰਾਤ ਭਰਿਆ ਰਹਿੰਦਾ ਹੈ ਤੇ ਕਹਿਣ ਲੱਗੇ, ਗੁੱਸੇ ਨੇ ਇਸਦੇ

ਸਰੀਰ 'ਤੇ ਅਸਰ ਕਰਨਾ ਸ਼ੁਰੂ ਕਰ ਦਿੱਤਾ। ਪਰ ਸਿਮਰਨ ਫਿਰ ਵੀ ਚੇਤੇ ਨਹੀਂ ਆਇਆ।

*ਸਤਵੈ ਸੰਜਿ ਕੀਆ ਘਰ ਵਾਸੁ॥*
*ਅਠਵੈ ਕ੍ਰੋਧੁ ਹੋਆ ਤਨ ਨਾਸੁ॥*

ਸਰੀਰ ਨਾਸ਼ ਹੋਣ ਲੱਗਾ। ਕ੍ਰੋਧ ਨੇ ਅਸਰ ਕੀਤਾ। ਕਹਿਣ ਲੱਗੇ-

*ਨਾਵੈ ਧਉਲੇ ਉਭੇ ਸਾਹ॥*

ਹੁਣ ਬੁੱਢੇਪਾ ਆ ਗਿਆ, ਸਰੀਰ ਦੇ ਕੇਸ ਚਿੱਟੇ ਹੋ ਗਏ ਤੇ ਹੁਣ ਤੁਰਦਿਆਂ ਵੀ ਸਾਹ ਚੜ੍ਹਦਾ ਹੈ, ਬੈਠਿਆਂ ਵੀ ਸਾਹ ਚੜ੍ਹਦਾ ਹੈ। ਜੇ ਉੱਚੀ ਬੋਲਦਾ ਹੈ ਤਾਂ ਵੀ ਇਸ ਦੀ ਧੜਕਣ ਤੇਜ਼ ਹੁੰਦੀ ਹੈ। ਮੇਰੇ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਦੇਖੋ ਬਚਪਨ, ਜਵਾਨੀ, ਬੁਢੇਪਾ ਇਹ ਤਿੰਨ ਅਵਸਥਾਵਾਂ ਹਨ। ਹੁਣ ਕੀ ਹੋਇਆ-

*ਦਸਵੈ ਦਧਾ ਹੋਆ ਸੁਆਹ॥*

ਦਸਮ ਅਵਸਥਾ ਆ ਗਈ। ਜਦੋਂ ਮੌਤ ਆਈ ਤਾਂ ਸੜ ਕੇ ਸਿਰਫ਼ ਇਕ ਨਿੱਕੀ ਜਿਹੀ ਰਾਖ ਦੀ ਪੋਟਲੀ ਬਣ ਕੇ ਰਹਿ ਗਈ।

*ਦਸਵੈ ਦਧਾ ਹੋਆ ਸੁਆਹ॥*
*ਗਏ ਸਿਗੀਤ ਪੁਕਾਰੀ ਧਾਹ॥*
*ਉਡਿਆ ਹੰਸੁ ਦਸਾਏ ਰਾਹ॥*

(ਅੰਗ ੧੩੭)

ਕਹਿਣ ਲੱਗੇ ਪਿਆਰਿਉ ! ਦੇਖੋ ਹੁਣ ਪਿੱਛੇ ਸਾਥੀਆਂ ਨੇ ਧਾਹ ਮਾਰੀ, ਹੰਸ ਆਇਆ ਤੇ ਹੁਣ ਲੱਭਦਾ ਪਿਆ ਹੈ, ਅੰਦਰੋਂ ਉਡਾਰੀ ਮਾਰ ਗਿਆ। ਸਾਹਿਬ ਕਹਿੰਦੇ ਹਨ ਕਿ ਨਾਮ ਤੋਂ ਬਿਨਾਂ ਬੰਦੇ ਦੀ ਜ਼ਿੰਦਗੀ ਦੀਆਂ ਤਿੰਨ ਅਵਸਥਾਵਾਂ ਦੱਸ ਪੜਾਵਾਂ ਦੇ ਵਿਚ ਕਿਵੇਂ ਵਿਕਾਰਾਂ ਵਿਚ ਖੱਚਤ ਹੋ ਕੇ ਚਲੀਆਂ ਗਈਆਂ। ਗੁਰੂ ਜੀ ਦਾ ਤੀਜਾ ਸਲੋਕ ਹੈ-

*ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ॥*
*ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥*
*ਸਤਰਿ ਕਾ ਮਤਿਹੀਣ ਅਸੀਹਾਂ ਕਾ ਵਿਉਹਾਰੁ ਨ ਪਾਵੈ॥*
*ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ॥*
*ਢੰਢੋਲਿਮੁ ਢੂਢਿਮੁ ਡਿਠ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥ ੩॥*

(ਅੰਗ ੧੩੮)

ਦੱਸ ਸਾਲ ਦੀ ਉਮਰ ਬੱਚਿਆਂ ਵਿਚ ਨਿਕਲ ਗਈ। ਗੁਰਮੁਖੋ ! ਇਕ ਗੱਲ ਚੇਤੇ ਰੱਖਿਉ, ਗੁਰੂ ਘਰ ਦੇ ਅੰਦਰ ਜਿਸਨੂੰ ਪ੍ਰਮਾਤਮਾ ਨੇ ਨਾਮ ਦੀ ਦਾਤ ਦੇ ਦਿੱਤੀ, ਪਹਿਲੀ ਗੱਲ

ਤਾਂ ਮਾਂ ਦੇਖੇ ਕਿ ਮੈਂ ਆਪਣੇ ਬੱਚੇ ਦੀ ਜ਼ਿੰਦਗੀ ਨੂੰ ਕਿਵੇਂ ਘੜਨਾ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਵੀਹ ਸਾਲਾਂ ਦਾ ਜਵਾਨੀ ਵੱਲ ਤੁਰਦਾ ਪਿਆ ਹੈ। ਤੀਹ ਸਾਲ ਦੀ ਉਮਰ ਵਿਚ ਇਹ ਅੱਤ ਦਾ ਸੋਹਣਾ ਬਣਨ ਦਾ ਯਤਨ ਕਰਦਾ ਹੈ। ਚਾਲੀ ਸਾਲ ਦੀ ਉਮਰ ਵਿਚ ਇਹ ਭਰਪੂਰ ਹੋ ਗਿਆ। ਜਿਹੜਾ ਬੱਲ, ਜਿਹੜੀ ਸ਼ਕਤੀ ਇਸਨੂੰ ਮਿਲਣੀ ਸੀ, ਉਹ ਮਿਲ ਗਈ। ਪੰਜਾਹ ਸਾਲ ਦੀ ਉਮਰ ਵਿਚ ਇਸਦੀ ਸ਼ਕਤੀ ਖਿਸਕਣ ਲੱਗੀ।

*ਚਾਲੀਸੀ ਪੂਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥*
*ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥*
*ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ॥*
*ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥ ੩ ॥*

(ਅੰਗ ੧੩੮)

ਗੁਰੂ ਤੇਗ਼ ਬਹਾਦਰ ਜੀ ਨੇ ਅੱਜ ਅੰਮ੍ਰਿਤ ਬਾਣੀ ਵਿਚ ਇਹੀ ਕ੍ਰਿਪਾਲਤਾ ਭਰੇ ਬਚਨ ਕਹੇ ਕਿ-

*ਬਾਲ ਜੁਆਨੀ ਅਰੁ ਬਿਰਧ ਫੁਨਿ*

ਬਚਪਨ, ਜਵਾਨੀ ਤੇ ਬੁਢੇਪਾ ਇਹ ਤਿੰਨ ਅਵਸਥਾਵਾਂ ਹਨ। ਬਾਲਪਨ ਖੇਡ ਬਣਾ ਕੇ ਨਿਕਲ ਗਿਆ। ਖਾਣ-ਪੀਣ ਵਿਚ ਹੱਸ ਕੇ ਨਿਕਲ ਗਿਆ। ਬਚਪਨ ਵਿਚ ਨਿੱਕੇ ਖਿਡੌਣਿਆਂ ਨਾਲ ਖੇਡਦੇ ਹਾਂ। ਖੇਡ ਤਾਂ ਉਥੇ ਟਿੱਕੀ ਹੋਈ ਹੈ।

*ਤੀਨਿ ਅਵਸਥਾ ਜਾਨਿ॥*

ਕਹਿਣ ਲੱਗੇ ਕਿ ਇਹ ਤਿੰਨ ਸਰੀਰ ਦੀਆਂ ਅਵਸਥਾਵਾਂ ਹਨ। ਬਾਲਪਨ ਵਿਚ ਬੱਚੇ ਅੰਦਰ ਤੁਸੀਂ ਦੇਖੋਗੇ ਉਸ ਦਾ ਅੰਦਰ ਬਿਲਕੁਲ ਨਿਰਮਲ ਹੈ। ਤੁਸੀਂ ਜੰਮਦੇ ਹੋਏ ਕੋਮਲ ਰੁੱਖ ਨੂੰ ਜਿੱਧਰ ਮਰਜ਼ੀ ਝੁਕਾਅ ਦਿਉ, ਉਸੇ ਪਾਸੇ ਨੂੰ ਉਹ ਰੁੱਖ ਨਿਕਲ ਜਾਏਗਾ, ਪਰ ਜਿਸ ਦਿਨ ਵੱਡਾ ਹੋ ਗਿਆ, ਝੁਕਾਉਣ ਦਾ ਯਤਨ ਕਰੋ, ਟੁੱਟ ਜਾਂਦੇ ਹਨ, ਪਰ ਰੁੱਖ ਝੁੱਕਦੇ ਨਹੀਂ। ਸਤਿਗੁਰੂ ਕਹਿੰਦੇ ਹਨ ਕਿ ਜਿਸ ਤਰ੍ਹਾਂ ਇਕ ਰੁੱਖ ਹੈ, ਇਸੇ ਤਰ੍ਹਾਂ ਬੱਚੇ ਦਾ ਬਚਪਨ ਹੈ। ਜਿਸ ਰੁੱਖ ਦਾ ਬੀਜ ਅਰੋਗ ਹੋਵੇਗਾ, ਉਸਦੇ ਫਲ, ਉਸਦੇ ਫੁੱਲ ਵੀ ਅਰੋਗ ਹੋਣਗੇ। ਗੁਰੂ ਜੀ ਨੇ ਕਿਹਾ ਕਿ ਬਚਪਨ ਤੈਨੂੰ ਬੀਜ ਪਾਉਣ ਦਾ ਸਮਾਂ ਮਿਲਿਆ ਹੈ।

*ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥*

ਤੇਰੀ ਜਵਾਨੀ, ਤੇਰਾ ਬੁਢੇਪਾ, ਤੇਰਾ ਬਾਲਪਨ ਸਫਲ ਹੋ ਜਾਏ।

*ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥*

(ਅੰਗ ੧੩੭੬)

ਕਹਿੰਦੇ ਹਨ, ਆਪਣੇ ਬਚਪਨ ਵਿਚ ਉਹ ਬੀਜ ਬੀਜ ਜਿਸਦੇ ਵਿਚੋਂ ਸੰਘਣੀ ਛਾਂ ਨਿਕਲੇ, ਜਿਸਦੇ ਵਿਚੋਂ ਮਿੱਠੇ ਫਲ ਨਿਕਲਣ ਤੇ ਜਿਹੜੇ ਪੰਛੀ ਇਸ ਰੁੱਖ 'ਤੇ ਆ ਕੇ ਬੈਠਣ, ਉਹ ਆਤਮਕ ਸੁੱਖ ਲੈ ਕੇ ਜਾਣ। ਨਾਮ ਦਾ ਬੀਜ ਬੀਜ। ਪਿਆਰਿਉ ! ਨਾਮ ਇਕ ਅਜਿਹਾ ਬੀਜ ਹੈ, ਜਿਹੜਾ ਬਚਪਨ ਤੋਂ ਲੈ ਕੇ ਮੌਤ ਤੱਕ ਕਦੀ ਵੀ ਸੋਕਾ ਨਹੀਂ ਪੈਣ ਦਿੰਦਾ। ਜ਼ਿੰਦਗੀ ਦੇ ਹਰ ਪੜਾਅ ਵਿਚ ਕੇਵਲ ਹਰਿਆਵਲ ਹੀ ਹਰਿਆਵਲ ਰਹਿੰਦੀ ਹੈ। ਜਦੋਂ ਤੇਰੇ 'ਤੇ ਬੁਢੇਪਾ ਆ ਜਾਏ ਉਦੋਂ ਤੇਰੀ ਛਾਂ ਇੰਨੀ ਕੁ ਠੰਢੀ ਹੋ ਜਾਏ ਕਿ ਸੱਚਮੁੱਚ ਤੂੰ ਬਜ਼ੁਰਗ ਹੋਵੇਂ ਤੇ ਤੇਰੇ ਕੋਲ ਬੈਠੇ ਜਵਾਨਾਂ ਨੂੰ ਵੀ ਵਿਕਾਰਾਂ ਦੀ ਤਪਸ਼ ਤੋਂ ਸ਼ਾਂਤੀ ਮਿਲ ਜਾਏ। ਜਦੋਂ ਕੋਈ ਤੇਰੇ ਕੋਲ ਆ ਕੇ ਬੈਠੇ ਤਾਂ ਪਿਆਰਿਆ ! ਤੇਰੇ ਤੋਂ ਨਾਮ ਦੇ ਫਲ ਦਾ ਰੱਸ ਚੋਂਦਾ ਹੋਵੇ। ਸੱਚ ਦੇ ਮਤਲਾਸ਼ੀ ਜਿਹੜੇ ਪੰਛੀ ਹਨ, ਤੇਰੇ ਕੋਲ ਆਉਣ ਤੇ ਤੇਰੇ ਕੋਲ ਆ ਕੇ ਆਤਮਕ ਜੀਵਨ ਦਾ ਰੱਸ ਮਾਣ ਕੇ ਜਾਣ।

ਜਵਾਨੀ ਇਕ ਅਜਿਹਾ ਜੋਸ਼ ਹੈ, ਹੜ੍ਹ ਹੈ, ਜਿਵੇਂ ਦਰਿਆ ਵਿਚ ਆਇਆ ਹੋਇਆ ਹੜ੍ਹ ਕਿਸੇ ਦੀ ਪ੍ਰਵਾਹ ਨਹੀਂ ਕਰਦਾ, ਸਭ ਕੁਝ ਰੋੜ ਕੇ ਲੈ ਜਾਂਦਾ ਹੈ। ਜਦੋਂ ਬੰਦਾ ਜਵਾਨੀ ਦੇ ਨਸ਼ੇ ਵਿਚ ਚੂਰ ਹੁੰਦਾ ਹੈ, ਵੱਡੇ ਛੋਟੇ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਉਸਨੂੰ ਆਪਣੇ ਜੋਬਨ ਦੇ ਹੜ੍ਹ ਦੇ ਸਾਹਮਣੇ ਸਾਰੇ ਰੋੜੇ ਦਿੱਸਦੇ ਹਨ। ਪਰ ਜਦੋਂ ਬੁਢੇਪਾ ਆ ਜਾਂਦਾ ਹੈ ਤਾਂ ਚੇਤੇ ਰੱਖਿਉ, ਉਦੋਂ ਬੰਦਾ ਉਸ ਮੇਲੇ ਦੇ ਥਾਂ ਦੀ ਤਰ੍ਹਾਂ ਬਣ ਜਾਂਦਾ ਹੈ। ਇਕ ਸੱਜਣ ਨੇ ਬਚਨ ਕਹੇ ਹਨ ਕਿ ਜਦੋਂ ਮੇਲਾ ਹੋਵੇ ਤਾਂ ਕਿਤੇ ਪੰਘੂੜੇ ਹਨ, ਕਿਤੇ ਖੇਡਾਂ ਹਨ, ਕਿਤੇ ਖਾਣ ਦੀਆਂ ਦੁਕਾਨਾਂ ਹਨ ਤੇ ਪਿਆਰਿਉ ! ਜਦੋਂ ਮੇਲਾ ਉੱਜੜ ਜਾਂਦਾ ਹੈ ਤੇ ਕੇਵਲ ਉਥੇ ਜੋ ਲੋਕਾਂ ਨੇ ਖਾਧਾ-ਪੀਤਾ ਹੈ, ਉਹ ਭਾਂਡੇ ਟੁੱਟੇ ਰਹਿ ਜਾਂਦੇ ਹਨ। ਕਹਿੰਦੇ ਹਨ, ਸੱਚ ਜਾਣੀ, ਬਾਲ ਤੇ ਜਵਾਨੀ ਮੇਲਾ ਹੈ ਤੇ ਬੁੱਢੇਪਾ ਤਾਂ ਉਜੜਿਆ ਹੋਇਆ ਮੇਲਾ ਹੈ, ਜਿਥੋਂ ਰੌਣਕਾਂ ਚਲੀਆਂ ਗਈਆਂ ਤੇ ਕੇਵਲ ਖ਼ਾਲੀ ਪੱਤੇ ਰਹਿ ਗਏ ਹਨ। ਪਰ ਜਿਨ੍ਹਾਂ ਨੇ ਸਿਮਰਨ ਕੀਤਾ ਤਾਂ ਕਹਿਣ ਲੱਗੇ-

*ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ॥*

ਵਿਕਾਰਾਂ ਰੂਪੀ ਖਜੂਰਾਂ ਪੱਕ ਗਈਆਂ ਹਨ ਤੇ ਸ਼ਹਿਦ ਦੀਆਂ ਨਦੀਆਂ ਪਈਆਂ ਵੱਗਦੀਆਂ ਹਨ। ਉਹਨਾਂ ਨੇ ਖਜੂਰਾਂ ਨੂੰ ਸ਼ਹਿਦ ਦੇ ਵਿਕਾਰਾਂ ਨਾਲ ਤੁਲਨਾ ਦਿੱਤੀ। ਕਹਿਣ ਲੱਗੇ ਪ੍ਰਮਾਤਮਾ ਦਾ ਨਾਮ ਹੀ ਪੱਕੀ ਖਜੂਰ ਹੈ। ਸ਼ਹਿਦ ਦੀਆਂ ਨਦੀਆਂ ਵੱਗਦੀਆਂ ਪਈਆਂ ਹਨ। ਨਹੀਂ ਬਾਬਾ ਜੀ, ਅਜੇ ਤਾਂ ਬੜਾ ਸਮਾਂ ਪਿਆ ਹੈ, ਅਜੇ ਕੋਈ ਜ਼ਰੂਰੀ ਹੈ ? ਕਹਿਣ ਲੱਗੇ, ਨਹੀਂ-

*ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ॥*

(ਅੰਗ ੧੩੮੨)

ਜਿਹੜਾ ਜਿਹੜਾ ਦਿਨ ਤੇਰਾ ਨਿਕਲਦਾ ਪਿਆ ਹੈ, ਉਹ ਤੇਰੀ ਉਮਰ ਨੂੰ ਹੱਥ

ਪਾਉਂਦਾ ਪਿਆ ਹੈ। ਹਥ ਪਵੰਨ ਦਾ ਮਤਲਬ ਕਿ ਜਿਹੜਾ ਦਿਨ ਆ ਗਿਆ, ਉਸਨੇ ਪਰਤ ਕੇ ਨਹੀਂ ਆਉਣਾ। ਪਿਆਰਿਓ ! ਅਸੀਂ ਆਪਣੀ ਗਿਣਤੀ ਮਿਣਤੀ ਨਾਲ ਦਿਨ ਮਹੀਨੇ ਬਣਾਏ ਹਨ, ਕੋਈ ਵਾਰ ਪਰਤ ਕੇ ਨਹੀਂ ਆਇਆ। ਜੇ ਸਿਮਰਨ ਨਹੀਂ ਤਾਂ ਬਚਪਨ ਵੀ ਖ਼ਰਾਬ, ਸਿਮਰਨ ਨਹੀਂ ਤਾਂ ਜਵਾਨੀ ਵੀ ਖ਼ਰਾਬ ਤੇ ਜੇ ਸਿਮਰਨ ਨਹੀਂ ਤਾਂ ਬੁਢੇਪਾ ਵੀ ਵਿਅਰਥ ਜਾਏਗਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੩੬-੩੭

# ਨਾਨਕ ਸਮਿਓ ਰਮਿ ਗਇਓ

*ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ॥*
*ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥ ੩੬॥*
*ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ॥*
*ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ॥ ੩੭॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਜੀ ਦੇ ਪਾਵਨ ਪਵਿੱਤਰ ਚਰਨ ਕਮਲਾਂ ਵਿਖੇ ਹਾਜ਼ਿਰ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਆਪ ਜੀ ਨੇ ਗੁਰੂ ਤੇਗ ਬਹਾਦਰ ਜੀ ਦੇ ਦੋ ਸਲੋਕਾਂ ਦਾ ਪਾਠ ਸਰਵਨ ਕੀਤਾ ਹੈ। ਇਹ ੩੬ਵਾਂ ਅਤੇ ੩੭ਵਾਂ ਸਲੋਕ ਹੈ। ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਨੇ ਇਹਨਾਂ ਦੋ ਸਲੋਕਾਂ ਦਾ ਪ੍ਰਕਰਨ ਇਕ ਹੀ ਬਖ਼ਸ਼ਿਸ਼ ਕੀਤਾ ਹੈ। ਪਹਿਲੇ ਸਲੋਕ ਦਾ ਭਾਵ ਇਹ ਹੈ ਕਿ ਇਨਸਾਨ ਨੂੰ ਪ੍ਰਮਾਤਮਾ ਨੇ ਸਮਾਂ ਦਿੱਤਾ ਸੀ ਕੁਝ ਕਰਨ ਲਈ। ਜੋ ਕਰਨਾ ਸੀ, ਉਹ ਤੂੰ ਕੀਤਾ ਨਹੀਂ ਤੇ ਜੋ ਨਹੀਂ ਸੀ ਕਰਨਾ, ਉਸਦੇ ਵਿਚ ਤੂੰ ਆਪਣੇ ਆਪ ਨੂੰ ਖਚਤ ਕਰ ਲਿਆ। ਜਿਹੜਾ ਸਮਾਂ ਤੈਨੂੰ ਕੁਝ ਕਰਨ ਲਈ ਮਿਲਿਆ, ਜਦੋਂ ਉਹ ਸਮਾਂ ਨਿਕਲ ਗਿਆ ਤਾਂ ਹੁਣ ਤੂੰ ਰੋਈ ਜਾਂਦਾ ਹੈਂ। ਲੰਘੇ ਹੋਏ ਸਮੇਂ ਨੇ ਪਰਤ ਕੇ ਤੇਰੇ ਕੋਲ ਆਉਣ ਨਹੀਂ।

ਉਹ ਵੇਲਾ ਤੇਰਾ ਬਤੀਤ ਕਿਵੇਂ ਹੋਇਆ ? ਕਿਉਂ ਨਾ ਤੂੰ ਉਹ ਕੰਮ ਕੀਤਾ, ਜਿਹੜੇ ਕੰਮ ਲਈ ਤੂੰ ਸੰਸਾਰ 'ਤੇ ਆਇਆ ਹੈਂ ? ਕਹਿਣ ਲੱਗੇ ਕਿ ਹਕੀਕਤ ਵਿਚ ਤੇਰਾ ਮਨ ਇਸ ਤਰ੍ਹਾਂ ਮਾਇਆ ਦੇ ਵਿਚ ਖਚਤ ਹੋ ਗਿਆ ਕਿ ਜਿਵੇਂ ਇਕ ਦੀਵਾਰ ਦੇ ਉੱਪਰ ਕਿਸੇ ਨੇ ਤਸਵੀਰ ਚਿਤਰੀ ਹੋਵੇ ਤੇ ਦੀਵਾਰ ਦੇ ਉੱਪਰ ਚਿਤਰੀ ਹੋਈ ਤਸਵੀਰ ਦੀਵਾਰ ਨੂੰ ਛੱਡਣ ਲਈ ਤਿਆਰ ਨਹੀਂ, ਸੱਚ ਜਾਣੀਂ, ਇਸੇ ਤਰ੍ਹਾਂ ਤੇਰਾ ਮਨ ਮਾਇਆ ਦੇ ਵਿਚ ਖਚਤ ਹੋ ਗਿਆ ਹੈ। ਬਸ ਇਹੀ ਕਾਰਨ ਹੈ ਕਿ ਤੇਰਾ ਕੀਮਤੀ ਸਮਾਂ ਬਤੀਤ ਹੋ ਗਿਆ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚ ਹਜ਼ੂਰ ਨੇ ਬਾਰ-ਬਾਰ ਸਮੇਂ ਨੂੰ, ਮਿਲੇ ਹੋਏ ਸੁਆਸਾਂ ਨੂੰ ਸੰਭਾਲਣ ਲਈ ਸਾਨੂੰ ਸੁਚੇਤ ਕੀਤਾ ਹੈ। ਇਕ ਇਨਸਾਨ ਸਮੇਂ ਸਿਰ ਬੀਜ ਨਾ ਬੀਜੇ, ਰੁੱਤ ਨਿਕਲ ਜਾਏ ਤਾਂ ਕੇਵਲ ਪਛਤਾਵਾ ਹੀ ਰਹਿ ਜਾਂਦਾ ਹੈ। ਇਕ ਵਿਦਿਆਰਥੀ ਵਿੱਦਿਆ ਪੜ੍ਹਨ ਵਾਲਾ, ਮਿਲੇ ਹੋਏ ਸਮੇਂ ਵਿਚ ਵਿੱਦਿਆ ਦਾ ਅਭਿਆਸ ਨਾ ਕਰੇ ਤਾਂ ਜਿਹੜੇ ਦਿਨ ਲੰਘ ਚੁੱਕੇ ਹਨ, ਉਹ ਕੇਵਲ ਪਛਤਾਵਾ ਛੱਡ ਜਾਂਦੇ ਹਨ। ਇਕ ਇਨਸਾਨ ਰਣ-ਤੱਤੇ ਵਿਚ ਜੂਝਨਾ ਚਾਹੁੰਦਾ ਹੋਵੇ, ਪਰ ਉਹ ਸ਼ਸਤਰਾਂ ਦਾ ਅਭਿਆਸ ਨਾ ਕਰੇ ਤੇ ਸਮਾਂ ਆ ਜਾਏ ਮੈਦਾਨੇ ਜੰਗ ਵਿਚ ਜੂਝਨ ਦਾ ਤਾਂ ਜਿਸਨੇ ਅਭਿਆਸ ਨਹੀਂ ਕੀਤਾ, ਉਸਦੇ ਕੋਲ ਕੇਵਲ ਪਛਤਾਵਾ ਰਹਿ ਜਾਏਗਾ। ਇਕ ਖਿਡਾਰੀ ਖੇਡਣ ਵਾਲਾ ਆਪ ਅਭਿਆਸ ਨਾ ਕਰੇ ਤਾਂ ਜਿਸ ਦਿਨ ਮੈਦਾਨ ਵਿਚ ਉਤਰੇਗਾ ਤਾਂ ਉਸ ਦਿਨ ਹਾਰ ਪੱਲੇ ਪਏਗੀ ਤੇ ਹਾਰੇ ਹੋਏ ਲੋਕ ਬੀਤੇ ਹੋਏ ਸਮੇਂ ਨੂੰ ਯਾਦ ਕਰਕੇ ਕੇਵਲ ਪਛਤਾਉਂਦੇ ਹਨ। ਹਜ਼ੂਰ ਕਹਿੰਦੇ ਹਨ ਕਿ ਤੈਨੂੰ ਇਹ ਸਰੀਰ ਕਿਸ ਲਈ ਮਿਲਿਆ ਹੈ ?

*ਕਰਣੌ ਹੁਤੌ ਸੁ ਨ ਕੀਓ*

ਜੋ ਕੁਝ ਤੂੰ ਕਰਨਾ ਸੀ, ਉਹ ਕੀਤਾ ਹੀ ਨਹੀਂ ਤੇ ਕੀਤਾ ਕੀ ? ਕਹਿਣ ਲੱਗੇ-

*ਪਰਿਓ ਲੋਭ ਕੈ ਫੰਧ॥*

ਤੂੰ ਲੋਭ ਦੇ ਫੰਧੇ ਵਿਚ ਫੱਸ ਗਿਆ। ਜ਼ਿੰਦਗੀ ਵਿਚ ਅਨੇਕਾਂ ਕੰਮ ਕੀਤੇ ਤੇ ਕੀ ਇਹ ਕੀਤੇ ਹੋਏ ਕੰਮ ਕਿਸੇ ਅਰਥ ਨਹੀਂ ? ਦਾਤਾਰ ਜੀ ਦਾ ਇਕ ਬਚਨ ਆਉਂਦਾ ਹੈ ਤੇ ਉਸ ਸਲੋਕ ਦੇ ਵਿਚ ਦਾਤਾ ਜੀ ਨੇ ਤਿੰਨ ਵਾਰੀ ਇਕ ਸ਼ਬਦ ਵਰਤਿਆ ਹੈ ਆਹਰ। ਪਰ ਤਿੰਨੇ ਵਾਰੀ ਇਸ ਸ਼ਬਦ ਦਾ ਸਰੂਪ ਵੱਖਰਾ ਵੱਖਰਾ ਹੈ। ਪਰ ਅਸੀਂ ਉਸਦੇ ਸਰੂਪ ਵਿਚੋਂ ਤੱਤ ਭਾਵ ਤੱਕ ਸੀਮਤ ਰਹਿਣਾ ਹੈ ਕਿ ਗੁਰੂ ਸਾਹਿਬ ਬਖ਼ਸ਼ਿਸ਼ ਕੀ ਕਰਦੇ ਪਏ ਹਨ। ਉਹ ਸਲੋਕ ਆਉਂਦਾ ਹੈ-

*ਆਹਰ ਸਭਿ ਕਰਦਾ ਫਿਰੈ*

ਅਗਲੀ ਤੁੱਕ ਹੈ-

*ਆਹਰੁ ਇਕੁ ਨ ਹੋਇ॥*

*ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥*

(ਅੰਗ ੯੬੫)

ਹੁਣ ਪਹਿਲਾ ਜਦੋਂ ਸ਼ਬਦ ਆਇਆ

*ਆਹਰ ਸਭਿ ਕਰਦਾ ਫਿਰੈ*

ਤਾਂ ਉਸਦਾ ਮਤਲਬ ਹੈ ਕਿ ਬੰਦਿਆ ! ਤੂੰ ਬਾਕੀ ਸਾਰੇ ਕੰਮ ਕੀਤੇ। ਤੂੰ ਜਨਮ ਤੋਂ ਲੈ

ਕੇ ਮੌਤ ਤੱਕ ਆਪਣੇ ਖਾਣ, ਪੀਣ ਤੇ ਰਹਿਣ ਦਾ, ਬੱਚਿਆਂ ਦਾ ਹਰ ਕੰਮ ਤੂੰ ਕਰਦਾ ਰਿਹਾ, ਪਰ ਤੈਨੂੰ ਇਕ ਕੰਮ ਜਿਹੜਾ ਕਰਨਾ ਸੀ, ਉਹ ਕਦੀ ਵੀ ਚੇਤੇ ਨਾ ਆਇਆ। ਅਗਲਾ ਹੈ-

*ਆਹਰੁ ਇਕੁ ਨਾ ਹੋਇ॥*

ਇਕੁ ਦਾ ਅੱਖਰੀ ਅਰਥ ਹੈ ਇਕ ਪ੍ਰਮਾਤਮਾ ਦਾ ਸਿਮਰਨ। ਮਨਾਂ ! ਸਾਰੇ ਕੰਮ ਤੂੰ ਕੀਤੇ, ਬਸ ਇਕ ਕੰਮ ਤੂੰ ਨਾ ਕੀਤਾ ਜਿਹੜਾ ਅਸਲੀ ਤੇਰੇ ਕੰਮ ਆਉਣਾ ਸੀ। ਅਗਲੀ ਤੁੱਕ ਹੈ-

*ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥*

ਇਥੇ ਆਹਰਿ ਦਾ ਅਰਥ ਹੈ ਜਿਸ ਕੰਮ ਰਾਹੀਂ। ਜਿਸ ਕੰਮ ਰਾਹੀਂ ਇਸ ਸੰਸਾਰ ਤੋਂ ਤੂੰ ਪਾਰ ਜਾਣਾ ਸੀ, ਕਿਸੇ ਟਾਵੇਂ-ਟਾਵੇਂ ਨੂੰ ਪਤਾ ਲੱਗ ਗਿਆ ਕਿ ਮੈਂ ਇਸ ਧਰਤੀ 'ਤੇ ਕੁਝ ਕਰਨ ਲਈ ਆਇਆ ਹਾਂ। ਦੂਜਾ ਪ੍ਰਮਾਣ, ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦਾ ਅੰਮ੍ਰਿਤ ਵੇਲੇ ਆਸਾ ਦੀ ਵਾਰ ਨਾਲ ਇਕ ਛੰਤ ਸਰਵਨ ਕੀਤਾ ਜਾਂਦਾ ਹੈ। ਗੁਰੂ ਰਾਮਦਾਸ ਜੀ ਨੇ ਤਾਂ ਇਥੋਂ ਤੱਕ ਸ਼ਬਦ ਵਰਤੇ ਹਨ ਕਿ ਜਿਸ ਇਨਸਾਨ ਨੇ ਇਸ ਧਰਤੀ 'ਤੇ ਆ ਕੇ ਪ੍ਰਮਾਤਮਾ ਦੀ ਭਗਤੀ ਹੀ ਨਹੀਂ ਕਰਨੀ ਤਾਂ ਉਸਦੇ ਜਨਮ ਤੋਂ ਪਹਿਲਾਂ ਉਸਦੀ ਮਾਂ ਬਾਂਝ ਕਿਉਂ ਨਾ ਹੋ ਗਈ। ਕਿਉਂ ਇਹੋ ਜਿਹੇ ਇਨਸਾਨ ਨੂੰ ਜਨਮ ਦਿੱਤਾ, ਜਿਸਨੇ ਇਕ ਪ੍ਰਮਾਤਮਾ ਦੀ ਭਗਤੀ ਕਰਨ ਦੀ ਥਾਂ ਕੇਵਲ ਵਿਕਾਰਾਂ ਦੀ ਗੰਦਗੀ ਹੀ ਫੈਲਾਉਣੀ ਹੈ। ਇਸਦਾ ਮਤਲਬ ਕਿ ਇਹ ਕਿੰਨਾ ਜ਼ਰੂਰੀ ਕੰਮ ਹੈ। ਹਜ਼ੂਰ ਨੇ ਫੁਰਮਾਇਆ-

*ਜਿਨ ਹਰਿ ਹਿਰਦੈ ਨਾਮੁ ਨਾ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥*
*ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ॥*

(ਅੰਗ ੬੯੭)

ਗੁਰੂ ਰਾਮਦਾਸ ਜੀ ਦਾ ਇਕ ਅੰਮ੍ਰਿਤ ਬਚਨ ਹੈ, ਉਹ ਆਪ ਰੋਜ਼ ਪੜ੍ਹਦੇ ਹੋ। ਕਹਿੰਦੇ ਹਨ ਕਿ ਸਾਲ ਵਿਚ ਛੇ ਰੁੱਤਾਂ ਆਉਂਦੀਆਂ ਹਨ। ਹਰ ਰੁੱਤ ਵਿਚ ਹਰ ਫ਼ਸਲ ਦੇ ਬੀਜਣ ਦਾ ਆਪੋ ਆਪਣਾ ਵੇਲਾ ਹੈ। ਭਾਵੇਂ ਅੱਜ ਇਨਸਾਨ ਨੇ ਯਤਨ ਕੀਤਾ ਹੈ ਕਿ ਉਹ ਬੇਮੌਸਮੇ ਫਲ ਵੀ ਸਾਂਭ ਕੇ ਰੱਖ ਲੈਂਦਾ ਹੈ। ਜਿਨ੍ਹਾਂ ਸਬਜ਼ੀਆਂ ਦਾ ਵੇਲਾ ਨਹੀਂ, ਉਹ ਵੀ ਉਸਨੇ ਕਿਸੇ ਤਰੀਕੇ ਨਾਲ ਉਹਨਾਂ ਨੂੰ ਸਾਂਭ ਕੇ ਰੱਖ ਲਿਆ, ਪਰ ਇਕ ਗੱਲ ਕਦੀ ਭੁੱਲਿਉ ਨਾ ਕਿ ਮੌਸਮ ਨਾਲ ਖਾਧਾ ਹੋਇਆ ਫਲ ਤੇ ਮੌਸਮ ਨਾਲ ਖਾਧੀ ਹੋਈ ਸਬਜ਼ੀ ਹੀ ਸਰੀਰ ਲਈ ਗੁਣਕਾਰੀ ਹੈ। ਭਾਵੇਂ ਬੰਦਿਆ, ਤੂੰ ਜਿੰਨੀ ਮਰਜ਼ੀ ਸਾਂਭ ਕੇ ਰੱਖੇਂ, ਜਿਹੜਾ ਸੁਆਦ ਤੈਨੂੰ ਮਟਰ ਦਾ ਸਿਆਲ ਦੇ ਦਿਨਾਂ ਵਿਚ ਆਉਣਾ ਹੈ, ਉਹ ਗਰਮੀ ਦੇ ਦਿਨਾਂ ਵਿਚ ਨਹੀਂ ਆਉਣਾ। ਜਿਹੜਾ ਅੰਬ ਦਾ ਰੱਸ ਤੈਨੂੰ ਸੌਣ ਦੇ ਮਹੀਨੇ ਵਿਚ ਆਉਣਾ ਹੈ, ਕਦੀ ਪੋਹ ਦੇ ਮਹੀਨੇ ਵਿਚ ਨਹੀਂ ਆਏਗਾ। ਜਿਹੜਾ ਖਰਬੂਜ਼ੇ ਦਾ ਰੱਸ ਤੈਨੂੰ ਜੇਠ ਦੇ ਮਹੀਨੇ ਵਿਚ ਆਉਣਾ ਹੈ, ਉਹ ਕਦੀ ਤੈਨੂੰ ਸੁਆਦ ਦੂਜੀ ਰੁੱਤ ਵਿਚ ਨਹੀਂ ਆਏਗਾ। ਬੇਮੌਸਮੇ ਫਲ ਸਾਂਭ ਕੇ ਜ਼ਰੂਰ ਰੱਖੋ, ਪਰ ਚੇਤੇ ਰੱਖੀਂ, ਉਹ ਰੱਸ ਨਹੀਂ ਬਣਦਾ। ਰੱਸ ਉਦੋਂ ਬਣਦਾ ਹੈ ਜਦੋਂ ਉਹਨਾਂ ਦਾ ਸਮਾਂ ਆਉਣਾ ਹੈ।

ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਸਮਾਂ ਆ ਗਿਆ ਵਤਰ ਦਾ। ਹੁਣ ਜ਼ਿਮੀਂਦਾਰ ਨੇ ਅਕਤੂਬਰ-ਨਵੰਬਰ ਦੇ ਮਹੀਨੇ ਵਿਚ ਆਪਣੇ ਖੇਤ ਵਾਹੇ। ਖੇਤਾਂ ਵਿਚ ਉਸਨੇ ਕਣਕ ਦਾ ਬੀਜ ਬੀਜਿਆ। ਕਣਕ ਦੇ ਨਾਲ ਉਸਨੇ ਉਸੇ ਸਮੇਂ ਚਣਿਆਂ ਦੀ ਫ਼ਸਲ ਵੀ ਬੀਜੀ। ਹੁਣ ਜਿਸ ਬੰਦੇ ਨੇ ਅਕਤੂਬਰ ਦਾ ਮਹੀਨਾ ਨਹੀਂ ਸਾਂਭਿਆ, ਦੇਖੋ ਇਹ ਮਹੀਨਾ ਕੇਵਲ ਵਤਰ ਦਾ ਸਮਾਂ ਹੈ। ਮੈਨੂੰ ਖਿਮਾ ਕਰਿਉ, ਇਕ ਸ਼ਬਦ ਮੈਂ ਕਹਿਣ ਲੱਗਾ ਹਾਂ, ਇਸਨੂੰ ਚਮੜੀ ਤੱਕ ਸੀਮਤ ਨਾ ਰੱਖਿਉ, ਸੱਚ ਜਾਣਿਉ ਇਨਸਾਨ ਦਾ ਵੀ ਮਾਤਾ ਦੇ ਉਦਰ ਵਿਚ ਟਿੱਕਣ ਦਾ ਸਮਾਂ ਹੈ। ਸਮਾਂ ਲੰਘਣ ਤੋਂ ਬਾਅਦ ਇਸਨੂੰ ਵੀ ਥਾਂ ਨਹੀਂ ਮਿਲ ਸਕਦੀ। ਕਾਦਰ ਨੇ ਕੋਈ ਨੇਮ ਬਣਾਇਆ ਹੈ। ਹੁਣ ਸਮਾਂ ਆਇਆ, ਜ਼ਿਮੀਂਦਾਰ ਨੇ ਇਕ ਖੇਤ ਖ਼ਾਲੀ ਪਿਆ ਰਿਹਾ, ਉਸ ਖੇਤ ਨੂੰ ਸਾਂਭਿਆ ਨਹੀਂ। ਮੌਸਮ ਵੀ ਸੀ, ਰੁੱਤ ਵੀ ਸੀ ਤੇ ਦੂਜੀ ਗੱਲ ਜ਼ਮੀਨ ਵੀ ਵੱਤਰ 'ਤੇ ਆਈ ਹੋਈ ਸੀ, ਪਰ ਬਦਕਿਸਮਤੀ ਕਿ ਇਹ ਮਹੀਨਾ ਆਲਸ ਵਿਚ ਕੱਢ ਦਿੱਤਾ ਤੇ ਜਦੋਂ ਦਸੰਬਰ ਲੰਘ ਗਿਆ, ਜਨਵਰੀ ਦੇ ਮਹੀਨੇ ਵਿਚ ਖੇਤਾਂ ਵਿਚ ਹੱਲ ਵਾਹੁਣ ਲੱਗਾ ਤਾਂ ਇਹ ਕਹੇ ਕਿ ਮੈਂ ਤੁਹਾਡੇ ਤੋਂ ਵੱਧ ਬੀਜ ਪਾਵਾਂਗਾ। ਉਹ ਕਹਿਣਗੇ, ਭਾਵੇਂ ਤੂੰ ਸਾਰੇ ਖੇਤ ਨੂੰ ਕਣਕ ਨਾਲ ਚੰਗੀ ਤਰ੍ਹਾਂ ਢੱਕ ਦੇ, ਪਰ ਇਸਦੇ ਵਿਚੋਂ ਉਹ ਫ਼ਸਲ ਨਹੀਂ ਨਿਕਲਣੀ ਜਿਹੜੀ ਅੱਜ ਤੋਂ ਦੋ ਮਹੀਨੇ ਪਹਿਲਾਂ ਬੀਜੀ ਗਈ ਸੀ। ਉਹ ਨਹੀਂ ਨਿਕਲੇਗੀ। ਕਿਉਂ ? ਕਿਉਂਕਿ ਤੇਰਾ ਸਮਾਂ ਲੰਘ ਚੁੱਕਾ ਹੈ।

ਗੁਰਮੁਖੋ ! ਸਾਲ ਵਿਚ ਕਣਕ ਬੀਜਣ ਦੇ ਕੁਝ ਦਿਨ ਹਨ, ਝੋਨਾ ਲਾਉਣ ਦੇ ਕੁਝ ਦਿਨ ਹਨ, ਚਣੇ ਬੀਜਣ ਦੇ, ਦਾਲਾਂ ਬੀਜਣ ਦੇ ਕੁਝ ਦਿਨ ਹਨ, ਪਰ ਚੇਤੇ ਰੱਖੀਂ, ਤੇਰੇ ਜਨਮ ਤੋਂ ਲੈ ਕੇ ਤੇਰੀ ਮੌਤ ਤੱਕ ਸਾਰਾ ਸਮਾਂ ਹੀ ਵੱਤਰ ਦਾ ਹੈ। ਜੇ ਤੂੰ ਇੰਨੀ ਜ਼ਿੰਦਗੀ ਵਿਅਰਥ ਗਵਾ ਦੇਵੇਂ ਤਾਂ ਤੇਰੇ ਨਾਲੋਂ ਵੱਧ ਬਦਕਿਸਮਤ ਕੌਣ ਹੋਵੇਗਾ। ਤੈਨੂੰ ਤਾਂ ਸਾਰੀ ਜ਼ਿੰਦਗੀ ਰੱਬ ਨੇ ਦਿੱਤੀ ਕਿ ਕਿਤੇ ਰਾਮ ਨਾਮ ਦਾ ਬੀਜ ਬੀਜ ਲੈ। ਕਿਤੇ ਅੱਲ੍ਹਾ ਅੱਲ੍ਹਾ ਕਹਿ ਕੇ ਬੀਜ ਬੀਜ ਲੈ। ਕਿਤੇ ਆਪਣੇ ਰੱਬ ਨੂੰ ਚੇਤੇ ਕਰਕੇ ਬੀਜ ਬੀਜ ਲੈ। ਜੇ ਬੀਜਿਆ ਤਾਂ ਚੇਤੇ ਰੱਖਿਉ, ਛੇ ਮਹੀਨੇ ਬਾਅਦ ਜਿਨ੍ਹਾਂ ਨੇ ਬੀਜੇ ਸਨ ਉਹਨਾਂ ਦੇ ਖੇਤਾਂ ਵਿਚ ਤਾਂ ਬੋਹਲ ਲੱਗੇ ਹਨ, ਉਹਨਾਂ ਦੇ ਖੇਤਾਂ ਵਿਚ ਤਾਂ ਦਾਣਿਆਂ ਦੇ ਢੇਰ ਲੱਗ ਗਏ ਤੇ ਜਿਨ੍ਹਾਂ ਨੇ ਸਮੇਂ ਨੂੰ ਨਹੀਂ ਸੰਭਾਲਿਆ ਤਾਂ ਕਹਿੰਦੇ ਹਨ, ਉਹ ਖੇਤ ਵਿਚ ਗਏ। ਦੂਜਿਆਂ ਦੇ ਖੇਤ ਵਿਚੋਂ ਟਰੱਕ, ਬੋਰੀਆਂ, ਟਰਾਲੀਆਂ ਭਰ ਭਰ ਕੇ ਫ਼ਸਲਾਂ ਦੀਆਂ ਨਿਕਲੀਆਂ ਤੇ ਇਹ ਖੇਤ ਵਿਚ ਬੈਠਾ ਰੋਂਦਾ ਪਿਆ ਹੈ। ਪੁੱਛਿਆ ਕਿ ਕਿਉਂ ਭਈ, ਖੇਤ ਤਾਂ ਤੈਨੂੰ ਵੀ ਮਿਲਿਆ ਸੀ ? ਕਹਿੰਦਾ ਹੈ ਕਿ ਖੇਤ ਤਾਂ ਮਿਲਿਆ ਸੀ ਪਰ ਸਮੇਂ ਦੀ ਸੰਭਾਲ ਨਹੀਂ ਕੀਤੀ। ਪਿਆਰਿਉ ! ਜਨਮ ਸਭ ਨੂੰ ਮਿਲਿਆ। ਜਿਨ੍ਹਾਂ ਨੇ ਵਾਹਿਗੁਰੂ ਜੀ ਦੇ ਨਾਮ ਦਾ ਬੀਜ ਹੁਣੇ ਹੀ ਪਾਉਣਾ ਸ਼ੁਰੂ ਕਰ ਦਿੱਤਾ, ਜਿਸ ਦਿਨ ਮੌਤ ਵਾਲੀ ਘੜੀ ਆਉਣੀ ਹੈ ਤਾਂ ਉਹਨਾਂ ਦੇ ਚਿਹਰਿਆਂ 'ਤੇ ਲਾਲੀ ਹੋਵੇਗੀ ਤੇ ਪਿਆਰਿਉ ! ਜਿਨ੍ਹਾਂ ਨੇ ਨਹੀਂ ਬੀਜਿਆ, ਉਹਨਾਂ ਦੇ ਚਿਹਰੇ ਪੀਲੇ ਪਏ ਹੋਣਗੇ ਤੇ ਜੇ ਪੁੱਛਿਆ ਜਾਏਗਾ ਕਿ ਤੂੰ ਵੀ ਇਨਸਾਨ ਤੇ ਉਹ ਵੀ ਇਨਸਾਨ। ਇਹ ਖ਼ੁਸ਼ੀ ਵਿਚ ਕਿਉਂ ਤੇ ਤੂੰ ਰੋਂਦਾ ਕਿਉਂ

ਹੈਂ ? ਤੈਨੂੰ ਵੀ ਮਨੁੱਖਾ ਦੇਹੀ ਮਿਲੀ ਤੇ ਉਸਨੂੰ ਵੀ ? ਉੱਤਰ ਮਿਲੇਗਾ ਕਿ ਇਹ ਸਮੇਂ ਨੂੰ ਸੰਭਾਲ ਗਿਆ ਪਰ ਮੈਂ ਸਮੇਂ ਨੂੰ ਸਾਂਭਿਆ ਨਹੀਂ। ਸਾਹਿਬ ਨੇ ਬਾਣੀ ਵਿਚ ਕਿਹਾ ਹੈ-

*ਜਿਨੀ ਐਸਾ ਹਰਿ ਨਾਮੁ ਨ ਚੇਤਿਓ*

ਜਿਸਨੇ ਇਹ ਕਰਮ ਨਹੀਂ ਕੀਤਾ।

*ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥*
*ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ॥*
*ਹੁਣਿ ਵਤੈ ਹਰਿ ਨਾਮੁ ਨ ਬੀਜਿਓ*

ਜੇ ਹੁਣ ਤੂੰ ਬੀਜ ਨਾ ਪਾਇਆ

*ਅਗੈ ਭੁਖਾ ਕਿਆ ਖਾਏ॥*
*ਮਨਮੁਖਾ ਨੋ ਫਿਰਿ ਜਨਮੁ ਹੈ*

ਪਿਆਰਿਓ ! ਜੇ ਹੁਣ ਬੀਜ ਨਾ ਪਾਇਆ ਤਾਂ ਅੱਗੇ ਜਨਮ ਹੈ, ਪਰ ਚੇਤੇ ਰੱਖਿਓ ਮਾਨਸ ਜਨਮ ਨਹੀਂ ਕਿਹਾ। ਇਸ ਦਾ ਮਤਲਬ ਜਨਮ ਮਿਲ ਸਕਦਾ ਹੈ, ਟੇਢੀ ਮੇਢੀ ਜੂਨ ਮਿਲ ਸਕਦੀ ਹੈ ਪਰ ਮਨੁੱਖਾ ਜਨਮ ਨਹੀਂ।

*ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ॥*

(ਅੰਗ ੪੫੦)

ਪ੍ਰਮਾਤਮਾ ਨੂੰ ਇਹ ਕੁਝ ਭਾਉਂਦਾ ਪਿਆ ਹੈ ਜੇ ਤੂੰ ਕਰਨ ਯੋਗ ਕੰਮ ਨਾ ਕੀਤੇ। ਦੇਖੋ ਗੁਰੂ ਸਾਹਿਬ ਨੇ ਕਈ ਉਦਾਹਰਨਾਂ ਆਮ ਤੌਰ 'ਤੇ ਸੰਸਾਰੀ ਨਜ਼ਰ ਵਿਚ ਜਿਹੜੀਆਂ ਘਟਨਾਵਾਂ ਵਾਪਰਦੀਆਂ ਹਨ, ਉਹਨਾਂ ਨੂੰ ਬਾਣੀ ਦਾ ਰੂਪ ਦਿੱਤਾ ਹੈ। ਪਰ ਜੇ ਪ੍ਰਮਾਣ, ਸਾਖੀ ਜਾਂ ਕੋਈ ਘਟਨਾ ਸੁਣਾਈ ਜਾਂਦੀ ਹੈ ਤਾਂ ਗੁਰਮੁਖੋ ! ਇਸਨੂੰ ਇਕੱਲੀ ਵਿਦਵਤਾ ਤੱਕ ਨਾ ਲਉ। ਅਸੀਂ ਆਪਣੀ ਤੱਤ ਵਸਤੂ ਤੱਕ ਨਹੀਂ ਪਹੁੰਚਾਂਗੇ। ਦੇਖੋ ਗੁਰੂ ਸਾਹਿਬ ਨੇ ਆਪ ਉਦਾਹਰਨਾਂ ਲਈਆਂ ਹਨ। ਭਗਤ ਕਬੀਰ ਜੀ ਦਾ ਬਚਨ ਆਉਂਦਾ ਹੈ। ਕਹਿੰਦੇ ਹਨ ਕਿ ਬੰਦਾ ਦੇਖੋ ਸਮੇਂ ਨੂੰ ਕਿਵੇਂ ਟਾਲਦਾ ਹੈ। ਇਨਸਾਨ ਜਿੰਨਾ ਬੇਜ਼ੁਬਾਨਾ ਹੈ ਸ਼ਾਇਦ ਇੰਨਾ ਬੇਈਮਾਨ ਕੋਈ ਪਸ਼ੂ ਪੰਛੀ ਨਹੀਂ ਹੋਵੇਗਾ। ਜਿਹੜੇ ਰੱਬ ਨਾਲ ਜੁੜੇ ਹਨ ਪਿਆਰਿਓ ! ਉਹਨਾਂ ਦੇ ਈਮਾਨ ਦੀ ਤਾਂ ਗੱਲ ਹੀ ਕੀ ਹੈ। ਕਦੀ ਤੁਸੀਂ ਦੇਖੋ ਚੁਰਸਤੇ ਵਿਚ ਚਾਰ ਬੰਦੇ ਬੈਠ ਕੇ ਤਾਸ਼ ਪਏ ਖੇਡਦੇ ਹਨ ਜਾਂ ਕੋਈ ਹੋਰ ਖੇਡ ਖੇਡਦੇ ਹਨ। ਪ੍ਰਮਾਤਮਾ ਨੇ ਸਾਨੂੰ ਮਨੁੱਖਾ ਦੇਹੀ ਦੇ ਦਿੱਤੀ ਜੋ ਇਕ ਰੌਸ਼ਨੀ ਹੈ। ਕਿਸੇ ਨੇ ਇਸਦੇ ਚਾਨਣ ਥੱਲੇ ਬੈਠ ਕੇ ਪ੍ਰਮਾਤਮਾ ਨੂੰ ਰੀਝਾਉਣ ਲਈ ਪੂਰਾ ਸਮਾਂ ਲਾ ਦਿੱਤਾ ਤੇ ਕਿਸੇ ਨੇ ਆਪਣੀ ਜ਼ਿੰਦਗੀ ਦੇ ਕੀਮਤੀ ਵਕਤ ਦਾ ਕਤਲ ਕਰਨਾ ਸ਼ੁਰੂ ਕਰ ਦਿੱਤਾ।

ਪਿਆਰਿਓ ! ਕਤਲ ਕਰਨ ਦਾ ਮਤਲਬ ਕੇਵਲ ਬੰਦਾ ਮਾਰਨਾ ਨਹੀਂ। ਸਾਡੇ ਕੇਸ

ਹਨ। ਸਿੱਖੀ ਵਿਚ ਕੇਸਾਂ ਨੂੰ ਕੱਟਣਾ ਅਸੀਂ ਕਹਿੰਦੇ ਹਾਂ ਬੱਜਰ ਕੁਰਹਿਤ ਹੈ, ਪਰ ਉਥੇ ਕੇਸਾਂ ਦਾ ਕਤਲ ਹੋਇਆ। ਜੇ ਅਸੀਂ ਕਹੀਏ ਕਿ ਕਤਲ ਸ਼ਬਦ ਬੰਦੇ ਦੀ ਮੌਤ ਲਈ ਹੈ ਤਾਂ ਮੇਰੇ ਗੁਰੂ ਨੇ ਕਿਹਾ ਕਿ ਚੇਤੇ ਰੱਖਿਉ, ਜਿਵੇਂ ਇਕ ਬੰਦੇ ਦਾ ਕਤਲ ਕੀਤਾ ਜਾਂਦਾ ਹੈ, ਤੇਰੇ ਲਈ ਇਕ ਰੋਮ ਕੱਟਣਾ ਮਾਨੋ ਕਈ ਬੰਦਿਆਂ ਦਾ ਕਤਲ ਕਰਨਾ ਹੈ। ਇਸ ਲਈ ਅਸੀਂ ਕਹਿੰਦੇ ਹਾਂ ਕਿ ਇਸਨੇ ਕੇਸ ਕਤਲ ਕੀਤੇ ਹਨ। ਕੱਟਣਾ ਸ਼ਬਦ ਨਹੀਂ ਵਰਤਿਆ ਗਿਆ। ਫ਼ਸਲ ਕੱਟੀ ਜਾਂਦੀ ਹੈ, ਫ਼ਸਲ ਕਤਲ ਨਹੀਂ ਕੀਤੀ ਜਾਂਦੀ। ਅਨਾਜ ਦੇ ਰੁੱਖ ਕੱਟੇ ਜਾਂਦੇ ਹਨ, ਰੁੱਖਾਂ ਦੀਆਂ ਟਾਹਣੀਆਂ ਕੱਟਦੇ ਕਦੀ। ਕਿਸੇ ਨੇ ਕਿਹਾ, ਇਸਨੇ ਰੁੱਖ ਦੀ ਟਾਹਣੀ ਕਤਲ ਕਰ ਦਿੱਤੀ। ਇਸਨੇ ਜ਼ਮੀਨ ਵਿਚ ਉੱਗੀ ਹੋਈ ਫ਼ਸਲ ਕਤਲ ਕਰ ਦਿੱਤੀ, ਪਰ ਜਿਸ ਦਿਨ ਗੁਰੂ ਗੋਬਿੰਦ ਸਿੰਘ ਦਾ ਅਖਵਾ ਕੇ ਤੂੰ ਕੇਸ ਕੱਟਦਾ ਹੈਂ, ਅਸਲ ਵਿਚ ਉਹ ਕੱਟਣਾ ਨਹੀਂ, ਸੱਚ ਜਾਣੀਂ, ਉਹ ਤੂੰ ਕਤਲ ਪਿਆ ਕਰਦਾ ਹੈਂ।

ਕਦੀ ਛੁੱਟੀ ਦਾ ਦਿਨ ਆਉਂਦਾ ਹੈ ਤਾਂ ਗੁਰਸਿੱਖੋ ! ਆਪਣੇ ਉਸ ਦਿਨ ਨੂੰ ਸਫ਼ਲ ਕਰਨ ਦਾ ਯਤਨ ਕਰੀਏ। ਜੇ ਅਸੀਂ 6 ਦਿਨ ਆਪਣੀ ਕਿਰਤ ਕਾਰ ਕੀਤੀ ਹੈ ਤੇ ਇਕ ਦਿਨ ਸਾਨੂੰ ਮਿਲ ਗਿਆ ਹੈ ਤਾਂ ਘੱਟੋ ਘੱਟ ਇਕ ਦਿਨ ਵਿਚ ਹੀ 5-7 ਘੰਟੇ ਕੱਢ ਲਈਏ, ਤਾਕਿ ਸਾਡੀ ਜ਼ਿੰਦਗੀ ਦਾ ਸਮਾਂ ਸਫਲ ਹੋ ਸਕੇ। ਘਰ ਵਿਚ ਬੈਠੇ ਹੋਵੋ। ਪੰਜ-ਦੱਸ ਸਰੀਰ ਬੈਠੇ ਗੱਲਾਂ ਕਰਦੇ ਪਏ ਹਨ। ਚੁਰਸਤੇ ਵਿਚ ਲੋਕ ਤਾਸ਼ ਖੇਡਦੇ ਪਏ ਹਨ। ਜੇ ਲੰਘਦਿਆਂ ਪੁੱਛ ਲਉ ਕਿ ਤੁਸੀਂ ਕੀ ਪਏ ਕਰਦੇ ਹੋ ਤਾਂ ਹੱਸ ਕੇ ਕਹਿਣਗੇ, ਕੀ ਕਰੀਏ ਅੱਜ ਬਾਜ਼ਾਰ ਬੰਦ ਹੈ, ਛੁੱਟੀ ਵਾਲਾ ਦਿਨ ਹੈ, ਸਮਾਂ ਪਾਸ ਪਏ ਕਰਦੇ ਹਾਂ। ਗੁਰਮੁਖੋ ! ਉਸ ਵੇਲੇ ਜੇ ਤੁਸੀਂ ਗੁਰੂ ਸਾਹਿਬ ਦੀ ਪੋਥੀ, ਸੁਖਮਨੀ ਸਾਹਿਬ ਦਾ ਗੁਟਕਾ ਫੜ ਕੇ ਕਹੋ ਕਿ ਆਉ ਜੇ ਸਮਾਂ ਪਾਸ ਕਰਨਾ ਹੈ ਤਾਂ ਬਾਣੀ ਪੜ੍ਹ ਲਈਏ। ਇਕ ਮਿੰਟ ਵਿਚ ਬੇਈਮਾਨ ਬੰਦਾ ਬਦਲ ਜਾਏਗਾ। ਕਹੇਗਾ ਕਿ ਮੇਰੇ ਪਾਸ ਸਮਾਂ ਹੀ ਨਹੀਂ, ਮੈਂ ਤਾਂ ਚੱਲਿਆ ਹਾਂ। ਮੈਂ ਕਈ ਥਾਵਾਂ 'ਤੇ ਤਜਰਬਾ ਕਰਕੇ ਦੇਖਿਆ ਹੈ ਕਿ ਰਾਜਨੀਤਿਕ ਬੰਦੇ ਬੈਠੇ ਪੰਥ ਦੀਆਂ ਗੱਲਾਂ ਕਰੀ ਜਾਣਗੇ ਕਿ ਫਲਾਨਾ ਭੈੜਾ ਹੈ, ਫਲਾਨਾ ਵੀ ਭੈੜਾ ਹੈ ਤੇ ਜੇ ਕੋਈ ਕਹੇ ਕਿ ਸ਼ਾਮ ਹੋ ਗਈ ਹੈ, ਸੋ ਦਰੁ ਰਹਿਰਾਸ ਸਾਹਿਬ ਦਾ ਪਾਠ ਕਰ ਲਈਏ, ਤਾਂ ਮੇਰਾ ਖ਼ਿਆਲ ਹੈ ਅੱਧੇ ਤੋਂ ਜ਼ਿਆਦਾ ਗੱਡੀਆਂ ਵਿਚ ਬੈਠ ਕੇ ਚਲੇ ਜਾਂਦੇ ਹਨ। ਪੰਥ ਤਾਂ ਗ੍ਰੰਥ ਵਿਚੋਂ ਹੀ ਨਿਕਲਿਆ ਹੈ। ਅਸੀਂ ਸਮੇਂ ਨੂੰ ਕਿਵੇਂ ਟਾਲਦੇ ਹਾਂ। ਬਾਬਾ ਕਬੀਰ ਨੇ ਕਿਹਾ-

*ਕਬੀਰ ਟਾਲੈ ਟੋਲੈ ਦਿਨੁ ਗਇਆ*

ਪਿਆਰਿਉ ! ਟਾਲ ਮਟੋਲ ਵਿਚ ਦਿਨ ਨਿਕਲ ਗਿਆ ਤੇ ਰੋਜ਼ ਨਿਕਲਦੇ ਪਏ ਹਨ। ਤਿਆਰੀ ਰੋਜ਼ ਕਰਦੇ ਪਏ ਹਾਂ ਕਿ ਅੱਜ ਤੋਂ ਬਾਅਦ ਸਿਮਰਨ ਕਰਨਾ ਹੈ। ਗੁਰੂ ਜੀ ਕਹਿੰਦੇ ਹਨ ਕਿ ਇਕੱਲਾ ਦਿਨ ਹੀ ਨਹੀਂ ਗਿਆ ਸਗੋਂ ਦਿਨ ਘੱਟ ਗਿਆ ਤੇ ਕੋਈ ਚੀਜ਼ ਵੱਧ ਗਈ ਹੈ। ਮਹਾਰਾਜ ! ਵੱਧਿਆ ਕੀ ਹੈ ?

*ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ॥*

ਵਿਆਜ ਵੱਧ ਗਿਆ। ਹੁਣ ਵਿਆਜ ਕਾਹਦਾ ਵੱਧ ਗਿਆ ? ਕਹਿਣ ਲੱਗੇ ਜ਼ਿੰਦਗੀ ਦਾ ਸਮਾਂ ਬੀਤ ਗਿਆ ਤੇ ਰੱਬ ਦਾ ਨਾਮ ਨਹੀਂ ਜੱਪਿਆ। ਜਿਹੜੀ ਸੁਆਸਾਂ ਦੀ ਪੂੰਜੀ ਕਰਜ਼ਾ ਲੈ ਕੇ ਆਇਆ ਸੀ ਤੇ ਜਿਹੜੇ ਕਰਜ਼ਾ ਨਾ ਮੋੜਨ ਉਹਨਾਂ ਨੂੰ ਵਿਆਜ ਲੱਗਦਾ ਹੈ। ਚੇਤੇ ਰੱਖੀਂ, ਜੇ ਮੂਲ ਨਾ ਦਿੱਤਾ ਤਾਂ ਤੇਰੇ ਸਿਰ 'ਤੇ ਵਿਆਜ ਚੜ੍ਹ ਗਿਆ। ਅੱਜ ਦਾ ਦਿਨ ਫਿਰ ਛੱਡ ਦਿੱਤਾ। ਜਿੰਨੇ ਸੁਆਸ ਕੱਢਦਾ ਹੈਂ ਉੱਨਾ ਵਿਆਜ ਹੋਰ ਜਮ੍ਹਾਂ ਹੋ ਰਿਹਾ ਹੈ।

*ਨਾ ਹਰਿ ਭਜਿਓ ਨ ਖਤੁ ਫਟਿਓ*

ਖਤੁ ਫਟਿਓ ਦਾ ਅੱਖਰੀ ਅਰਥ ਹੁੰਦਾ ਹੈ ਖਾਤਾ। ਜਿਹੜੇ ਲੋਕ ਵਿਆਜ 'ਤੇ ਪੈਸੇ ਲੈਂਦੇ ਹਨ, ਉਹਨਾਂ ਦੇ ਖਾਤੇ ਸ਼ਾਹੂਕਾਰਾਂ ਨੇ ਬਣਾਏ ਹਨ। ਪਿਆਰਿਉ ! ਉਹਨਾਂ ਦੇ ਘਰਾਂ ਵਿਚ ਕਦੀ ਵੀ ਸ਼ਾਹੂਕਾਰ ਆ ਕੇ ਧਮਕੀ ਨਹੀਂ ਦਿੰਦਾ। ਜਿਨ੍ਹਾਂ ਦੇ ਖਾਤੇ ਪਾਟ ਜਾਣ ਤੇ ਜਿਨ੍ਹਾਂ ਦੇ ਅਜੇ ਤੱਕ ਖਾਤੇ ਕਾਇਮ ਹਨ, ਸ਼ਾਹੂਕਾਰ ਰੋਜ਼ ਧਮਕੀ ਦੇਵੇਗਾ ਤੇ ਨਾਲ ਹੀ ਕਹੇਗਾ, ਚੇਤੇ ਰੱਖੀਂ, ਇਸ ਮਹੀਨੇ ਵਿਚ ਤੇਰੇ ਵਿਆਜ ਉੱਤੇ ਇੰਨਾ ਵਿਆਜ ਹੋਰ ਲਗਾ ਦੇਵਾਂਗਾ। ਬਾਬਾ ਜੀ ਕਹਿੰਦੇ ਹਨ ਕਿ ਤੂੰ ਇਸ ਵਿਆਜ ਤੋਂ ਇੰਨਾ ਡਰਦਾ ਹੈਂ। ਤੂੰ ਕਰਜ਼ ਲਿਆ ਹੈ ਤਾਂ ਵਿਆਜ ਦਿਨਾਂ ਦਾ ਪੈਂਦਾ ਹੈ ਤੇ ਜਿੰਨੇ ਮਹੀਨੇ ਲੰਘੇ, ਜਿੰਨੇ ਦਿਨ ਲੰਘੇ, ਜਿੰਨੇ ਸਾਲ ਲੰਘੇ, ਉਹਨਾਂ 'ਤੇ ਵਿਆਜ ਉੱਪਰ ਵਿਆਜ ਪੈਂਦਾ ਰਿਹਾ ਹੈ ਤੇ ਜਿਹੜੇ ਤੂੰ ਦਿਨ ਬਤੀਤ ਕਰਦਾ ਪਿਆ ਹੈਂ, ਕਦੀ ਮਨ ਵਿਚ ਸੋਚ, ਰੱਬ ਦਾ ਕਰਜ਼ਦਾਰ ਬਣ ਗਿਆ ਹੈਂ। ਤੂੰ ਕਿੰਨਾ ਵਿਆਜ ਦੇਵੇਂਗਾ, ਤੇਰਾ ਤਾਂ ਦਿਨੋ ਦਿਨ ਵਿਆਜ ਵੱਧਦਾ ਪਿਆ ਹੈ। ਤੇਰਾ ਖਾਤਾ ਪਾਟਿਆ ਨਹੀਂ।

*ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ॥*

(ਅੰਗ ੧੩੭੫)

ਤੇਰੇ ਵਿਆਜ ਨਾ ਮੁੱਕੇ, ਪਰ ਮੌਤ ਤੇਰੇ ਸਿਰ 'ਤੇ ਆ ਗਈ। ਬਾਬਾ ਕਬੀਰ ਜੀ ਦਾ ਇਕ ਹੋਰ ਬਚਨ ਆਉਂਦਾ ਹੈ।

ਕਹਿੰਦੇ ਹਨ ਕਿ ਕੋਈ ਬਜ਼ੁਰਗ ਮਾਈ ਸੀ ਤੇ ਉਹ ਦਾਣੇ ਚੱਕੀ 'ਤੇ ਪੀਹ ਰਹੀ ਸੀ। ਪਹਿਲਾਂ ਜਦੋਂ ਬਾਜਰਾ, ਮੱਕੀ ਜਾਂ ਕਣਕ ਦੇ ਦਾਣੇ ਚੱਕੀ ਵਿਚ ਪਾਉਂਦਿਆਂ ਕੁਝ ਬਾਹਰ ਨਿਕਲ ਜਾਣੇ। ਕਹਿੰਦੇ ਹਨ ਕਿ ਜਦੋਂ ਦਾਣਾ ਬਾਹਰ ਨਿਕਲਦਾ ਸੀ ਤਾਂ ਕਈਆਂ ਮਾਈਆਂ ਦੀ ਆਦਤ ਸੀ ਕਿ ਜਿਹੜਾ ਦਾਣਾ ਬਾਹਰ ਨਿਕਲਣਾ, ਉਹ ਚੁੱਕ ਕੇ ਮੂੰਹ ਵਿਚ ਪਾ ਲੈਣਾ। ਕਬੀਰ ਜੀ ਨੇ ਦੇਖਿਆ ਕਿ ਇਕ ਮਾਈ ਤੁਰੀ ਜਾਂਦੀ ਹੈ। ਮਾਈ ਆਈ ਤੇ ਉਸਨੇ ਚੱਕੀ ਦੇ ਪੁੜ ਨੂੰ ਇਕ ਹੱਥ ਨਾਲ ਘੁੰਮਾਉਣਾ ਸ਼ੁਰੂ ਕੀਤਾ ਤੇ ਦੂਜੇ ਹੱਥ ਨਾਲ ਉਹ ਦਾਣਾ ਪਾਉਣ ਲੱਗ ਪਈ ਤੇ ਕੁਝ ਕੁ ਦਾਣੇ ਚੱਕੀ ਤੋਂ ਬਾਹਰ ਗਏ ਤੇ ਉਹਨਾਂ ਨੂੰ ਚੁੱਕ ਕੇ ਮੂੰਹ ਵਿਚ ਪਾ ਕੇ ਨਾਲ ਨਾਲ ਚੱਬੀ ਜਾਏ, ਨਾਲ ਨਾਲ ਖਾਈ ਜਾਏ ਤੇ ਜਦੋਂ ਆਟਾ ਤਿਆਰ ਹੋ ਗਿਆ ਤਾਂ ਉਸ ਆਟੇ ਨੂੰ ਲੈ ਕੇ ਮਾਈ ਬਾਹਰ ਨਿਕਲੀ ਤੇ ਬਾਹਰ ਮੀਂਹ ਪੈ ਰਿਹਾ ਸੀ। ਮੀਂਹ ਪਿਆ ਤੇ

ਕੁਝ ਸਮਾਂ ਰੁੱਕੀ। ਮੀਂਹ ਬੰਦਾ ਹੋਇਆ ਤਾਂ ਚਿੱਕੜ ਗਲੀ ਵਿਚ ਹੋ ਗਿਆ। ਤੇਜ਼ੀ ਨਾਲ ਘਰ ਨੂੰ ਤੁਰੀ ਕਿ ਮੈਂ ਆਟਾ ਪੀਹ ਲਿਆ ਹੈ, ਭੋਜਨ ਤਿਆਰ ਕਰਨਾ ਹੈ। ਪੈਰ ਤਿਲਕਿਆ ਤੇ ਜ਼ਮੀਨ 'ਤੇ ਡਿੱਗੀ। ਜਿਹੜਾ ਆਟੇ ਵਾਲਾ ਭਾਂਡਾ ਸੀ, ਉਹ ਚਿੱਕੜ ਵਿਚ ਡਿੱਗ ਪਿਆ। ਬਾਬਾ ਜੀ ਕਹਿਣ ਲੱਗੇ-

*ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ॥*
*ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ॥*

(ਅੰਗ ੧੩੭੯)

ਕਹਿੰਦੇ ਹਨ ਕਿ ਹੱਥ ਵਿਚ ਆਟੇ ਵਾਲਾ ਭਾਂਡਾ ਫੜਿਆ ਸੀ। ਪੈਰ ਫਿਸਲਿਆ ਤੇ ਡਿੱਗ ਪਈ ਤੇ ਇਕੋ ਦੱਮ ਆਟੇ ਵਾਲਾ ਬਰਤਨ ਚਿੱਕੜ ਵਿਚ ਡਿੱਗਾ ਤੇ ਮਾਈ ਨੂੰ ਆ ਕੇ ਪੁੱਛਿਆ, ਮਾਂ ! ਕਿਉਂ ਰੋਂਦੀ ਹੈਂ ? ਕਹਿਣ ਲੱਗੀ, ਮਿਹਨਤ ਬੜੀ ਕੀਤੀ ਸੀ, ਪਰ ਪੈਰ ਤਿਲਕਿਆ, ਚਿੱਕੜ ਵਿਚ ਆਟਾ ਡਿੱਗਿਆ ਤੇ ਪੱਲੇ ਮੇਰੇ ਕੁਝ ਨਹੀਂ ਪਿਆ। ਪੱਲੇ ਉਹੀ ਪਿਆ, ਜਿਹੜੀ ਪੀਂਹਦੀ ਪੀਂਹਦੀ ਨੇ ਦੋ ਚਾਰ ਦਾਣੇ ਮੂੰਹ ਵਿਚ ਪਾ ਲਏ। ਕਬੀਰ ਜੀ ਨੇ ਉਥੇ ਇਹ ਬਚਨ ਕਹੇ ਕਿ ਮਾਂ ! ਇਕੱਲੀ ਤੇਰੀ ਕਹਾਣੀ ਨਹੀਂ, ਜਿਤਨੇ ਤੁਰੇ ਜਾਂਦੇ ਹਨ, ਇਹ ਸਭ ਦੀ ਕਹਾਣੀ ਹੈ।

ਮਹਾਂਪੁਰਸ਼ ਤਾਂ ਡੂੰਘੇ ਅਰਥ ਲੈ ਜਾਂਦੇ ਹਨ। ਜਿਹੜਾ ਬੰਦਾ ਵਾਸ਼ਨਾ ਦੇ ਤੱਲ 'ਤੇ ਜੀਉਂਦਾ ਹੈ, ਕਾਮ ਦੇ ਤੱਲ 'ਤੇ, ਕ੍ਰੋਧ ਦੇ ਤੱਲ 'ਤੇ ਜੀਉਂਦਾ ਹੈ, ਉਸ ਲਈ ਜੇ ਤੁਸੀਂ ਪ੍ਰਮਾਰਥ ਦੀ, ਰੱਬ ਦੀ ਕੋਈ ਗੱਲ ਕਰੋਗੇ ਤਾਂ ਰੱਬ ਦੀਆਂ ਗੱਲਾਂ ਦੇ ਚੁਟਕਲੇ ਵੀ ਵਾਸ਼ਨਾ ਦੇ ਬਣਾਏਗਾ ਤੇ ਜਿਹੜਾ ਅੰਦਰੋਂ ਵਾਸ਼ਨਾ ਦੇ ਤੱਲ 'ਤੇ ਉਸ ਦੇ ਨਾਮ ਨਾਲ ਜੁੜ ਚੁੱਕਾ ਹੈ, ਉਸਦੇ ਸਾਹਮਣੇ ਲੰਘਦੀ ਹੋਈ ਵੇਸ਼ਵਾ ਵੀ ਕੋਈ ਗੁਣ ਛੱਡ ਜਾਵੇ। ਬਾਬੇ ਨਾਮਦੇਵ ਜੀ ਦਾ ਬਚਨ ਆਉਂਦਾ ਹੈ-

*ਜੈਸੇ ਬਿਖੈ ਹੇਤ ਪਰ ਨਾਰੀ॥ ਐਸੇ ਨਾਮੈ ਪ੍ਰੀਤਿ ਮੁਰਾਰੀ॥*

(ਅੰਗ ੮੭੪)

ਕਹਿੰਦੇ ਹਨ, ਜਿਵੇਂ ਔਰਤ ਵਾਸ਼ਨਾ ਵਿਚ ਡਿੱਗੀ ਹੈ, ਇਸੇ ਤਰ੍ਹਾਂ ਲੋਕੋ ! ਜੋ ਮਰਜ਼ੀ ਉਸਨੂੰ ਕਹਿ ਲਉ, ਉਹ ਆਪਣੇ ਵਿਸ਼ੇ ਤੋਂ ਕਦੀ ਵੀ ਪਿੱਛੇ ਨਹੀਂ ਹੱਟਦੀ। ਨਾਮਦੇਵ ਕਹਿੰਦੇ ਹਨ, ਜੇ ਇਹ ਮਾੜੇ ਕੰਮ ਤੋਂ ਨਹੀਂ ਹੱਟਦੀ, ਤੂੰ ਤਾਂ ਕੁਕਰਮ ਵੀ ਕਰਦਾ ਹੈਂ, ਤੂੰ ਰੱਬ ਰੱਬ ਵੀ ਜੱਪਦਾ ਹੈਂ। ਜੋ ਮਰਜ਼ੀ ਦੁਨੀਆਂ ਕਰੀ ਜਾਏ, ਘੱਟੋ ਘੱਟ ਇਕ ਗੁਣ ਦ੍ਰਿੜ੍ਹਤਾ ਦਾ ਉਸ ਕੋਲੋਂ ਲੈ ਲੈ। ਵਾਸ਼ਨਾ ਵਾਲਾ ਵੇਸ਼ਵਾ ਨੂੰ ਦੇਖੇਗਾ ਤਾਂ ਹੋਰ ਸਵਾਲ ਪੈਦਾ ਕਰੇਗਾ ਤੇ ਜਿਹੜਾ ਅੰਦਰੋਂ ਜੁੜਿਆ ਹੈ, ਉਸ ਦੇ ਲਈ ਕੁਝ ਹੋਰ ਹੈ-

*ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ॥*
*ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ॥*

(ਅੰਗ ੧੩੭੯)

ਕਹਿਣ ਲੱਗੇ, ਮਾਈ ਤੇਰੀ ਇਕੱਲੀ ਕਹਾਣੀ ਨਹੀਂ, ਇਥੇ ਲੋਕ ਸੁਆਸਾਂ ਰੂਪੀ ਆਟਾ ਲੈ ਕੇ ਤੁਰੇ ਹਨ, ਕਿਉਂਕਿ ਆਟੇ ਨਾਲ ਸਾਡੇ ਪੇਟ ਨੂੰ ਤਾਕਤ ਮਿਲਣੀ ਸੀ। ਮਾਂ ! ਇਥੇ ਲੋਕ ਸੁਆਸਾਂ ਰੂਪੀ ਆਟਾ ਲੈ ਕੇ ਤੁਰੇ ਹਨ, ਪਰ ਮੋਹ ਦੇ ਚਿੱਕੜ ਵਿਚ ਤਿਲਕਦੇ ਹਨ। ਜਿਹੜੇ ਸੁਆਸਾਂ ਨੇ ਸਾਡੇ ਆਤਮਕ ਜੀਵਨ ਵਿਚ ਗੁਰੂ ਗੁਰੂ ਜੱਪ ਕੇ ਤਾਕਤ ਦੇਣੀ ਸੀ, ਉਹ ਸੁਆਸ ਪੁੱਤਰਾਂ ਧੀਆਂ ਦੇ ਮੋਹ ਵਿਚ ਗਰਕ ਹੋ ਗਏ। ਬੱਸ ਨਿਭਿਆ ਉਹੀ, ਜਿਹੜਾ ਦੋ ਘੜੀਆਂ ਬੈਠ ਕੇ ਗੁਰੂ ਗੁਰੂ ਜੱਪ ਲਿਆ। ਕਈਆਂ ਦੇ ਤਾਂ ਇਹ ਵੀ ਨਹੀਂ ਨਿੱਭਦੇ।

ਆਮ ਤੌਰ 'ਤੇ ਇਕ ਸ਼ਬਦ ਕਿਹਾ ਜਾਂਦਾ ਹੈ ਕਿ ਕੰਮ ਹੀ ਪੂਜਾ ਹੈ। ਕੰਮ ਕਰਨਾ ਹੀ ਰੱਬ ਹੈ। ਗੁਰਮਤਿ ਨੇ ਇਹ ਨਹੀਂ ਕਿਹਾ ਕਿ ਬੰਦਾ ਨਿਖੱਟੂ ਹੋਵੇ, ਵਿਹਲੜ ਹੋਵੇ। ਬਾਬਾ ਜੀ ਨੇ ਤਿੰਨ ਅਸੂਲ ਸੁਨਹਿਰੀ ਸਾਨੂੰ ਦਿੱਤੇ ਹਨ, ਕਿਰਤ ਕਰੋ, ਨਾਮ ਜੱਪੋ, ਵੰਡ ਛੱਕੋ। ਵੰਡ ਛੱਕਣ ਵਾਲੀ ਗੱਲ ਅਸੀਂ ਸਿਰਫ਼ ਲੰਗਰ ਤੱਕ ਰੱਖੀ ਹੈ। ਕਰੋੜਾਂ ਵਿਚੋਂ ਇਕ ਅੱਧਾ ਹੈ ਜਿਹੜਾ ਨਾਮ ਜੱਪ ਕੇ ਅੱਗੇ ਵੰਡਦਾ ਹੈ। ਹੁਣ ਜੇ ਅਸੀਂ ਕਹੀਏ ਕਿ ਕੰਮ ਹੀ ਪੂਜਾ ਹੈ ਤਾਂ ਸਤਿਗੁਰੂ ਕਹਿੰਦੇ ਹਨ, ਪਿਆਰਿਉ ! ਚੇਤੇ ਰੱਖਿਉ, ਨਾਮ ਤੋਂ ਬਿਨਾਂ ਤੇਰਾ ਛੁਟਕਾਰਾ ਨਹੀਂ। ਜੋ ਕੰਮ ਕਰਨਾ ਸੀ, ਉਹ ਕੀਤਾ ਨਹੀਂ। ਅਸੀਂ ਕਹਿੰਦੇ ਹਾਂ ਕਿ ਇੰਨੀ ਉਮਰ ਭੋਗ ਲਈ, ਇੰਨਾ ਕੁਝ ਕੀਤਾ, ਕੀ ਇਹ ਵਿਅਰਥ ਹਨ ?

ਸਤਿਗੁਰੂ ਨੇ ਬਾਣੀ ਵਿਚ ਇਕ ਪ੍ਰਮਾਣ ਦਿੱਤਾ ਹੈ। ਕਹਿੰਦੇ ਹਨ ਕਿ ਇਕ ਵਿਦਵਾਨ ਸਾਰੀ ਰਾਤ ਪੜ੍ਹਦਾ ਹੈ ਤੇ ਪੜ੍ਹ ਕੇ ਕੁਝ ਗੁਣ ਗ੍ਰਹਿਣ ਕਰਦਾ ਹੈ ਤੇ ਜੀਵਨ ਜੀਅ ਕੇ ਲੋਕਾਂ ਸਾਹਮਣੇ ਜਾਂਦਾ ਹੈ ਤਾਂ ਇਸਦੀ ਰਾਤ ਕਾਗ਼ਜ਼ਾਂ ਵਿਚ ਬੀਤੀ ਸਫ਼ਲ ਹੈ। ਇਕ ਇਨਕਮ ਟੈਕਸ ਦਾ ਵਕੀਲ ਸਾਰੀ ਰਾਤ ਲੋਕਾਂ ਦੀਆਂ ਵੱਖ-ਵੱਖ ਫਾਇਲਾਂ ਤਿਆਰ ਕਰਕੇ ਕੰਮ ਕਰਦਾ ਹੈ। ਉਸਦਾ ਵੀ ਕਾਗ਼ਜ਼ ਵਿਚ ਬੈਠਣਾ ਸਫ਼ਲ ਹੈ। ਇਕ ਰੱਬ ਦਾ ਪਿਆਰਾ ਬੰਦਗੀ ਕਰਨ ਵਾਲਾ ਕਾਗ਼ਜ਼ ਉੱਤੇ ਲਿਖੇ ਹੋਏ ਗੁਰੂ ਦੇ ਸ਼ਬਦਾਂ ਨੂੰ ਸਾਰੀ ਰਾਤ ਪੜ੍ਹਦਾ ਹੈ ਤੇ ਉਸਨੂੰ ਅੰਦਰ ਦੀ ਲੋਅ ਮਿਲਦੀ ਹੈ। ਦੂਜੇ ਪਾਸੇ ਇਕ ਚੂਹਾ ਰਾਤ ਨੂੰ ਆ ਜਾਏ ਤੇ ਸਾਰੀ ਰਾਤ ਉਹ ਕਾਗ਼ਜ਼ਾਂ ਨੂੰ ਕੁੱਤਰੀ ਜਾਏ ਤਾਂ ਕੀ ਉਸ ਚੂਹੇ ਨੂੰ ਬੀ.ਏ. ਦੀ ਪੱਦਵੀ ਦੇ ਦੇਵਾਂਗੇ ? ਚੇਤੇ ਰੱਖਿਉ, ਕਦੀ ਵੀ ਚੂਹਾ ਉਸ ਪੱਦਵੀ 'ਤੇ ਨਹੀਂ ਜਾਏਗਾ, ਜਿਸ ਪੱਦਵੀ 'ਤੇ ਖੋਜਣ ਵਾਲੇ ਪਹੁੰਚੇ ਹਨ। ਮੇਰੇ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਉਮਰ ਤਾਂ ਸਾਰਿਆਂ ਨੇ ਭੋਗੀ ਹੈ, ਪਰ ਫ਼ਰਕ ਹੈ। ਰੱਬ ਦੀ ਬੰਦਗੀ ਤੋਂ ਬਿਨਾਂ ਉਮਰ ਇਸ ਤਰ੍ਹਾਂ ਹੈ ਜਿਵੇਂ ਸਾਰੀ ਰਾਤ ਚੂਹਾ ਕਾਗ਼ਜ਼ ਨੂੰ ਕੁੱਤਰਦਾ ਹੈ। ਸਾਰੀ ਰਾਤ ਜਾਗ ਕੇ ਜੱਪਣ ਵਾਲਾ ਤਾਂ ਸਵੇਰੇ ਕਿਸੇ ਕਿਨਾਰੇ ਲੱਗ ਗਿਆ, ਪਰ ਚੂਹੇ ਨੇ ਸਾਰੀ ਰਾਤ ਕੁਤਰ ਕੇ ਵੀ ਵਿਅਰਥ ਗਵਾਈ ਤੇ ਪੱਲੇ ਕੁਝ ਵੀ ਨਹੀਂ ਪਿਆ। ਬਾਬਾ ਜੀ ਨੇ ਕਿਹਾ-

*ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ॥*

*ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ॥*

(ਅੰਗ ੬੮੧)

ਪਿਆਰਿਉ ! ਇਕ ਇਕ ਪੱਲ ਵੀ ਸਮਾਂ ਵਿਅਰਥ ਨਾ ਜਾਣ ਦੇਈਏ। ਕਈ ਵਾਰੀ ਤੁਸੀਂ ਦੇਖੋਗੇ ਕਿ ਬੈਠਿਆਂ-ਬੈਠਿਆਂ ਕਿਤੇ ਸ਼ਬਦ ਦੀ ਗੱਲ ਚੱਲ ਪਏ। ਕਿਤੇ ਨਾਮ ਦੀ ਗੱਲ ਚੱਲ ਪਏ, ਕਿਤੇ ਸਿਮਰਨ ਦੀ ਗੱਲ ਚੱਲ ਪਏ ਤਾਂ ਤੁਸੀਂ ਦੇਖੋਗੇ ਕਿ ਟਿੱਕੇ ਹੋਏ ਅੰਦਰ ਵਿਚ ਇਕ ਦੱਮ ਸਿਮਰਨ ਚੱਲ ਪਏਗਾ। ਜੇ ਵਾਸ਼ਨਾ ਦੀ ਗੱਲ ਕਰੀਏ ਤਾਂ ਅੰਦਰ ਖਿੰਡਦਾ ਹੈ। ਧਨ ਦੀ ਗੱਲ ਚੱਲੇਗੀ ਤਾਂ ਅੰਦਰ ਭੱਟਕੇਗਾ। ਕਾਮਨਾ ਦੀ ਗੱਲ ਚੱਲੇਗੀ ਤਾਂ ਅੰਦਰ ਕਾਮ ਡੰਗ ਮਾਰੇਗਾ, ਪੁੱਤਰਾਂ-ਧੀਆਂ ਦੀ ਗੱਲ ਚੱਲੇਗੀ ਤਾਂ ਅੰਦਰ ਮੋਹ ਦਾ ਚਿੱਕੜ ਉਠੇਗਾ ਤੇ ਜਦੋਂ ਪਿਆਰਿਉ ! ਚਿੰਤਨ ਦੀ ਗੱਲ ਚੱਲੇਗੀ ਤਾਂ ਚੇਤੇ ਰੱਖਿਉ, ਉਦੋਂ ਅੰਦਰ ਸਿਮਰਨ ਚੱਲੇਗਾ। ਕੀ ਕੰਮ ਕਰੀਏ ?

*ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥*
*ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾ॥*

(ਅੰਗ ੬੯੨)

ਅਸੀਂ ਕਹਾਂਗੇ ਕਿ ਹਰ ਵੇਲੇ ਅਸੀਂ ਕਿਰਤ ਕਰਦੇ ਹਾਂ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੁਸੀਂ ਪੜ੍ਹਦੇ ਹੋ, ਗੁਰਮੁਖੋ ! 24 ਘੰਟੇ ਕੰਮ ਕਰ ਲਉ। ਇਥੇ ਜਿਨ੍ਹਾਂ ਨੇ ਅੱਠ ਘੰਟੇ ਦਫ਼ਤਰ ਜਾਣਾ ਹੁੰਦਾ ਹੈ, ਈਮਾਨਦਾਰੀ ਨਾਲ ਉਹ ਵੀ ਕੰਮ ਨਹੀਂ ਕਰਦੇ। ਮੈਂ ਕਹਿੰਦਾ ਹਾਂ, ਮੰਨ ਲਿਆ ਜਾਏ ਕਿ ਤੁਸੀਂ 24 ਘੰਟੇ ਕੰਮ ਕਰੋ। 24 ਘੰਟੇ ਦੀ ਥਾਂ ਤੁਸੀਂ 23 ਘੰਟੇ 45 ਮਿੰਟ ਕੰਮ ਕਰੋ, ਪਰ 15 ਮਿੰਟੇ ਕਿਤੇ ਗੁਰੂ ਨਾਲ ਜੁੜ ਜਾਉ ਤਾਂ 15 ਮਿੰਟ ਹੀ ਪਾਰ-ਉਤਾਰਾ ਕਰ ਸਕਦਾ ਹੈ। ਬਾਬਾ ਜੀ ਨੇ ਐਵੇਂ ਥੋੜੀ ਕਿਹਾ ਹੈ-

*ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥*

ਕਿੰਨੀ ਵੱਡੀ ਰਿਆਇਤ ਦੇ ਦਿੱਤੀ। ਕਹਿਣ ਲੱਗੇ-

*ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥*

(ਅੰਗ ੧੩੭੭)

ਜੋ ਤੂੰ ਕਰਦਾ ਪਿਆ ਹੈਂ, ਤੈਨੂੰ ਕਿਸੇ ਦਿਨ ਲਾਭ ਮਿਲੇਗਾ। ਪਿਆਰਿਆ !

*ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ॥*

ਹੁਣ ਤਾਂ ਮੰਜੀ 'ਤੇ ਬੈਠਾ ਹੈਂ-

*ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥ ੩੬॥*

ਕਿਉਂ ਨਹੀਂ ਲੱਗਾ ? ਕਹਿਣ ਲੱਗੇ, ਇਸਦਾ ਕਾਰਨ ਸੀ-

*ਮਨੁ ਮਾਇਆ ਮੈ ਰਮਿ ਰਹਿਓ*

ਮਨ ਮਾਇਆ ਵਿਚ ਰਮਿਆ ਹੋਇਆ ਸੀ।

*ਨਿਕਸਤ ਨਾਹਿਨ ਮੀਤ॥*

ਹੇ ਮੇਰੇ ਮਿੱਤਰ ! ਇਹ ਮਾਇਆ ਨੂੰ ਨਹੀਂ ਛੱਡਦਾ ਪਿਆ।

*ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤ॥ ੩੭॥*

ਚਿਤ੍ਰ ਦਾ ਅੱਖਰੀ ਅਰਥ ਹੈ ਮੂਰਤ। ਇਕ ਕਾਗ਼ਜ਼ ਦੀ ਮੂਰਤ ਦੀਵਾਰ 'ਤੇ ਟੰਗੀ ਹੋਈ ਹੈ। ਇਕ ਮੂਰਤ ਕਿਸੇ ਧਾਤ ਦੀ ਬਣੀ ਹੋਈ ਟੰਗੀ ਹੈ। ਇਥੇ ਮੂਰਤਿ ਤੇ ਚਿਤ੍ਰ ਕਿਉਂ ਇਕੱਠੇ ਵਰਤੇ ਹਨ ? ਮੂਰਤਿ ਦਾ ਅਰਥ ਹੈ ਤਸਵੀਰ ਤੇ ਚਿਤ੍ਰ ਦਾ ਅਰਥ ਹੈ ਚਿਤਰੀ ਹੋਈ। ਕਹਿਣ ਲੱਗੇ ਮਨ ਇਸ ਤਰ੍ਹਾਂ ਮਾਇਆ ਵਿਚ ਖਚਤ ਹੈ ਜਿਵੇਂ ਦੀਵਾਰ ਦੇ ਉੱਪਰ ਤਸਵੀਰ ਚਿਤਰੀ ਗਈ ਹੈ। ਟੰਗੀ ਹੋਈ ਤਸਵੀਰ ਨੂੰ ਤਾਂ ਉਤਾਰ ਸਕਦੇ ਹੋ ਤੇ ਜਿਹੜੀ ਪੇਂਟ ਕੀਤੀ ਹੈ, ਉਸਨੂੰ ਕਿਵੇਂ ਲਾਹੋਗੇ। ਜਿਵੇਂ ਦੀਵਾਰ ਮੂਰਤ ਨੂੰ ਨਹੀਂ ਛੱਡਦੀ, ਇਸੇ ਤਰ੍ਹਾਂ ਮਨ ਮਾਇਆ ਨੂੰ ਤੇ ਮਾਇਆ ਮਨ ਨੂੰ ਨਹੀਂ ਛੱਡਦਾ। ਦੋਨੋਂ ਇਕ-ਮਿੱਕ ਹੋ ਜਾਂਦੇ ਹਨ। ਰੱਬ ਨਾਲ ਜੁੜ ਜਾਏਂਗਾ ਤਾਂ ਮਨ ਰੱਬ ਵਰਗਾ ਹੈ। ਜਿਹੋ ਜਿਹੀ ਸੁਗੰਧੀ ਪਾਣੀ ਵਿਚ ਪਾਏਂਗਾ, ਉਹੋ ਜਿਹੀ ਸੁਗੰਧੀ ਮਿਲੇਗੀ। ਜਿਹੜਾ ਰੰਗ ਪਾਏਂਗਾ, ਉਹੋ ਰੰਗ ਮਿਲੇਗਾ। ਜੇ ਮਨ ਨੂੰ ਮਾਇਆ ਵੱਲ ਝੁਕਾਏਂਗਾ ਤਾਂ ਮਨ ਮਾਇਆ ਵੱਲ, ਜੇ ਰੱਬ ਵਾਲੇ ਪਾਸੇ ਜੋੜੇਂਗਾ ਤਾਂ ਚੇਤੇ ਰੱਖੀਂ ਰੱਬ ਵਰਗਾ ਬਣ ਜਾਏਂਗਾ। ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਕਰਨ ਵਾਲਾ ਕੰਮ ਕਰ ਤੇ ਬੰਦਾ ਬਣ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਜਤਨ ਬਹੁਤ ਸੁਖ ਕੇ ਕੀਏ

*ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥*
*ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥ ੩੮॥*
*ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ॥*
*ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ॥ ੩੯॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਵਿੱਤਰ ਹਜ਼ੂਰੀ ਅੰਦਰ ਬਿਰਾਜਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦਾ ਸਲੋਕ ਨੰਬਰ ੩੮ ਅਤੇ ੩੯ ਦਾ ਪਾਠ ਤੁਸਾਂ ਸਰਵਨ ਕੀਤਾ ਹੈ। ਇਹਨਾਂ ਦੋ ਸਲੋਕਾਂ ਦਾ ਭਾਵ ਇਸ ਪ੍ਰਕਾਰ ਹੈ— ਗੁਰੂ ਤੇਗ਼ ਬਹਾਦਰ ਜੀ ਪਹਿਲੇ ਸਲੋਕ ਵਿਚ ਮਨੁੱਖ ਦੀ ਉਸ ਸੋਚ ਸਬੰਧੀ ਕਿ ਜੋ ਮੈਂ ਸੋਚਾਂ, ਉਹ ਹੀ ਹੋਣਾ ਚਾਹੀਦਾ ਹੈ, ਉਸ ਸਕੀਰਨ ਸੋਚ ਵਾਲੇ ਨੂੰ, ਰੱਬੀ ਰਜ਼ਾ ਤੋਂ ਦੂਰ ਜਾ ਚੁੱਕੇ ਬੰਦੇ ਨੂੰ ਉਪਦੇਸ਼ ਪਏ ਕਰਦੇ ਹਨ ਕਿ ਮਨੁੱਖ ਕੁਝ ਕਰਨਾ ਚਾਹੁੰਦਾ ਹੈ ਤਾਂ ਪ੍ਰਮਾਤਮਾ ਉਸਦੇ ਕਰਨ ਤੋਂ ਪਹਿਲਾਂ ਉਸ ਨਾਲ ਕੁਝ ਹੋਰ ਕਰ ਦਿੰਦਾ ਹੈ। ਅਗਲੀ ਤੁੱਕ ਕਹੀ ਕਿ ਬੰਦਾ ਮਨ ਵਿਚ ਚਿੱਤਵਦਾ ਰਿਹਾ ਕਿ ਮੈਂ ਲੋਕਾਂ ਨੂੰ ਧੋਖਾ ਦੇਵਾਂਗਾ, ਪਰੰਤੂ ਲੋਕਾਂ ਨੂੰ ਠੱਗਣ ਵਾਲੇ ਬੰਦੇ ਨੂੰ ਪਤਾ ਹੀ ਉਦੋਂ ਲੱਗਾ ਜਦੋਂ ਪ੍ਰਮਾਤਮਾ ਨੇ ਇਸਦੇ ਗਲ਼ ਵਿਚ ਮੌਤ ਦੀ ਫਾਹੀ ਪਾ ਦਿੱਤੀ। ਲੋਕਾਂ ਨੂੰ ਫਸਾਉਣ ਵਾਲਾ ਆਪ ਫੱਸ ਗਿਆ।

ਦੂਜਾ ਬਚਨ ਕੀਤਾ ਕਿ ਸੁੱਖ ਲਈ ਅਸੀਂ ਜਤਨ ਕਰਦੇ ਹਾਂ, ਉਹ ਵੀ ਸਰੀਰ ਦੇ ਸੁੱਖ। ਦੁੱਖ ਲਈ ਕਦੀ ਵੀ ਬੰਦੇ ਨੇ ਅਰਦਾਸ ਨਹੀਂ ਕੀਤੀ, ਜਤਨ ਨਹੀਂ ਕੀਤਾ। ਸੁੱਖ ਮੰਗਿਆਂ ਵੀ ਨਹੀਂ ਮਿਲਦੇ ਤੇ ਦੁੱਖ ਬਿਨਾਂ ਮੰਗਣ ਤੋਂ ਹੀ ਆਪਣੇ ਆਪ ਘਰ ਆ ਜਾਂਦੇ ਹਨ ਤੇ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਮਨਾ ! ਨਾ ਸੁੱਖਾਂ ਦੀ ਮੰਗ ਕਰ, ਨਾ ਦੁੱਖ ਵਿਚ ਰੋ, ਬੱਸ ਇਕ ਗੱਲ ਚੇਤੇ ਰੱਖੀਂ ਕਿ ਜੋ ਵਾਹਿਗੁਰੂ ਨੂੰ ਭਾਉਂਦਾ ਹੈ, ਹੋਣਾ ਉਹੀ ਕੁਝ ਹੀ ਹੈ। ਮਨੁੱਖ

ਦਾ ਮਨ ਇਕ ਵੱਗਦੇ ਹੋਏ ਪਾਣੀ ਦੇ ਚਸ਼ਮੇ ਦੀ ਤਰ੍ਹਾਂ ਹੈ। ਮਨੁੱਖ ਦਾ ਮਨ ਵਹਿੰਦੇ ਹੋਏ ਉਸ ਦਰਿਆ ਦੀ ਤਰ੍ਹਾਂ ਹੈ ਜੋ ਨਾ ਸਵੇਰੇ, ਨਾ ਸ਼ਾਮ, ਨਾ ਰਾਤ, ਨਾ ਦਿਨ, ਕਦੀ ਵੀ ਰੁੱਕਦਾ ਨਹੀਂ। ਉਹ ਨਿਰੰਤਰ ਆਪਣੇ ਵੇਗ ਵਿਚ ਵਹੀ ਜਾ ਰਿਹਾ ਹੈ। ਇਸੇ ਤਰ੍ਹਾਂ ਮਨੁੱਖੀ ਮਨ ਦੀ ਅੰਦਰ ਦੀ ਅਵਸਥਾ ਹੈ। ਇਸ ਦੇ ਫੁਰਨੇ ਪਾਣੀ ਦੇ ਬਹਾ ਦੀ ਤਰ੍ਹਾਂ ਨਿਰੰਤਰ ਇਸ ਦੇ ਅੰਦਰੋਂ ਉਪਜਦੇ ਹਨ। ਬਹੁ ਗਿਣਤੀ ਉਹਨਾਂ ਖ਼ਿਆਲਾਂ ਦੀ ਹੈ ਜਿਸਦੇ ਵਿਚ ਜੋ ਕੁਝ ਮੈਂ ਸੋਚਦਾ ਹਾਂ, ਜੋ ਕੁਝ ਮੈਂ ਕਰਨਾ ਚਾਹੁੰਦਾ ਹਾਂ, ਕੇਵਲ ਉਹੀ ਹੋਵੇ ਤੇ ਸਤਿਗੁਰੂ ਕਹਿੰਦੇ ਹਨ ਕਿ ਇਹੀ ਬੰਦੇ ਦੀ ਅਗਿਆਨਤਾ ਹੈ। ਇਸਨੂੰ ਇੰਨੀ ਗੱਲ ਦਾ ਯਕੀਨ ਹੋਣਾ ਚਾਹੀਦਾ ਹੈ ਕਿ ਮੇਰੇ ਚਿੱਤਵਨ ਨਾਲ ਕੁਝ ਵੀ ਨਹੀਂ ਹੋਣਾ। ਹੋਣਾ ਉਹੀ ਕੁਝ ਹੈ ਜੋ ਪ੍ਰਮਾਤਮਾ ਨੂੰ ਭਾਉਂਦਾ ਪਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਹਜ਼ੂਰ ਨੇ ਅੰਮ੍ਰਿਤ ਬਚਨ ਕਹੇ। ਉਹ ਸ਼ਬਦ ਅਸੀਂ ਗੁਰੂ ਤੇਗ਼ ਬਹਾਦਰ ਜੀ ਦਾ ਹੀ ਪੜ੍ਹਦੇ ਹਾਂ ਕਿ ਪਰੀਪੂਰਨ ਪ੍ਰਮਾਤਮਾ ਨੇ ਅਗਲੇ ਛਿਨ ਕੀ ਕਰ ਦੇਣਾ ਹੈ, ਕਿਸੇ ਨੂੰ ਪਤਾ ਹੀ ਨਹੀਂ ਲੱਗਣਾ। ਬਾਬਾ ਜੀ ਨੇ ਬਾਣੀ ਵਿਚ ਬਚਨ ਕਿਹਾ ਕਿ ਹੈ-

*ਹਰਿ ਕੀ ਗਤਿ ਨਹਿ ਕੋਊ ਜਾਨੈ॥*

ਰੱਬ ਦੇ ਮਨ ਵਿਚ ਕੀ ਹੈ, ਇਹ ਕਿਸੇ ਨੂੰ ਪਤਾ ਨਹੀਂ। ਮਹਾਰਾਜ ! ਇਸ ਧਰਤੀ 'ਤੇ ਬੜੇ ਬੜੇ ਘਾਲਣਾ ਵਾਲੇ ਆਏ, ਬਹੁਤ ਕਮਾਈਆਂ ਕਰਨ ਵਾਲੇ ਆਏ ਤੇ ਪ੍ਰਮਾਤਮਾ ਨੇ ਕੀ ਕੁਝ ਕਰਨਾ ਹੈ, ਕੀ ਉਹ ਜਾਣਦੇ ਨਹੀਂ ਸਨ ? ਗੁਰੂ ਤੇਗ਼ ਬਹਾਦਰ ਜੀ ਨੇ ਅਗਲਾ ਬਚਨ ਕਿਹਾ-

*ਹਰਿ ਕੀ ਗਤਿ ਨਹਿ ਕੋਊ ਜਾਨੈ॥*
*ਜੋਗੀ ਜਤੀ ਤਪੀ ਪਚਿ ਹਾਰੇ*

ਜੋਗ ਦਾ ਅੱਖਰੀ ਅਰਥ ਹੁੰਦਾ ਹੈ ਜੋੜ-ਮਿਲਾਪ ਤੇ ਜੋਗੀ ਦਾ ਅੱਖਰੀ ਅਰਥ ਹੈ ਮਿਲਿਆ ਹੋਇਆ। ਕਹਿੰਦੇ ਹਨ, ਜਿਹੜੇ ਜੋਗ ਦਾ ਮਿਲਾਪ ਦਾ ਦਾਅਵਾ ਵੀ ਕਰਦੇ ਹਨ, ਪਹਿਲੀ ਗੱਲ, ਉਹ ਹਨ ਜੋਗੀ ਤੇ ਦੂਜੇ ਜਤੀ, ਜਿਹੜੇ ਪ੍ਰਮਾਤਮਾ ਨੂੰ ਦਿਨ ਰਾਤ ਜੱਪਦੇ ਹਨ ਤੇ ਤੀਸਰੇ ਹਨ ਤਪੀ ਜਿਹੜੇ ਦਿਨ ਰਾਤ ਤੱਪ ਕਰਦੇ ਹਨ। ਕਹਿਣ ਲੱਗੇ ਕਿ ਤਾਕਤ ਲਾ ਲਾ ਕੇ ਕਿ ਰੱਬ ਦੇ ਮਨ ਵਿਚ ਕੀ ਹੈ, ਅਸੀਂ ਪਹਿਲਾਂ ਸਮਝ ਜਾਈਏ, ਕਹਿਣ ਲੱਗੇ ਉਹ ਖ਼ਤਮ ਹੋ ਗਏ, ਪਰ ਪ੍ਰਮਾਤਮਾ ਨੇ ਜੋ ਕੁਝ ਕਰਨਾ ਸੀ, ਉਹ ਕਿਸੇ ਦੇ ਚਿੱਤ ਵਿਚ ਵੀ ਨਹੀਂ ਆਇਆ।

*ਹਰਿ ਕੀ ਗਤਿ ਨਹਿ ਕੋਊ ਜਾਨੈ॥*
*ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥੧॥ ਰਹਾਉ॥*
*ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥*

ਖਿਨ, ਇਕ ਅੱਖ ਝਮਕਣ ਜਿਤਨਾ ਸਮਾਂ। ਇਕ ਨਿਮਖ ਦੇ ਵਿਚ ਉਸ ਪ੍ਰਮਾਤਮਾ

ਦੇ ਕੋਲ ਇੰਨੀ ਕੁ ਤਾਕਤ ਹੈ ਕਿ ਜਿਹੜੇ ਕੰਗਾਲ ਹਨ, ਵਿਚਾਰੇ ਅੱਧੀ ਅੱਧੀ ਰੋਟੀ ਦੀ ਖ਼ਾਤਰ ਠੋਕਰਾਂ ਖਾਂਦੇ ਹਨ, ਵਾਹਿਗੁਰੂ ਚਾਹੇ ਤਾਂ ਇਕ ਖਿਨ ਵਿਚ ਉਹਨਾਂ ਨੂੰ ਪਾਤਸ਼ਾਹੀਆਂ ਦੇ ਦੇਵੇ ਤੇ ਜਿਹੜੇ ਪਾਤਿਸ਼ਾਹ ਬਣ ਕੇ ਮਨ ਭਾਉਂਦੀਆਂ ਖਾਂਦੇ ਹਨ, ਰੱਬ ਚਾਹੇ ਤਾਂ ਇਕ ਖਿਨ ਵਿਚ ਉਹਨਾਂ ਨੂੰ ਦਰ ਦਰ ਦਾ ਭਿਖਾਰੀ ਬਣਾ ਦੇਵੇ। ਸਾਹਿਬ ਕਹਿਣ ਲੱਗੇ-

*ਖਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥*
*ਰੀਤੇ ਭਰੇ ਭਰੇ ਸਖਨਾਵੈ*

ਇਸਤਾ ਮਤਲਬ ਜਿਹੜੇ ਆਤਮਕ ਤੌਰ 'ਤੇ ਖ਼ਾਲੀ ਹਨ, ਜਿਨ੍ਹਾਂ ਦੇ ਪੱਲੇ ਕੁਝ ਵੀ ਨਹੀਂ, ਪ੍ਰਮਾਤਮਾ ਨੇ ਮੇਹਰ ਕਰ ਦਿੱਤੀ, ਉਹ ਨੱਕੋ-ਨੱਕ ਰੂਹਾਨੀਅਤ ਨਾਲ ਭਰ ਦਿੱਤੇ। ਜਿਹੜੇ ਆਪਣੇ ਆਪ ਨੂੰ ਭਰੇ ਭਾਂਡੇ ਕਹਿੰਦੇ ਸਨ, ਵਾਹਿਗੁਰੂ, ਤੂੰ ਇਹੋ ਜਿਹੀ ਖੇਡ ਵਰਤਾਉਂਦਾ ਹੈਂ ਕਿ ਭਰਿਆਂ ਹੋਇਆਂ ਨੂੰ ਖ਼ਾਲੀ ਕਰਕੇ ਭਾਂਡੇ ਮੂਧੇ ਮਾਰ ਦਿੰਦਾ ਹੈਂ ਤੇ ਜਿਨ੍ਹਾਂ ਦੇ ਭਾਂਡੇ ਮੂਧੇ ਪਏ ਹਨ, ਉਹਨਾਂ ਨੂੰ ਸਿੱਧੇ ਕਰਕੇ ਭਰ ਦਿੰਦਾ ਹੈਂ। ਹਜ਼ੂਰ ਕਹਿ ਰਹੇ ਹਨ-

*ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥ ੧॥*

(ਅੰਗ ੫੩੭)

ਇਹ ਪ੍ਰਮਾਤਮਾ ਜੀ ਦੀ ਆਪਣੀ ਖੇਡ ਹੈ, ਉਸਦੇ ਸਬੰਧੀ ਅਜੇ ਕਿਸੇ ਨੇ ਅੰਤ ਨਹੀਂ ਪਾਇਆ। ਹਜ਼ੂਰ ਜੀ ਦਾ ਇਕ ਅੰਮ੍ਰਿਤ ਬਚਨ ਹੋਰ ਹੈ। ਕਈ ਵਾਰੀ ਇਨਸਾਨ ਬਹੁਤ ਕੁਝ ਮਿੱਥ ਕੇ ਚੱਲਦਾ ਹੈ, ਪਰ ਕਦੀ ਹਰ ਬੰਦੇ ਦਾ ਮਿੱਥਿਆ ਹੋਇਆ ਕਾਰਜ ਪੂਰਾ ਹੋਇਆ ਹੈ, ਇਹ ਉੱਪਰ ਵਾਲੇ ਦੇ ਹੱਥ ਹੈ। ਹਜ਼ੂਰ ਕਹਿੰਦੇ ਹਨ ਕਿ ਅੱਧੀ ਰਾਤ ਸੁੱਤੇ ਹਾਂ। ਕੱਪੜੇ ਬਿਸਤਰ ਤਿਆਰ ਕੀਤੇ ਕਿ ਸਵੇਰੇ ਅਸੀਂ ਆਪਣੇ ਘਰ ਤੋਂ ਦਿੱਲੀ ਨੂੰ ਜਾਣਾ ਹੈ ਜਾਂ ਅਸੀਂ ਪਾਕਿਸਤਾਨ ਵਾਲੇ ਪਾਸੇ ਜਾ ਰਹੇ ਹਾਂ। ਰਾਤ ਤਿਆਰੀ ਕਰਕੇ ਬੰਦਾ ਸੌਂਦਾ ਹੈ ਤੇ ਪਿਆਰਿਉ ! ਸਵੇਰੇ ਉੱਠਣ ਤੋਂ ਪਹਿਲਾਂ ਫ਼ੋਨ ਦੀ ਬੈੱਲ ਵੱਜਦੀ ਹੈ ਕਿ ਭਲਿਆ, ਤੇਰੇ ਰਿਸ਼ਤੇਦਾਰ ਵਿਚੋਂ ਫਲਾਨਾ ਬੰਦਾ ਚੜ੍ਹਾਈ ਕਰ ਗਿਆ ਹੈ। ਇਕ ਪਾਸੇ ਵਿਆਹ 'ਤੇ ਜਾਣ ਦੀ ਤਿਆਰੀ ਹੈ ਤੇ ਦੂਜੇ ਪਾਸੇ ਕਿਸੇ ਰਿਸ਼ਤੇਦਾਰ ਦੀ ਅਰਥੀ ਪਈ ਉੱਠਦੀ ਹੈ। ਰਾਤ ਬੰਦਾ ਇਹ ਸੋਚ ਕੇ ਸੁੱਤਾ ਹੈ ਕਿ ਸਵੇਰੇ ਮੈਂ ਵਿਆਹ 'ਤੇ ਜਾਣਾ ਹੈ, ਪਰ ਵਿਆਹ 'ਤੇ ਜਾਣ ਤੋਂ ਪਹਿਲਾਂ ਕੀ ਪਤਾ ਸੀ ਕਿ ਉਸ ਨੂੰ ਮੌਤ ਦੀ ਖ਼ਬਰ ਮਿਲ ਜਾਣੀ ਹੈ ? ਇਹ ਬੰਦੇ ਨੂੰ ਪਤਾ ਨਹੀਂ। ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ-

*ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ॥*

ਕਹਿਣ ਲੱਗੇ ਪਿਆਰਿਆ ! ਉਸ ਪ੍ਰਮਾਤਮਾ ਨੇ ਆਪਣੇ ਹੱਥ ਵਿਚ ਸਭ ਕੁਝ ਰੱਖਿਆ ਹੈ।

*ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ॥ ੧॥*

ਜਿਹੜਾ ਮਤਾ, ਜਿਹੜੀ ਸਲਾਹ ਅਸੀਂ ਕਰਦੇ ਹਾਂ, ਉਹ ਸਾਡੇ ਅੰਦਰ ਦੀ ਚਿੱਤਵਨੀ ਹੈ, ਪਰ ਪ੍ਰਮਾਤਮਾ ਨੇ ਆਪਣੀ ਇਹ ਸਲਾਹ, ਆਪਣਾ ਇਹ ਫੁਰਨਾ ਆਪਣੇ ਕੋਲ ਰੱਖਿਆ ਹੈ। ਅਸੀਂ ਗੱਲ ਪੱਛਮ ਵਿਚ ਜਾਣ ਦੀ ਕਰਦੇ ਹਾਂ, ਪਰ ਪ੍ਰਮਾਤਮਾ ਪੂਰਬ ਵਾਲੇ ਪਾਸੇ ਲੈ ਜਾਂਦਾ ਹੈ। ਸੁੱਖ ਬਾਰੇ ਸੋਚਦੇ ਹਾਂ ਤੇ ਘਰ ਵਿਚ ਦੁੱਖ ਆ ਜਾਂਦਾ ਹੈ। ਕਈ ਵਾਰੀ ਕਿਤੇ ਬੰਦਾ ਮਰਨ ਕਿਨਾਰੇ ਪਿਆ ਹੁੰਦਾ ਹੈ ਤੇ ਉਸਦੇ ਘਰ ਸੰਦੇਸ਼ੇ ਖ਼ੁਸ਼ੀ ਦੇ ਆ ਜਾਂਦੇ ਹਨ। ਪੱਛਮ ਤੇ ਪੂਰਬ ਦਾ ਮਤਲਬ ਸਿਰਫ਼ ਇੰਨਾ ਹੁੰਦਾ ਹੈ ਕਿ ਜੋ ਕੁਝ ਅਸੀਂ ਸੋਚਦੇ ਹਾਂ ਪ੍ਰਮਾਤਮਾ ਉਸ ਤੋਂ ਉਲਟ ਕਰ ਸਕਦਾ ਹੈ।

*ਸਿਆਨਪ ਕਾਹੂ ਕਾਮਿ ਨ ਆਤ॥*

ਜੇ ਤੂੰ ਆਪਣੀ ਸਿਆਣਪ ਵਰਤੇਂ ਕਿ ਮੈਂ ਜੀ ਆਪਣੀ ਸਿਆਣਪ ਨਾਲ ਬੰਦੇ ਨੂੰ ਗੱਲਾਂ ਨਾਲ ਚੇਂਜ ਕਰ ਲਿਆ ਹੈ। ਅਸੀਂ ਬੰਦੇ ਨੂੰ ਗੱਲਾਂ ਨਾਲ ਚੇਂਜ ਕਰ ਸਕਦੇ ਹਾਂ, ਪਰ ਅਕਲ ਨਾਲ, ਸਿਆਣਪ ਨਾਲ ਚੇਤੇ ਰੱਖਿਓ, ਰੱਬ ਨੇ ਜੋ ਕਰਨਾ ਹੈ, ਉਸਦੀ ਵੁੜੀ ਕਲਾਮ ਨੂੰ ਕੋਈ ਬਦਲ ਨਹੀਂ ਸਕਦਾ। ਕਹਿਣ ਲੱਗੇ-

*ਸਿਆਨਪ ਕਾਹੂ ਕਾਮਿ ਨ ਆਤ॥*

ਤੇਰੀਆਂ ਸਿਆਣਪਾਂ ਕਿਸੇ ਕੰਮ ਨਹੀਂ।

*ਜੋ ਅਨੁਰੂਪਿਓ ਠਾਕੁਰਿ ਮੇਰੈ*

ਅਨੁਰੂਪਿਓ ਦਾ ਅੱਖਰੀ ਅਰਥ ਹੈ ਜੋ ਉਹ ਕਰਨ ਦੀ ਤਿਆਰੀ ਕਰੀ ਬੈਠਾ ਹੈ। ਹੁਣ ਕੋਈ ਬੰਦਾ ਮਿੱਥ ਕੇ ਕੰਮ ਕਰੇ ਤਾਂ ਅਸੀਂ ਮਿੱਥੇ ਹੋਏ ਨੂੰ ਰੋਕ ਸਕਦੇ ਹਾਂ, ਪਰ ਜੇ ਪ੍ਰਮਾਤਮਾ ਨੇ ਮਿੱਥ ਲਿਆ ਕਿ ਮੈਂ ਇਹ ਕੰਮ ਕਰਨਾ ਹੀ ਕਰਨਾ ਹੈ ਤਾਂ ਸਾਰੀ ਦੁਨੀਆਂ ਜ਼ੋਰ ਲਾ ਦੇਵੇ, ਪਰ ਰੱਬ ਦੇ ਲਿਖੇ ਨੂੰ ਕਦੀ ਕੋਈ ਟਾਲ ਨਹੀਂ ਸਕਦਾ। ਕਹਿਣ ਲੱਗੇ-

*ਜੋ ਅਨੁਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥*

(ਅੰਗ ੪੯੬)

ਉਹ ਹੀ ਗੱਲ ਪ੍ਰਮਾਤਮਾ ਨੇ ਕਰ ਦਿੱਤੀ। ਇਕ ਸ਼ਬਦ ਹੈ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚ। ਕਬੀਰ ਸਾਹਿਬ ਜੀ ਦਾ ਉਹ ਸ਼ਬਦ ਹੈ। ਕਹਿੰਦੇ ਹਨ-

*ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥*

ਤੇਰੀ ਮਿੱਤ ਨੂੰ, ਤੇਰੀ ਗੱਤ ਨੂੰ ਕਿਸੇ ਨੇ ਨਹੀਂ ਜਾਣਿਆ।

*ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥*
*ਤੇਰੇ ਸੰਤਨ ਕੀ ਹਉ ਚੇਰੀ॥*

(ਅੰਗ ੧੨੫੨)

ਜਿਹੜੇ ਤੇਰੀ ਬੰਦਗੀ ਕਰਨ ਵਾਲੇ ਸੰਤ ਜਨ ਹਨ, ਜਿਹੜੇ ਤੇਰੇ ਨਾਮ ਵਿਚ ਦਿਨ

ਰਾਤ ਭਿੱਜੇ ਰਹਿੰਦੇ ਹਨ, ਮੈਂ ਉਹਨਾਂ ਦੇ ਚਰਨਾਂ ਦੀ ਚੇਲੀ ਹਾਂ। ਰਾਜਾਸ੍ਰਮ ਦਾ ਅੱਖਰੀ ਅਰਥ ਹੈ ਸਭ ਤੋਂ ਉੱਚੇ ਟਿਕਾਣੇ ਵਾਲੇ ਪ੍ਰਮਾਤਮਾ, ਤੇਰੀ ਗੱਤ ਕਦੀ ਕਿਸੇ ਨੇ ਜਾਣੀ ਨਹੀਂ।

*ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥*
*ਨਾਨਕ ਦਾਸ ਸਦਾ ਕੁਰਬਾਨੀ॥*

(ਸੁਖਮਨੀ ਸਾਹਿਬ)

ਚਾਰ ਤਰੀਕੇ ਹਨ ਬੰਦੇ ਦੇ ਗਿਆਨ ਨੂੰ ਹਾਸਿਲ ਕਰਨ ਦੇ, ਖ਼ਾਸ ਕਰਕੇ ਹਿੰਦੁਸਤਾਨ ਦੀ ਧਰਤੀ 'ਤੇ। ਪਹਿਲਾ ਤਰੀਕਾ ਹੈ ਅਡੋਲ ਸਮਾਧੀ ਲਾਉਣੀ। ਦੂਜਾ ਤਰੀਕਾ ਹੈ ਕਰੜਾ ਤੱਪ ਕਰਨਾ। ਤੀਜਾ ਤਰੀਕਾ ਹੈ ਸਿਫ਼ਤਾਂ ਹਾਸਿਲ ਕਰਕੇ ਆਸਮਾਨ ਤੱਕ ਉਡਾਰੀ ਮਾਰ ਕੇ ਜਾਣਾ ਤੇ ਚੌਥਾ ਤਰੀਕਾ ਹੈ ਗ੍ਰੰਥ ਪੜ੍ਹ ਪੜ੍ਹ ਕੇ ਆਪਣੇ ਅੰਦਰ ਗਿਆਨ ਨੂੰ ਸੰਚਿਤ ਕਰਨਾ। ਬਾਬਾ ਨਾਨਕ ਜੀ ਨੇ ਚਾਰ ਤਰ੍ਹਾਂ ਦੇ ਤਰੀਕਿਆਂ ਨਾਲ ਗਿਆਨ ਨੂੰ ਹਾਸਿਲ ਕਰਨ ਵਾਲੇ ਲੋਕਾਂ ਨੂੰ ਸੁਚੇਤ ਕੀਤਾ ਤੇ ਨਾਲ ਹੀ ਇਹ ਬਚਨ ਕਰ ਦਿੱਤੇ ਕਿ ਜੋ ਪ੍ਰਮਾਤਮਾ ਕਰਨਾ ਚਾਹੁੰਦਾ ਹੈ, ਇਹ ਚਾਰ ਤਰ੍ਹਾਂ ਦੇ ਗਿਆਨੀ ਅੱਡੀ-ਚੋਟੀ ਦਾ ਜ਼ੋਰ ਲਾ ਲੈਣ ਤੇ ਰੱਬ ਦੇ ਬਾਰੇ ਥਾਹ ਨਹੀਂ ਪਾ ਸਕਦੇ। ਬਾਬਾ ਜੀ ਨੇ ਆਪਣੇ 'ਤੇ ਢੁਕਾਇਆ ਹੈ। ਉੱਤਮ ਪੁਰਖ ਵਿਚ ਉਹਨਾਂ ਨੇ ਬਚਨ ਕੀਤੇ ਹਨ। ਹਜ਼ੂਰ ਕਹਿੰਦੇ ਹਨ-

*ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥*

ਰੱਬ ਜੋ ਕੁਝ ਕਰਦਾ ਹੈ, ਉਸਦਾ ਕਿਸੇ ਨੇ ਅੰਤ ਨਹੀਂ ਪਾਇਆ।

*ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥*

ਪਿਆਰਿਆ ! ਕੀ ਪ੍ਰਮਾਤਮਾ ਦੀ ਮਿੱਤ ਨੂੰ, ਪ੍ਰਮਾਤਮਾ ਦੀ ਕੀਮਤ ਤੂੰ ਜਾਣ ਸਕਦਾ ਹੈਂ ?

*ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੧ ॥*

ਦੂਜਾ ਬਚਨ ਕੀਤਾ-

*ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ॥*

(ਅੰਗ ੧੪)

ਕਹਿੰਦੇ ਹਨ, ਕਰੋੜਾਂ ਸਾਲ ਦੀ ਉਮਰ ਹੋ ਜਾਏ ਤੇ ਕਰੋੜਾਂ ਸਾਲ ਵਿਚ ਨਾ ਪਾਣੀ ਪੀਵੇ, ਨਾ ਰੋਟੀ ਖਾਏ। ਪਉਣ ਦੇ ਵਿਚੋਂ ਹੀ ਇਹ ਖਾਣ ਲਈ ਖ਼ੁਰਾਕ ਲੈ ਲਵੇ ਤੇ ਪਉਣ ਦੇ ਵਿਚੋਂ ਹੀ ਪਾਣੀ ਦਾ ਰੱਸ ਮਾਣ ਸਕੇ। ਇੰਨੀ ਸਮਾਧੀ ਲਾਏ ਕਿ ਸੁਪਨਿਆਂ ਵਿਚ ਵੀ ਕਦੀ ਨੀਂਦ ਨਾ ਆਏ ਤੇ ਕਰੋੜਾਂ ਸਾਲ ਸੂਰਜ ਅਤੇ ਚੰਦਰਮਾ ਨੂੰ ਨਾ ਦੇਖੇ। ਇੰਨੀ ਹਨੇਰ ਗੁਫਾ ਵਿਚ ਕਰੋੜਾਂ ਸਾਲ ਦਾ ਜੱਪ ਕਰਕੇ ਬਾਹਰ ਨਿਕਲ ਕੇ ਕਹੇ ਕਿ ਜੋ ਕੁਝ ਰੱਬ ਨੇ ਕਰਨਾ ਹੈ, ਮੈਂ ਪਹਿਲਾਂ ਜਾਣ ਗਿਆ ਹਾਂ।

ਪਿਆਰਿਉ ! ਦੋ ਤਰੀਕੇ ਹਨ। ਇਕ ਨਦੀ ਪਾਣੀ ਦੀ ਭਰ ਕੇ ਵੱਗਦੀ ਹੈ। ਇਕ ਨਿੱਕਾ ਜਿਹਾ ਕੱਖ ਆਇਆ, ਉਹ ਨਦੀ ਦੇ ਪ੍ਰਵਾਹ ਦੇ ਸਾਹਮਣੇ ਟੇਡਾ ਅੜ ਗਿਆ। ਹੁਣ ਉਹ ਯਤਨ ਕਰਦਾ ਹੈ ਕਿ ਮੈਂ ਪਾਣੀ ਨੂੰ ਰੋਕਾਂਗਾ। ਹੁਣ ਕੀ ਉਸਦੇ ਰੋਕਿਆਂ ਪਾਣੀ ਦਾ ਪ੍ਰਵਾਹ ਰੁੱਕ ਜਾਣਾ ਹੈ ? ਉਹ ਤਿਣਕੇ ਨੂੰ ਧੱਕੇ ਨਾਲ ਰੋੜ ਕੇ ਵੀ ਲਈ ਜਾਂਦਾ ਹੈ, ਪਰ ਫਿਰ ਵੀ ਤਿਣਕਾ ਟੇਡਾ ਹੋਇਆ ਬਾਰ-ਬਾਰ ਯਤਨ ਕਰਦਾ ਹੈ ਕਿ ਮੈਂ ਨਦੀ ਦਾ ਪ੍ਰਵਾਹ ਅੱਗੇ ਨਹੀਂ ਤੁਰਨ ਦੇਣਾ ਤੇ ਇਹ ਵੀ ਕੋਸ਼ਿਸ਼ ਕਰੇਗਾ ਬੋਲ ਕੇ ਕਿ ਦੇਖੋ ਮੈਂ ਇੰਨੇ ਪ੍ਰਵਾਹ ਨੂੰ ਰੋਕ ਲਿਆ ਹੈ। ਨਹੀਂ, ਤੂੰ ਰੋਕਣ ਦਾ ਯਤਨ ਵੀ ਕੀਤਾ, ਪਰ ਪਾਣੀ ਤੈਨੂੰ ਵੀ ਆਪਣੇ ਨਾਲ ਵਹਾ ਕੇ ਲੈ ਗਿਆ। ਹੁਣ ਦੂਜਾ ਤਿਣਕਾ ਆਇਆ ਜਿਹੜਾ ਸਿੱਧਾ ਪਾਣੀ ਵਿਚ ਡਿੱਗਾ ਤੇ ਨਦੀ ਨੇ ਇਕੋ ਦੱਮ ਉਸਨੂੰ ਆਪਣੇ ਨਾਲ ਰੋੜ ਲਿਆ। ਉਹ ਸੰਘਰਸ਼ ਨਹੀਂ ਕਰਦਾ, ਉਹ ਸਮਰਪਿਤ ਵਿਚ ਆ ਗਿਆ ਤੇ ਦੂਜਾ ਸੰਘਰਸ਼ ਪਿਆ ਕਰਦਾ ਹੈ। ਸੰਘਰਸ਼ ਕਰਨ ਵਾਲੇ ਨੇ ਵੀ ਰੁੜ ਕੇ ਚਲੇ ਜਾਣਾ ਹੈ ਜਿੱਥੇ ਨਦੀ ਨੇ ਲਿਜਾਣਾ ਹੈ। ਟੇਢਾ ਹੋ ਕੇ ਜਿੰਨਾ ਮਰਜ਼ੀ ਯਤਨ ਕਰੇ, ਪਾਣੀ ਫਿਰ ਵੀ ਰੋੜ ਕੇ ਉਸਨੂੰ ਉਥੇ ਲੈ ਜਾਏਗਾ ਤੇ ਉਹ ਚੁੱਪ ਕਰਕੇ ਪਾਣੀ ਦੇ ਬਹਾਵ ਵਿਚ ਚੱਲ ਪਏ ਤਾਂ ਪਿਆਰਿਉ ! ਚੇਤੇ ਰੱਖਿਉ; ਉਹ ਮੁਸ਼ਕਿਲ ਵਿਚ ਨਹੀਂ, ਰੁੜ ਕੇ ਜ਼ਰੂਰ ਚਲੇ ਜਾਣਾ ਹੈ।

ਦੋ ਤਰ੍ਹਾਂ ਦੇ ਇਨਸਾਨ ਹਨ। ਇਕ ਉਸ ਤਿਣਕੇ ਦੀ ਤਰ੍ਹਾਂ ਹਨ, ਜਿਹੜੇ ਟੇਢੇ ਹੋ ਕੇ ਯਤਨ ਕਰਦੇ ਹਨ ਕਿ ਰੱਬ ਦੀ ਕੀਤੀ ਹੋਈ ਨੂੰ ਅਸੀਂ ਰੋਕ ਲਵਾਂਗੇ, ਪਰ ਰੱਬ ਫਿਰ ਵੀ ਧੱਕੇ ਨਾਲ ਆਪਣੇ ਹੁਕਮ ਵੱਲ ਬੰਦੇ ਨੂੰ ਖਿੱਚ ਕੇ ਲੈ ਜਾਂਦਾ ਹੈ। ਇਕ ਤਿਣਕੇ ਦੀ ਤਰ੍ਹਾਂ ਹਨ ਜਿਹੜੇ ਟੇਢੇ ਹੋ ਕੇ ਪਾਣੀ ਨੂੰ ਰੋਕਦੇ ਹਨ, ਪਰ ਕੀ ਟੇਢੇ ਤਿਣਕੇ ਨਾਲ ਕਦੀ ਬਹਾਵ ਰੁੱਕੇਗਾ ? ਦੂਜੇ ਉਹ ਤਿਣਕੇ ਹਨ ਜਿਹੜੇ ਪਾਣੀ ਦੇ ਬਹਾਵ ਨਾਲ ਸਿੱਧੇ ਤੁਰ ਪੈਂਦੇ ਹਨ। ਇਸੇ ਤਰ੍ਹਾਂ ਇਕ ਬੰਦੇ ਉਹ ਹਨ ਜਿਹੜੇ ਰੱਬ ਦੀ ਕੀਤੀ ਨੂੰ ਰੋਕਣ ਦਾ ਯਤਨ ਕਰਦੇ ਹਨ ਤੇ ਇਕ ਉਹ ਹਨ ਜਿਹੜੇ ਸਮਰਪਿਤ ਹੋ ਕੇ ਚੱਲਦੇ ਹਨ। ਹੇ ਪ੍ਰਮਾਤਮਾ ! ਹੋਣਾ ਤਾਂ ਉਹੀ ਕੁਝ ਹੈ, ਜੋ ਕੁਝ ਤੂੰ ਕਰਦਾ ਹੈਂ। ਗੁਰੂ ਜੀ ਕਹਿੰਦੇ ਹਨ ਕਿ ਜੇ ਕੋਈ ਇੰਨੀ ਸਮਾਧੀ ਲਾ ਲਵੇ ਤਾਂ ਕੀ ਉਸਨੇ ਪ੍ਰਮਾਤਮਾ ਦਾ ਅੰਤ ਪਾ ਲਿਆ ?

*ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥*
*ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥*
*ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੧॥*
*ਸਾਚਾ ਨਿਰੰਕਾਰੁ ਨਿਜ ਥਾਇ॥*
*ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ॥ ੧॥ ਰਹਾਉ॥*

ਹੁਣ ਤਪੱਸਿਆ ਕਿੰਨੀ ਹੈ ?

*ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ॥*

*ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ॥*
*ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ॥ ੨॥*

ਇੰਨੀ ਤਪੱਸਿਆ ਕਰ ਲਏਂ ਕਿ ਆਪਣੇ ਸਰੀਰ ਦੇ ਟੁੱਕੜੇ ਕਰਕੇ ਅੱਗ ਵਿਚ ਫੂਕ ਕੇ ਰਾਖ ਬਣਾ ਲਏਂ ਤਾਂ ਕੀ ਇੰਨੀ ਤਪੱਸਿਆ ਕਰਨ ਤੋਂ ਬਾਅਦ ਤੈਨੂੰ ਪਤਾ ਲੱਗ ਜਾਏਗਾ ਕਿ ਰੱਬ ਦੇ ਮਨ ਵਿਚ ਕੀ ਹੈ ? ਕਹਿਣ ਲੱਗੇ ਨਹੀਂ। ਤੀਸਰਾ ਬਚਨ ਕੀਤਾ-

*ਪੰਖੀ ਹੋਇ ਕੈ ਜੇ ਭਵਾ*

ਇੰਨੀ ਸਿੱਧਤਾ, ਇੰਨੀ ਕਰਾਮਾਤ ਤੇਰੇ ਕੋਲ ਆ ਜਾਏ। ਇਕ ਪੰਛੀ ਬਣ ਕੇ ਸੈਂਕੜੇ ਆਸਮਾਨਾਂ ਉੱਪਰ ਚਲਾ ਜਾਵੇਂ, ਕਿਸੇ ਨੂੰ ਇਹਨਾਂ ਅੱਖਾਂ ਨਾਲ ਦਿੱਸੇਂ ਨਾ, ਕੁਝ ਖਾਵੇਂ ਨਾ ਤੇ ਨਾ ਪੀਵੇਂ, ਪਰ ਕਹਿੰਦੇ ਹਨ ਕਈ ਆਸਮਾਨਾਂ ਉੱਪਰ ਉੱਡ ਕੇ ਵੀ ਤੂੰ ਇਹ ਥਾਂ ਨਹੀਂ ਲੱਭ ਸਕੇਂਗਾ ਕਿ ਜਿੱਥੇ ਬੈਠ ਕੇ ਰੱਬ ਫ਼ੈਸਲੇ ਕਰਦਾ ਹੈ, ਤੈਨੂੰ ਉਸ ਦਰਬਾਰ ਦਾ ਪਤਾ ਲੱਗ ਗਿਆ ਹੈ। ਕਹਿੰਦੇ ਹਨ ਨਹੀਂ।

*ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥*
*ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥*
*ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੩॥*

ਚੌਥਾ ਬਚਨ ਕੀਤਾ ਕਿ ਜੇ ਤੂੰ ਲੱਖਾਂ ਮਣ ਗ੍ਰੰਥਾਂ ਦਾ ਅਭਿਆਸ ਕਰ ਲਵੇਂ, ਇੰਨੀ ਕੁ ਪੜ੍ਹਾਈ ਕਰੇਂ ਤੇ ਫਿਰ ਉਸਨੂੰ ਪੜ੍ਹਨ ਤੋਂ ਬਾਅਦ ਆਪਣੀ ਜ਼ਿੰਦਗੀ ਦਾ ਤਜਰਬਾ ਤੂੰ ਲਿਖਣ ਲੱਗੇਂ, ਤਾਂ ਇੰਨਾ ਵੱਡਾ ਵਿਦਵਾਨ ਬਣ ਕੇ ਵੀ ਤੂੰ ਰੱਬ ਦੇ ਮੱਤੇ ਨਹੀਂ ਜਾਣ ਸਕੇਂਗਾ ਕਿ ਪ੍ਰਮਾਤਮਾ ਨੇ ਕਰਨਾ ਕੀ ਹੈ। ਹਜ਼ੂਰ ਦਾ ਬਚਨ ਹੈ-

*ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥*
*ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ॥*

ਪਰ ਵਾਹਿਗੁਰੂ ਜੀ !

*ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ॥ ੪॥*

(ਅੰਗ ੧੪)

ਸਤਿਗੁਰੂ ਜੀ ਨੇ ਅੰਮ੍ਰਿਤ ਬਾਣੀ ਦੇ ਵਿਚ ਇਕ ਬਚਨ ਕੀਤਾ ਹੈ। ਕਬੀਰ ਸਾਹਿਬ ਦਾ ਬਚਨ ਇਸ ਸਲੋਕ ਦੀ ਵਿਆਖਿਆ ਕਰੇਗਾ। ਕਹਿਣ ਲੱਗੇ ਕਿ ਵੱਡੇ ਉੱਚੇ ਟਿਕਾਣੇ ਵਾਲਿਆ ! ਤੇਰਾ ਅਸੀਂ ਅੰਤ ਨਹੀਂ ਪਾਇਆ। ਕਿਉਂ ? ਮੈਂ ਉਹ ਲੋਕ ਦੇਖੇ ਹਨ ਕਿ ਜਿਨ੍ਹਾਂ ਦੇ ਘਰ ਵਿਚ ਸਵੇਰੇ ਖ਼ੁਸ਼ੀ ਦੇ ਵਾਜੇ ਵੱਜਦੇ ਹਨ, ਜਿਨ੍ਹਾਂ ਦੇ ਘਰ ਵਿਚ ਹਾਸੇ ਫੁੱਟ ਫੁੱਟ ਕੇ ਨਿਕਲਦੇ ਹਨ, ਬਸ ਇਕ ਖਿਨ ਦੇ ਵਿਚ ਜਿਨ੍ਹਾਂ ਦੇ ਘਰ ਵਿਚ ਖ਼ੁਸ਼ੀ ਦੀਆਂ ਤੁਣਕੀਆਂ ਵੱਜਦੀਆਂ ਹਨ, ਉਹਨਾਂ ਦੇ ਘਰ ਵਿਚ ਉੱਚੇ-ਉੱਚੇ ਵੈਣ ਪੈਣ ਦੀ ਆਵਾਜ਼ ਪਈ ਆਉਂਦੀ

ਹੈ। ਕਿਉਂ ? ਕਹਿਣ ਲੱਗੇ, ਜਿਸ ਘਰ ਵਿਚ ਮਾਤਮ ਦੀ ਛਾਂ ਵਿਛੀ ਹੈ, ਇਕ ਖਿਨ ਲਗਾਉਂਦਾ ਹੈਂ ਤੇ ਉਸ ਅੰਤਲੇ ਅੜੇ ਹੋਏ ਸੁਆਸਾਂ ਨੂੰ ਤੂੰ ਜੀਵਨ ਦਾਨ ਦੇ ਦਿੰਦਾ ਹੈਂ। ਹੇ ਪ੍ਰਮਾਤਮਾ ! ਮਰਦਿਆਂ ਹੋਇਆਂ ਨੂੰ ਤੂੰ ਕਿਨਾਰੇ ਤੋਂ ਖਿੱਚ ਕੇ ਪਿਛਾਂਹ ਲੈ ਆਉਂਦਾ ਹੈਂ। ਜਿਸ ਘਰ ਵਿਚ ਅੱਖਾਂ ਵਿਚ ਅੱਥਰੂ ਸਨ, ਹੁਣੇ ਮੌਤ ਹੋਈ। ਇਕ ਖਿਨ ਵਿਚ ਰੱਬ ਉਸਨੂੰ ਜ਼ਿੰਦਗੀ ਬਖ਼ਸ਼ ਦਿੰਦਾ ਹੈ। ਪਰ ਸਾਨੂੰ ਇਹ ਪਤਾ ਨਹੀਂ, ਇਹ ਤੇਰੇ ਮੱਤੇ ਤੂੰ ਹੀ ਜਾਣਦਾ ਹੈਂ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ–

*ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥*
*ਤੇਰੇ ਸੰਤਨ ਕੀ ਹਉ ਚੇਰੀ॥ ੧॥ ਰਹਾਉ॥*
*ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ॥*
*ਬਸਤੋ ਹੋਇ ਹੋਇ ਸੋੁ ਊਜਰੁ ਊਜਰੁ ਹੋਇ ਸੁ ਬਸੈ॥ ੧॥*

(ਅੰਗ ੧੨੫੨)

ਜਿਹੜੇ ਘਰ ਵੱਸਦੇ ਸਨ, ਜਿਹੜੇ ਪਿੰਡਾਂ ਵਿਚ ਮੁਰੱਬਿਆਂ ਦੇ ਮਾਲਕ ਸਨ, ਹੇ ਮੇਰੇ ਵਾਹਿਗੁਰੂ ਜੀ ! ਉਹ ਅੱਜ ਉੱਜੜ ਗਏ। ਕੀ ਖੇਡ ਵਰਤਾਈ ਹੈ ? ਜਿਸ ਬੱਚੇ ਦਾ ਜਨਮ ਹੋਇਆ ਤੇ ਸੋਨੇ ਦੇ ਚਿਮਚੇ ਨਾਲ ਉਸਦੇ ਮੂੰਹ ਵਿਚ ਦੁੱਧ ਪਾਇਆ ਗਿਆ। ਅੱਜ ਜਦੋਂ ਉਹ ਬਜ਼ੁਰਗ ਹੋਇਆ ਤਾਂ ਮੇਰੇ ਵਾਹਿਗੁਰੂ ਜੀ ਲੋਕਾਂ ਦੇ ਬੂਹਿਆਂ ਉੱਤੇ ਜਾ ਕੇ ਇਕ ਇਕ ਟੁੱਕੜਾ ਮੰਗ ਕੇ ਆਪਣੇ ਪੇਟ ਨੂੰ ਭਰਨਾ ਚਾਹੁੰਦਾ ਹੈ। ਵੱਸਦੇ ਹੋਏ ਉਜੜ ਗਏ ਤੇ ਜਿਹੜੇ ਉਜੜੇ ਪਏ ਸਨ, ਜਿਨ੍ਹਾਂ ਦੇ ਘਰਾਂ ਵਿਚ ਕੰਮ ਚੱਲਦਾ ਨਹੀਂ ਸੀ, ਰੋਟੀ ਪਾਣੀ ਦਾ ਵਸੀਲਾ ਨਹੀਂ ਸੀ, ਉਹਨਾਂ ਨੂੰ ਤੂੰ ਪਾਤਸ਼ਾਹੀਆਂ ਦੇ ਦਿੱਤੀਆਂ।

*ਜਲ ਤੇ ਥਲ ਕਰਿ*

ਪਾਣੀ ਦੇ ਵਿਚ ਤੂੰ ਮਾਰੂਥਲ ਪੈਦਾ ਕਰ ਦੇਵੇਂ।

*ਥਲ ਤੇ ਕੂਆ*

ਜਿੱਥੇ ਮਾਰੂਥਲ ਸੀ, ਜਿੱਥੇ ਪਾਣੀ ਦੀ ਬੂੰਦ ਨਹੀਂ ਸੀ, ਮੇਰੇ ਵਾਹਿਗੁਰੂ ਜੀ ! ਤੇਰੀ ਆਪਣੀ ਸ਼ਕਤੀ ਹੈ ਕਿ ਤੂੰ ਇਕ ਖਿਨ ਵਿਚ ਧਰਤੀ ਨੂੰ ਪਾੜ ਕੇ ਮਾਰੂਥਲ ਦੇ ਵਿਚੋਂ ਪਾਣੀ ਪੈਦਾ ਕਰ ਸਕਦਾ ਹੈਂ।

*ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥*
*ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ॥ ੨॥*

ਤੂੰ ਧਰਤੀ 'ਤੇ ਟਿੱਕਿਆਂ ਹੋਇਆਂ ਨੂੰ ਇੰਨੀਆਂ ਉੱਚੀਆਂ ਵਡਿਆਈਆਂ ਦੇ ਦਿੰਦਾ ਹੈਂ ਤੇ ਜਿਹੜੇ ਆਸਮਾਨ ਵਿਚ ਪਹੁੰਚੇ ਹਨ, ਪ੍ਰਮਾਤਮਾ ! ਜਦੋਂ ਤੂੰ ਆਪਣੀ ਖੇਡ ਵਰਤਾਉਂਦਾ ਹੈਂ ਤਾਂ ਉਹਨਾਂ ਪਹੁੰਚਿਆਂ ਹੋਇਆਂ ਨੂੰ ਮਿੱਟੀ ਵਿਚ ਰੋਲ ਕੇ ਰੱਖ ਦਿੰਦਾ ਹੈਂ।

*ਭੇਖਾਰੀ ਤੇ ਰਾਜੁ ਕਰਾਵੈ*

ਜਿਹੜੇ ਭਿਖਾਰੀ ਹਨ, ਦਰ ਦਰ ਤੋਂ ਮੰਗਣ ਵਾਲੇ ਮੰਗਤੇ ਹਨ, ਭਿਖਾਰੀਆਂ ਨੂੰ ਪਾਤਿਸ਼ਾਹੀਆਂ ਪਿਆ ਦਿੰਦਾ ਹੈਂ ਤੇ ਰਾਜਿਆਂ ਨੂੰ ਭਿਖਾਰੀ ਪਿਆ ਬਣਾਉਂਦਾ ਹੈਂ। ਜਿਹੜੇ ਮਹਾਂ ਮੂਰਖ ਹਨ, ਉਹਨਾਂ ਨੂੰ ਤੂੰ ਕ੍ਰਿਪਾ ਕਰੇਂ ਤਾਂ ਇਕ ਖਿਨ ਵਿਚ ਮਹਾਨ ਵਿਦਵਾਨ ਬਣਾ ਦਿੰਦਾ ਹੈਂ ਤੇ ਤੇਰੀ ਆਪਣੀ ਰਜ਼ਾ ਹੈ ਕਿ ਜਿਸਦੀ ਦੁਨੀਆਂ ਵਿਚ ਆਪਣੀ ਧਾਂਕ ਜੰਮੀ ਹੋਈ ਹੈ, ਬੜਾ ਵਿਦਵਾਨ ਹੈ, ਇਕ ਨਿੱਕੀ ਜਿਹੀ ਭੁੱਲ ਕਰਾਉਂਦਾ ਹੈਂ ਤੇ ਲੋਕੀਂ ਮੂਰਖਾਂ ਤੋਂ ਨਖਿੱਧ ਸਮਝਦੇ ਹਨ।

*ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥*<br>
*ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ॥ ੩॥*<br>
*ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥*<br>
*ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ॥ ੪॥*

(ਅੰਗ ੧੨੫੨)

ਜਿਹੜਾ ਪ੍ਰਮਾਤਮਾ ਇਸਤਰੀ ਤੋਂ ਮਰਦ ਨੂੰ ਜਨਮ ਦੇ ਦਿੰਦਾ ਹੈ ਤੇ ਮਰਦ ਦੇ ਬਿੰਦ ਤੋਂ ਇਸਤਰੀ ਨੂੰ ਪੈਦਾ ਕਰ ਸਕਦਾ ਹੈ ਤਾਂ ਕਹਿੰਦੇ ਹਨ ਕਿ ਉਸ ਪ੍ਰਮਾਤਮਾ ਦੀ ਖੇਡ ਤਾਂ ਕੇਵਲ ਉਹ ਹੀ ਜਾਣਦਾ ਹੈ। ਅਸੀਂ ਸੋਚਦੇ ਹਾਂ ਕਿ ਸਾਡਾ ਸੋਚਿਆ ਹੋਇਆ ਹੋਵੇ, ਪਰ ਹੁੰਦਾ ਉਹ ਕੁਝ ਹੈ ਜੋ ਕੁਝ ਪ੍ਰਮਾਤਮਾ ਸੋਚਦਾ ਹੈ।

ਗੁਰੂ ਜੀ ਨੇ ਕਿਹਾ-

*ਕਬੀਰ ਜੋ ਮੈ ਚਿਤਵਉ ਨਾ ਕਰੈ*

ਜੇ ਬੰਦੇ ਦਾ ਚਿਤਵਿਆ ਹੋਇਆ ਹੋਵੇ ਨਾ ਤਾਂ ਗੁਰੂ ਸਾਹਿਬ ਨੇ ਬਾਣੀ ਵਿਚ ਇਕ ਬਚਨ ਕਿਹਾ ਹੈ ਕਿ ਰੱਬ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਜੇ ਅਸੀਂ ਸੋਚੀਏ ਕਿ ਮੇਰਾ ਚਿਤਵਿਆ ਹੋਵੇ ਤਾਂ ਮੈਂ ਤਾਂ ਇਹੀ ਕਹਾਂਗਾ ਕਿ ਇਕੱਲੇ ਮੇਰੇ ਘਰ ਰੋਟੀ ਪੱਕੇ, ਮੇਰੇ ਗੁਆਂਢੀ ਦਾ ਤਵਾ ਪੁੱਠਾ ਪਿਆ ਹੋਣਾ ਚਾਹੀਦਾ ਹੈ। ਜੇ ਬੰਦੇ ਦੇ ਹੱਥ ਵਿਚ ਹੋਵੇ ਤਾਂ ਉਸਨੇ ਸਭ ਕੁਝ ਖੋਹ ਲੈਣਾ ਹੈ। ਬੰਦਾ ਕਿਸੇ ਬੰਦੇ ਨੂੰ ਖਾਣ ਲਈ ਨਹੀਂ ਦੇਵੇਗਾ। ਗੁਰੂ ਜੀ ਨੇ ਕਿਹਾ ਕਿ ਪਿਆਰੇ-

*ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥*

ਮੈਂ ਕਹਿੰਦਾ ਹਾਂ ਕਿ ਜੋ ਮੈਂ ਚਿਤਵਦਾ ਹਾਂ ਕਿ ਇਹ ਹੋ ਜਾਏ, ਉਹ ਹੋ ਜਾਏ ਪਰ ਚਿਤਵਨ ਦੀ ਥਾਂ 'ਤੇ ਪ੍ਰਮਾਤਮਾ ਦਾ ਚਿੰਤਨ ਕਰਿਆ ਕਰੋ, ਬਜਾਏ ਇਸ ਦੇ ਕਿ ਆਪਣੇ ਫੁਰਨੇ ਬਣਾ ਕੇ ਚਿਤਵੀ ਜਾਉ। ਜੇ ਚਿਤਵਨਾ ਹੈ ਤਾਂ ਰੱਬ ਦੇ ਨਾਮ ਨੂੰ ਚਿਤਵੀਏ ਤੇ ਉਸਦਾ ਚਿੰਤਨ ਕਰੀਏ।

*ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥*

(ਅੰਗ ੧੩੭੬)

ਪ੍ਰਮਾਤਮਾ ਆਪਣਾ ਹੀ ਚਿਤਵਿਆ ਕਰਦਾ ਹੈ ਤੇ ਉਹ ਕੁਝ ਕਰਾ ਦਿੰਦਾ ਹੈ ਜੋ ਸਾਡੇ ਚਿੱਤ ਵਿਚ ਵੀ ਨਹੀਂ। ਹੁਣ ਬੰਦਾ ਬਾਣੀ ਪੜ੍ਹੇ, ਜੱਪ ਕਰੇ, ਤੱਪ ਕਰੇ ਫਿਰ ਵੀ ਜੇ ਅਵਸਥਾ ਉੱਚੀ ਨਹੀਂ ਤਾਂ ਉਸਦਾ ਕੀ ਕਾਰਨ ਹੈ ? ਕਥਾ ਕਰਦੇ ਪਏ ਹਾਂ, ਸੇਵਾ ਕਰਦੇ ਪਏ ਹਾਂ, ਕੀਰਤਨ ਕਰਦੇ ਪਏ ਹਾਂ, ਰੋਜ਼ ਸੰਗਤ ਵਿਚ ਆਉਂਦੇ ਹਾਂ ਫਿਰ ਵੀ ਸਾਡੀ ਅਵਸਥਾ ਕਿਉਂ ਨਹੀਂ ਉੱਚੀ ਹੁੰਦੀ ? ਖਲੋਤੇ ਅਸੀਂ ਉਥੇ ਹੀ ਹਾਂ। ਉਹੀ ਕਪਟ, ਉਹੀ ਛੱਲ, ਉਹੀ ਪਾਖੰਡ, ਉਹੀ ਅੰਦਰ ਦੀ ਮੈਲ। ਸਾਡੀ ਅੰਦਰ ਦੀ ਅਵਸਥਾ ਕਿਉਂ ਨਹੀਂ ਉੱਚੀ ਹੁੰਦੀ ? ਇਕ ਡਾਕਟਰ ਕੋਲ ਅਸੀਂ ਦਵਾਈ ਲੈਣ ਜਾਂਦੇ ਹਾਂ। ਕਿਸੇ ਕੋਲੋਂ ਮਹੀਨਾ ਦਵਾਈ ਖਾਵਾਂਗੇ, ਦੋ ਮਹੀਨੇ ਖਾਵਾਂਗੇ। ਹੁਣ ਚਾਲੀ-ਪੰਜਾਹ ਸਾਲ ਦਵਾਈ ਖਾਈਏ ਤੇ ਆਰਾਮ ਵੀ ਨਾ ਆਵੇ, ਫਿਰ ਬੰਦੇ ਨੂੰ ਸੋਚਣਾ ਪਵੇਗਾ ਕਿ ਆਖ਼ਿਰ ਇੰਨੇ ਸਾਲ ਹੋ ਗਏ ਦਵਾਈ ਖਾਂਦਿਆਂ, ਮੇਰੀ ਬੀਮਾਰੀ ਵੱਡੀ ਹੈ ਜਾਂ ਡਾਕਟਰ ਦੀ ਦਵਾਈ ਵਿਚ ਨੁਕਸ ਹੈ ਜਾਂ ਮੇਰੇ ਖਾਣ ਦੇ ਤਰੀਕੇ ਵਿਚ ਨੁਕਸ ਹੈ ? ਮੈਂ ਕਹਿੰਦਾ ਹਾਂ ਕਿ ਕਦੀ ਆਤਮਕ ਜੀਵਨ ਨੂੰ ਪੁੱਛਿਆ ਹੈ ਕਿ ਇੰਨੇ ਸਾਲ ਹੋ ਗਏ ਗੁਰੂ ਕੋਲ ਬੈਠਦਿਆਂ, ਗੁਰੂ ਕੋਲ ਆਉਂਦਿਆਂ, ਕੀ ਕਾਰਨ ਹੈ ਕਿ ਸਾਡੀ ਉਮਰ ਢੱਲਦੀ ਪਈ ਹੈ, ਪਰ ਬਦਕਿਸਮਤੀ ਕਿ ਅੰਦਰ ਦਾ ਜੀਵਨ ਉੱਚਾ ਕਿਉਂ ਨਹੀਂ ? ਗੁਰੂ ਜੀ ਨੇ ਬਾਣੀ ਵਿਚ ਇਕ ਬਚਨ ਕਿਹਾ-

*ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥*

ਹੇ ਇਨਸਾਨ ! ਤੂੰ ਗ੍ਰੰਥ ਪੜ੍ਹੇ ਹਨ।

*ਅਨਪਾਵਨੀ ਭਗਤਿ ਨਹੀ ਉਪਜੀ*
*ਭੂਖੈ ਦਾਨੁ ਨ ਦੀਨਾ॥ ੧॥ ਰਹਾਉ॥*

ਤੇਰੇ ਅੰਦਰ ਅਬਿਨਾਸੀ ਪ੍ਰਮਾਤਮਾ ਦੀ ਭਗਤੀ ਨਹੀਂ ਪੈਦਾ ਹੋਈ, ਕਿਸੇ ਲੋੜਵੰਦ ਦੇ ਮੂੰਹ ਵਿਚ ਬੁਰਕੀ ਤੂੰ ਆਪਣੇ ਕੋਲੋਂ ਪਾ ਨਹੀਂ ਸਕਿਆ, ਪਰ ਤੂੰ ਪ੍ਰਮਾਤਮਾ ਦਾ ਭਗਤ ਬਣਿਆ ਬੈਠਾ ਹੈਂ।

*ਕਾਮੁ ਨ ਬਿਸਰਿਓ*

ਕੀ ਸੰਗਤ ਕਰ ਕਰ ਕੇ, ਸਿਮਰਨ ਕਰ ਕਰ ਕੇ ਤੇਰੀ ਕਾਮ ਦੀ ਵਾਸ਼ਨਾ ਘਟੀ ਹੈ ? ਜੇ ਨਹੀਂ ਘਟੀ ਤਾਂ ਚੇਤੇ ਰੱਖ, ਦਵਾਈ ਵਿਚ ਨੁਕਸ ਨਹੀਂ, ਤੇਰੇ ਖਾਣ ਦੇ ਤਰੀਕੇ ਵਿਚ ਨੁਕਸ ਹੈ। ਸ਼ਬਦ ਤਾਂ ਉਹੀ ਹੈ ਜਿਹੜਾ ਸੱਜਣ ਨੇ ਸੁਣਿਆ ਸੀ, ਕੀ ਇਸ ਸ਼ਬਦ ਦੇ ਸਪੈਲਿੰਗ ਬਦਲ ਗਏ। ਸ਼ਬਦ ਤਾਂ ਉਹੀ ਹੈ, ਬੰਦਿਆ ! ਤੂੰ ਆਪਣੇ ਆਪ ਨੂੰ ਅੰਦਰ ਖੋਜ। ਤੂੰ ਦਵਾਈ ਖਾਂਦਾ ਪਿਆ ਹੈਂ, ਪਰ ਤੇਰੇ 'ਤੇ ਅਸਰ ਕਿਉਂ ਨਹੀਂ ਕਰਦੀ ਪਈ। ਹਜ਼ੂਰ ਕਹਿੰਦੇ ਹਨ-

*ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥*

ਤੇਰੇ ਅੰਦਰੋਂ ਗ਼ੁੱਸੇ ਨੇ ਖਹਿੜਾ ਨਾ ਛੱਡਿਆ। ਕੀ ਤੇਰੇ ਅੰਦਰੋਂ ਲਾਲਚ ਵਾਲੀ ਬਿਰਤੀ ਚਲੀ ਗਈ ? ਸੱਚੇ ਪਾਤਿਸ਼ਾਹ ! ਦੱਸੋ ਤੁਸੀਂ ਕਿ ਕਾਮ ਕਿਉਂ ਨਹੀਂ ਗਿਆ ? ਕ੍ਰੋਧ ਕਿਉਂ ਨਹੀਂ ਗਿਆ ? ਲਾਲਚ ਕਿਉਂ ਨਹੀਂ ਗਿਆ ? ਮੇਰੇ ਅੰਦਰ ਭਗਤੀ ਕਿਉਂ ਨਹੀਂ ਟਿਕੀ ? ਗੁਰੂ ਜੀ ਨੇ ਇਕੋ ਗੱਲ ਕਹੀ ਕਿ ਸਿਰਫ਼ ਇਕ ਭੈੜੀ ਬੀਮਾਰੀ ਤੈਨੂੰ ਲੱਗ ਗਈ ਹੈ ਜਿਸਦਾ ਤੂੰ ਪ੍ਰਹੇਜ਼ ਨਹੀਂ ਕਰਦਾ, ਜਿਸ ਕਰਕੇ ਦਵਾਈ ਅਸਰ ਨਹੀਂ ਕਰਦੀ ਪਈ। ਕੀ ? ਕਹਿਣ ਲੱਗੇ-

*ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥ ੧॥*

(ਅੰਗ ੧੨੫੩)

ਪਰਾਈ ਨਿੰਦਿਆ ਤੇਰੇ ਕੋਲੋਂ ਛੁਟੀ ਨਹੀਂ। ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਅੱਜ ਸਾਨੂੰ ਇਸ ਹਕੀਕਤ ਤੋਂ ਜਾਣੂੰ ਕਰਾ ਕੇ ਰਜ਼ਾ ਵਿਚ ਰਹਿਣ ਦੀ ਜਾਚ ਸਿਖਾਉਂਦੇ ਹਨ। ਕਹਿੰਦੇ ਹਨ-

*ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥*

ਮਨੁੱਖ ਕੁਝ ਹੋਰ ਚਾਹੁੰਦਾ ਹੈ ਤੇ ਹੁੰਦਾ ਕੁਝ ਹੋਰ ਹੀ ਹੈ। ਕੀ ਹੋਰ ਹੋ ਗਿਆ ?

*ਕਾਹੂ ਦੀਨ੍ਹੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥*
*ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥*
*ਅਹਿਰਖ ਵਾਦੁ ਨਾ ਕੀਜੈ ਰੇ ਮਨ॥ ੧॥*
*ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥ ੧॥ ਰਹਾਉ॥*
*ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ॥*
*ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ॥ ੨॥*

(ਅੰਗ ੪੭੯)

ਉਸਨੇ ਭਾਂਡੇ ਬਣਾਏ ਹਨ। ਕਿਸੇ ਭਾਂਡੇ ਵਿਚ ਲੋਕ ਹੀਰੇ ਮੋਤੀ ਪਾਉਂਦੇ ਪਏ ਹਨ ਤੇ ਕਿਸੇ ਭਾਂਡੇ ਨੂੰ ਕਲੰਕ ਲਗਾ ਦਿੱਤਾ। ਜਿਹੜੀਆਂ ਗੱਡੀਆਂ, ਕੋਠੀਆਂ, ਕਾਰਾਂ ਅਸੀਂ ਭੋਗਦੇ ਹਾਂ, ਉਹ ਜ਼ਰੂਰੀ ਨਹੀਂ ਕਿ ਮਰਦਿਆਂ ਵੀ ਉਸ ਤਰ੍ਹਾਂ ਰਹਿਣ। ਬਾਬਾ ਜੀ ਨੇ ਰੱਬ ਦੇ ਕੌਤਕਾਂ ਨੂੰ ਦੇਖ ਕੇ ਇਕ ਸ਼ਬਦ ਕਿਹਾ-

*ਆਦੇਸੁ ਬਾਬਾ ਆਦੇਸੁ॥*
*ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥*

(ਅੰਗ ੪੭੭)

ਮਹਾਰਾਜ ! ਕੀ ਵੇਸ ਕਰਕੇ ਦੇਖਦਾ ਹੈ ? ਕਹਿਣ ਲੱਗੇ-

*ਜਿਨ ਸਿਰ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥*

ਬਾਬਾ ਜੀ ਕਹਿੰਦੇ ਹਨ ਕਿ ਦੇਖ ਜਿਸ ਦਿਨ ਸੁਹਾਗਣਾਂ ਵਿਆਹ ਕੇ ਸਹੁਰੇ ਘਰ ਆਈਆਂ ਸਨ ਉਸ ਦਿਨ ਇਹਨਾਂ ਦੇ ਕੇਸਾਂ ਦੀਆਂ ਪਟੀਆਂ ਵਾਹੁਣ ਵਾਲੀਆਂ ਨਾਇਣਾਂ ਨਾਲ ਆਈਆਂ ਸਨ। ਇਹਨਾਂ ਦੀ ਮਾਂਗ ਵਿਚ ਸੰਧੂਰ ਪਾਇਆ ਗਿਆ। ਕੀ ਇਹਨਾਂ ਨੂੰ ਪਤਾ ਸੀ ਕਿ ਜਿਨ੍ਹਾਂ ਕੇਸਾਂ ਨੂੰ ਇੰਨੇ ਸੋਹਣੇ ਢੰਗ ਨਾਲ ਵਾਹਿਆ ਜਾਣਾ ਹੈ, ਕੱਲ ਨੂੰ ਬਾਬਰ ਦੇ ਸਿਪਾਹੀਆਂ ਨੇ ਇਹੀ ਵਾਲ ਫੜ ਕੇ ਧੂਹ ਕੇ ਕੈਂਚੀਆਂ ਨਾਲ ਸਾਡੇ ਸਿਰ ਮੁੰਨ ਦੇਣੇ ਹਨ ? ਬੰਦੇ ਨੂੰ ਪਤਾ ਨਹੀਂ ਸੀ।

*ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥*
*ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ॥*
*ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰ॥ ੧॥*
*ਆਦੇਸੁ ਬਾਬਾ ਆਦੇਸੁ॥*
*ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥ ਰਹਾਉ॥*
*ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥*
*ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥*
*ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ॥ ੨॥*
*ਇਕੁ ਲਖੁ ਲਹਨ੍ਹਿ ਬਹਿਠੀਆ ਲਖੁ ਲਹਨ੍ਹਿ ਖੜੀਆ॥*
*ਗਰੀ ਛੁਹਾਰੇ ਖਾਂਦੀਆ ਮਾਣਨ੍ਹਿ ਸੇਜੜੀਆ॥*
*ਤਿਨ੍ਹ ਗਲਿ ਸਿਲਕਾ ਪਾਈਆ ਤੁਟਨ੍ਹਿ ਮੋਤਸਰੀਆ॥ ੩॥*
*ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥*
*ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥*
*ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇ ਸਜਾਇ॥ ੪॥*

(ਅੰਗ ੪੧੭)

ਬੰਦਾ ਕੁਝ ਚਾਹੁੰਦਾ ਹੈ, ਪ੍ਰਮਾਤਮਾ ਨੇ ਕੁਝ ਕਰ ਦਿੱਤਾ। ਗੁਰੂ ਜੀ ਕਹਿਣ ਲੱਗੇ-

*ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥ ੩੮॥*

ਕਹਿੰਦੇ ਹਨ, ਜਿਹੜਾ ਦੂਜਿਆਂ ਨੂੰ ਧੋਖਾ ਦੇਣ ਬਾਰੇ ਸੋਚਦਾ ਰਿਹਾ, ਪ੍ਰਮਾਤਮਾ ਨੇ ਇਸਦੇ ਗਲ੍ਹ ਵਿਚ ਮੌਤ ਦੀ ਫਾਹੀ ਪਾ ਦਿੱਤੀ। ਲੋਕਾਂ ਨੂੰ ਫਸਾਉਣ ਵਾਲਾ ਆਪ ਹੀ ਫੱਸ ਗਿਆ।

*ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ॥*

ਸੁੱਖ ਲਈ ਅਸੀਂ ਜਤਨ ਕਰਦੇ ਹਾਂ ਤੇ ਦੁੱਖ ਲਈ ਕਦੀ ਵੀ ਅਰਦਾਸ ਨਹੀਂ ਕੀਤੀ, ਪਰ ਦੁੱਖ ਬਿਨਾਂ ਮੰਗਣ ਤੋਂ ਹੀ ਮਿਲ ਜਾਂਦੇ ਹਨ।

*ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ॥ ੩੯॥*

ਗੁਰੂ ਤੇਗ਼ ਬਹਾਦਰ ਜੀ ਕਹਿਣ ਲੱਗੇ ਕਿ ਹੇ ਮੇਰੇ ਮਨ ! ਇਕ ਗੱਲ ਚੇਤੇ ਰੱਖੀਂ ਕਿ ਜੋ ਵਾਹਿਗੁਰੂ ਨੂੰ ਭਾਉਂਦਾ ਹੈ, ਹੋਣਾ ਉਹੀ ਕੁਝ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੪੦

# ਸਭ ਕੋ ਦਾਤਾ ਰਾਮੁ

*ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥*
*ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ॥ ੪੦॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ ਬਹਾਦਰ ਜੀ ਦਾ ਉਚਾਰਨ ਕੀਤਾ ਹੋਇਆ ਸਲੋਕ ਨੰਬਰ ੫੦ ਤੁਸਾਂ ਸਵਰਨ ਕੀਤਾ ਹੈ। ਇਸ ਸਲੋਕ ਵਿਚ ਗੁਰੂ ਤੇਗ਼ ਬਹਾਦਰ ਜੀ ਨੇ ਹਰ ਮਨੁੱਖੀ ਮਨ ਨੂੰ ਇਕ ਹੌਸਲਾ ਦਿੰਦਿਆਂ ਹੋਇਆਂ ਇਕ ਕ੍ਰਿਪਾਲਤਾ ਕੀਤੀ ਹੈ ਕਿ ਇਹ ਸਾਰਾ ਸੰਸਾਰ ਮੰਗਣ ਵਾਲੇ ਭਿਖਾਰੀਆਂ ਦਾ ਇਕ ਕਾਫ਼ਲਾ ਹੈ ਤੇ ਇਸ ਸੰਸਾਰ ਦੇ ਮੰਗਤਿਆਂ ਨੂੰ, ਭਿਖਾਰੀਆਂ ਨੂੰ ਦਾਤ ਦੇਣ ਵਾਲਾ ਕੇਵਲ ਇਕ ਪ੍ਰਮਾਤਮਾ ਹੈ। ਜਗਤ ਭਿਖਾਰੀ ਹੈ, ਦਾਤਾ ਕੇਵਲ ਪ੍ਰਮਾਤਮਾ ਹੈ ਤੇ ਨਾਲ ਇਕ ਜੁਗਤ ਦਰਸਾ ਦਿੱਤੀ ਕਿ ਮਨਾ ! ਤੂੰ ਉਸ ਪ੍ਰਮਾਤਮਾ ਦੇ ਨਾਮ ਨੂੰ ਸਿਮਰ, ਜਿਸਦੇ ਸਿਮਰਨ ਨਾਲ ਤੇਰੀ ਜ਼ਿੰਦਗੀ ਦਾ ਹਰ ਕੰਮ ਰਾਸ ਆਵੇਗਾ।

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਅੱਜ ਦੇ ਇਸ ਪਾਵਨ ਪਵਿੱਤਰ ਬਚਨ ਦੇ ਅੰਦਰ ਦੱਸਿਆ ਹੈ ਕਿ ਸਾਰਾ ਜਗਤ ਮੰਗਣ ਵਾਲਾ ਭਿਖਾਰੀ ਹੈ ਤੇ ਦੇਣ ਵਾਲਾ ਕੇਵਲ ਇਕ ਪ੍ਰਮੇਸ਼ਰ ਹੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚੋਂ ਗੁਰੂ ਨਾਨਕ ਸਾਹਿਬ ਜੀ ਨੇ ਇਕ ਬਖ਼ਸ਼ਿਸ਼ ਕੀਤੀ ਹੈ ਕਿ ਪਰੀਪੂਰਨ ਪ੍ਰਮਾਤਮਾ ਨੇ ਕੋਈ ਵੀ ਜੀਵ ਬਣਾਉਣ ਤੋਂ ਪਹਿਲਾਂ, ਜੀਵ ਦੀ ਪੈਦਾਇਸ਼ ਤੋਂ ਪਹਿਲਾਂ, ਕਰਤੇ ਵਾਲੀ ਖੇਡ ਵਰਤਾਉਣ ਤੋਂ ਪਹਿਲਾਂ ਪ੍ਰਮਾਤਮਾ ਸੁਦਾ ਹੀ ਪ੍ਰੇਮ ਹੈ, ਉਸਨੇ ਕਰਤੇ ਤੋਂ ਪਹਿਲਾਂ ਦਾਤੇ ਵਾਲੀ ਬਖ਼ਸ਼ਿਸ਼ ਕੀਤੀ। ਜੀਵ ਨੂੰ ਬਾਅਦ ਵਿਚ ਬਣਾਇਆ ਤੇ ਸਭ ਤੋਂ ਪਹਿਲਾਂ ਪ੍ਰਮਾਤਮਾ ਨੇ ਦਾਤਾ ਬਣ ਕੇ ਉਸ ਜੀਵ ਲਈ ਖ਼ੁਰਾਕ ਦਾ ਪ੍ਰਬੰਧ ਕੀਤਾ। ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ

ਹਨ-

*ਦਾਤਾ ਕਰਤਾ ਆਪਿ ਤੂੰ*

ਉਸ ਦਾਤੇ ਨੇ ਪਹਿਲਾਂ ਜੀਵਾਂ ਲਈ ਦਾਤਾਂ ਪੈਦਾ ਕੀਤੀਆਂ ਤੇ ਬਾਅਦ ਵਿਚ ਇਹਨਾਂ ਦੀ ਪੈਦਾਇਸ਼ ਕੀਤੀ। ਸਾਹਿਬ ਨੇ ਕਿਹਾ-

*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥*

(ਅੰਗ ੪੬੩)

ਫਿਰ ਤੂੰ ਮਜਬੂਰੀ ਵੱਸ ਹੋ ਕੇ ਨਹੀਂ ਕਿ ਮੈਂ ਦਾਤ ਦਿੰਦਾ ਪਿਆ ਹਾਂ ਕਿਸੇ ਬੰਦਿਸ਼ ਵਿਚ ਪੈ ਕੇ। ਜਿਸਨੂੰ ਤੁਸੀਂ ਦਾਤ ਦਿੰਦੇ ਹੋ, ਤਰੁੱਠ ਕੇ ਦਿੰਦੇ ਹੋ। ਇਹ ਗੱਲ ਵੱਖਰੀ ਹੈ ਕਿ ਭਿਖਾਰੀਆਂ ਭਿਖਾਰੀਆਂ ਦੀ ਮੰਗ ਵਿਚ ਅੰਤਰ ਹੈ। ਕੋਈ 100 ਮੰਗਦਾ ਹੈ ਤੇ ਕਿਸੇ ਭਿਖਾਰੀ ਨੇ ਹਜ਼ਾਰ ਮੰਗਿਆ ਹੈ। ਕੋਈ ਭਿਖਾਰੀ ਲੱਖਾਂ ਮੰਗਦਾ ਹੈ। ਕੋਈ ਮੰਗਤਾ ਅਰਬਾਂ ਖਰਬਾਂ ਦੀ ਮੰਗ ਕਰਦਾ ਹੈ। ਕੋਈ ਪਦਾਰਥ ਮੰਗਦਾ ਹੈ। ਕੋਈ ਪ੍ਰਮਾਰਥ ਮੰਗਦਾ ਹੈ। ਕੋਈ ਮਾਨ ਮੰਗਦਾ ਹੈ। ਕੋਈ ਸੰਸਾਰ ਦੇ ਸੁੱਖ ਮੰਗਦਾ ਹੈ। ਕੋਈ ਆਤਮਾ ਦਾ ਸੁੱਖ ਮੰਗਦਾ ਹੈ, ਪਰ ਇਸ ਗੱਲ ਨੂੰ ਕਦੀ ਨਾ ਭੁੱਲੀਏ ਕਿ ਹਰ ਇਕ ਨੂੰ ਦਾਤ ਦੇਣ ਵਾਲਾ ਇਕ ਪ੍ਰਮਾਤਮਾ ਹੀ ਹੈ। ਜੇ ਸੰਸਾਰ ਦਾ ਸੁੱਖ ਹੈ, ਤਾਂ ਵੀ ਉਸਦੇ ਹੱਥ ਵਿਚ ਦਾਤ ਹੈ। ਜੇ ਆਤਮਾ ਦਾ ਸੁੱਖ ਹੈ, ਤਾਂ ਵੀ ਉਸ ਦਾਤੇ ਦੇ ਹੱਥ ਵਿਚ ਹੈ। ਜੇ ਉਸ ਨੇ ਪ੍ਰਮਾਤਮਾ ਦੇ ਘਰ ਦੀ ਵਡਿਆਈ ਨਾਮ ਦੇਣਾ ਹੈ, ਤਾਂ ਵੀ ਉਸ ਦਾਤੇ ਦੇ ਹੱਥ ਵਿਚ ਹੀ ਦਾਤ ਹੈ, ਬਾਕੀ ਸਾਰੇ ਭਿਖਾਰੀ ਹਨ। ਗੁਰੂ ਸਾਹਿਬ ਜੀ ਨੇ ਇਕ ਕ੍ਰਿਪਾਲਤਾ ਭਰਿਆ ਅੰਮ੍ਰਿਤ ਬਚਨ ਕਿਹਾ ਜਦੋਂ ਉਹ ਦਦੇ ਅੱਖਰ ਰਾਹੀਂ ਸਮੁੱਚੀ ਮਾਨਵਤਾ ਨੂੰ ਉਪਦੇਸ਼ ਕਰਦੇ ਹਨ ਤਾਂ ਹਜ਼ੂਰ ਕ੍ਰਿਪਾਲੂ ਮੇਹਰ ਕਰਕੇ ਬਚਨ ਕਰਦੇ ਹਨ-

*ਦਦਾ ਦਾਤਾ ਏਕੁ ਹੈ*

ਇਕ ਪ੍ਰਮਾਤਮਾ ਹੀ ਕੇਵਲ ਦਾਤਾ ਹੈ ਤੇ ਪ੍ਰਮਾਤਮਾ ਵਰਗਾ ਹੋਰ ਕੋਈ ਵੀ ਦਾਤਾ ਨਹੀਂ। ਦੇਖੋ, ਉਸ ਦਾਤੇ ਦਾ ਭੰਡਾਰਾ ਇੰਨਾ ਵੱਡਾ ਹੈ ਕਿ ਆਦਿ ਕਾਲ ਤੋਂ ਜੀਵਾਂ ਨੂੰ ਦਾਤਾਂ ਦਿੰਦਾ ਪਿਆ ਹੈ। ਜਿਸ ਦਿਨ ਦੇ ਜੀਵ ਪੈਦਾ ਕੀਤੇ ਹਨ, ਉਸ ਦਿਨ ਤੋਂ ਜੀਵਾਂ ਦੇ ਘਰ ਭਰਦਾ ਪਿਆ ਹੈ, ਪਰ ਕਦੀ ਵੀ ਪ੍ਰਮਾਤਮਾ ਦਾਤੇ ਦੇ ਘਰੋਂ ਇਹ ਆਵਾਜ਼ ਨਹੀਂ ਆਈ ਕਿ ਸਦੀਆਂ ਹੋ ਗਈਆਂ ਹਨ, ਮੈਂ ਜੀਵਾਂ ਨੂੰ ਦਾਤਾਂ ਪਿਆ ਦਿੰਦਾ ਹਾਂ ਤੇ ਅੱਜ ਤੋਂ ਬਾਅਦ ਮੈਂ ਦੇਣੀਆਂ ਨਹੀਂ। ਮੇਰੇ ਘਰ ਦੇ ਭੰਡਾਰੇ ਮੁੱਕ ਜਾਣਗੇ। ਸੱਚ ਜਾਣਿਉ, ਲੈਣ ਵਾਲੇ ਭਿਖਾਰੀ ਤਾਂ ਦੁਨੀਆਂ ਵਿਚੋਂ ਕੂਚ ਕਰ ਗਏ, ਪਰ ਦੇਣ ਵਾਲਾ ਦਾਤਾ ਅੱਜ ਵੀ ਬੂਹੇ ਖੋਲ੍ਹ ਕੇ ਬੈਠਾ ਹੈ।

ਪਿਆਰਿਉ ! ਅਸੀਂ ਕਿਸੇ ਪੱਦਵੀ 'ਤੇ, ਕਿਸੇ ਤਖ਼ਤ 'ਤੇ ਬੈਠਦੇ ਹਾਂ ਤੇ ਸਾਡੇ ਹੱਥ ਵਿਚ ਦੁਨਿਆਵੀ ਚੀਜ਼ ਕਿਸੇ ਨੂੰ ਦੇਣ ਲਈ ਹੋ ਜਾਏ ਤਾਂ ਅਸੀਂ ਕੇਵਲ ਆਪਣਿਆਂ ਨੂੰ ਦੇਵਾਂਗੇ, ਪਰੰਤੂ ਰੱਬ ਅਜਿਹਾ ਨਹੀਂ। ਗੁਰੂ ਨਾਨਕ ਸਾਹਿਬ ਨੇ ਇਸ ਤੁੱਕ ਵਿਚ ਇੰਨੀ ਵੱਡੀ ਰਮਜ਼ ਰੱਖ

ਦਿੱਤੀ ਕਿ ਬੰਦੇ ਦੇ ਅੰਦਰ ਨੂੰ ਹਿਲਾ ਕੇ ਰੱਖ ਦਿੱਤਾ। ਕਹਿਣ ਲੱਗੇ-

*ਦਦਾ ਦਾਤਾ ਏਕੁ ਹੈ*

ਕੀ ਇਕੱਲੇ ਜਿਹੜੇ ਰੱਬ ਦਾ ਸਿਮਰਨ ਕਰਦੇ ਹਨ, ਰੱਬ ਉਹਨਾਂ ਨੂੰ ਹੀ ਦਿੰਦਾ ਹੈ ? ਕੀ ਇਕੱਲੇ ਸਿੱਖਾਂ ਨੂੰ ਰੋਜ਼ੀ ਦਿੰਦਾ ਹੈ, ਹਿੰਦੂਆਂ ਨੂੰ ਰੋਜ਼ੀ ਦਿੰਦਾ ਹੈ, ਮੁਸਲਮਾਨਾਂ ਨੂੰ ਰੋਜ਼ੀ ਦਿੰਦਾ ਹੈ, ਈਸਾਈਆਂ ਨੂੰ ਦਿੰਦਾ ਹੈ ਜਾਂ ਕੇਵਲ ਯਹੂਦੀਆਂ ਨੂੰ ਰੋਜ਼ੀ ਦਿੰਦਾ ਹੈ ? ਕਹਿਣ ਲੱਗੇ ਨਹੀਂ,

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*

ਹੁਣ ਕੀ ਇਨਸਾਨ ਦੇ ਹੱਥ ਵਿਚ ਆਈ ਹੋਈ ਦਾਤ ਕਦੀ ਉਹ ਸਾਰਿਆਂ ਨੂੰ ਇਕ ਬਰਾਬਰ ਦੇਣ ਲਈ ਤਿਆਰ ਹੋਵੇਗਾ ? ਪਿਆਰਿਉ ! ਇਥੇ ਕਿਸੇ ਪੱਦਵੀ 'ਤੇ ਕੋਈ ਬੈਠ ਜਾਏ ਤਾਂ ਉਸਦਾ ਯਤਨ ਹੁੰਦਾ ਹੈ ਕਿ ਮੇਰੇ ਮਰਨ ਤੋਂ ਬਾਅਦ ਮੇਰੀ ਪੱਦਵੀ ਦਾ ਵਾਰਿਸ ਮੇਰਾ ਆਪਣਾ ਹੀ ਕੋਈ ਹੋਵੇ, ਪਰੰਤੂ ਰੱਬ ਅਜਿਹਾ ਦਾਤਾ ਨਹੀਂ। ਪ੍ਰਮਾਤਮਾ ਐਸਾ ਦਾਤਾ ਹੈ ਕਿ ਜਿਹੜੇ ਰੱਬ ਨੂੰ ਦਿਨ ਰਾਤ ਗਾਲ੍ਹਾਂ ਕੱਢਦੇ ਹਨ, ਖਿਮਾ ਕਰਿਉ, ਪ੍ਰਮਾਤਮਾ ਅਜ਼ਿਹੇ ਅਕ੍ਰਿਤਘਣਾਂ ਨੂੰ ਵੀ ਦਾਤਾਂ ਦੇਈ ਜਾ ਰਿਹਾ ਹੈ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ-

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*

ਸਾਰਿਆਂ ਨੂੰ ਦਾਤਾਂ ਦਿੰਦਾ ਹੈ। ਮਹਾਰਾਜ ! ਸਾਰਿਆਂ ਕਿਹੜਿਆਂ ਨੂੰ ਦਾਤਾਂ ਦਿੰਦਾ ਹੈ ? ਹਜ਼ੂਰ ਨੇ ਫਿਰ ਅੰਮ੍ਰਿਤ ਬਾਣੀ ਵਿਚ ਇਸਦੀ ਵਿਆਖਿਆ ਲਈ ਸਾਨੂੰ ਕੁਝ ਸ਼ਬਦ ਬਖ਼ਸ਼ਿਸ਼ ਕੀਤੇ ਹਨ। ਕਹਿੰਦੇ ਹਨ ਕਿ ਸਾਰਿਆਂ ਨੂੰ ਉਹ ਦਾਤਾਂ ਦਿੰਦਾ ਹੈ, ਹਰ ਇਕ ਦੀ ਉਹ ਪਾਲਣਾ ਪਿਆ ਕਰਦਾ ਹੈ।

*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥*

(ਅੰਗ ੨੫੭)

ਉਸਨੂੰ ਦਿੰਦਿਆਂ ਕਦੀ ਵੀ ਤੋਟ ਨਹੀਂ ਆਈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਕ ਪਉੜੀ ਆਪ ਪੜ੍ਹਦੇ ਹੋ। ਵੈਸੇ ਤਾਂ ਜਪੁ ਜੀ ਸਾਹਿਬ ਜੀ ਦੀ ਬਾਣੀ ਵਿਚ ਦਾਤੇ ਸ਼ਬਦ ਦੀ ਵਿਆਖਿਆ ਗੁਰੂ ਜੀ ਨੇ ਬੜੀ ਵਾਰੀ ਕੀਤੀ ਹੈ। ਜਦੋਂ ਪਹਿਲੀ ਵਾਰੀ ਨਾਮ ਮੰਗਿਆ ਉਦੋਂ ਕਿਹਾ-

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

(ਜਪੁ ਜੀ ਸਾਹਿਬ)

ਸਿਰਫ਼ ਉਸ ਦਾਤੇ ਦਾ ਸੁਭਾਅ ਇਹ ਹੈ ਕਿ

*ਬਹੁਤਾ ਕਰਮੁ ਲਿਖਿਆ ਨਾ ਜਾਇ॥*

ਜਿਹੜੀਆਂ ਉਸ ਦੀਆਂ ਬਖ਼ਸ਼ਿਸ਼ਾਂ ਹਨ, ਜਿਹੜੀ ਉਸਦੀ ਕ੍ਰਿਪਾ ਹੈ, ਜਿਹੜੀ ਉਸ

ਦੀ ਬਖ਼ਸ਼ਿਸ਼ ਹੈ, ਉਸਨੂੰ ਦੁਨੀਆਂ ਦਾ ਕੋਈ ਵੀ ਇਨਸਾਨ ਆਪਣੀ ਕਲਮ ਨਾਲ ਲਿਖ ਨਹੀਂ ਸਕਦਾ। ਗੁਰੂ ਜੀ ਕਹਿੰਦੇ ਹਨ-

*ਵਡਾ ਦਾਤਾ ਤਿਲੁ ਨ ਤਮਾਇ॥*

ਤਮਾਏ ਦਾ ਅਰਥ ਹੈ ਲਾਲਚ। ਇਸ ਦੁਨੀਆਂ ਵਿਚ ਕੋਈ ਵੀ ਕਿਸੇ ਨੂੰ ਦਿੰਦਾ ਹੈ ਤਾਂ ਖਿਮਾ ਕਰਿਉ, ਉਸਦੇ ਅੰਦਰ ਕੋਈ ਨਾ ਕੋਈ ਲਾਲਚ ਲੁੱਕਿਆ ਹੈ, ਪਰ ਪ੍ਰਮਾਤਮਾ ਅਜਿਹਾ ਦਾਤਾ ਹੈ, ਉਹ ਵੱਡਾ ਦਾਤਾ ਕਿਸੇ ਨੂੰ ਕੁਝ ਦੇ ਕੇ ਤਿੱਲ ਜਿੰਨੀ ਤਮ੍ਹਾ ਨਹੀਂ ਕਰਦਾ ਕਿ ਮੈਂ ਤੈਨੂੰ ਦਿੱਤਾ ਤੇ ਤੂੰ ਮੈਨੂੰ ਇਸਦੇ ਬਦਲੇ ਕੀ ਦੇਵੇਂਗਾ। ਅਸੀਂ ਕੋਈ ਵੀ ਚੀਜ਼ ਦਿੰਦੇ ਹਾਂ ਤਾਂ ਸਾਡੇ ਦੇਣ ਦੇ ਅੰਦਰ, ਸਾਡੇ ਵਰਤਾਉਣ ਦੇ ਅੰਦਰ ਕਿਤੇ ਨਾ ਕਿਤੇ ਤਮ੍ਹਾ ਜ਼ਰੂਰ ਲੁੱਕਿਆ ਹੋਇਆ ਹੈ। ਜੇ ਅੱਜ ਕੋਈ ਰਾਜ ਨੇਤਾ ਗ਼ਰੀਬਾਂ ਦੀਆਂ ਕੁੱਲੀਆਂ ਵਿਚ, ਕੱਖਾਂ ਦੀਆਂ ਕੁੱਲੀਆਂ ਵਿਚ ਜਾ ਕੇ ਕੁਝ ਵੰਡਦਾ ਹੈ ਤਾਂ ਉਹ ਧਰਮਾਤਮਾ ਨਹੀਂ। ਉਹ ਕੰਬਲ ਦੇ ਬਦਲੇ ਚਾਹੇਗਾ ਕਿ ਇਹ ਲੋਕ ਮੇਰੇ ਨਾਮ ਦੇ ਉੱਪਰ ਸਟੈਂਪ ਲਾਉਣ। ਜੇ ਕੋਈ ਪੁੰਨੀ ਬੰਦਾ, ਧਰਮੀ ਬੰਦਾ ਗ਼ਰੀਬਾਂ ਦੀਆਂ ਕੁੱਲੀਆਂ ਵਿਚ ਕੁਝ ਵੰਡਣ ਗਿਆ ਹੈ ਤਾਂ ਬਹੁਤੇ ਉਹ ਹੋਣਗੇ, ਜਿਹੜੇ ਅਗਲੇ ਸੁੱਖ ਦੀ ਇੱਛਾ ਰੱਖਣਗੇ। ਇਥੇ ਇਕ ਕੰਬਲ ਇਹਨਾਂ ਨੂੰ ਦਿੱਤਾ ਹੈ ਤੇ ਅੱਗੇ ਰੱਬ ਸਾਡੀ ਪੱਤ ਢੱਕੇਗਾ। ਬੱਚਾ ਆਪਣਾ ਬੀਮਾਰ ਹੈ ਤੇ ਲੋਕਾਂ ਦੇ ਬੱਚਿਆਂ ਨੂੰ ਰਸਤੇ ਵਿਚ ਖੜੇ ਕਰਕੇ ਮਿੱਠੇ ਚੌਲ ਪਿਆ ਖਵਾਉਂਦਾ ਹੈ। ਚੇਤੇ ਰੱਖਿਉ, ਉਹ ਖ਼ੁਸ਼ ਹੋ ਕੇ ਨਹੀਂ, ਉਸਦੇ ਚੌਲ ਖਵਾਉਣ ਪਿੱਛੇ ਵੀ ਇਕ ਲਾਲਚ ਲੁੱਕਿਆ ਹੈ ਕਿ ਕਿਸੇ ਗ਼ਰੀਬ ਦੇ ਮੂੰਹ ਵਿਚ ਪਾਈ ਰੋਟੀ ਨਾਲ ਮੇਰਾ ਬੱਚਾ ਠੀਕ ਹੋ ਜਾਏਗਾ। ਗੁਰੂ ਜੀ ਕਹਿੰਦੇ ਹਨ-

*ਬਹੁਤਾ ਕਰਮੁ ਲਿਖਿਆ ਨਾ ਜਾਇ॥*
*ਵਡਾ ਦਾਤਾ ਤਿਲੁ ਨ ਤਮਾਇ॥*

(ਜਪੁ ਜੀ ਸਾਹਿਬ)

ਉਸਦੀ ਬਖ਼ਸ਼ਿਸ਼ ਨੂੰ ਦੁਨੀਆਂ ਦੀ ਕੋਈ ਕਲਮ ਲਿਖ ਨਹੀਂ ਸਕਦੀ ਤੇ ਦੂਜਾ ਉਹ ਮੇਹਰਵਾਨ ਬਹੁਤ ਹੈ। ਜਦੋਂ ਉਹ ਦਿੰਦਾ ਹੈ ਤਾਂ ਦੇਣ ਲੱਗਿਆਂ ਉਹ ਕਦੀ ਕਿਰਸ ਨਹੀਂ ਕਰਦਾ ਪਿਆ। ਸਾਡੇ ਦੰਦ ਕਮਜ਼ੋਰ ਪੈ ਜਾਣਗੇ, ਪਰ ਚੇਤੇ ਰੱਖਿਉ, ਸਾਡੇ ਘਰ ਦਾ ਆਟਾ ਨਹੀਂ ਮੁੱਕਿਆ ਹੋਵੇਗਾ। ਸਾਡੇ ਆਪਣੇ ਤਨ ਦੇ ਅੰਗ ਕਮਜ਼ੋਰ ਪੈ ਜਾਣਗੇ, ਪਰ ਪਾਉਣ ਵਾਲੇ ਕੱਪੜੇ ਤਾਂ ਅਜੇ ਵੀ ਅਲਮਾਰੀ ਵਿਚ ਟੰਗੇ ਪਏ ਹਨ। ਸਾਡੇ ਆਪਣੇ ਪੈਰ ਚੱਲਣ ਤੋਂ ਬੇਬਸ ਹੋ ਜਾਣਗੇ, ਪਰ ਕੀਮਤੀ ਜੋੜੇ ਤਾਂ ਅਜੇ ਵੀ ਮੰਜੀ ਦੇ ਕੋਲ ਪਏ ਹਨ। ਪ੍ਰਮਾਤਮਾ ਦਾਤੇ ਕੋਲ ਦੇਣ ਲਈ ਤੋਟਾ ਨਹੀਂ, ਲੈਣ ਵਾਲੇ ਹੀ ਥੱਕ ਜਾਂਦੇ ਹਨ। ਕਹਿਣ ਲੱਗੇ-

*ਦੇਦਾ ਦੇ ਲੈਦੇ ਥਕਿ ਪਾਹਿ॥*
*ਜੁਗਾ ਜੁਗੰਤਰਿ ਖਾਹੀ ਖਾਹਿ॥*

(ਜਪੁ ਜੀ ਸਾਹਿਬ)

ਫਿਰ ਦਾਤੇ ਨੂੰ ਆਪਣੇ ਭੰਡਾਰੇ ਵਿਚ ਕੀ ਰੋਜ਼ ਰੋਜ਼ ਕੁਝ ਪਾਉਣਾ ਪੈਂਦਾ ਹੈ ? ਅਸੀਂ ਆਪਣੇ ਘਰਾਂ ਵਿਚ ਰਾਸ਼ਨ ਲੈ ਕੇ ਆਉਂਦੇ ਹਾਂ ਤੇ ਕੋਈ ਇਕ ਮਹੀਨੇ, ਕੋਈ ਇਕ ਹਫ਼ਤੇ ਬਾਅਦ ਆਪਣੇ ਘਰ ਵਿਚ ਰਾਸ਼ਨ ਨਵਾਂ ਲਿਆਉਂਦਾ ਹੈ ਤੇ ਕਈ ਅਜਿਹੇ ਹਨ ਜਿਨ੍ਹਾਂ ਨੇ ਸਵੇਰੇ ਹੱਡ ਭੰਨਵੀਂ ਮਿਹਨਤ ਕਰਨੀ ਹੈ ਤੇ ਸ਼ਾਮ ਨੂੰ ਉਹਨਾਂ ਨੇ ਖਾਣ ਲਈ ਆਟਾ ਖ਼ਰੀਦ ਕੇ ਲਿਆਉਣਾ ਹੈ। ਚੇਤੇ ਰੱਖਿਉ, ਉਹ ਭਰੇ ਹੋਏ ਇਕ ਦਿਨ ਖ਼ਾਲੀ ਹੁੰਦੇ ਹਨ, ਦੁਬਾਰਾ ਫਿਰ ਭਰਨੇ ਪੈਂਦੇ ਹਨ, ਪਰ ਮੇਰੇ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਮੇਰਾ ਵਾਹਿਗੁਰੂ ਦਾਤਾ ਅਜਿਹਾ ਹੈ, ਉਸਨੇ ਆਪਣੇ ਭੰਡਾਰੇ ਵਿਚ ਜੋ ਕੁਝ ਪਾਉਣਾ ਸੀ, ਇਕੋ ਵਾਰੀ ਭਰ ਦਿੱਤਾ ਹੈ। ਇੰਨਾ ਕੁ ਭਰ ਗਿਆ ਹੈ ਕਿ ਖਾਣ ਵਾਲੇ ਮੁੱਕ ਗਏ, ਪਰ ਭੰਡਾਰਾ ਨਹੀਂ ਮੁੱਕਿਆ। ਅਸੀਂ ਅੰਮ੍ਰਿਤ ਬਚਨ ਪੜ੍ਹਦੇ ਹਾਂ-

*ਆਸਣੁ ਲੋਇ ਲੋਇ ਭੰਡਾਰ॥*

ਆਸਣੁ ਦਾ ਅੱਖਰੀ ਅਰਥ ਹੈ ਟਿਕਾਣਾ। ਲੋਇ ਦਾ ਅੱਖਰੀ ਅਰਥ ਕਰਾਂਗੇ ਲੋਕ।

*ਜੋ ਕਿਛੁ ਪਾਇਆ ਸੁ ਏਕਾ ਵਾਰ॥*

(ਜਪੁ ਜੀ ਸਾਹਿਬ)

ਜੋ ਕੁਝ ਪਾਇਆ ਉਸਨੇ ਇਕੋ ਵਾਰੀ ਹੀ ਭੰਡਾਰਾ ਭਰ ਦਿੱਤਾ। ਉਸਨੂੰ ਪਰਤ ਪਰਤ ਕੇ ਭੰਡਾਰੇ ਭਰਨ ਦੀ ਜ਼ਰੂਰਤ ਨਹੀਂ। ਹੁਣ ਆਪ ਕਹੋਗੇ ਕਿ-

*ਆਸਣੁ ਲੋਇ ਲੋਇ ਭੰਡਾਰ॥*

ਕੀ ਹੋ ਗਿਆ ? ਦੇਣ ਵਾਲਾ ਦੇ ਰਿਹਾ ਹੈ, ਪਰ ਦੇਣ ਵਾਲਾ ਦਾਤਾ ਇਕ ਹੈ। ਬਸ ਇੰਨਾ-ਕੁ ਵਿਸ਼ਵਾਸ ਬੰਦੇ ਦਾ ਬੱਝ ਜਾਏ ਕਿ ਦੇਣ ਵਾਲਾ ਰੱਬ ਹੈ। ਅਸੀਂ ਦੁਨਿਆਵੀ ਤੌਰ 'ਤੇ ਵਰਤਣ ਵਿਹਾਰ ਕਰਦੇ ਹਾਂ। ਕਿਸੇ ਸੱਜਣ ਕੋਲੋਂ ਆਪਣੇ ਕੰਮ-ਕਾਰ ਲਈ ਉਧਾਰ ਲੈਂਦੇ ਹਾਂ। ਕਿਸੇ ਨੂੰ ਰੱਬ ਸਮਝ ਕੇ ਪ੍ਰਮਾਤਮਾ ਨੂੰ ਕੁਝ ਨਾ ਜਾਣਨਾ ਤੇ ਬੰਦਿਆਂ ਨੂੰ ਰੱਬ ਸਮਝ ਕੇ ਉਹਨਾਂ ਦੀਆਂ ਖ਼ੁਸ਼ਾਮਦਾਂ ਕਰਨੀਆਂ, ਮੈਂ ਉਸ ਵਿਸ਼ੇ ਬਾਰੇ ਕਹਿ ਰਿਹਾ ਹਾਂ। ਗੁਰੂ ਅੰਗਦ ਸਾਹਿਬ ਜੀ ਦਾ ਇਕ ਬਚਨ ਹੈ-

*ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥*

ਪਿਆਰਿਉ !

*ਜਲ ਮਹਿ ਜੰਤ ਉਪਾਇਅਨੁ*

ਵਾਹਿਗੁਰੂ ਨੇ ਇਹੋ ਜਿਹੇ ਜੀਵ ਪੈਦਾ ਕੀਤੇ ਹਨ, ਜਿਨ੍ਹਾਂ ਦੇ ਰਿਜ਼ਕ ਸਬੰਧੀ ਸੋਚ ਕੇ ਹੈਰਾਨ ਹੋ ਜਾਈਦਾ ਹੈ। ਪ੍ਰਮਾਤਮਾ ! ਤੂੰ ਇਹਨਾਂ ਦੀ ਰੋਜ਼ੀ ਦਾ ਵਸੀਲਾ ਇਹੋ ਜਿਹਾ ਬਣਾਇਆ ਹੈ। ਇਕ ਮੱਖੀ ਹੈ। ਭਾਈ ਸਾਹਿਬ ਦੀ ਲਿਖਤ ਵਿਚ ਇਕ ਦਿਨ ਮੈਂ ਪੜ੍ਹਿਆ ਕਿ ਮੱਖੀ ਦਾ ਨਾਮ ਹੈ ਜ਼ੋਨਰ। ਉਸਦੀ ਖ਼ੁਰਾਕ ਪਤਾ ਕੀ ਹੈ, ਨਾ ਤਾਂ ਉਹ ਫੁੱਲਾਂ ਉੱਪਰ

ਬੈਠਦੀ ਹੈ, ਨਾ ਉਹ ਕਦੀ ਗੁੜ ਉੱਪਰ ਬੈਠਦੀ ਹੈ, ਨਾ ਉਹ ਮਿੱਠੇ 'ਤੇ, ਨਾ ਘਰ ਦੇ ਪ੍ਰਸ਼ਾਦ ਪਾਣੀ 'ਤੇ, ਉਸਦੀ ਖ਼ੁਰਾਕ ਇਹ ਹੈ ਕਿ ਜਦੋਂ ਸ਼ੇਰ ਆਪ ਸ਼ਿਕਾਰ ਕਰੇ ਤਾਂ ਸ਼ਿਕਾਰ ਕਰਕੇ ਸ਼ੇਰ ਉਸਦਾ ਮਾਸ ਖਾਏ ਤੇ ਜਦੋਂ ਸ਼ੇਰ ਪੂਰਨ ਤੌਰ 'ਤੇ ਤ੍ਰਿਪਤ ਹੋ ਜਾਏ ਤਾਂ ਤ੍ਰਿਪਤ ਹੋ ਕੇ ਜਦੋਂ ਸ਼ੇਰ ਉਬਾਸੀ ਲੈਂਦਾ ਹੈ ਤਾਂ ਇੰਨੇ ਸਮੇਂ ਵਿਚ ਉਸ ਮੱਖੀ ਨੇ ਸ਼ੇਰ ਦੇ ਦੰਦਾਂ ਵਿਚ ਅੜੀਆਂ ਹੋਈਆਂ ਮਾਸ ਦੀਆਂ ਤੰਦਾਂ ਨੂੰ ਖਿੱਚ ਕੇ ਖਾਣਾ ਹੈ। ਰੱਬ ਨੇ ਉਸ ਦੀ ਰੋਜ਼ੀ ਕੇਵਲ ਇੰਨੀ ਕੁ ਹੀ ਬਣਾਈ ਹੈ। ਦੇਖੋ ਵਾਹਿਗੁਰੂ ਦੀ ਖੇਡ ਕਿਹੋ ਜਿਹੀ ਹੈ। ਗੁਰੂ ਜੀ ਨੇ ਕਿਹਾ-

*ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥*
*ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜ਼ੀ ਦੇਇ॥*
*ਓਥੈ ਹਟ ਨ ਚਲਈ*

ਇਥੇ ਤਾਂ ਇਨਸਾਨ ਬਾਜ਼ਾਰ ਬਣਾ ਕੇ ਬੈਠਾ ਹੈ, ਪਰ ਪਾਣੀ ਵਿਚ ਕਿਸੇ ਨੇ ਦੁਕਾਨ ਵੀ ਨਹੀਂ ਪਾਈ।

*ਓਥੈ ਹਟ ਨ ਚਲਈ ਨਾ ਕੋ ਕਿਰਸ ਕਰੇਇ॥*

ਉਥੇ ਤਾਂ ਖੇਤੀ ਵੀ ਕੋਈ ਨਹੀਂ ਕਰਦਾ।

*ਸਉਦਾ ਮੂਲਿ ਨ ਹੋਵਈ*

ਕਦੀ ਪਾਣੀ ਵਿਚ ਬੈਠੇ ਜੀਵ ਇਕ ਦੂਜੇ ਨਾਲ ਸਉਦਾ ਨਹੀਂ ਕਰਦੇ ਪਏ।

*ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥*
*ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥*
*ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥*
*ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥ ੧॥*

(ਅੰਗ ੯੫੫)

ਉਹ ਸਾਰੇ ਜੀਵਾਂ ਨੂੰ ਆਪ ਰਿਜ਼ਕ ਦਿੰਦਾ ਹੈ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਉਹਨਾਂ ਨੇ ਜਦੋਂ ਕਿਸੇ ਰਾਜ਼ਕ ਦੀ ਗੱਲ ਕੀਤੀ ਤਾਂ ਆਨੰਦ ਆ ਜਾਂਦਾ ਹੈ ਉਹਨਾਂ ਦੇ ਅੰਮ੍ਰਿਤ ਬਚਨ ਪੜ੍ਹ ਕੇ। ਕਹਿਣ ਲੱਗੇ-

*ਅਮਾ ਬਖਸ਼ ਬਖਸ਼ੰਦੈ ਔ ਦਸਤਗੀਰ।*

ਹੇ ਪ੍ਰਮਾਤਮਾ ! ਤੇਰੇ ਤੋਂ ਬਿਨਾਂ ਸਾਨੂੰ ਕਿਸ ਨੇ ਸ਼ਰਨ ਵਿਚ ਰੱਖਣਾ ਹੈ। ਕ੍ਰਿਪਾ ਕਰ ਸਾਨੂੰ ਡਿੱਗਿਆਂ ਹੋਇਆਂ ਨੂੰ ਆਪਣੀ ਸ਼ਰਨ ਵਿਚ ਰੱਖ। ਕਿਉਂ ? ਕਹਿਣ ਲੱਗੇ ਕਿ ਬਾਕੀ ਕਿਸੇ ਦੇ ਕੋਲ ਜਾਵਾਂਗੇ ਤਾਂ ਉਹ ਆਪਣੇ ਕੋਲੋਂ ਸ਼ਰਨ ਵਿਚ ਰੱਖਣਗੇ, ਪਰ ਚਿਤਾਰਨਗੇ ਜ਼ਰੂਰ ਕਿ ਅੱਜ ਮੈਂ ਤੇਰੀ ਮਦਦ ਕਰਨ ਲੱਗਾ ਹਾਂ, ਪਰ ਚੇਤੇ ਕਰ ਲੈ, ਫਲਾਨੇ ਟਾਇਮ ਤੂੰ ਆ ਗੱਲ

ਮੈਨੂੰ ਕਹੀ ਸੀ। ਤੂੰ ਇਹੋ ਜਿਹਾ ਕ੍ਰਿਪਾਲੂ ਹੈਂ, ਜਦੋਂ ਤੇਰੇ ਚਰਨਾਂ ਵਿਚ ਡਿੱਗੀਦਾ ਹੈ ਤਾਂ ਤੂੰ ਕਦੀ ਚਿਤਾਰਦਾ ਨਹੀਂ ਕਿ ਬੰਦਿਆ ! ਤੂੰ ਮੈਨੂੰ ਕਦੀ ਚੇਤੇ ਨਹੀਂ ਕੀਤਾ ਤੇ ਹੁਣ ਮੇਰੇ ਬੂਹੇ 'ਤੇ ਆ ਗਿਆ ਹੈਂ। ਇਨਸਾਨ ਚੇਤੇ ਕਰਾਉਂਦਾ ਹੈ, ਰੱਬ ਚੇਤੇ ਵੀ ਨਹੀਂ ਕਰਾਉਂਦਾ। ਕਹਿਣ ਲੱਗੇ-

*ਅਮਾ ਬਖਸ਼ ਬਖਸ਼ੰਦੈ ਔ ਦਸਤਗੀਰ।*

ਦਸਤਗੀਰ ਦਾ ਅਰਥ ਹੈ ਹੱਥ ਫੜਨ ਵਾਲਿਆ ! ਹੇ ਮੇਰੇ ਪ੍ਰਮਾਤਮਾ ! ਤੇਰੀ ਸ਼ਰਨ ਵਿਚ ਆਈਏ ਤਾਂ ਕਦੀ ਤੂੰ ਚਿਤਾਰਦਾ ਨਹੀਂ ਕਿ ਬੰਦਿਆ, ਅੱਜ ਤੈਨੂੰ ਚੇਤੇ ਆ ਗਿਆ ਮੇਰੇ ਕੋਲ ਆਉਣਾ। ਪਰ ਅਸੀਂ ਚਿਤਾਰਦੇ ਹਾਂ। ਕੋਈ ਬੰਦਾ ਲੋੜ ਵੇਲੇ ਆ ਡਿੱਗੇ, ਉਸਨੂੰ ਜ਼ਰੂਰਤ ਪੈ ਜਾਏ ਤੇ ਕਹਿੰਦੇ ਹਾਂ ਕਿ ਅੱਜ ਤੈਨੂੰ ਸਾਡਾ ਚੇਤਾ ਆ ਗਿਆ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਤੇਰੇ ਦਰ 'ਤੇ ਤਾਂ ਕਈ ਜਨਮਾਂ ਦੇ ਤੇਰੇ ਤੋਂ ਦੂਰ ਗਏ ਹੋਏ ਫਿਰ ਆ ਡਿੱਗੇ ਹਾਂ ਪਰ ਤੂੰ ਕਦੀ ਡਿੱਗੇ ਹੋਏ ਬੰਦੇ ਨੂੰ ਇਹ ਨਹੀਂ ਕਹਿੰਦਾ ਕਿ ਤੈਨੂੰ ਅੱਜ ਮੈਂ ਚੇਤੇ ਆ ਗਿਆ, ਮੇਰੇ ਕੋਲ ਫਿਰ ਆ ਗਿਆ। ਕਹਿਣ ਲੱਗੇ-

*ਖਤਾ ਬਖਸ਼ ਰੋਜ਼ੀ ਦੇਹੁ ਦਿਲ ਪਜ਼ੀਰ।*

ਡਿੱਗਿਆਂ ਦੀਆਂ ਬਾਹਾਂ ਫੜਨ ਵਾਲੇ ਦਾਤਿਆ ! ਮੇਰੇ ਗੁਨਾਹ ਬਖ਼ਸ਼ ਦੇ। ਤੂੰ ਨਹੀਂ ਚੇਤੇ ਕਰਾਉਂਦਾ ਕਿ ਬੰਦਿਆ ਇਹ ਗੁਨਾਹ ਤੂੰ ਕੀਤੇ ਹਨ, ਪਰ ਮੈਂ ਖ਼ੁਦ ਮੰਨਣ ਨੂੰ ਆ ਗਿਆ ਹਾਂ ਕਿ ਮੇਰੇ ਗੁਨਾਹਾਂ ਨੂੰ ਬਖ਼ਸ਼ ਦੇ। ਰੋਜ਼ੀ ਦੇਣ ਵਾਲਿਆ, ਦਿਲ ਪਜ਼ੀਰ ਦਾ ਅਰਥ ਹੈ ਦਿਲ ਨੂੰ ਪਿਆਰਾ ਲੱਗਣ ਵਾਲਾ। ਕਹਿੰਦੇ ਹਨ, ਹੇ ਪਿਆਰਿਆ ! ਤੂੰ ਕ੍ਰਿਪਾ ਕਰ, ਭਾਵੇਂ ਅਸੀਂ ਜਿੰਨੇ ਵੀ ਮਾੜੇ ਕਰਮ ਕਰੀਏ, ਤੂੰ ਇਹੋ ਜਿਹਾ ਦਾਤਾ ਹੈਂ ਕਿ ਰੋਜ਼ੀ ਦੇ ਕੇ ਫਿਰ ਸਾਨੂੰ ਪਿਆਰ ਕਰਨ ਲੱਗ ਪੈਂਦਾ ਹੈਂ। ਕਦੀ ਪੜ੍ਹੋ ਹਜ਼ੂਰ ਦੇ ਸਵੱਯੇ। ਕਹਿਣ ਲੱਗੇ-

*ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੇ॥*
*ਪੱਛ ਪਸੂ ਨਗ ਨਾਗ ਨਰਾਧਿਪ ਸਰਬ ਸਮੈ ਸਭ ਕੋ ਪ੍ਰਤਿਪਾਰੈ॥*
*ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀ ਕਰਮ ਬਿਚਾਰੈ॥*

ਗ਼ਰੀਬਾਂ ਦੀ ਸਹਾਇਤਾ ਕਰਦਾ ਹੈਂ। ਪਹਾੜਾਂ ਵਿਚ ਛਿੱਪੇ ਹੋਏ ਕੀੜਿਆਂ ਨੂੰ ਰਿਜ਼ਕ ਦਿੰਦਾ ਹੈਂ। ਪੱਥਰ ਵਿਚ ਪੱਲਦੇ ਹੋਏ ਕੀੜਿਆਂ ਦੀ ਰੋਜ਼ੀ ਬਣਾਉਂਦਾ ਹੈਂ। ਜੇ ਗਿਣਤੀ ਕਰੀਏ ਤਾਂ ਬੰਦਾ ਵੀ ਇਕ ਕੀੜੇ ਦੀ ਤਰ੍ਹਾਂ ਹੈ। ਸਾਡੇ ਸਰੀਰ ਦੇ ਅੰਦਰ ਰੱਬ ਨੇ ਪਤਾ ਨਹੀਂ ਕਿ ਕਿੰਨੇ ਨਿੱਕੇ ਨਿੱਕੇ ਸੈੱਲ ਪੈਦਾ ਕੀਤੇ ਹਨ। ਪਿਆਰਿਉ ! ਉਹ ਵੀ ਇਕ ਜੂਨ ਹੈ। ਕਹਿਣ ਲੱਗੇ, ਪ੍ਰਮਾਤਮਾ ਤੂੰ ਕੀੜੇ ਪੈਦਾ ਕਰਦਾ ਹੈਂ। ਪੱਥਰ ਵਿਚ ਬੈਠੇ ਹੋਏ ਕੀੜਿਆਂ ਦੀ ਵੀ ਸੰਭਾਲ ਕਰਦਾ ਹੈਂ। ਪਾਣੀ ਵਿਚ ਤੂੰ ਰੋਜ਼ੀ ਦਿੰਦਾ ਹੈਂ, ਆਕਾਸ਼ ਵਿਚ ਤੂੰ ਰੋਜ਼ੀ ਦਿੰਦਾ ਹੈਂ, ਮਿੱਟੀ ਵਿਚ ਬੈਠਿਆਂ ਨੂੰ ਰੋਜ਼ੀ ਦਿੰਦਾ ਹੈਂ, ਪਰ ਕਿਸੇ ਨੂੰ ਰੋਜ਼ੀ ਦੇਣ ਲੱਗਿਆਂ ਉਸਦੀ ਥਾਲੀ ਵਿਚ ਤੂੰ

ਇਹ ਨਹੀਂ ਚਿਤਾਰਦਾ ਕਿ ਮੈਂ ਤੈਨੂੰ ਰੋਜ਼ੀ ਦਿੰਦਾ ਪਿਆ ਹਾਂ। ਹੇ ਵਾਹਿਗੁਰੂ ! ਕੇਵਲ ਤੂੰ ਹੀ ਦਾਤਾ ਹੈਂ।

*ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ*

ਕੀ ਉਸ ਕੋਲੋਂ ਸਾਡੇ ਗੁਨਾਹ ਲੁੱਕੇ ਹਨ ? ਕੀ ਅਸੀਂ ਆਪਣੇ ਔਗੁਣਾਂ ਉੱਤੇ ਪਰਦਾ ਪਾ ਸਕਦੇ ਹਾਂ ? ਸਾਡੇ ਗੁਨਾਹਾਂ ਨੂੰ, ਸਾਡੇ ਪਾਪਾਂ ਨੂੰ, ਸਾਡੇ ਔਗੁਣਾਂ ਨੂੰ ਤੂੰ ਦੇਖਦਾ ਹੈਂ, ਪਰ ਦੇਖਕੇ ਵੀ ਕਹਿੰਦਾ ਹੈਂ, ਚੱਲ ਕੋਈ ਨਹੀਂ, ਪੈਦਾ ਕੀਤਾ ਹੈ ਤਾਂ ਰੋਟੀ ਤਾਂ ਮੈਂ ਦੇਣੀ ਹੀ ਹੈ ਨਾ।

*ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ॥*

(ਤ੍ਵਪ੍ਰਸਾਦਿ ਸ੍ਵਯੇ)

ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਮਜਬੂਰੀ ਵੇਲੇ ਕਈ ਵਾਰੀ ਵਾਸ਼ਨਾ ਵਿਚ ਫੱਸ ਜਾਂਦੇ ਹਾਂ। ਇਸ ਦੁਨੀਆਂ ਵਿਚ ਤੁਸੀਂ ਦੇਖੋਗੇ ਕਿ ਕਈ ਲੋਕ ਕਾਮ ਦੀ ਪੂਰਤੀ ਲਈ ਕਿਸੇ ਦੇ ਘਰ ਰੋਟੀ ਪਏ ਦਿੰਦੇ ਹਨ। ਕਈ ਲੋਕ ਕਿਸੇ ਦੇ ਤਨ ਦੇ ਉੱਪਰ ਕਬਜ਼ਾ ਕਰਨ ਲਈ ਉਸਨੂੰ ਰੋਟੀ ਪਏ ਦਿੰਦੇ ਹਨ। ਕਹਿੰਦੇ ਹਨ ਕਿ ਪ੍ਰਮਾਤਮਾ ! ਤੂੰ ਨਾ ਲਾਲਚ ਕਰਕੇ, ਨਾ ਕਾਮ ਕਰਕੇ, ਨਾ ਕ੍ਰੋਧ ਕਰਕੇ, ਨਾ ਲੋਭ ਕਰਕੇ, ਨਾ ਮੋਹ ਕਰਕੇ, ਕਿਸੇ ਵੀ ਫੁਰਨੇ ਕਰਕੇ ਜੀਵ ਨੂੰ ਰੋਜ਼ੀ ਨਹੀਂ ਦਿੰਦਾ, ਤੇਰਾ ਤਾਂ ਸੁੱਤੇ ਸਿਧ ਸੁਭਾਅ ਹੀ ਦਇਆਲਤਾ ਵਾਲਾ ਹੈ।

*ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਰੋਗ ਨ ਸੋਗ ਨ ਭੋਗ ਨ ਭੈ ਹੈ॥*

ਦੇਹ ਬਿਹੀਨ, ਤੇਰਾ ਇਕ ਸਰੀਰ ਨਹੀਂ। ਸਨੇਹ ਸਭੋ ਤਨ, ਤੂੰ ਸਰੀਰ ਤੋਂ ਬਿਨਾਂ ਹੈਂ ਤੇ ਸਾਰਿਆਂ ਸਰੀਰਾਂ ਨੂੰ ਤੂੰ ਰੋਟੀ ਪਿਆ ਦਿੰਦਾ ਹੈਂ।

*ਦੇਹ ਬਿਹੀਨ ਸਨੇਹ ਸਭੋ ਤਨ ਨੇਹ ਬਿਰਕਤ ਅਗੇਹ ਅਛੈ ਹੈ॥*

*ਜਾਨ ਕੋ ਦੇਤ ਅਜਾਨ ਕੋ ਦੇਤ*

ਜਾਨ ਕੋ ਦੇਤ ਦਾ ਅਰਥ ਹੈ ਜਿਹੜੇ ਜਾਣਕਾਰ ਹਨ। ਅਜਾਨ ਕੋ ਦੇਤ ਦਾ ਅਰਥ ਹੈ ਕਿ ਹੇ ਪ੍ਰਮਾਤਮਾ ! ਜਿਨ੍ਹਾਂ ਨੂੰ ਤੇਰੇ ਬਾਰੇ ਜਾਣਕਾਰੀ ਵੀ ਨਹੀਂ ਕਿ ਤੇਰਾ ਸਿਮਰਨ ਕੀ ਹੈ, ਤੇਰਾ ਨਾਮ ਕੀ ਹੈ, ਤੂੰ ਅਗਿਆਨੀਆਂ ਨੂੰ ਰਿਜ਼ਕ ਦਿੰਦਾ ਹੈਂ। ਦੂਜੇ ਅਰਥ ਹਨ, ਜਿਹੜੇ ਜੜ੍ਹ ਹਨ ਤੂੰ ਉਹਨਾਂ ਨੂੰ ਵੀ ਰਿਜ਼ਕ ਦਿੰਦਾ ਹੈਂ ਤੇ ਪ੍ਰਮਾਤਮਾ ਜਿਹੜੇ ਚੇਤਨ ਹਨ ਤੂੰ ਉਹਨਾਂ ਨੂੰ ਵੀ ਰਿਜ਼ਕ ਦਿੰਦਾ ਹੈਂ।

*ਜਾਨ ਕੋ ਦੇਤ ਅਜਾਨ ਕੋ ਦੇਤ ਜ਼ਮੀਨ ਕੋ ਦੇਤ ਜ਼ਮਾਨ ਕੋ ਦੈ ਹੈ।*

ਜ਼ਮੀਨ 'ਤੇ ਬੈਠੇ ਹੋਏ ਜ਼ਮੀਨ ਦੇ ਵਿਚ ਜੀਵਾਂ ਨੂੰ ਤੂੰ ਰੋਜ਼ੀ ਦਿੰਦਾ ਹੈਂ ਤੇ ਹੇ ਪ੍ਰਮਾਤਮਾ ! ਜਿਹੜੇ ਆਸਮਾਨ ਵਿਚ ਉੱਡਦੇ ਪਏ ਹਨ, ਉਹਨਾਂ ਨੂੰ ਵੀ ਤੂੰ ਰਿਜ਼ਕ ਪਿਆ ਦਿੰਦਾ ਹੈਂ।

*ਕਾਹੇ ਕੋ ਡੋਲਤ ਹੈ ਤੁਮਰੀ ਸੁਧ।*

ਕਿਉਂ ਡੋਲਦਾ ਪਿਆ ਹੈਂ ਮਨਾ ? ਸੁਧ ਦਾ ਅਰਥ ਹੈ ਖ਼ਬਰ।

*ਸੁੰਦਰ ਸ੍ਰੀ ਪਦਮਾਪਤਿ ਲੈ ਹੈ॥*

ਕਹਿਣ ਲੱਗੇ ਲੱਛਮੀ ਦਾ ਪਤੀ ਵਾਹਿਗੁਰੂ ਤੇਰੀ ਖ਼ਬਰ ਰਖ ਰਿਹਾ ਹੈ। ਕਿਉਂ ਡੱਕੋ ਡੋਲੇ ਖਾਂਦਾ ਹੈਂ। ਜਿਹੜਾ ਆਕਾਸ਼ ਵਿਚ ਬੈਠੇ ਪਰਿੰਦਿਆਂ ਨੂੰ, ਪੱਥਰ ਵਿਚ ਬੈਠੇ ਕੀੜਿਆਂ ਨੂੰ ਰਿਜ਼ਕ ਦਿੰਦਾ ਹੈ, ਤੇਰੇ ਨਾਲੋਂ ਤਾਂ ਕੀੜੇ ਹੀ ਚੰਗੇ ਹਨ, ਜਿਹੜੇ ਰੱਬ ਤੋਂ ਬਿਨਾਂ ਕਿਸੇ ਨੂੰ ਦਾਤਾ ਨਹੀਂ ਮੰਨਦੇ। ਦੇਣ ਵਾਲਾ ਪ੍ਰਮਾਤਮਾ ਕੇਵਲ ਇਕ ਹੈ। ਬੰਦੇ ਨੂੰ ਕਈ ਵਾਰੀ ਯਕੀਨ ਨਹੀਂ ਬਣਦਾ। ਪਿਆਰਿਉ ! ਯਕੀਨ ਨਾ ਬਣੇ, ਫਿਰ ਇਸਨੂੰ ਇਸਦੇ ਨਾਲ ਵਾਪਰੀ ਹੋਈ ਕੋਈ ਗੱਲ ਚੇਤੇ ਕਰਾਈ ਜਾਂਦੀ ਹੈ ਕਿ ਫਲਾਨੇ ਵੇਲੇ ਦੇਖ ਤੇਰੀ ਇਹ ਸੰਭਾਲ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਇਕ ਗੱਲ ਚੇਤੇ ਕਰਾਈ। ਕਹਿਣ ਲੱਗੇ ਕਿ ਪ੍ਰਮਾਤਮਾ ਵਰਗੇ ਦਾਤੇ ਨੂੰ ਛੱਡ ਕੇ ਕਿਸੇ ਹੋਰ ਦੇ ਦਰ 'ਤੇ ਝੋਲੀ ਨਾ ਫੈਲਾਈਂ। ਕਹਿਣ ਲੱਗੇ-

*ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥*
*ਸੱਤ੍ਰੂ ਅਨੇਕ ਚਲਾਵਤ ਘਾਵ ਤਊ ਤਨ ਏਕ ਨਾ ਲਾਗਨ ਪਾਵੈ॥*
*ਰਾਖਤ ਹੈ ਅਪਨੋ ਕਰ ਦੈ ਕਰਿ ਪਾਪ ਸੰਬੂਹ ਨ ਭੇਟਨ ਪਾਵੈ॥*

ਜੇ ਤੂੰ ਪੁੱਛਦਾ ਹੈਂ ਕਿ ਰੱਬ ਦਾਤਾ ਰੋਟੀ ਦਿੰਦਾ ਹੈ, ਕਹਿਣ ਲੱਗੇ ਕਿ ਚੇਤੇ ਰੱਖੀਂ, ਜਦੋਂ ਤੇਰਾ ਜਨਮ ਨਹੀਂ ਹੋਇਆ ਸੀ, ਮਾਂ ਦੇ ਪੇਟ ਵਿਚ ਤੈਨੂੰ ਰੋਟੀ ਦਿੱਤੀ ਤੇ ਜਿਸ ਦਿਨ ਤੂੰ ਮਰ ਜਾਣਾ ਹੈ, ਰੱਬ ਤਾਂ ਮਰਿਆਂ ਦੇ ਵੀ ਪ੍ਰਬੰਧ ਕਰੀ ਬੈਠਾ ਹੈ।

ਇਕ ਸਾਧੂ ਦੇ ਮੈਂ ਬਚਨ ਪੜ੍ਹੇ, ਉਸਨੇ ਕਵਿਤਾ ਦੀਆਂ ਦੋ ਤੁਕਾਂ ਕਹੀਆਂ। ਕਹਿੰਦਾ ਹੈ- *ਮੂਏ ਕੋ ਪ੍ਰਭ ਦੇਤ ਹੈ।*

ਮਰਿਆਂ ਨੂੰ ਵੀ ਰੱਬ ਦਿੰਦਾ ਹੈ। ਪੁੱਛਿਆ ਮਰਿਆਂ ਨੂੰ ਕੀ ਦਿੰਦਾ ਹੈ, ਜਿਹੜਾ ਮਰ ਹੀ ਗਿਆ। ਕਹਿਣ ਲੱਗੇ, ਲੱਕੜੀ ਕੱਪੜਾ ਆਦਿ। ਕੋਈ ਬੰਦਾ ਸੜਕ ਦੇ ਕਿਨਾਰੇ ਮਰ ਜਾਏ ਤੇ ਕਦੀ ਮੁਰਦੇ ਨੇ ਬੋਲ ਕੇ ਕਿਹਾ ਹੈ ਕਿ ਲੰਘਣ ਵਾਲਿਉ ! ਮੇਰੇ ਕੱਫ਼ਨ ਦਾ ਪ੍ਰਬੰਧ ਕਰੋ। ਮੇਰੀਆਂ ਲੱਕੜਾਂ ਦਾ ਪ੍ਰਬੰਧ ਕਰੋ। ਮਰੇ ਹੋਏ ਸਰੀਰ ਨੂੰ ਦੇਖਕੇ ਪਿੰਡ ਦੇ ਲੋਕ ਭਾਵੇਂ ਰਿਸ਼ਤਾ ਵੀ ਨਾ ਹੋਵੇ ਤੇ ਘਰ ਘਰ ਵਿਚੋਂ ਲੱਕੜ ਇਕੱਠੀ ਕਰਕੇ, ਘਰੋਂ ਕੱਪੜੇ ਪਾ ਕੇ ਅੱਗ ਦਾ ਲਾਮਬੂ ਲਾ ਕੇ ਫੂਕ ਦਿੰਦੇ ਹਨ। ਮਨਾ ! ਜੇ ਮਰਿਆਂ ਨੂੰ ਰੱਬ ਸਾਂਭਦਾ ਪਿਆ ਹੈ, ਤੂੰ ਤਾਂ ਜੀਊਂਦਾ ਹੈਂ ਤੇ ਅਰਦਾਸਾਂ ਕਰ ਸਕਦਾ ਹੈਂ। ਕਹਿਣ ਲੱਗਾ-

*ਜੀਵਤ ਨਰ ਚਿੰਤਾ ਕਰੇ ਤਾ ਕੇ ਮੰਦੇ ਭਾਗ।*

ਜੀਊਂਦਾ ਜੀਅ ਰੱਬ ਦੇ ਦਰ ਨੂੰ ਛੱਡ ਕੇ ਕਿਤੇ ਹੋਰ ਦੇ ਦਰ 'ਤੇ ਭੱਟਕੇ ਤਾਂ ਮੰਦਭਾਗਾ ਹੀ ਹੈ ਨਾ। ਗੁਰੂ ਗੋਬਿੰਦ ਸਿੰਘ ਜੀ ਚੇਤੇ ਕਰਾਉਂਦੇ ਪਏ ਹਨ-

*ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥*

*ਸੱਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨਾ ਲਾਗਨ ਪਾਵੈ॥*
*ਰਾਖਤ ਹੈ ਅਪਨੋ ਕਰ ਦੈ ਕਰਿ ਪਾਪ ਸੰਬੂਹ ਨ ਭੇਟਨ ਪਾਵੈ॥*
*ਔਰ ਕੀ ਬਾਤ ਕਹਾ ਕਹ ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ॥*

(ਤ੍ਵ ਪ੍ਰਸਾਦਿ ਸ੍ਵੈਯੇ)

ਉਹ ਪੇਟ ਦੇ ਪਰਦੇ ਥੱਲੇ ਵੀ ਤੈਨੂੰ ਬਚਾਉਂਦਾ ਪਿਆ ਹੈ। ਦੇਣ ਵਾਲਾ ਪ੍ਰਮਾਤਮਾ ਹੈ। ਗੁਰੂ ਅਰਜਨ ਸਾਹਿਬ ਜੀ ਦਾ ਇਕ ਬਚਨ ਹੈ। ਉਹਨਾਂ ਨੇ ਦਾਤੇ ਲਈ ਤਿੰਨ ਵਾਰੀ ਸ਼ਬਦ ਵਰਤਿਆ ਹੈ ਮੇਹਰਵਾਨ।

*ਮਿਹਰਵਾਨੁ ਸਾਹਿਬੁ ਮਿਹਰਵਾਨੁ ਸਾਹਿਬੁ ਮੇਰਾ ਮਿਹਰਵਾਨੁ॥*

ਕਹਿੰਦੇ ਹਨ, ਮੇਰਾ ਮਾਲਕ ਦਇਆਲੂ ਹੈ, ਮੇਰਾ ਮਾਲਕ ਦਇਆਲੂ ਹੈ, ਫਿਰ ਤੀਜੀ ਵਾਰੀ ਸ਼ਬਦ ਵਰਤਿਆ ਮੇਰਾ ਮਾਲਕ ਦਇਆਲੂ ਹੈ। ਇਸਦਾ ਮਤਲਬ ਸਾਡੇ ਅੰਦਰ ਨੂੰ ਧਰਵਾਸ ਬਣਾਉਣ ਲਈ ਕਿ ਮਨਾ ! ਐਵੇਂ ਖਿੜਕ ਨਾ ਜਾਈਂ, ਮੈਂ ਉਸ ਰੱਬ ਦੀ ਗੱਲ ਕਰਨ ਲੱਗਾ ਹਾਂ, ਜਿਹੜਾ ਹੈ ਹੀ ਕ੍ਰਿਪਾ ਦਾ ਘਰ। ਕਹਿਣ ਲੱਗੇ-

*ਜੀਅ ਸਗਲ ਕਉ ਦੇਇ ਦਾਨੁ॥*
*ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥*
*ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ॥*

ਕਹਿਣ ਲੱਗੇ ਕਿ ਜਿਸ ਪ੍ਰਮਾਤਮਾ ਨੇ ਤੈਨੂੰ ਪੈਦਾ ਕੀਤਾ ਹੈ, ਉਸ ਪ੍ਰਮਾਤਮਾ ਨੇ ਤੈਨੂੰ ਰਿਜ਼ਕ ਵੀ ਦੇਣਾ ਹੈ।

*ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ॥*
*ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ॥*
*ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ॥*
*ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥*

(ਅੰਗ ੭੨੪)

ਜਿੰਨੀ ਦੇਰ ਤੱਕ ਤੇਰੇ ਅੰਦਰ ਸੁਆਸ ਹਨ, ਤੂੰ ਪ੍ਰਮਾਤਮਾ ਦੀ ਭਗਤੀ ਕਰ। ਪਿਆਰਿਉ ! ਜਦੋਂ ਇਕ 'ਤੇ ਓਟ ਰੱਖੀ ਹੋਵੇਗੀ ਤਾਂ ਵਾਹਿਗੁਰੂ ਇੰਨੇ ਕ੍ਰਿਪਾਲੂ ਹਨ ਕਿ ਸੁੱਕੀ ਰੋਟੀ ਵੀ ਛਤੀਹ ਪ੍ਰਕਾਰ ਦੇ ਭੋਜਨ ਦਾ ਸੁਆਦ ਦੇਵੇਗੀ। ਜੇ ਅੰਦਰ ਦੀ ਭਟਕਣਾ ਹੋਵੇਗੀ ਤਾਂ ਛਤੀਹ ਪ੍ਰਕਾਰ ਦੀ ਰੋਟੀ ਵੀ ਸੁੱਖ ਨਾਲ ਖਾਣੀ ਨਸੀਬ ਨਹੀਂ ਹੋਵੇਗੀ। ਜਦੋਂ ਅਸੀਂ ਬਾਣੀ ਵਿਚੋਂ ਪੜ੍ਹਦੇ ਹਾਂ ਕਿ ਇਨਸਾਨ ਪ੍ਰਮਾਤਮਾ ਦਾਤੇ ਨੂੰ ਛੱਡ ਕੇ ਬੰਦਿਆ ਦੇ ਸਹਾਰੇ ਲੈਂਦਾ ਹੈ ਤੇ ਇਕੱਲੇ ਸਹਾਰੇ ਨਹੀਂ ਲੈਂਦਾ, ਕਈ ਬੰਦੇ ਖ਼ੁਦ ਆਪਣੇ ਆਪ ਵਿਚ ਦਾਤਾ ਵੀ ਬਣ ਜਾਂਦੇ

ਹਨ ਕਿ ਅਸੀਂ ਸਭ ਕੁਝ ਦੇਣ ਵਾਲੇ ਹਾਂ। ਬਾਬਾ ਜੀ ਨੇ ਕਿਹਾ-

*ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ॥*
*ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ॥*
*ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ॥*

(ਅੰਗ ੫੯੦)

ਜੇ ਸਿਮਰਨ ਕਰਨਾ ਹੈ ਤਾਂ ਇਕ ਦਾਤੇ ਦਾ ਕਰੀਂ। ਪਿਆਰਿਆ ! ਜੇ ਦੂਜੇ ਕੋਲੋਂ ਜਾ ਕੇ ਮੰਗੇਂਗਾ ਤਾਂ ਰੱਬ ਨੂੰ ਛੱਡ ਕੇ ਬੰਦੇ ਨੂੰ ਦਾਤਾ ਨਾ ਬਣਾਈਂ।

*ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ॥*

ਜਿਸ ਬੰਦੇ ਕੋਲ ਜਾ ਕੇ ਪੁਕਾਰ ਕਰਦਾ ਹਾਂ, ਆਪਣਾ ਦੁੱਖ ਰੋਂਦਾ ਹਾਂ, ਪਰ ਹੈਰਾਨਗੀ ਦੀ ਗੱਲ ਉਹ ਮੇਰੇ ਕੋਲੋਂ ਕਈ ਗੁਣਾ ਵੱਧ ਦੁੱਖੀ ਹੈ।

*ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ॥ ੧॥*
*ਗੁਰ ਹਰਿ ਬਿਨ ਕੋ ਨ ਬ੍ਰਿਥਾ ਦੁਖੁ ਕਾਟੈ॥*
*ਪ੍ਰਭ ਤਜਿ ਅਵਰ ਸੇਵਕੁ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ॥੧॥ਰਹਾਉ॥*

(ਅੰਗ ੪੯੭)

ਦੇਣ ਵਾਲਾ ਸਿਰਫ਼ ਇਕ ਪ੍ਰਮਾਤਮਾ ਹੈ। ਸਿਰਫ਼ ਆਪਣੇ ਮਨ ਨੂੰ ਟਿਕਾਅ ਕੇ ਰੱਬ 'ਤੇ ਭਰੋਸਾ ਕਰਕੇ ਚੱਲੀਏ। ਅਸੀਂ ਗ੍ਰਹਿਸਤੀ ਹਾਂ, ਗ੍ਰਹਿਸਤ ਵਿਚ ਬੰਦੇ ਨੂੰ ਧਨ ਦੀ, ਪਦਾਰਥਾਂ ਦੀ ਸੰਸਾਰ ਵਿਚ ਵਿਚਰਨ ਲਈ ਬਹੁਤ ਜ਼ਰੂਰਤ ਹੈ, ਪਰ ਇੰਨਾ ਕੁ ਨਾ ਕਿਸੇ ਅੱਗੇ ਝੁੱਕ ਜਾਇਓ ਕਿ ਕਿਸੇ ਨੂੰ ਦਾਤਾ ਸਮਝ ਲਉ ਕਿ ਇਹ ਬੰਦਾ ਨਾ ਹੋਇਆ ਤਾਂ ਮੇਰੀ ਰੋਟੀ ਨਹੀਂ ਚੱਲਣੀ। ਨਹੀਂ, ਵਾਹਿਗੁਰੂ ਬੜਾ ਬੇਅੰਤ ਹੈ। ਉਹ ਰਿਜ਼ਕ ਦਾ ਪ੍ਰਬੰਧ ਕੋਈ ਨਾ ਕੋਈ ਜ਼ਰੂਰ ਕਰੇਗਾ। ਇਸਦਾ ਮਤਲਬ ਇਹ ਨਾ ਸਮਝਿਉ ਕਿ ਆਪਾਂ ਸਾਰੇ ਕੰਮ ਕਰਨਾ ਛੱਡ ਦੇਈਏ, ਰੱਬ ਆਪੇ ਦੇਵੇਗਾ। ਦੇਖੋ ਪ੍ਰਮਾਤਮਾ ਨੇ ਸਾਨੂੰ ਦੋ ਚੀਜ਼ਾਂ ਦਿੱਤੀਆਂ ਹਨ, ਇਕ ਦਾਤ ਦਿੱਤੀ ਹੈ, ਦੂਜੀ ਯੋਗਤਾ ਦਿੱਤੀ ਹੈ। ਅਸੀਂ ਕਹਾਂਗੇ ਜੀ ਦਾਤ ਤਾਂ ਹੈ ਕਿ ਪ੍ਰਮਾਤਮਾ ਨੇ ਸਾਨੂੰ ਅੱਖਾਂ ਦਿੱਤੀਆਂ, ਪਰ ਚੇਤੇ ਰੱਖਿਉ, ਇਕ ਵਿਗਿਆਨੀ ਦੀਆਂ ਅੱਖਾਂ ਤੇ ਇਕ ਅਗਿਆਨੀ ਦੀਆਂ ਅੱਖਾਂ ਦੀ ਯੋਗਤਾ ਵੱਖਰੀ-ਵੱਖਰੀ ਹੈ। ਜ਼ਬਾਨ ਦਾਤ ਹੈ ਪਰ ਯੋਗਤਾ ਸਾਰਿਆਂ ਕੋਲ ਇਕੋ ਜਿਹੀ ਨਹੀਂ। ਇਕ ਜ਼ਬਾਨ ਨਾਲ ਗਾਲ੍ਹਾਂ ਪਿਆ ਕੱਢਦਾ ਹੈ ਤੇ ਇਕ ਜ਼ਬਾਨ ਨਾਲ ਰੱਬ ਦਾ ਨਾਮ ਪਿਆ ਜੱਪਦਾ ਹੈ।

ਗੁਰੂ ਤੇਗ਼ ਬਹਾਦਰ ਸੱਚਾ ਪਾਤਸ਼ਾਹ ਸਾਨੂੰ ਇਸ ਹਕੀਕਤ ਤੋਂ ਜਾਣੂ ਕਰਵਾ ਰਹੇ ਹਨ-

*ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥*

ਸਾਰਾ ਜਗਤ, ਸਾਰਾ ਸੰਸਾਰ ਭਿਖਾਰੀ ਬਣ ਕੇ ਫਿਰ ਰਿਹਾ ਹੈ ਅਤੇ ਦਾਤਾਂ ਦੇਣ ਵਾਲਾ ਕੇਵਲ ਇਕ ਪ੍ਰਮਾਤਮਾ ਹੀ ਹੈ, ਹੋਰ ਕੋਈ ਨਹੀਂ।

*ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ॥ ੪੦॥*

ਗੁਰੂ ਤੇਗ ਬਹਾਦਰ ਜੀ ਫਰਮਾਉਂਦੇ ਹਨ ਕਿ ਮੇਰੇ ਮਨ! ਉਸ ਪ੍ਰਮਾਤਮਾ ਦਾ ਨਾਮ ਜਪ ਤਾਂ ਹੀ ਤੇਰੇ ਸਾਰੇ ਕਾਰਜ ਪੂਰਨ ਹੋਣਗੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੪੧-੪੨

# ਝੂਠੇ ਮਾਨੁ ਕਹਾ ਕਰੈ

*ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ॥*
*ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ॥ ੪੧॥*
*ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ॥*
*ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ॥ ੪੨॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦਾ ਆਪ ਜੀ ਨੇ ੪੧ਵਾਂ ਅਤੇ ੪੨ਵਾਂ ਸਲੋਕ ਸਰਵਨ ਕੀਤਾ ਹੈ। ਇਹਨਾਂ ਦੋ ਸਲੋਕਾਂ ਦਾ ਪ੍ਰਕਰਨ ਗੁਰੂ ਤੇਗ਼ ਬਹਾਦਰ ਜੀ ਨੇ ਇਕ ਹੀ ਬਖ਼ਸ਼ਿਸ਼ ਕੀਤਾ ਹੈ। ਪਹਿਲੀ ਕ੍ਰਿਪਾਲਤਾ ਇਹ ਕੀਤੀ ਹੈ ਕਿ ਹੇ ਮਨੁੱਖ ! ਤੂੰ ਝੂਠਾ ਮਾਨ ਕਿਸ ਚੀਜ਼ ਦਾ ਕਰਦਾ ਹੈਂ ? ਕੀ ਸੁਪਨੇ ਵਿਚ ਇਕੱਠੀਆਂ ਕੀਤੀਆਂ ਹੋਈਆਂ ਚੀਜ਼ਾਂ ਦਾ ਮਾਨ, ਸੁਪਨੇ ਵਿਚ ਭੋਗੇ ਹੋਏ ਰਾਜ-ਭਾਗ ਦਾ ਅਹੰਕਾਰ, ਸੁਪਨੇ ਦੇ ਵਿਚ ਭੋਗੇ ਹੋਏ ਰੱਸ-ਕੱਸ ਦਾ ਸੁਆਦ ਕਦੀ ਜਾਗ ਕੇ ਕਿਸੇ ਨੂੰ ਨਸੀਬ ਹੋਇਆ ਹੈ ? ਜੇ ਸੁਪਨੇ ਦੇ ਭੋਗੇ ਹੋਏ ਪਦਾਰਥ, ਸੁਪਨੇ ਦੀਆਂ ਮਹਿਲ ਮਾੜੀਆਂ, ਸੁਪਨੇ ਦਾ ਪਰਿਵਾਰ ਜਾਗਦਿਆਂ ਨੂੰ ਨਹੀਂ ਮਿਲਦਾ ਤੇ ਜਿਸਦਾ ਮਾਨ ਤੂੰ ਕਰੀ ਬੈਠਾ ਹੈਂ, ਇਹ ਹਰ ਚੀਜ਼ ਝੂਠੀ ਹੈ ਤੇ ਇਸਦੇ ਵਿਚੋਂ ਕੋਈ ਵੀ ਤੇਰਾ ਆਪਣਾ ਨਹੀਂ। ਪਹਿਲਾ ਬਚਨ ਕੀਤਾ-

*ਝੂਠੈ ਮਾਨੁ ਕਹਾ ਕਰੈ ਜਗੁ ਸੁਪਨੈ ਜਿਉ ਜਾਨੁ॥*
*ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ॥*

ਫਿਰ ਅਗਲਾ ਪ੍ਰਕਰਨ ਹੈ ਕਿ ਮਨੁੱਖ ਦਾ ਸਭ ਤੋਂ ਨਜ਼ਦੀਕੀ ਹੈ ਇਸਦਾ ਆਪਣਾ ਤਨ। ਇਨਸਾਨ ਜੋ ਕੁਝ ਵੀ ਕਰਦਾ ਹੈ ਸਭ ਤੋਂ ਵੱਧ ਉਸ ਦਾ ਯਤਨ ਹੈ ਕਿ ਕੇਵਲ ਆਪਣੇ

ਤਨ ਦਾ ਰੱਸ, ਆਪਣੇ ਤਨ ਦਾ ਸੁੱਖ, ਆਪਣੇ ਤਨ ਦੇ ਬਸਤਰ, ਆਪਣੇ ਤਨ ਦੀ ਸਹੂਲਤ ਉਸ ਨੂੰ ਮਿਲੇ। ਸਾਹਿਬ ਕਹਿੰਦੇ ਹਨ, ਜਿਸ ਦੇਹੀ ਦਾ, ਜਿਸ ਸਰੀਰ ਦਾ ਤੂੰ ਹੰਕਾਰ ਕਰਦਾ ਹੈਂ, ਹੇ ਮੇਰੇ ਮਿੱਤਰ ! ਇਕ ਖਿਨ ਵਿਚ ਇਸ ਦੇਹੀ ਨੇ ਬਿਨਸ ਜਾਣਾ ਹੈ। ਚੇਤੇ ਰੱਖੋ, ਜਿਸ ਵੀ ਪ੍ਰਾਨੀ ਨੇ ਆਪਣੀ ਰਸਨਾ ਤੋਂ ਹਰ ਜੱਸ ਗਾਇਨ ਕੀਤਾ ਹੈ, ਉਹ ਇਸ ਭਵ-ਸਾਗਰ ਨੂੰ ਜਿੱਤ ਕੇ ਜਾਏਗਾ।

ਮਾਨ ਝੂਠਾ ਹੈ। ਦੇਹ ਦੇ ਬਿਨਸਦਿਆਂ ਦੇਰੀ ਨਹੀਂ ਲੱਗਦੀ। ਇਸੇ ਸੰਸਾਰ ਵਿਚ ਅਗਿਆਨਤਾ ਵੱਸ ਹੋਏ ਬਹੁਤ ਮਨੁੱਖ ਜੋ ਕੁਝ ਆਪਣੇ ਜੀਵਨ ਵਿਚ ਇਕੱਠਾ ਕਰਦੇ ਹਨ, ਉਸਦਾ ਮਾਨ, ਉਸਦਾ ਅਹੰਕਾਰ, ਉਸ ਚੀਜ਼ ਨੂੰ ਆਪਣੇ ਚਿੱਤ ਵਿਚ ਨਾਲ ਨਿੱਭਣ ਵਾਲੀ ਸਮਝ ਕੇ ਕਾਦਰ ਦੀ ਯਾਦ ਨੂੰ ਭੁਲਾ ਕੇ ਕੇਵਲ ਉਹਨਾਂ ਪਦਾਰਥਾਂ ਦਾ ਆਪਣੇ ਅੰਦਰ ਮਾਨ ਕਰੀ ਜਾਂਦੇ ਹਨ, ਪਰ ਜਿਸ ਚੀਜ਼ ਦਾ ਮਨੁੱਖ ਮਾਨ ਕਰਦਾ ਹੈ, ਹਰ ਉਹ ਦਿੱਸਦੀ ਹੋਈ ਚੀਜ਼ ਇਕ ਬੱਦਲ ਦਾ ਪਹਾੜ ਹੈ, ਇਕ ਧੂੰਏ ਦਾ ਪਹਾੜ ਹੈ। ਜਿਵੇਂ ਬੱਦਲ ਚੜ੍ਹ ਕੇ ਆਉਣ ਤਾਂ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਪਹਾੜ ਹੀ ਇਸ ਧਰਤੀ ਉੱਪਰ ਆ ਡਿੱਗਾ ਹੈ। ਧੂੰਆਂ ਨਿਕਲਦਾ ਹੋਵੇ ਤਾਂ ਧੂੰਏਂ ਦੇ ਪਹਾੜ ਬਣੇ ਹੋਏ ਪ੍ਰਤੀਤ ਹੁੰਦੇ ਹਨ। ਕੋਈ ਇਨਸਾਨ ਉਸ ਧੂੰਏ ਦੇ ਪਹਾੜ ਦਾ, ਬੱਦਲਾਂ ਦੀ ਛਾਂ ਦਾ ਮਾਨ ਕਰ ਬੈਠੇ ਤਾਂ ਇਹ ਉਸਦੇ ਅੰਦਰ ਦੀ ਅਗਿਆਨਤਾ ਹੈ। ਨਾ ਧੂੰਏਂ ਦੇ ਪਹਾੜ ਕਦੀ ਬਣ ਕੇ ਰਹੇ ਹਨ, ਨਾ ਕਦੀ ਬੱਦਲਾਂ ਦੀ ਛਾਂ ਬਣ ਕੇ ਰਹੀ ਹੈ ਤੇ ਜਿਨ੍ਹਾਂ ਪਦਾਰਥਾਂ ਦਾ ਇਨਸਾਨ ਮਾਨ ਕਰਦਾ ਹੈ, ਹਕੀਕਤ ਵਿਚ ਉਹ ਕੇਵਲ ਤੇ ਕੇਵਲ ਇਕ ਝੂਠਾ ਮਾਨ ਹੈ ਜਿਹੜੀ ਨਾਲ ਨਿੱਭਣ ਵਾਲੀ ਵਸਤੂ ਨਹੀਂ।

ਗੁਰੂ ਜੀ ਨੇ ਇਸ ਝੂਠੇ ਮਾਨ ਸਬੰਧੀ ਕੁਝ ਅੰਮ੍ਰਿਤ ਬਚਨ ਕਹੇ ਹਨ। ਆਪ ਜੀ ਆਸਾ ਦੀ ਵਾਰ ਸਰਵਨ ਕਰਦੇ ਹੋ। ਸਤਿਗੁਰੂ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਜਿਸ ਚੀਜ਼ ਦਾ ਅਸੀਂ ਝੂਠਾ ਮਾਨ ਕਰਦੇ ਹਾਂ, ਮੇਰੇ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਇਸ ਇਕ ਇਕ ਵਸਤੂ ਦੀ ਗਿਣਤੀ ਕਰਕੇ ਦੱਸ ਦਿੱਤਾ ਹੈ ਕਿ ਲੱਗਦੇ ਤੈਨੂੰ ਇਹ ਆਪਣੇ ਹਨ, ਪਰ ਅਸਲੀਅਤ ਵਿਚ ਜੇ ਤੱਤ ਵਸਤੂ ਨੂੰ ਜਾਣੇ ਤਾਂ ਇਹਨਾਂ ਦਾ ਮਾਨ ਕੂੜਾ ਹੈ, ਕਿਉਂਕਿ ਜਦੋਂ ਅੰਦਰੋਂ ਪ੍ਰਮਾਤਮਾ ਜੀ ਨੂੰ ਭੁੱਲ ਕੇ ਇਨਸਾਨ ਪਦਾਰਥਾਂ ਦਾ ਮਾਨ ਕਰਦਾ ਹੈ ਤਾਂ ਉਹ ਮਾਨ ਝੂਠਾ ਹੈ। ਮਹਾਰਾਜ ! ਕਿਸ ਚੀਜ਼ ਦਾ ਮਾਨ ? ਗੁਰੂ ਜੀ ਨੇ ਬਖ਼ਸ਼ਿਸ਼ ਕੀਤੀ-

*ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥*
*ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥*
*ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥*
*ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥*
*ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥*
*ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥*

*ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥*
*ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ॥*
*ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥*

(ਆਸਾ ਦੀ ਵਾਰ)

ਇਸ ਅੰਮ੍ਰਿਤ ਬਚਨ ਨੂੰ ਅਸੀਂ ਰੋਜ਼ ਪੜ੍ਹਦੇ ਹਾਂ। ਕਹਿਣ ਲੱਗੇ, ਜੇ ਕੋਈ ਇਨਸਾਨ ਅੱਜ ਰਾਜ ਪੱਦਵੀ 'ਤੇ ਬੈਠਾ ਹੈ ਤਾਂ ਰਾਜ ਪੱਦਵੀ 'ਤੇ ਬੈਠਾ ਹੋਇਆ ਇਹ ਮਨ ਕਹੀ ਜਾਏ ਕਿ ਇਹ ਪੱਦਵੀ, ਇਹ ਧਨ ਸਦਾ ਲਈ ਮੇਰਾ ਰਹਿਣਾ ਹੈ ਤਾਂ ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਨਹੀਂ, ਜਿਸ ਤਖ਼ਤ 'ਤੇ ਤੂੰ ਬੈਠਾ ਹੈਂ, ਇਸ ਤਖ਼ਤ 'ਤੇ ਪਹਿਲੇ ਕਈ ਬੈਠੇ, ਕਈਆਂ ਨੇ ਬੈਠਣਾ ਹੈ ਤੇ ਜੇ ਪਹਿਲਾਂ ਬੈਠੇ ਹੋਏ ਛੱਡ ਕੇ ਚਲੇ ਗਏ ਤਾਂ ਆਪਣੇ ਰਾਜ-ਭਾਗ ਦਾ, ਰਾਜ-ਪੁਣੇ ਦਾ ਮਾਨ ਨਾ ਕਰੀਂ। ਅੱਜ ਰਾਜਾ ਹੈਂ, ਕੱਲ ਨੂੰ ਇਹ ਗੱਦੀ ਖ਼ਾਲੀ ਰਹੇਗੀ। ਤੂੰ ਸਦੀਵ ਕਾਲ ਲਈ ਇਸ ਪੱਦਵੀ 'ਤੇ ਟਿਕੇ ਨਹੀਂ ਰਹਿਣਾ। ਬਾਬਾ ਜੀ ਨੇ ਪਹਿਲਾ ਬਚਨ ਕੀਤਾ-

*ਕੂੜੁ ਰਾਜਾ ਕੂੜੁ ਪਰਜਾ*

ਜਿਸ ਪਰਜਾ ਉੱਪਰ ਹਕੂਮਤ ਕਰਦੇ ਹਨ, ਜਿਹੜੇ ਚਾਪਲੂਸ ਰਾਜਿਆਂ ਦੇ ਸਾਹਮਣੇ ਖਲੋ ਖਲੋ ਕੇ ਉਹਨਾਂ ਦੀਆਂ ਖ਼ੁਸ਼ਾਮਦਾਂ ਕਰਦੇ ਹਨ, ਕੀ ਉਸ ਪਰਜਾ ਨੇ ਸਦਾ ਲਈ ਟਿਕੇ ਰਹਿਣਾ ਹੈ ? ਰਾਜੇ ਦੀ ਸਲਤਨਤ ਵੀ ਕੂੜ ਹੈ, ਰਾਜ ਗੱਦੀ ਵੀ ਕੂੜ ਹੈ ਤੇ ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਇਸ ਸੰਸਾਰ ਵਿਚ ਕਿਸੇ ਚੀਜ਼ ਨੂੰ ਨੇੜੇ ਹੋ ਕੇ ਦੇਖੋ, ਹਕੀਕਤ ਵਿਚ ਦੁਨੀਆਂ ਇਕ ਭਰਮ ਬਣਿਆ ਪਿਆ ਹੈ। ਇਹ ਸਾਰਾ ਸੰਸਾਰ ਹੀ ਕੂੜ ਹੈ। ਜੇ ਰਾਜਾ ਝੂਠ ਹੈ, ਜੇ ਪਰਜਾ ਝੂਠ ਹੈ, ਜੇ ਸਾਰਾ ਸੰਸਾਰ ਝੂਠਾ ਹੈ ਤਾਂ ਜਿਨ੍ਹਾਂ ਮਹਿਲ ਤੇ ਅਟਾਰੀਆਂ ਦਾ ਮਾਨ ਬੰਦਾ ਕਰਦਾ ਹੈ, ਇਹ ਵੀ ਇਕ ਦਿਨ ਢੇਰੀ ਹੋ ਜਾਣੀਆਂ ਹਨ। ਇਹ ਮਹਿਲ ਤੇ ਅਟਾਰੀਆਂ ਸਦੀਵ ਕਾਲ ਲਈ ਨਹੀਂ। ਇਹਨਾਂ ਮਹਿਲਾਂ ਵਿਚ ਬੈਠਣ ਵਾਲੇ, ਇਹਨਾਂ ਅਟਾਰੀਆਂ ਉੱਪਰ ਖਲੋਣ ਵਾਲੇ ਵੀ ਕੂੜੇ ਹਨ। ਇਕ ਦਿਨ ਉਹ ਬੈਠਣ ਵਾਲੇ ਵੀ ਚਲੇ ਜਾਣਗੇ। ਜੇ ਤੂੰ ਸੋਨੇ ਦੇ ਗਹਿਣੇ ਨਾਲ ਤਨ ਨੂੰ ਲੱਦ ਕੇ ਤੁਰਦਾ ਹੈਂ ਤਾਂ ਇਕ ਦਿਨ ਇਹ ਸੋਨਾ ਵੀ ਬਿਨਸ ਜਾਏਗਾ। ਜੇ ਕੋਈ ਚਾਂਦੀ ਦੇ ਗਹਿਣੇ ਪਾ ਕੇ ਮਾਨ ਕਰਦਾ ਹੈ ਤਾਂ ਇਹ ਚਾਂਦੀ ਦੇ ਗਹਿਣੇ ਵੀ ਬਿਨਸ ਜਾਣਗੇ ਤੇ ਜਿਸ ਸਰੀਰ ਉੱਪਰ ਪਾਏ ਗਏ ਹਨ, ਇਕ ਦਿਨ ਉਸ ਪਾਉਣ ਵਾਲੇ ਤਨ ਨੇ ਵੀ ਬਿਨਸ ਜਾਣਾ ਹੈ।

ਜਿਸ ਕਾਇਆ ਦਾ ਬੰਦਾ ਮਾਨ ਕਰਦਾ ਹੈ, ਇਹ ਕਾਇਆ ਵੀ ਕੂੜ ਹੈ ਤੇ ਜਿਸ ਰੂਪ ਦਾ ਮਾਨ ਕਰਦਾ ਹੈ ਉਹ ਮਾਨ ਵੀ ਕੂੜਾ ਹੈ ਤੇ ਜਿਸ ਤਨ ਦੇ ਉੱਪਰ ਕੀਮਤੀ ਬਸਤਰ ਪਾਏ ਜਾਂਦੇ ਹਨ, ਉਹ ਪਾਏ ਹੋਏ ਬਸਤਰ ਵੀ ਕੂੜੇ ਹਨ, ਇਕ ਦਿਨ ਉਹ ਬਿਨਸ ਜਾਣਗੇ। ਪਤੀ ਪਤਨੀ ਦਾ ਰਿਸ਼ਤਾ ਵੀ ਸਦੀਵ ਰਹਿਣ ਵਾਲਾ ਨਹੀਂ। ਇਕ ਦਿਨ ਮੀਆਂ ਬੀਵੀ ਦੇ ਰਿਸ਼ਤੇ

ਦੀ ਵੀ ਤੰਦ ਟੁੱਟ ਜਾਣੀ ਹੈ ਤੇ ਜਿਹੜੇ ਸਾਰਾ ਦਿਨ ਕਲੇਸ਼ ਪਾ ਕੇ ਆਪਣੀ ਜ਼ਿੰਦਗੀ ਦੇ ਦਿਨ ਬਤੀਤ ਕਰਦੇ ਹਨ, ਕੀ ਉਹ ਝਗੜਾਲੂ ਮੀਆਂ ਬੀਵੀ ਨੇ ਸਦਾ ਲਈ ਘਰ ਬੈਠੇ ਰਹਿਣਾ ਹੈ ? ਕਹਿਣ ਲੱਗੇ ਕਰੀਏ ਕੀ ? ਇਹਨਾਂ ਨੂੰ ਕਰਤਾ ਪੁਰਖ ਵਾਹਿਗੁਰੂ ਭੁੱਲ ਗਿਆ ਹੈ ਤੇ ਪਿਆਰਿਉ ! ਜੇ ਰੱਬ ਭੁੱਲ ਜਾਏ ਤਾਂ ਕਿਆ ਰਾਜਾ ਕਿਆ ਪਰਜਾ, ਚਾਹੇ ਸੋਨਾ, ਚਾਹੇ ਚਾਂਦੀ, ਚਾਹੇ ਹੀਰੇ ਚਾਹੇ ਮੋਤੀ, ਚਾਹੇ ਸਰੀਰ, ਚਾਹੇ ਕੱਪੜੇ, ਚਾਹੇ ਰੂਪ, ਹਰ ਚੀਜ਼ ਜੇ ਬੰਦਾ ਭੁੱਲ ਜਾਏ ਅਤੇ ਬੰਦਾ ਜਿਸ ਦਾ ਮਾਨ ਕਰਦਾ ਹੈ, ਉਸ ਚੀਜ਼ ਨੇ ਇਕ ਦਿਨ ਬਿਨਸ ਜਾਣਾ ਹੈ। ਕਹਿੰਦੇ ਹਨ, ਫਿਰ ਕਿਸਨੂੰ ਮਿੱਤਰ ਬਣਾਈਏ ? ਜੇ ਰਾਜਿਆਂ ਨਾਲ ਸਾਂਝ ਬਣਾਈ ਬੈਠੇ ਹਾਂ ਤਾਂ-

*ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥*
*ਹਟ ਪਟਣ ਬਾਜਾਰ ਹੁਕਮੀ ਢਹਸੀਓ॥*
*ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ॥*
*ਦਰਬਿ ਭਰੇ ਭੰਡਾਰ ਰੀਤੇ ਇਕਿ ਖਿਣੇ॥*
*ਤਾਜੀ ਰਥ ਤੁਖਾਰ ਹਾਥੀ ਪਾਖਰੇ॥*
*ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ॥*
*ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ॥*
*ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥ ੮॥*

(ਅੰਗ ੧੪੧)

ਕੇਵਲ ਸੱਚਾ ਪ੍ਰਮਾਤਮਾ ਹੀ ਹੈ, ਬਾਕੀ ਜਿਸਦਾ ਤੂੰ ਮਾਨ ਕਰਦਾ ਹੈਂ, ਗੁਰੂ ਤੇਗ਼ ਬਹਾਦਰ ਜੀ ਕਹਿ ਰਹੇ ਹਨ-

*ਝੂਠੈ ਮਾਨੁ ਕਹਾ ਕਰੈ ਜਗੁ ਸੁਪਨੈ ਜਿਉ ਜਾਨੁ॥*

ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਜਿੰਨੀ ਦੇਰ ਤੱਕ ਬੰਦਾ ਜੀਊਂਦਾ ਹੈ, ਜਿਸਨੂੰ ਅਸੀਂ ਕੂੜ ਕਹਿੰਦੇ ਹਾਂ, ਇਸਦੇ ਵਿਚ ਹੀ ਉਹ ਖਚਤ ਰਹਿੰਦਾ ਹੈ। ਕਹਿਣ ਲੱਗੇ, ਜਿਵੇਂ ਕਿਸੇ ਨੂੰ ਮਿੱਠਾ ਮਿਲ ਜਾਏ ਤੇ ਉਹ ਮਿੱਠਾ ਖਾਂਦਿਆਂ ਥੱਕਦਾ ਨਹੀਂ, ਇਸੇ ਤਰ੍ਹਾਂ ਬੰਦਾ ਜਿਸ ਕੂੜੀ ਚੀਜ਼ ਦਾ ਮਾਨ ਕਰਦਾ ਹੈ, ਉਸ ਚੀਜ਼ ਵਿਚ ਇਸ ਤਰ੍ਹਾਂ ਪਰਵਿਰਤ ਹੈ ਕਿ ਜਿਵੇਂ ਮਾਖਿਉ ਵਿਚ ਸ਼ਹਿਦ ਦੀਆਂ ਮੱਖੀਆਂ ਪਰਵਿਰਤ ਹਨ।

*ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ॥*

ਇਸ ਝੂਠੇ ਹੰਕਾਰ ਨੇ ਪਤਾ ਨਹੀਂ ਕਿੰਨੇ ਕੁ ਲੋਕ ਭਵ-ਸਾਗਰ ਵਿਚ ਡੋਬ ਦਿੱਤੇ ਜਿਹੜੇ ਖ਼ਤਮ ਹੋ ਗਏ। ਹਕੀਕਤ ਵਿਚ ਜਦੋਂ ਬੰਦਾ ਖਾਂਦਾ-ਪਾਂਦਾ, ਰਹਿੰਦਾ-ਪਹਿਨਦਾ ਹੈ ਤੇ ਕਰਤੇ ਪੁਰਖ ਵਾਹਿਗੁਰੂ ਨੂੰ ਹਿਰਦੇ ਵਿਚੋਂ ਭੁਲਾ ਦੇਵੇ, ਤਾਂ ਵਾਹਿਗੁਰੂ ਜੀ ! ਤੇਰੇ ਨਾਮ ਤੋਂ ਬਿਨਾਂ

ਜਿੰਨਾ ਵੀ ਬੰਦਾ ਕਿਸੇ ਚੀਜ਼ ਦਾ ਮਾਨ ਕਰਦਾ ਹੈ, ਉਹ ਕੇਵਲ ਕੂੜ ਹੈ। ਵਾਹਿਗੁਰੂ ਜੀ ! ਤੇਰੇ ਨਾਮ ਤੋਂ ਬਿਨਾਂ, ਤੇਰੇ ਸਿਮਰਨ ਤੋਂ ਬਿਨਾਂ ਸਾਰੀਆਂ ਚੀਜ਼ਾਂ ਕੂੜ ਹਨ। ਉਹ ਬਿਨਸਨਹਾਰ ਹਨ। ਗੁਰੂ ਤੇਗ਼ ਬਹਾਦਰ ਜੀ ਦਾ ਇਕ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ ਕਿ-

*ਜਾਗ ਲੇਹੁ ਰੇ ਮਨਾ ਜਾਗ ਲੇਹੁ*

ਹੇ ਮੇਰੇ ਮਨਾ ! ਤੂੰ ਜਾਗ, ਤੂੰ ਸੁਚੇਤ ਹੋ।

*ਕਹਾ ਗਾਫਲ ਸੋਇਆ ॥*
*ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥ ੧ ॥ ਰਹਾਉ ॥*
*ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ ॥*
*ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥ ੧ ॥*

ਜਿਸ ਦਿਨ ਤੇਰੇ ਸਰੀਰ ਵਿਚੋਂ ਜਿੰਦ ਨਿਕਲ ਗਈ ਤੇ ਉਸ ਸਰੀਰ ਨੂੰ ਪਰਿਵਾਰ ਦੇ ਲੋਕਾਂ ਨੇ ਬੱਲਦੀ ਅੱਗ ਵਿਚ ਸੁੱਟ ਦਿੱਤਾ।

*ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥*
*ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥ ੨ ॥*

(ਅੰਗ ੭੨੬)

ਜੋ ਕੁਝ ਤੂੰ ਦੇਖਦਾ ਹੈਂ ਇਹ ਸੁਪਨੇ ਤੋਂ ਵੱਧ ਕੁਝ ਨਹੀਂ। ਹਜ਼ੂਰ ਕਹਿ ਰਹੇ ਹਨ, ਕਿਸੇ ਚੀਜ਼ ਦਾ ਮਾਨ ਨਾ ਕਰੀਂ। ਇਹੀ ਸ਼ਬਦ ਮੇਰੇ ਬਾਬੇ ਗੁਰੂ ਨਾਨਕ ਸਾਹਿਬ ਨੇ ਕਦੀ ਰਾਜੇ ਸ਼ਿਵਨਾਭ ਨੂੰ ਕਹੇ ਸਨ। ਜਿਸ ਦਿਨ ਗੁਰੂ ਨਾਨਕ ਸਾਹਿਬ ਗਏ ਹਨ ਤੇ ਨਾਨਕ ਸ਼ਬਦ ਵਰਤ ਕੇ ਪਹਿਲਾਂ ਪਤਾ ਨਹੀਂ ਕਿੰਨੇ-ਕੁ ਭੇਖੀ ਚਲੇ ਗਏ। ਇਸਦੇ ਵਿਚ ਕੋਈ ਸ਼ੱਕ ਨਹੀਂ ਕਿ ਜਿੱਥੇ ਹੀਰਾ ਚਮਕਦਾ ਹੈ, ਉਥੇ ਉਸਦੀ ਨਕਲ ਵੀ ਪੈਦਾ ਹੋਵੇਗੀ। ਜਿੱਥੇ ਤੱਤ ਵਸਤੂ ਹੈ, ਉਥੇ ਤੱਤ ਦੇ ਮੁਕਾਬਲੇ 'ਤੇ ਕਈ ਵਾਰੀ ਗ਼ਲਤ ਵਸਤੂ ਵੀ ਪੈਦਾ ਹੋ ਜਾਂਦੀ ਹੈ। ਜਿੱਥੇ ਰੱਬ ਦੇ ਪਿਆਰੇ ਸੰਤ ਜਨ ਹਨ, ਉਥੇ ਸੰਤ ਦੇ ਭੇਖ ਦੇ ਥੱਲੇ ਅਨੇਕਾਂ ਅਡੰਬਰ ਕਰਨ ਵਾਲੇ ਵੀ ਮਿਲ ਜਾਣਗੇ। ਗੁਰੂ ਸਾਹਿਬ ਗਏ। ਜਿਹੋ ਜਿਹਾ ਬੰਦੇ ਦਾ ਅੰਦਰ ਹੈ, ਉਥੇ ਨਜ਼ਰ ਭਰ ਕੇ ਦੇਖੋਗੇ, ਬੋਲਣ ਦੀ ਲੋੜ ਨਹੀਂ, ਹਕੀਕਤ ਵਿਚ ਬੰਦੇ ਦੀ ਦੇਖਣੀ ਹੀ ਬੋਲ ਕੇ ਦੱਸ ਦੇਵੇਗੀ ਕਿ ਇਸ ਬੰਦੇ ਦਾ ਅੰਦਰ ਕਿੱਥੇ ਟਿੱਕਿਆ ਹੈ। ਜੇ ਵਾਸ਼ਨਾ ਨਾਲ ਭਰਿਆ ਹੈ, ਅੱਖਾਂ ਵਿਚ ਅੱਖਾਂ ਮਿਲਾ ਕੇ ਇਕ ਵਾਰੀ ਦੇਖੇ, ਬੋਲੇ ਨਾ ਤਾਂ ਉਸਦੀ ਦੇਖਣੀ ਤੋਂ ਪਤਾ ਲੱਗ ਜਾਏਗਾ ਕਿ ਇਹ ਬੰਦਾ ਨਸ਼ਈ ਹੈ। ਜੇ ਅੰਦਰ ਗੁਰੂ ਦੀ ਕ੍ਰਿਪਾ ਨਾਲ ਨਿਰਮਲ ਹੈ, ਕਿਸੇ ਨੂੰ ਨੇਤਰ ਭਰਕੇ ਦੇਖੇ ਤਾਂ ਉਸਦੇ ਦੇਖਣ ਵਿਚ ਵੀ ਦੂਜੇ ਦੀ ਵਾਸ਼ਨਾ ਦਾ ਖ਼ਾਤਮਾ ਹੋ ਜਾਏਗਾ।

ਗੁਰੂ ਨਾਨਕ ਸਾਹਿਬ ਗਏ। ਉਸ ਰਾਜੇ ਨੇ ਭੇਖੀਆਂ ਤੋਂ ਤੰਗ ਆ ਕੇ ਪਰਖਣ ਲਈ ਨੱਚਣ ਵਾਲੀਆਂ ਔਰਤਾਂ ਭੇਜ ਦਿੱਤੀਆਂ। ਸਾਰੀ ਰਾਤ ਉਹਨਾਂ ਨੇ ਨਾਚ ਕੀਤਾ, ਪਰ

ਸਤਿਗੁਰੂ ਜੀ ਦੀ ਅਡੋਲਤਾ ਜਿਸਦੇ ਸਾਹਮਣੇ ਵੱਡੇ-ਵੱਡੇ ਤਪੀਸ਼ਰ ਆ ਕੇ ਮੱਥਾ ਟੇਕ ਗਏ, ਸੈਂਕੜੇ ਸਾਲ ਦੀ ਉਮਰ ਭੋਗਣ ਵਾਲਿਆਂ ਨੇ ਵੀ ਕਹਿ ਦਿੱਤਾ-

*ਸਿਧ ਬੋਲਨ ਸੁਭ ਬਚਨ ਧਨ ਨਾਨਕ ਤੇਰੀ ਵਡੀ ਕਮਾਈ॥*

ਮੈਂ ਅੱਜ ਵੀ ਬੇਨਤੀ ਕਰਾਂ, ਧਰਮ ਨਾਅਰਿਆਂ ਨਾਲ ਕਦੀ ਵੀ ਪ੍ਰਫੁੱਲਿਤ ਨਹੀਂ ਹੁੰਦਾ। ਧਰਮ ਭੀੜਾਂ ਦੇ ਕਾਫਲੇ ਨਾਲ ਕਦੀ ਵੀ ਪਫੁੱਲਿਤ ਨਹੀਂ ਹੁੰਦਾ। ਧਰਮ ਉੱਚੀ-ਉੱਚੀ ਵਾਅਦੇ ਕਰਨ ਨਾਲ ਕਦੀ ਵੀ ਪਫੁੱਲਿਤ ਨਹੀਂ ਹੁੰਦਾ। ਧਰਮ ਤਾਂ ਉਦੋਂ ਪਫੁੱਲਿਤ ਹੁੰਦਾ ਹੈ ਜਦੋਂ ਧਰਮ ਦਾ ਪੁਤਲਾ ਬਣ ਕੇ ਕੋਈ ਧਰਮ ਦੀ ਕਮਾਈ ਕਮਾਉਣ ਵਾਲਾ ਸੰਸਾਰ ਵਿਚ ਵਿਚਰਦਾ ਹੈ। ਧਰਮ ਤਾਂ ਅੰਦਰ ਦਾ ਜੀਵਨ ਹੈ। ਗੁਰੂ ਨਾਨਕ ਸਾਹਿਬ ਧਰਮ ਦੇ ਪੁਤਲੇ ਹਨ। ਸਾਰੀ ਰਾਤ ਉਹਨਾਂ ਦੇ ਸਾਹਮਣੇ ਨਾਚ ਹੋਇਆ ਹੈ। ਹੁਣ ਉਹਨਾਂ ਔਰਤਾਂ ਨੂੰ ਅੱਗੇ ਰਾਜੇ ਵੀ ਦੇਖਦੇ ਸਨ। ਅੱਗੇ ਅਨੇਕਾਂ ਬਾਬੇ ਨਾਨਕ ਦੇ ਨਾਮ ਥੱਲੇ ਆਏ, ਉਹਨਾਂ ਨੇ ਵੀ ਦੇਖਿਆ, ਪਰ ਪਾਖੰਡ ਕਰਨ ਵਾਲਿਆਂ ਦੇ ਨੇਤਰ ਖੁੱਲ੍ਹੇ ਤੇ ਔਰਤਾਂ ਦੇ ਜਿਸਮ ਦੀ ਵਾਸ਼ਨਾ ਉਹਨਾਂ ਦੇ ਤਨ 'ਤੇ ਅਸਰ ਕਰ ਗਈ। ਜਦੋਂ ਉਸ ਸਮਰੱਥ ਗੁਰੂ ਨੇ ਆਪਣੇ ਨੇਤਰ ਖੋਲ੍ਹ ਕੇ ਇਕ ਵਾਰੀ ਨੱਚਦੀਆਂ ਹੋਈਆਂ ਔਰਤਾਂ 'ਤੇ ਦ੍ਰਿਸ਼ਟੀ ਪਾਈ ਤਾਂ ਪਤਾ ਨਹੀਂ ਬਾਬਾ ਨਾਨਕ ! ਤੇਰੀ ਨਜ਼ਰ ਵਿਚ ਕਿੰਨੀ ਕੁ ਰਹਿਮਤ ਝੜੀ ਕਿ ਵਾਸ਼ਨਾ ਨਾਲ ਭਰੀਆਂ ਹੋਈਆਂ ਔਰਤਾਂ ਦੇਵੀਆਂ ਦਾ ਰੂਪ ਧਾਰਨ ਕਰ ਗਈਆਂ। ਸ਼ਬਦ ਹੈ-

*ਗਾਛਹੁ ਪੁਤ੍ਰੀ ਰਾਜ ਕੁਆਰਿ॥*
*ਨਾਮੁ ਭਣਹੁ ਸਚੁ ਦੋਤੁ ਸਵਾਰਿ॥*

(ਅੰਗ ੧੧੮੭)

ਬਾਬੇ ਨਾਨਕ ਦੇ ਸਾਹਮਣੇ ਅੱਜ ਰਾਜਾ ਸ਼ਿਵਨਾਭ ਆਇਆ ਹੈ। ਗੁਰੂ ਜੀ ਦੇ ਸਾਹਮਣੇ ਨਮਸਕਾਰ ਕੀਤੀ। ਕਹਿਣ ਲੱਗਾ, ਮੈਂ ਭੁੱਲ ਗਿਆ ਤੇ ਹਜ਼ੂਰ ਨੇ ਕਿਹਾ, ਕਸੂਰ ਤੇਰਾ ਨਹੀਂ, ਜਦੋਂ ਸੱਚ ਦੇ ਨਾਮ ਥੱਲੇ ਪਾਖੰਡ ਸ਼ੁਰੂ ਹੋ ਜਾਏ, ਉਦੋਂ ਬੰਦਾ ਭਟਕ ਜਾਂਦਾ ਹੈ। ਉਸਦੇ ਕੋਲ ਹੋਰ ਕੋਈ ਚਾਰਾ ਹੀ ਨਹੀਂ। ਆਪਣੇ ਵੱਲੋਂ ਕੁਝ ਭੇਟਾ ਰੱਖ ਕੇ ਮੱਥੇ ਟੇਕੇ ਸਨ। ਸੋਨਾ, ਚਾਂਦੀ, ਹੀਰੇ, ਮੋਤੀ ਲਿਆਇਆ ਤੇ ਗੁਰੂ ਨਾਨਕ ਸਾਹਿਬ ਨੇ ਇਕੋ ਗੱਲ ਕਹੀ ਕਿ ਉਹ ਵਸਤੂ ਲੈ ਕੇ ਆਈਂ, ਭੇਟਾ ਤੇਰੇ ਕੋਲੋਂ ਲਵਾਂਗੇ ਪਰ ਜਿਹੜੀ ਤੇਰੀ ਆਪਣੀ ਹੋਵੇ। ਮਹਾਰਾਜ ! ਇਹ ਹੀਰੇ, ਮੋਤੀ ਮੇਰੇ ਆਪਣੇ ਘਰ ਦੇ ਹਨ। ਮੁਸਕੁਰਾ ਕੇ ਕਹਿਣ ਲੱਗੇ ਕਿ ਤੇਰੇ ਪਿਤਾ, ਤੇਰੇ ਦਾਦਾ, ਤੇਰੇ ਪੜਦਾਦਾ ਵੀ ਇਹੀ ਕਹਿੰਦੇ ਸਨ ਕਿ ਹੀਰੇ ਮੋਤੀ ਸਾਡੇ ਹਨ, ਉਹ ਤਾਂ ਚੱਲੇ ਗਏ, ਪਰ ਇਹ ਕੱਚ ਅੱਜ ਤੇਰੇ ਕੋਲ ਆ ਗਿਆ। ਕੱਲ ਨੂੰ ਤੇਰੇ ਤੋਂ ਅੱਗੇ ਚਲਾ ਜਾਏਗਾ। ਉਸ ਬੰਦੇ ਨੂੰ ਧਨ ਤੋਂ ਯਾਤਰਾ ਸ਼ੁਰੂ ਕਰਾ ਕੇ ਅੰਤਰਮੁਖੀ ਕਰਕੇ ਬਾਬਾ ਜੀ ਤਨ ਤੱਕ ਲੈ ਆਏ। ਪਹਿਲਾਂ ਉਸਨੇ ਕਿਹਾ ਧਨ ਮੇਰਾ, ਬਾਬਾ ਜੀ ਨੇ ਕਿਹਾ ਤੇਰਾ ਨਹੀਂ, ਇਹ ਤੇਰੇ ਵੱਡਿਆਂ ਦਾ ਸੀ। ਅੱਜ ਤੇਰਾ ਹੈ, ਕੱਲ ਨੂੰ ਤੇਰੇ ਪੁੱਤਰਾਂ ਦਾ ਹੈ। ਉਸਨੇ ਕਿਹਾ, ਮਹਾਰਾਜ ! ਘਰ ਮੇਰੇ ਹਨ।

ਹਜ਼ੂਰ ਨੇ ਕਿਹਾ, ਨਹੀਂ, ਘਰ ਵੀ ਤੇਰੇ ਨਹੀਂ। ਕਦੀ ਤੇਰੇ ਵੱਡੇ ਵਡੇਰੇ ਰਹਿੰਦੇ ਸਨ, ਅੱਜ ਤੂੰ ਹੈਂ, ਕੱਲ ਨੂੰ ਕੋਈ ਹੋਰ ਆ ਜਾਏਗਾ। ਉਸਨੇ ਹਾਥੀਆਂ, ਘੋੜਿਆਂ ਦੀ ਗੱਲ ਕੀਤੀ। ਅਖ਼ੀਰ 'ਤੇ ਉਸਨੇ ਗੱਲ ਆਪਣੇ ਤਨ 'ਤੇ ਮੁਕਾਈ। ਕਹਿਣ ਲੱਗਾ, ਤਨ ਮੇਰਾ ਹੈ ਤੇ ਬਾਬਾ ਨਾਨਕ ਜੀ ਕਹਿਣ ਲੱਗੇ, ਤੇਰਾ ਨਹੀਂ। ਜੇ ਤੇਰਾ ਹੋਵੇ ਤਾਂ ਤੂੰ ਸਦੀਵ ਕਾਲ ਲਈ ਰੱਖ ਕੇ ਬੈਠ ਨਾ ਜਾਏਂ। ਕੀ ਹੈ ਤੇਰਾ ? ਇਕੋ ਦੱਮ ਚਰਨ ਫੜ ਕੇ ਕਹਿੰਦਾ ਹੈ ਕਿ ਮੇਰਾ ਕੁਝ ਵੀ ਨਹੀਂ ? ਬਾਬਾ ਜੀ ਨੇ ਕਿਹਾ, ਸੱਚ ਜਾਣੀਂ, ਬੱਸ ਇਕ 'ਮੈਂ' - 'ਮੈਂ' ਤੇਰੀ ਆਪਣੀ ਹੈ, ਹੋਰ ਤੇਰਾ ਕੁਝ ਵੀ ਆਪਣਾ ਨਹੀਂ। 'ਮੈਂ' - 'ਮੈਂ' ਦਾ ਲੱਦਿਆ ਇਥੋਂ ਤੁਰ ਪਵੇਂਗਾ। ਜਿਨ੍ਹਾਂ ਚੀਜ਼ਾਂ ਦਾ ਤੂੰ ਮਾਨ ਕਰਦਾ ਹੈਂ, ਇਹ ਬਿਲਕੁਲ ਕੂੜ ਹਨ। ਗੁਰੂ ਸਾਹਿਬ ਨੇ ਕ੍ਰਿਪਾ ਕੀਤੀ। ਇਕ ਖਿਨ ਵਿਚ ਅੰਦਰ ਦੀ ਮੈਂ ਮਰੀ ਤੇ ਅੰਦਰ ਨਾਮ ਦਾ ਸੰਚਾਰ ਹੋ ਗਿਆ।

ਗੁਰਮੁਖੋ ! ਸਾਡੇ ਸਰੀਰ ਦੇ ਨੌਂ ਦਰਵਾਜ਼ੇ ਪ੍ਰਗਟ ਹਨ। ਦਰਵਾਜ਼ਾ ਸਿਰਫ਼ ਦੋ ਕੰਮ ਕਰਦਾ ਹੈ। ਦਰਵਾਜ਼ੇ ਵਿਚ ਨਾ ਤਾਂ ਕਦੀ ਕਿਸੇ ਨੇ ਰਾਤ ਖਲੋ ਕੇ ਬਤੀਤ ਕੀਤੀ ਹੈ, ਨਾ ਦਰਵਾਜ਼ੇ ਵਿਚ ਕਦੀ ਕਿਸੇ ਨੇ ਰਾਤ ਬੈਠ ਕੇ ਬਤੀਤ ਕੀਤੀ ਹੈ। ਦਰਵਾਜ਼ੇ ਵਿਚ ਕਦੀ ਕੋਈ ਆਪਣਾ ਅੰਬਾਰ ਲਾ ਕੇ ਨਹੀਂ ਬੈਠਾ। ਦਰਵਾਜ਼ੇ ਦੇ ਸਿਰਫ਼ ਦੋ ਕੰਮ ਹਨ, ਜਾਂ ਬਾਹਰੋਂ ਆਇਆਂ ਨੂੰ ਅੰਦਰ ਲੈ ਆਉਣਾ ਤੇ ਜਾਂ ਅੰਦਰੋਂ ਆਇਆਂ ਨੂੰ ਬਾਹਰ ਕੱਢ ਦੇਣਾ। ਸਰੀਰ ਨੂੰ ਪ੍ਰਮਾਤਮਾ ਨੇ ਇਹ ਦਰਵਾਜ਼ੇ ਦਿੱਤੇ ਹਨ। ਇਹ ਵੀ ਦੋ ਹੀ ਕੰਮ ਕਰਦੇ ਹਨ। ਪਿਆਰਿਓ ! ਜਾਂ ਤਾਂ ਅੰਦਰ ਦੀਆਂ ਵਾਸ਼ਨਾਵਾਂ ਨੂੰ ਸਿਮਰਨ ਕਰ ਕਰ ਕੇ ਇਹ ਖ਼ਾਰਿਜ ਕਰ ਦੇਣਗੇ ਜਾਂ ਇਹਨਾਂ ਦਰਵਾਜ਼ਿਆਂ ਦਾ ਕੰਮ ਹੈ ਕਿ ਬਾਹਰ ਦੀ ਮਲੀਨਤਾ ਨੂੰ ਬੰਦੇ ਦੇ ਅੰਦਰ ਸੁੱਟ ਦੇਣਗੇ। ਇਹ ਅੰਤਰਮੁੱਖੀ ਵੀ ਹੋ ਸਕਦੇ ਹਨ, ਇਹ ਬਾਹਰਮੁੱਖੀ ਵੀ ਹੋ ਸਕਦੇ ਹਨ। ਅੰਦਰ ਬੈਠਾ ਹੋਇਆ ਮਨ ਇਹਨਾਂ ਦਰਵਾਜ਼ਿਆਂ ਰਾਹੀਂ ਬਾਹਰ ਭਟਕ ਸਕਦਾ ਹੈ ਤੇ ਜੇ ਰੱਬ ਮੇਹਰ ਕਰੇ ਤਾਂ ਇਹਨਾਂ ਦਰਵਾਜ਼ਿਆਂ ਉੱਤੇ ਗੁਰੂ ਦੀ ਮੱਤ ਆ ਜਾਏ ਤਾਂ ਇਹਨਾਂ ਦਰਵਾਜ਼ਿਆਂ ਰਾਹੀਂ ਇਹੀ ਮਨ ਅੰਤਰਮੁੱਖੀ ਹੋ ਸਕਦਾ ਹੈ। ਅੱਖਾਂ ਰਾਹੀਂ ਬਾਹਰ ਭਟਕੇਗਾ ਤੇ ਜੇ ਅੱਖਾਂ ਹਰਿ ਕਾ ਰੂਪ ਦੇਖਣਗੀਆਂ, ਗੁਰੂ ਜੀ ਦੇ ਦਰਸ਼ਨ ਕਰਨਗੀਆਂ, ਕੰਨ ਗੁਰੂ ਜੀ ਦੇ ਬਚਨ ਸੁਣਨਗੇ, ਜਿਹਬਾ ਵਾਹਿਗੁਰੂ-ਵਾਹਿਗੁਰੂ ਜੱਪੇਗੀ ਤਾਂ ਇਹੀ ਬਾਹਰ ਗਏ ਹੋਏ ਨੂੰ ਦਰਵਾਜ਼ੇ ਅੰਦਰ ਲੈ ਆਉਣਗੇ ਤੇ ਪਿਆਰਿਓ ! ਜੇ ਇਹੀ ਦਰਵਾਜ਼ੇ ਕਿਤੇ ਬਾਹਰਮੁੱਖੀ ਖੁੱਲ੍ਹ ਜਾਣ ਤਾਂ ਅੰਦਰ ਟਿਕੇ ਹੋਏ ਨੂੰ ਬਾਹਰ ਭਟਕਾ ਦੇਵੇ।

ਗੁਰੂ ਜੀ ਨੇ ਸਿਰਫ਼ ਇਕ ਰਾਜੇ ਨੂੰ ਅੰਦਰ ਦੀ ਯਾਤਰਾ ਕਰਾਈ। ਬਾਹਰ ਤੋਂ ਸ਼ੁਰੂ ਕੀਤਾ ਤੇ ਦਰਵਾਜ਼ੇ ਸੰਕੋਚਦਾ ਸੰਕੋਚਦਾ ਆਪਣੇ ਅੰਦਰ ਆ ਗਿਆ। ਮੇਰੇ ਸਤਿਗੁਰੂ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਅੰਤਰਮੁੱਖੀ ਹੋ ਕੇ ਦੇਖ। ਮੈਂ ਤੈਨੂੰ ਸੱਚ ਕਹਿ ਰਿਹਾ ਹਾਂ ਕਿ ਜਿਸ ਚੀਜ਼ ਦਾ ਤੂੰ ਮਾਣ ਪਿਆ ਕਰਦਾ ਹੈਂ, ਉਸਨੇ ਬਿਨਸ ਜਾਣਾ ਹੈ। ਮਹਾਰਾਜ ! ਇੰਨਾ ਮੇਰਾ ਧਨ ਪਦਾਰਥ ਕੀ ਇਹ ਸੁਪਨਾ ਹਨ ? ਗੁਰੂ ਕਲਗੀਧਰ ਸੁਆਮੀ ਜੀ ਦੇ ਬਚਨ ਹਨ-

*ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ॥*

*ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕਉ ਜਾਤ ਨਿਵਾਰੇ॥*
*ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ॥*
*ਏਤੇ ਭਏ ਤੌ ਕਹਾ ਭਏ ਭੂਪਤਿ ਅੰਤ ਕੌ ਨਾਂਗੇ ਹੀ ਪਾਇ ਪਧਾਰੇ॥*

(ਤ੍ਵਪ੍ਰਸਾਦਿ ਸ੍ਵਯੇ)

ਜਿਨ੍ਹਾਂ ਦੇ ਘਰ ਵਿਚ ਮਸਤ ਹਾਥੀ ਸਨ, ਜਿਨ੍ਹਾਂ ਹਾਥੀਆਂ ਦੇ ਹੋਦੇ ਸੋਨੇ ਦੇ ਬਣੇ ਸਨ, ਜਿਨ੍ਹਾਂ ਉੱਪਰ ਚਾਰ-ਚੁਫੇਰੇ ਸੋਨਾ ਹੀ ਸੋਨਾ ਸੀ, ਜਿਨ੍ਹਾਂ ਦੇ ਤਬੇਲਿਆਂ ਵਿਚ ਘੋੜੇ ਹਿਣਕਦੇ ਸਨ। ਉਨ੍ਹਾਂ ਨੂੰ ਅੱਡੀ ਲਾਉਂਦੇ ਸਨ ਤਾਂ ਹਵਾ ਨੂੰ ਵੀ ਪਿੱਛੇ ਛੱਡ ਜਾਂਦੇ ਸਨ। ਜਿਨ੍ਹਾਂ ਦੇ ਸਾਹਮਣੇ ਵੱਡੇ-ਵੱਡੇ ਬਲੀ ਆ ਕੇ ਝੁੱਕ ਜਾਂਦੇ ਸਨ, ਮੇਰੇ ਗੁਰੂ ਕਲਗੀਧਰ ਜੀ ਕਹਿੰਦੇ ਪਏ ਹਨ ਕਿ-

*ਏਤੇ ਭਏ ਤੌ ਕਹਾ ਭਏ ਭੂਪਤਿ ਅੰਤ ਕੌ ਨਾਂਗੇ ਹੀ ਪਾਇ ਪਧਾਰੇ॥*

ਇੰਨੇ ਇੰਨੇ ਰਾਜੇ ਇਥੋਂ ਚਲੇ ਗਏ ਤੇ ਮਨਾ ! ਤੂੰ ਕਾਹਦਾ ਮਾਨ ਕਰਦਾ ਹੈਂ। ਅਗਲਾ ਬਚਨ ਕਿਹਾ-

*ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥*

ਵੱਡੇ-ਵੱਡੇ ਦੇਸ਼ਾਂ ਨੂੰ ਜਿੱਤਿਆ। ਆਪਣੇ ਤੋਂ ਬਿਨਾਂ ਹੋਰ ਦੇਸ਼ ਜਿੱਤੇ ਤੇ ਗੁਰੂ ਸਾਹਿਬ ਕਹਿੰਦੇ ਹਨ ਕਿ ਉਹਨਾਂ ਦੇ ਘਰ ਅੱਗੇ ਦਿਨ ਰਾਤ ਨਗਾਰੇ ਵੱਜਦੇ ਹਨ।

*ਗੁੰਜਤ ਗੂੜ੍ਹ ਗਜਾਨ ਕੇ ਸੁੰਦਰ ਹਿੰਸਤ ਹੈ ਹਯ ਰਾਜ ਹਜਾਰੇ॥*

ਜਿਨ੍ਹਾਂ ਦੇ ਘਰ ਵਿਚ ਕੀਮਤੀ ਘੋੜੇ ਹਿਣਕਦੇ ਪਏ ਹਨ।

*ਭੂਤ ਭਵਿੱਖ ਭਵਾਨ ਕੇ ਭੂਪਤਿ ਕਉਨ ਗਨੈ ਨਹੀ ਜਾਤ ਬਿਚਾਰੇ॥*

ਪਿਆਰਿਆ ! ਤੇਰੇ ਤੋਂ ਪਹਿਲਾਂ ਪਤਾ ਨਹੀਂ ਕਿੰਨੇ ਹੋ ਗਏ। ਹੁਣ ਜਿਹੜੇ ਮਾਨ ਕਰਦੇ ਪਏ ਹਨ, ਕੱਲ ਨੂੰ ਇਹ ਵੀ ਸੁਪਨਾ ਹਨ ਤੇ ਆਉਣ ਵਾਲੇ ਸਮੇਂ ਵਿਚ ਜਿੰਨੇ ਮਰਜ਼ੀ ਹੋ ਜਾਣ ਪਰ ਜਾਣਗੇ ਉਸ ਰਸਤੇ ਜਿੱਥੇ ਪਹਿਲਾਂ ਚਲੇ ਗਏ।

*ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ॥*

(ਤ੍ਵਪ੍ਰਸਾਦਿ ਸ੍ਵਯੇ)

ਉਸ ਵਾਹਿਗੁਰੂ ਜੀ ਦੇ ਸਿਮਰਨ ਤੋਂ ਬਿਨਾਂ ਅਖ਼ੀਰਲੇ ਸਮੇਂ ਉਹ ਜਮਾਂ ਦੇ ਘਰ ਨੂੰ ਚਲੇ ਗਏ। ਜਿਨ੍ਹਾਂ ਨੇ ਸਾਰੇ ਮੁਲਕ ਨੂੰ ਜਿੱਤਿਆ, ਜਿਨ੍ਹਾਂ ਨੇ ਸਾਰੀ ਪਰਜਾ ਨੂੰ ਅਧੀਨ ਕੀਤਾ, ਜਿਨ੍ਹਾਂ ਦੇ ਘਰ ਵਿਚ ਘੋੜੇ ਹਵਾ ਤੋਂ ਤੇਜ਼ ਦੌੜਦੇ ਸਨ, ਉਹਨਾਂ ਲੋਕਾਂ ਦਾ ਅੱਜ ਨਿਸ਼ਾਨ ਨਹੀਂ ਰਿਹਾ ਤੇ ਮਨਾ ! ਤੂੰ ਕਿੰਨਾ ਕੁ ਮਾਨ ਕਰੀ ਬੈਠਾ ਹੈਂ। ਗੁਰੂ ਗ੍ਰੰਥ ਸਾਹਿਬ ਜੀ ਨੇ ਮਾਨ ਨੂੰ ਤੋੜਨ ਲਈ ਠੋਕਰਾਂ ਤਾਂ ਬੜੀਆਂ ਮਾਰੀਆਂ ਹਨ, ਜੇ ਕਿਤੇ ਬੰਦੇ ਦੀ ਸਮਝ ਵਿਚ ਪੈ ਜਾਏ। ਸਭ ਤੋਂ ਵੱਧ ਅਸੀਂ ਆਪਣੇ ਤਨ ਨੂੰ ਬਚਾਉਂਦੇ ਹਾਂ ਤੇ ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ ਕਿ ਇਕੱਲੇ ਧਨ

ਦਾ ਮਾਨ ਨਹੀਂ-

*ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ॥*

ਇਕੱਲਾ ਧਨ ਦਾ, ਪਦਾਰਥਾਂ ਦਾ ਮਾਨ ਨਾ ਕਰ, ਜਿਸ ਚਮੜੀ ਦਾ, ਜਿਸ ਸਰੀਰ ਦਾ ਤੂੰ ਹੰਕਾਰ ਕਰਦਾ ਹੈਂ, ਇਕ ਖਿਨ ਲੱਗਣਾ ਹੈ ਇਸ ਦੇਹੀ ਨੇ ਬਿਨਸ ਜਾਣਾ ਹੈ। ਗੁਰੂ ਗ੍ਰੰਥ ਸਾਹਿਬ ਜੀ ਨੇ ਇਸ ਦੇਹੀ ਦੇ ਸਬੰਧੀ ਬੇਅੰਤ ਰਹਿਮਤ ਭਰੇ ਬਚਨ ਸਾਨੂੰ ਉਦਾਹਰਨ ਵੱਜੋਂ ਦਿੱਤੇ ਹਨ। ਬਾਬਾ ਜੀ ਨੇ ਕਿਹਾ ਕਿ ਭਾਂਡੇ ਘੜਨ ਵਾਲਿਆਂ ਨੂੰ ਕਦੀ ਦੇਖੀਂ। ਜਦੋਂ ਘੁਮਿਆਰ ਵੀਰ ਕੁੰਭ ਤਿਆਰ ਕਰਦਾ ਹੈ ਤਾਂ ਬੜੇ ਟਿਕਾਅ ਟਿਕਾਅ ਕੇ ਰੱਖਦਾ ਹੈ। ਉਸਨੂੰ ਇੰਨਾ ਪਤਾ ਹੈ ਕਿ ਇਸ ਭਾਂਡੇ ਦਾ ਕੋਈ ਪਤਾ ਨਹੀਂ, ਜਿਥੋਂ ਕਿਤੋਂ, ਸੱਜਿਉ, ਖੱਬਿਉਂ ਠੋਕਰ ਵੱਜੀ, ਟੁੱਟ ਕੇ ਠੀਕਰੀਆਂ ਬਣ ਜਾਣਾ ਹੈ। ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ-

*ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ॥*

(ਅੰਗ ੧੨੨੩)

ਹੇ ਮੇਰੇ ਮਿੱਤਰ ! ਇਕ ਖਿਨ ਦੇ ਵਿਚ ਇਹ ਦੇਹੀ ਬਿਨਸ ਜਾਏਗੀ। ਮਹਾਰਾਜ ! ਕਿਵੇਂ ਇਕ ਛਿਨ ਵਿਚ ਬਿਨਸ ਜਾਏਗੀ ? ਹਜ਼ੂਰ ਨੇ ਬਚਨ ਕੀਤਾ-

*ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ॥*

ਤੇਰੀਆਂ ਹੱਡੀਆਂ ਉੱਤੇ ਰੱਬ ਨੇ ਚਮੜੀ ਦੀ ਇਕ ਪੱਟੀ ਲਪੇਟੀ ਹੈ, ਤੂੰ ਰੱਬ ਦਾ ਸ਼ੁਕਰ ਕਰ। ਹੁਣ ਬੰਦੇ ਦਾ ਜ਼ਖ਼ਮ ਹੋਵੇ ਤਾਂ ਉਹ ਪੱਟੀ ਲਪੇਟ ਕੇ ਜ਼ਖ਼ਮ ਨੂੰ ਭਰਨ ਦਾ ਯਤਨ ਕਰਦਾ ਹੈ, ਪਰ ਪ੍ਰਮਾਤਮਾ ਇੰਨਾ ਦਇਆਲੂ ਸੀ ਕਿ ਉਸਨੇ ਹੱਡੀਆਂ ਦਾ, ਮਿੱਝ ਦਾ, ਨਾੜੀਆਂ ਦਾ ਸਾਰਾ ਢਾਂਚਾ ਬਣਾ ਕੇ ਉਸਨੇ ਕ੍ਰਿਪਾ ਕਰਕੇ ਚਮੜੀ ਦੀ ਉੱਤੇ ਪੱਟੀ ਲਪੇਟ ਦਿੱਤੀ। ਇਕ ਬੰਦਾ ਜਿਸਦੇ ਤਨ ਉੱਤੇ ਪੱਟੀ ਇਸ ਕਰਕੇ ਲਪੇਟੀ ਸੀ ਕਿ ਇਸਦੇ ਜ਼ਖ਼ਮ ਦੀ ਮਲੀਨਤਾ ਲੋਕਾਂ ਨੂੰ ਦਿੱਸੇ ਨਾ ਤੇ ਜੇ ਬੰਦਾ ਉਸ ਪੱਟੀ 'ਤੇ ਰੰਗ ਕਰਨ ਲੱਗ ਪਵੇ ਤਾਂ ਲੋਕ ਮੂਰਖ ਕਹਿੰਦੇ ਹਨ। ਕਹਿੰਦੇ ਹਨ, ਕਮਲਿਆ ! ਅੱਜ ਪੱਟੀ ਬੰਨ੍ਹੀ ਹੈ, ਦੋ ਦਿਨਾਂ ਨੂੰ ਪੱਟੀ ਨੇ ਉਤਰ ਜਾਣਾ ਹੈ ਤੇ ਜੇ ਕੋਈ ਬੰਦਾ ਪੱਟੀ ਨੂੰ ਫੜ ਕੇ ਕਹੀ ਜਾਏ ਕਿ ਮੈਂ ਅਜੇ ਰੰਗ ਕਰਨਾ ਹੈ, ਇਸਨੂੰ ਮੈਂ ਸ਼ਿੰਗਾਰਨਾ ਹੈ, ਜ਼ਖ਼ਮ ਉੱਤੇ ਬੰਨ੍ਹੀਆਂ ਹੋਈਆਂ ਪੱਟੀਆਂ ਨੂੰ ਜੇ ਕੋਈ ਸ਼ਿੰਗਾਰਦਾ ਹੈ ਤਾਂ ਲੋਕ ਮੂਰਖ ਕਹਿੰਦੇ ਹਨ ਤੇ ਹੱਡ ਉੱਤੇ ਚਮੜੀ ਦੀ ਆਈ ਹੋਈ ਪੱਟੀ ਨੂੰ ਜਿਹੜਾ ਸ਼ਿੰਗਾਰਦਾ ਹੈ, ਰੱਬ ਨੂੰ ਭੁਲਾਉਂਦਾ ਹੈ, ਰੱਬ ਦੇ ਫ਼ਕੀਰ ਉਸਨੂੰ ਮੂਰਖ ਕਹਿੰਦੇ ਹਨ। ਬਾਬਾ ਜੀ ਨੇ ਕਿਹਾ-

*ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ॥*
*ਹੈਵਰ ਊਪਰਿ ਛਤ੍ਰ ਤਰਿ ਤੇ ਫੁਨਿ ਧਰਨੀ ਗਾਡ॥*

(ਅੰਗ ੧੩੬੬)

ਘੋੜਿਆਂ 'ਤੇ ਚੜ੍ਹਨ ਵਾਲੇ ਤੇ ਛੱਤਰਾਂ ਦੇ ਥੱਲੇ ਰਹਿਣ ਵਾਲਿਆਂ ਦੇ ਤਨ ਅੱਜ ਮਿੱਟੀ ਵਿਚ ਗੱਡੇ ਗਏ। ਸ਼ੇਖ਼ ਬਹਿਲੋਲ ਫ਼ਕੀਰ ਹੋਇਆ ਹੈ ਇਕ ਮੁਸਲਮਾਨ। ਉਸਦਾ ਸੁਭਾਅ ਸੀ

ਕਿ ਉਹ ਵੱਸਦੇ ਹੋਏ ਇਲਾਕਿਆਂ ਵਿਚ ਨਹੀਂ ਸੀ ਰਹਿੰਦਾ। ਉਸਨੇ ਵੱਸਦੇ ਹੋਏ ਇਲਾਕਿਆਂ ਵਿਚੋਂ ਬਾਹਰ ਨਿਕਲ ਜਾਣਾ ਤੇ ਕਿਸੇ ਇਕਾਂਤ ਕਬਰਸਤਾਨ ਵਿਚ ਬੈਠੇ ਹੋਣਾ। ਕਿਤੇ ਉਸਨੇ ਰੌਲੇ-ਰੱਪੇ ਤੋਂ ਦੂਰ ਰੱਬ ਦੀ ਯਾਦ ਵਿਚ ਬੈਠੇ ਹੋਣਾ। ਅੱਜ ਸ਼ਾਮ ਦਾ ਵੇਲਾ ਹੈ ਤੇ ਸ਼ੇਖ਼ ਬਹਿਲੋਲ ਕਬਰਾਂ ਦੇ ਕੋਲ ਬੈਠਾ ਸੀ। ਸ਼ਾਹ ਸਮਰਕੰਦ ਅਚਾਨਕ ਕਬਰਿਸਤਾਨ ਦੇ ਕੋਲੋਂ ਲੰਘਿਆ ਤੇ ਅਚਨਚੇਤ ਸ਼ੇਖ਼ ਬਹਿਲੋਲ ਦੇ ਕੋਲ ਚਲਾ ਗਿਆ। ਉਸ ਨੇ ਸ਼ੇਖ਼ ਬਹਿਲੋਲ ਨੂੰ ਕਿਹਾ, ਇਹ ਕੀ ਕਰਦਾ ਪਿਆ ਹੈਂ ? ਸ਼ਾਮ ਦਾ ਵੇਲਾ ਹੈ, ਤੂੰ ਕਬਰਾਂ ਵਿਚ ਬੈਠਾ ਹੈਂ, ਉਜਾੜ ਵਿਚ ਬੈਠਾ ਹੈਂ। ਸ਼ਾਮ ਵੇਲੇ ਤਾਂ ਲੋਕ ਬਸਤੀ ਵਿਚ ਬੈਠਦੇ ਹਨ ਤੇ ਦੂਜਾ ਤੂੰ ਆਪਣੇ ਹੱਥ ਨਾਲ ਇਸ ਕਬਰ ਨੂੰ ਖਰੋਚਦਾ ਪਿਆ ਹੈਂ। ਚਿਹਰਾ ਤੂੰ ਨੰਗਾ ਕੀਤਾ ਹੈ। ਇਹ ਤੂੰ ਸ਼ਰ੍ਹਾ ਤੋਂ ਉਲਟ ਚੱਲਦਾ ਹੈਂ, ਤੈਨੂੰ ਸਜ਼ਾ ਮਿਲੇਗੀ। ਸ਼ੇਖ਼ ਬਹਿਲੋਲ ਨੇ ਰੱਬ ਦੇ ਨਾਮ ਦਾ ਪਿਆਲਾ ਪੀਤਾ ਸੀ, ਉਸਨੇ ਸ਼ਾਹ ਸਮਰਕੰਦ ਨੂੰ ਦੇਖਿਆ ਤੇ ਹੱਸ ਕੇ ਕਹਿਣ ਲੱਗਾ ਕਿ ਫ਼ਕੀਰਾਂ ਦੀ ਤਾਂ ਥਾਂ ਹੀ ਇਹੋ ਹੈ। ਮਰਿਆਂ ਦੀ ਥਾਂ ਇਹੋ ਹੈ। ਸ਼ਾਹ ਸਮਰਕੰਦ ਕਹਿਣ ਲੱਗਾ ਕਿ ਮਰਿਆਂ ਦੀ ਥਾਂ ਹੈ, ਪਰ ਜੀਉਂਦਿਆਂ ਦੀ ਤਾਂ ਨਹੀਂ। ਫ਼ਕੀਰ ਕਹਿਣ ਲੱਗਾ, ਫ਼ਰਕ ਇੰਨਾ ਹੈ ਕਿ ਤੁਸੀਂ ਜਿਹੜੇ ਤਨ ਕਰਕੇ ਮਰਦੇ ਹਨ, ਉਹਨਾਂ ਨੂੰ ਕਬਰਾਂ ਵਿਚ ਲੈ ਕੇ ਆਉਂਦੇ ਹੋ ਤੇ ਫ਼ਕੀਰ ਤਾਂ ਜੀਊਂਦੇ ਜੀ ਮਰੇ ਹੋਏ ਹਨ। ਕਿਸੇ ਨੇ ਚੁੱਕ ਕੇ ਕੀ ਲਿਆਉਣਾ ਹੈ, ਮੈਂ ਖ਼ੁਦ ਹੀ ਕਬਰਾਂ ਵਿਚ ਆ ਗਿਆ। ਸ਼ਾਹ ਸਮਰਕੰਦ ਨੇ ਸੁਣਿਆ ਤੇ ਨਾਲ ਹੀ ਸ਼ਬਦ ਕਿਹਾ - ਐ ਫ਼ਕੀਰ ! ਤੈਨੂੰ ਪਤਾ ਨਹੀਂ ਕਿ ਤੂੰ ਕਿਸ ਨਾਲ ਗੱਲ ਕਰਦਾ ਪਿਆ ਹੈਂ ? ਉਸ ਫ਼ਕੀਰ ਨੇ ਮਸਤਾਨੀ ਜਿਹੀ ਨਜ਼ਰ ਨਾਲ ਦੇਖਿਆ ਤੇ ਮੁਸਕੁਰਾਹਟ ਲੈ ਕੇ ਸ਼ਬਦ ਕਿਹਾ, ਮੈਨੂੰ ਪਤਾ ਹੈ ਮੈਂ ਉਸ ਬੰਦੇ ਨਾਲ ਬੋਲਦਾ ਪਿਆ ਹਾਂ, ਜਿਹੜਾ ਅੱਖਾਂ ਤੋਂ ਅੰਨ੍ਹਾ ਤੇ ਕੰਨਾਂ ਤੋਂ ਬੋਲਾ ਹੈ।

ਹੁਣ ਉਹ ਬਾਦਸ਼ਾਹ ਸੀ, ਉਸਨੂੰ ਗੱਲ ਇਸ ਤਰ੍ਹਾਂ ਲੱਗੀ, ਜਿਵੇਂ ਕਿਸੇ ਨੇ ਜ਼ਖ਼ਮ ਉੱਤੇ ਸੱਟ ਮਾਰੀ ਹੋਵੇ। ਕਹਿਣ ਲੱਗਾ, ਕੀ ਮੈਂ ਅੱਖਾਂ ਤੋਂ ਅੰਨ੍ਹਾਂ ਤੇ ਕੰਨਾਂ ਤੋਂ ਬੋਲਾ ਹਾਂ ? ਉਹ ਰੱਬ ਦੇ ਨਾਮ ਵਿਚ ਮਖ਼ਮੂਰ ਬੰਦਾ ਬੋਲਿਆ - ਹਾਂ, ਤੈਨੂੰ ਦਿੱਸਦਾ ਨਹੀਂ। ਤੂੰ ਪੁੱਛਦਾ ਪਿਆ ਹੈਂ ? ਕਿ ਕੀ ਕਰਦਾ ਹੈਂ ? ਕੰਨਾਂ ਤੋਂ ਬੋਲਿਆ, ਤੈਨੂੰ ਸੁਣਦਾ ਨਹੀਂ ਮੈਂ ਕੀ ਕਹਿੰਦਾ ਪਿਆ ਹਾਂ ? ਕਹਿਣ ਲੱਗਾ, ਬਾਬਾ ! ਮੈਨੂੰ ਬਖ਼ਸ਼ ਦੇ, ਪਰ ਮੈਨੂੰ ਇਹ ਦੱਸ ਦੇ ਕਿ ਤੂੰ ਕਬਰਾਂ ਪੁੱਟ ਕੇ ਵਿਚੋਂ ਕੀ ਪੜ੍ਹਨਾ ਚਾਹੁੰਦਾ ਹੈਂ ? ਕਹਿੰਦਾ ਹੈ, ਮੈਂ ਦੇਖਣਾ ਚਾਹੁੰਦਾ ਹਾਂ ਕਿ ਇਸ ਬੰਦੇ ਮਰੇ ਨੂੰ ਅਜੇ ਕੁਝ ਦਿਨ ਹੋਏ ਹਨ। ਇਸ ਦਾ ਘਰ ਮੈਂ ਦੇਖਿਆ ਹੈ, ਜਿਸ ਦਿਨ ਇਸਦੀ ਮੌਤ ਹੋਈ ਹੈ। ਇਕ ਵਾਰੀ ਮੈਂ ਇਸਦੇ ਮਹਿਲ ਵਿਚ ਵੀ ਗਿਆ ਸੀ ਤੇ ਜਿੱਥੇ ਇਹ ਤਿਆਰ ਹੁੰਦਾ ਸੀ, ਉਥੇ ਅਤਰ ਫਲੇਲ ਪਏ ਸਨ, ਜਿਹੜੇ ਇਹ ਆਪਣੀ ਚਮੜੀ ਉੱਤੇ ਮੱਲਦਾ ਸੀ। ਮੈਂ ਦੇਖਣ ਆਇਆ ਹਾਂ ਕਿ ਕੀ ਮਿੱਟੀ ਵਿਚ ਭਰੇ ਹੋਏ ਇਸ ਬੰਦੇ ਦੀ ਚਮੜੀ ਤੋਂ ਅਤਰ ਦੀ ਸੁਗੰਧੀ ਆਉਂਦੀ ਪਈ ਹੈ ? ਕਹਿੰਦਾ ਹੈ ਕਿ ਮੈਨੂੰ ਇਸਨੇ ਆਪਣੇ ਸੌਣ ਵਾਲਾ ਕਮਰਾ ਵੀ ਦਿਖਾਇਆ ਸੀ। ਉਥੇ ਸੋਹਣੀ ਸੇਜ ਵਿਛੀ ਹੋਈ ਸੀ। ਉੱਤੇ ਫੁੱਲਾਂ ਦੀਆਂ ਪੰਖੜੀਆਂ ਵਿੱਛੀਆਂ ਹੋਈਆਂ ਸਨ। ਮੈਂ ਇਸ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਮੈਨੂੰ ਬੋਲ ਕੇ ਦੱਸ ਐ ਸੁੱਤਿਆ

ਬੰਦਿਆ! ਤੇਰੇ ਥੱਲੇ ਸੇਜ ਹੈ ਫੁੱਲਾਂ ਵਾਲੀ ਕਿ ਨਹੀਂ।

ਸ਼ਾਹ ਸਮਰਕੰਦ ਘੋੜੇ ਤੋਂ ਥੱਲੇ ਉਤਰ ਆਇਆ। ਫ਼ਕੀਰ ਦੇ ਚਰਨ ਫੜ ਕੇ ਕਹਿਣ ਲੱਗਾ, ਬਾਬਾ! ਕੀ ਇਹ ਹਰ ਇਕ ਨਾਲ ਵਾਪਰੇਗਾ ? ਉਥੇ ਸ਼ੇਖ਼ ਬਹਿਲੋਲ ਨੇ ਕਿਹਾ-

*ਗੋਸ਼ਾ ਏ ਕਬਰ ਮੇਂ ਜਬ ਕੇ ਸੋਨਾ ਹੋਗਾ।*
*ਵਹਾਂ ਨਾ ਬਿਸਤਰਾ ਨਾ ਬਿਛੌਨਾ ਹੋਗਾ।*
*ਨਾ ਹੋਗੀ ਕੋਈ ਚੀਜ਼ ਨਾ ਹੋਗਾ ਕੋਈ ਦੋਸਤ।*
*ਏਕ ਹਮ ਹੋਂਗੇ ਯਾ ਕਬਰ ਕਾ ਕੋਨਾ ਹੋਗਾ।*

ਉਥੇ ਤਾਂ ਆਪਣਾ ਸਰੀਰ ਹੀ ਹੋਵੇਗਾ। ਉਹ ਵੀ ਕਬਰ ਦੇ ਕੋਨੇ ਵਿਚ ਪਿਆ ਹੋਇਆ। ਸੁਲਤਾਨ ਉੱਠਿਆ। ਕਹਿਣ ਲੱਗਾ, ਬਾਬਾ! ਇਸ ਸਰੀਰ ਨਾਲ ਵੀ ਕੀ ਇਹ ਵਾਪਰੇਗਾ ? ਸ਼ੇਖ਼ ਬਹਿਲੋਲ ਨੇ ਕਿਹਾ-

*ਯੇਹ ਏਕ ਉਭਰੀ ਹੁਈ ਖ਼ਾਕ ਹੈ।*
*ਗਿਰ ਪੜੀ ਤੋ ਭੀ ਖ਼ਾਕ ਹੈ।*
*ਫਿਰ ਇਸ ਖ਼ਾਕ ਪੇ ਇਤਨਾ ਗ਼ਰੂਰੋ ਨਾਜ਼ ਕਿਉਂ ?*

ਗੁਰੂ ਤੇਗ਼ ਬਹਾਦਰ ਜੀ ਨੇ ਅੱਜ ਬਚਨ ਕੀਤਾ-

*ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ॥*

ਕਹਿੰਦੇ ਹਨ, ਹੇ ਬੰਦਿਆ! ਕਾਹਦਾ ਝੂਠਾ ਮਾਨ ਤੂੰ ਕਰੀ ਬੈਠਾ ਹੈਂ, ਇਹ ਸੰਸਾਰ ਇਕ ਸੁਪਨੇ ਤੋਂ ਵੱਧ ਕੁਝ ਵੀ ਨਹੀਂ।

*ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ॥ ੪੧॥*

ਇਹਨਾਂ ਵਿਚੋਂ ਕੁਝ ਵੀ ਤੇਰਾ ਨਹੀਂ। ਨਾ ਸੰਸਾਰ ਤੇਰਾ ਹੈ, ਨਾ ਪਰਿਵਾਰ ਤੇਰਾ ਹੈ, ਨਾ ਰਿਸ਼ਤੇਦਾਰ ਤੇਰੇ ਹਨ, ਨਾ ਧਨ ਤੇਰਾ ਹੈ, ਨਾ ਘਰ ਤੇਰਾ ਹੈ ਤੇ ਨਾ ਤਨ ਤੇਰਾ ਹੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਮੈਂ ਬੋਲ ਬੋਲ ਕੇ ਤੈਨੂੰ ਰੋਜ਼ ਕਹਿੰਦਾ ਹਾਂ ਕਿ ਤੇਰਾ ਕੁਝ ਵੀ ਨਹੀਂ। ਮਹਾਰਾਜ! ਚੱਲੋ ਕੁਝ ਵੀ ਆਪਣਾ ਨਹੀਂ, ਪਰ ਸਰੀਰ ਤਾਂ ਮੇਰਾ ਹੀ ਹੈ ਨਾ ? ਬਾਬਾ ਜੀ ਨੇ ਕਿਹਾ, ਨਹੀਂ-

*ਗਰਬੁ ਕਰਤੁ ਹੈ ਦੇਹ ਕੋ*

ਸਰੀਰ ਦਾ ਕੀ ਹੰਕਾਰ ਕਰਦਾ ਹੈਂ-

*ਬਿਨਸੈ ਛਿਨ ਮੈ ਮੀਤ॥*

ਇਕ ਖਿਨ ਵਿਚ ਅੱਖ ਝਮਕਦਿਆਂ ਸਾਰ ਹੀ ਬਿਨਸ ਜਾਣਾ ਹੈ-

*ਜਿਹਿ ਪ੍ਰਾਨੀ ਹਰਿ ਜਸੁ ਕਹਿਓ*

ਜਿਸ ਨੇ ਸਰੀਰ ਲੈ ਕੇ ਵਾਹਿਗੁਰੁ-ਵਾਹਿਗੁਰੂ ਕਹਿ ਲਿਆ, ਉਹ ਤਾਂ ਰਹਿੰਦੇ ਹਨ ਮਹਿਮਾਨ ਬਣ ਕੇ।

*ਨਾਨਕ ਤਿਹਿ ਜਗੁ ਜੀਤਿ॥ ੪੨॥*

ਪਿਆਰਿਆ ! ਚੇਤੇ ਰੱਖੀਂ ਜਗਤ ਨੂੰ ਉਹ ਜਿੱਤ ਕੇ ਚਲਾ ਗਿਆ, ਜਿਸਨੇ ਹਰੀ ਦਾ ਜਸ ਕਰ ਲਿਆ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੪੩-੪੪

# ਤਿਹਿ ਨਰ ਹਰਿ ਅੰਤਰੁ ਨਹੀ

*ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥*
*ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥ ੪੩॥*
*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥*
*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥ ੪੪॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦਾ ੪੩ਵਾਂ ਅਤੇ ੪੪ਵਾਂ ਸਲੋਕ ਆਪ ਜੀ ਨੇ ਸਰਵਨ ਕੀਤਾ ਹੈ। ਇਹਨਾਂ ਦੋ ਸਲੋਕਾਂ ਦਾ ਸੰਖੇਪ ਜਿਹਾ ਭਾਵ ਇਸ ਪ੍ਰਕਾਰ ਹੈ - ਗੁਰੂ ਤੇਗ਼ ਬਹਾਦਰ ਪਾਤਿਸ਼ਾਹ ਜੀ ਨੇ ਇਹਨਾਂ ਦੋ ਸਲੋਕਾਂ ਵਿਚ ਮਨੁੱਖੀ ਤਨ ਦਾ ਜ਼ਿਕਰ ਕੀਤਾ ਹੈ। ਪਹਿਲਾ ਬਚਨ ਤਾਂ ਇਹ ਕੀਤਾ ਹੈ ਕਿ ਜਿਸ ਘਟਿ ਵਿਚ, ਜਿਸ ਹਿਰਦੇ ਵਿਚ ਪ੍ਰਮਾਤਮਾ ਵਾਹਿਗੁਰੂ ਜੀ ਦਾ ਸਿਮਰਨ ਟਿੱਕ ਗਿਆ, ਉਹ ਸਰੀਰ ਮੁਕਤ ਹੈ ਤੇ ਉਸ ਤਨ ਵਿਚ ਤੇ ਹਰੀ ਪ੍ਰਮਾਤਮਾ ਦੇ ਅੰਦਰ ਕੋਈ ਅੰਤਰ ਨਹੀਂ, ਪਰ ਸ਼ਰਤ ਹੈ ਕਿ ਜਿਸ ਘਟਿ ਵਿਚ ਨਾਮ ਟਿੱਕਿਆ ਹੈ। ਦੂਜੇ ਸਲੋਕ ਵਿਚ ਜਿਨ੍ਹਾਂ ਮਨੁੱਖਾਂ ਨੂੰ ਤਨ ਤਾਂ ਮਿਲ ਗਿਆ, ਇਹ ਦੇਹੀ ਤਾਂ ਮਿਲ ਗਈ, ਪਰ ਇਸ ਸਰੀਰ ਵਿਚ, ਇਸ ਤਨ ਵਿਚ ਇਕ ਵਾਹਿਗੁਰੂ ਜੀ ਦੀ ਭਗਤੀ ਨਹੀਂ ਤੇ ਉਹਨਾਂ ਨੂੰ ਇਨਸਾਨ ਦਾ ਤਨ ਨਹੀਂ ਕਿਹਾ, ਉਹਨਾਂ ਨੂੰ ਮਨੁੱਖੀ ਜਾਮਾ ਨਹੀਂ ਕਿਹਾ। ਕਹਿਣ ਲੱਗੇ ਕਹਿਣ ਮਾਤਰ ਤਾਂ ਉਹ ਕੇਵਲ ਮਨੁੱਖੀ ਤਨ ਪ੍ਰਤੀਤ ਹੁੰਦੇ ਹਨ, ਪਰ ਹਕੀਕਤ ਵਿਚ ਉਹਨਾਂ ਦੀ ਕਰਤੂਤ ਇਕ ਕੁੱਤੇ ਵਾਲੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਇਕ ਗੱਲ ਨੂੰ ਬਾਰ-ਬਾਰ ਸਮਝਾਉਣ ਦਾ ਯਤਨ ਕੀਤਾ ਗਿਆ ਹੈ, ਉਹ ਹੈ ਪ੍ਰਮਾਤਮਾ ਦਾ ਸਿਮਰਨ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਨਾ ਤਾਂ ਦੁਨਿਆਵੀ ਕੋਈ ਕਹਾਣੀਆਂ ਹਨ, ਨਾ ਗੁਰੂ ਗ੍ਰੰਥ

ਸਾਹਿਬ ਜੀ ਦੀ ਬਾਣੀ ਵਿਚ ਦੁਨਿਆਵੀ ਤੌਰ 'ਤੇ ਗੁਰੂ ਸਾਹਿਬਾਨ ਦਾ ਕੋਈ ਕੁਰਸੀਨਾਮਾ ਹੈ, ਨਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕੂੜ ਦੇ ਤਖ਼ਤ 'ਤੇ ਬੈਠੇ ਹੋਏ ਰਾਜਿਆਂ ਮਹਾਰਾਜਿਆਂ ਦੀ ਸਿਫ਼ਤ ਹੈ, ਨਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ ਆਪਣੇ ਪ੍ਰਗਟਾਵੇ ਦੇ ਲਈ ਕੋਈ ਕਵਿਤਾ ਰੱਖੀ ਹੈ, ਸਾਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕੇਵਲ ਪ੍ਰਮਾਤਮਾ ਅਤੇ ਪ੍ਰਮਾਤਮਾ ਦੇ ਨਾਮ ਦੀ ਹੀ ਗੱਲ ਹੈ। ਕੋਈ ਸ਼ਬਦ ਅਜਿਹਾ ਨਹੀਂ ਜਿਸਦੇ ਵਿਚ ਦਾਤਾਰ ਜੀ ਨੇ ਨਾਮ ਦੀ ਗੱਲ, ਸਿਮਰਨ ਦੀ ਗੱਲ, ਬੰਦਗੀ ਦੀ ਗੱਲ, ਭਗਤੀ ਦੀ ਗੱਲ, ਚਿੰਤਨ ਦੀ ਗੱਲ ਨਾ ਕੀਤੀ ਹੋਵੇ। ਗੁਰੂ ਗ੍ਰੰਥ ਸਾਹਿਬ ਜੀ ਦਾ ਹਰ ਸ਼ਬਦ ਸਾਨੂੰ ਨਾਮ, ਸਿਮਰਨ, ਚਿੰਤਨ, ਭਗਤੀ ਦਾ ਚੇਤਾ ਕਰਾਉਂਦਾ ਹੈ। ਆਪ ਜੀ ਸਤਿਗੁਰੂ ਜੀ ਦੇ ਅੰਮ੍ਰਿਤ ਬਚਨ ਪੜ੍ਹਦੇ ਹੋ-

*ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥*
*ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥*

(ਅੰਗ ੭੬੧)

*ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥*
*ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥*

(ਸੁਖਮਨੀ ਸਾਹਿਬ)

ਸਤਿਗੁਰੂ ਕ੍ਰਿਪਾ ਪਏ ਕਰਦੇ ਹਨ ਕਿ ਜਿਸ ਘਟਿ ਵਿਚ ਸਿਮਰਨ ਵੱਸ ਜਾਏ, ਉਸ ਵਾਹਿਗੁਰੂ ਜੀ ਦੀ ਯਾਦ ਹਿਰਦੇ ਵਿਚ ਵੱਸ ਜਾਏ, ਸਾਈਂ ਅੰਦਰ ਟਿੱਕ ਜਾਏ ਤਾਂ ਉਹ ਜੀਊਂਦੇ ਜੀਅ ਮੁਕਤ ਹੈ, ਕਿਉਂਕਿ ਜਦੋਂ ਅਸੀਂ ਪ੍ਰਮਾਤਮਾ ਜੀ ਦਾ ਸਿਮਰਨ ਕਰਦੇ ਹਾਂ ਤਾਂ ਉਸ ਮਾਲਕ ਦੀ ਯਾਦ ਜਿਸਨੂੰ ਅਸੀਂ ਬਾਰ ਬਾਰ ਪੁਕਾਰੀਏ, ਉਹ ਸਾਡੇ ਧੁਰ ਅੰਦਰ ਵੱਸ ਜਾਂਦੀ ਹੈ। ਸਿਮਰਨ ਦਾ ਅੱਖਰੀ ਅਰਥ ਕੇਵਲ ਯਾਦ ਹੈ। ਕੋਈ ਇਨਸਾਨ ਅਜਿਹਾ ਨਹੀਂ, ਜਿਸਦੇ ਅੰਦਰ ਸਿਮਰਨ ਨਹੀਂ ਚੱਲਦਾ।

ਅਸੀਂ ਕਈ ਵਾਰੀ ਕਹਿ ਦਿੰਦੇ ਹਾਂ ਕਿ ਸਿਮਰਨ ਕਿਵੇਂ ਚੱਲੇਗਾ ? ਸਿਰਫ਼ ਆਪਣੀ ਦ੍ਰਿਸ਼ਟੀ ਨੂੰ, ਆਪਣੀ ਬਿਰਤੀ ਨੂੰ ਮੋੜਨ ਦੀ ਜ਼ਰੂਰਤ ਹੈ। ਕੋਈ ਇਨਸਾਨ ਰੱਬ ਨੇ ਅਜਿਹਾ ਨਹੀਂ ਪੈਦਾ ਕੀਤਾ ਜਿਸਦੇ ਅੰਦਰ ਸਿਮਰਨ ਨਾ ਚੱਲਦਾ ਹੋਵੇ। ਇਹ ਗੱਲ ਵੱਖਰੀ ਹੈ ਕਿ ਉਸਦੇ ਅੰਦਰ ਸਿਮਰਨ ਚੱਲ ਕਿਸ ਤਰ੍ਹਾਂ ਰਿਹਾ ਹੈ ? ਸਿਮਰਨ ਤਾਂ ਸਾਰਿਆਂ ਅੰਦਰ ਹੈ, ਪਰ ਕਿਸੇ ਅੰਦਰ ਕਿਸਦਾ ਸਿਮਰਨ ਚੱਲਦਾ ਹੈ ? ਕਿਸੇ ਅੰਦਰ ਮਾਇਆ ਦਾ ਸਿਮਰਨ ਚੱਲ ਰਿਹਾ ਹੈ। ਬਸ ਇਸੇ ਪਦਾਰਥਾਂ ਦੀ ਯਾਦ ਨੂੰ ਮਿਟਾਅ ਕੇ ਉਸਦੇ ਅੰਦਰ ਰੱਬ ਦੀ ਯਾਦ ਲਿਆਉਣੀ ਹੈ। ਨਿਰੰਤਰ ਤੇਜ਼ ਪ੍ਰਵਾਹ ਤਾਂ ਨਦੀ ਦਾ ਚੱਲਦਾ ਪਿਆ ਹੈ, ਪਰ ਉਸ ਪ੍ਰਵਾਹ ਵਿਚ ਦੁਰਗੰਧ ਦੀ ਥਾਂ 'ਤੇ ਨਾਮ ਦੀ ਸੁਗੰਧੀ ਹੀ ਘੋਲਣ ਦੀ ਲੋੜ ਹੈ।

ਇਕ ਤਾਕਤ ਨਿਰੰਤਰ ਸਾਡੇ ਅੰਦਰ ਇਹ ਚੇਤੰਨ ਸ਼ਕਤੀ ਚੱਲਦੀ ਪਈ ਹੈ। ਕਿਸੇ ਅੰਦਰ ਮਾਇਆ ਦਾ ਚਿੰਤਨ ਚੱਲਦਾ ਹੈ, ਕਿਸੇ ਅੰਦਰ ਵਾਸ਼ਨਾਵਾਂ ਦਾ ਸਿਮਰਨ ਚੱਲਦਾ ਹੈ, ਕਿਸੇ ਅੰਦਰ ਕ੍ਰੋਧ ਦਾ ਸਿਮਰਨ ਚੱਲਦਾ ਹੈ, ਕਿਸੇ ਅੰਦਰ ਪ੍ਰਭੁਤਾ ਦਾ ਸਿਮਰਨ ਚੱਲਦਾ ਹੈ, ਕਿਸੇ ਅੰਦਰ ਵੈਰ ਦਾ ਸਿਮਰਨ ਚੱਲਦਾ ਹੈ, ਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਤੇਰੇ ਅੰਦਰ ਦੁਨੀਆਂ ਦੇ ਫੁਰਨੇ ਚੱਲਦੇ ਪਏ ਹਨ, ਬਸ ਉਸ ਥਾਂ 'ਤੇ ਰੱਬ ਦੀ ਯਾਦ ਲੈ ਆ। ਇਸੇ ਗੱਲ ਨੂੰ ਦਾਤਾ ਜੀ ਨੇ ਸਿਮਰਨ ਕਿਹਾ ਹੈ। ਪਰ ਹੈਰਾਨਗੀ ਦੀ ਗੱਲ ਹੈ ਕਿ ਇਹ ਮਾਰਗ ਅਲੂਣੀ ਸਿਲ ਚੱਟਣ ਦੀ ਤਰ੍ਹਾਂ ਹੈ। ਆਮ ਗੱਲ ਹੈ ਕਿ ਸਿਮਰਨ ਬੜੀ ਜਲਦੀ ਹਿਰਦੇ ਵਿਚ ਬੈਠ ਜਾਂਦਾ ਹੈ। ਕਿਸੇ ਆਦਮੀ ਨੇ ਸਾਨੂੰ ਕ੍ਰੋਧ ਵਿਚ ਆ ਕੇ ਸ਼ਬਦ ਬੋਲਿਆ ਹੋਵੇ, ਉਹ ਇੰਨਾ-ਕੁ ਧੁਰ ਅੰਦਰ ਵੱਸ ਜਾਂਦਾ ਹੈ ਕਿ ਕਈ ਸਾਲ ਤੱਕ ਉਸ ਸ਼ਬਦ ਦਾ ਅੰਦਰ ਸਿਮਰਨ ਹੀ ਚੱਲੀ ਜਾਂਦਾ ਹੈ। ਜਦੋਂ ਇਨਸਾਨ ਸਾਹਮਣੇ ਆਉਂਦਾ ਹੈ, ਹਾਲਾਂਕਿ ਰੋਜ਼ ਰੋਜ਼ ਅਸੀਂ ਉਸਨੂੰ ਜੱਪਦੇ ਨਹੀਂ ਕਿ ਮੈਨੂੰ ਇਹ ਗਾਲ੍ਹ ਕੱਢੀ ਹੈ, ਮੈਂ ਉਸ ਗਾਲ੍ਹ ਦਾ ਸਿਮਰਨ ਕਰਦਾ ਹਾਂ ਤਾਂ ਮੇਰੇ ਅੰਦਰ ਵੱਸ ਗਿਆ। ਇਕ ਵਾਰੀ ਉਸ ਨੇ ਭੈੜਾ ਸ਼ਬਦ ਬੋਲਿਆ, ਇੰਨਾ ਅੰਦਰ ਚਲਾ ਗਿਆ ਕਿ ਜਦੋਂ ਉਸਦਾ ਚਿਹਰਾ ਸਾਹਮਣੇ ਆਉਂਦਾ ਹੈ ਤਾਂ ਇਕੋ ਦੱਮ ਚੇਤੇ ਆ ਜਾਂਦਾ ਹੈ ਕਿ ਫਲਾਨੇ ਵੇਲੇ ਮੈਨੂੰ ਇਸਨੇ ਇਹ ਗੱਲ ਕਹੀ ਸੀ। ਇਸਦਾ ਮਤਲਬ ਘਟਿ ਵਿਚ ਵੱਸ ਗਈ, ਬਗੈਰ ਸਿਮਰਨ ਕਰਨ ਤੋਂ ਅੰਦਰ ਚਲੀ ਗਈ। ਇੰਨੀ-ਕੁ ਵੱਸ ਗਈ ਕਿ ਮਰਦੇ ਦੱਮ ਤੱਕ ਭੁੱਲਦੀ ਨਹੀਂ।

ਦੁਨੀਆਂ ਦੀਆਂ ਗੱਲਾਂ ਦਾ ਸਿਮਰਨ ਜ਼ਬਾਨ ਨਾਲ ਬੋਲਣ ਤੋਂ ਬਿਨਾਂ ਹੀ ਅੰਦਰ ਵੱਸ ਜਾਂਦਾ ਹੈ, ਪਰ ਕਿੰਨੀ ਖੇਦ ਵਾਲੀ ਗੱਲ ਹੈ ਕਿ ਰੱਬ ਦਾ ਨਾਮ ਜੱਪਣ ਦੇ ਬਾਵਜੂਦ ਵੀ ਅੰਦਰ ਨਹੀਂ ਵੱਸਦਾ, ਕਿਉਂਕਿ ਰਸਨਾ ਦੇ ਇੰਦਰੇ ਰਾਮ ਰਾਮ ਕਹਿੰਦੇ ਹਨ, ਪਰ ਮਨ ਦੇ ਫੁਰਨੇ ਕੁਝ ਹੋਰ ਹਨ। ਉਹ ਘਟਿ ਵਿਚ ਤਾਂ ਵੱਸ ਗਿਆ, ਕਿਉਂਕਿ ਉਸਨੂੰ ਸਾਡੇ ਇੰਦਰਿਆਂ ਨੇ ਇਕ ਦਮ ਸਵੀਕਾਰ ਕਰ ਲਿਆ ਹੈ। ਕ੍ਰਿਪਾਲੂ ਦਾਤਾ ਜੀ ਨੇ ਉਸ ਸਿਮਰਨ ਨੂੰ ਵਸਾਉਣ ਦੀਆਂ ਅਨੇਕਾਂ ਜੁਗਤਾਂ ਸਾਨੂੰ ਬਖ਼ਸ਼ਿਸ਼ ਕੀਤੀਆਂ। ਰਸਨਾ ਨਾਲ, ਮੁਖ ਨਾਲ, ਦੰਦਾਂ ਨਾਲ ਚਬਾਇਆ ਹੋਇਆ ਭੋਜਨ, ਮੁਖ ਵਿਚ ਪਾਇਆ ਹੋਇਆ ਭੋਜਨ ਤੇ ਜੀਭ ਨਾਲ ਉਸ ਦਾ ਚੱਖਿਆ ਹੋਇਆ ਸੁਆਦ ਸਿਰਫ਼ 15-20 ਮਿੰਟ ਰਹਿੰਦਾ ਹੈ, ਪਰ ਪਰਤ ਕੇ ਉਸ ਭੋਜਨ ਵਿਚ ਜਿੰਨੀ ਵੀ ਸਮਰੱਥਾ ਹੈ ਉਹ ਕੁਦਰਤੀ ਤੌਰ 'ਤੇ ਬੰਦੇ ਦੇ ਜਿਸਮ ਵਿਚ ਆਪ ਹੀ ਰੱਚ ਜਾਂਦੀ ਹੈ। ਘਟਿ ਵਿਚ ਸਿਮਰਨ ਟਿਕਾਉਣਾ ਹੈ ਤਾਂ ਉਦੋਂ ਵੀ ਸਾਨੂੰ ਪ੍ਰਮਾਤਮਾ ਨੇ ਰਸਨਾ ਦਿੱਤੀ ਹੈ ਕਿ ਰਸਨਾ ਨਾਲ ਸਾਡੇ ਅੰਦਰ ਸਿਮਰਨ ਟਿੱਕ ਜਾਏ। ਇਕੱਲੀ ਰਸਨਾ ਨਹੀਂ, ਬਾਕੀ ਇੰਦਰੇ ਵੀ ਸੁਚੇਤ ਹੋਣ ਤਾਂ ਹੀ ਘਟਿ ਵਿਚ ਸਿਮਰਨ ਵੱਸੇਗਾ। ਬਾਬਾ ਰਵਿਦਾਸ ਜੀ ਨੇ ਉਸ ਘਟਿ ਵਿਚ ਵੱਸੇ ਹੋਏ ਸਿਮਰਨ ਸੰਬੰਧੀ ਇਕ ਰਹਿਮਤ ਭਰਿਆ ਬਚਨ ਕਿਹਾ ਹੈ-

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥*
*ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ॥ ੧ ॥*

(ਅੰਗ ੬੯੪)

ਆਪਣੀ ਚੇਤਾ ਸ਼ਕਤੀ ਵਿਚ ਤੂੰ ਸਿਮਰਨ ਨੂੰ ਟਿਕਾਅ ਲੈ। ਜੇ ਘਟਿ ਵਿਚ ਸਿਮਰਨ ਟਿਕਾਉਣਾ ਹੈ ਤਾਂ ਅੱਖਾਂ ਨਾਲ ਵੀ ਪਿਆਰੇ ਦੇ ਦਰਸ਼ਨਾਂ ਦੀ ਤਾਂਘ ਰੱਖ। ਕੰਨਾਂ ਵਿਚ ਵੀ ਤੇਰੇ ਬਾਣੀ ਦੀ ਆਵਾਜ਼ ਪਏ ਤਾਂ ਕਿਤੇ ਘਟਿ ਵਿਚ ਜਾ ਕੇ ਵੱਸੇਗਾ ਪਰ ਸਿਮਰਨ ਘਟਿ ਵਿਚ ਤਾਂ ਨਹੀਂ ਵੱਸਦਾ, ਕਿਉਂਕਿ ਸਾਡੇ ਇੰਦਰੇ ਪਹਿਲਾਂ ਹੀ ਉਸਨੂੰ ਸਵੀਕਾਰ ਕਰਨ ਲਈ ਤਿਆਰ ਨਹੀਂ। ਜੇ ਕੰਨ ਸੁਣਦੇ ਪਏ ਹਨ ਤਾਂ ਅੱਖਾਂ ਕਿਸੇ ਦਾ ਰੂਪ ਦੇਖਦੀਆਂ ਪਈਆਂ ਹਨ। ਜੇ ਅੱਖਾਂ ਬਾਣੀ ਦੇਖਦੀਆਂ ਹਨ ਤਾਂ ਜ਼ਬਾਨ ਕੁਝ ਹੋਰ ਬੋਲਦੀ ਪਈ ਹੈ। ਹਰ ਇੰਦਰਾ ਆਪੋ ਆਪਣਾ ਕਰਮ ਕਰਦਾ ਪਿਆ ਹੈ। ਜੇ ਘਟਿ ਵਿਚ ਵਸਾਉਣਾ ਹੈ ਤਾਂ

*ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥*

(ਅੰਗ ੬੯੪)

ਗੁਰੂ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ-

*ਪ੍ਰਭ ਕਾ ਸਿਮਰਨੁ ਸਭ ਤੇ ਊਚਾ॥*
*ਪ੍ਰਭ ਕੈ ਸਿਮਰਨਿ ਉਧਰੇ ਮੂਚਾ॥*
*ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ॥*
*ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ॥*
*ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ॥*
*ਪ੍ਰਭ ਕੈ ਸਿਮਰਨਿ ਪੂਰਨ ਆਸਾ॥*

(ਸੁਖਮਨੀ ਸਾਹਿਬ)

ਪ੍ਰਮਾਤਮਾ ਦਾ ਸਿਮਰਨ ਕਰਕੇ ਕਿਹੜੀ ਸੰਸਾਰੀ ਚੀਜ਼ ਹੈ ਜਿਹੜੀ ਮਨੁੱਖ ਦੀ ਪੂਰੀ ਨਾ ਹੋਵੇ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ-

*ਪ੍ਰਭ ਕੈ ਸਿਮਰਨਿ ਸਭ ਤੇ ਊਚਾ॥*

ਸਭ ਤੇ ਊਚੇ ਦਾ ਮਤਲਬ ਕੀ ਹੈ ? ਬਾਕੀ ਜਿੰਨੇ ਵੀ ਕਰਮ ਧਰਮ ਇਨਸਾਨ ਕਰਦਾ ਹੈ, ਉਸ ਸਾਰੇ ਧਰਮ ਦੇ ਕਰਮਾਂ ਨਾਲੋਂ ਜੋ ਸਭ ਤੋਂ ਉੱਚਾ ਹੈ ਤੇ ਜਿਸ ਦੀ ਸਭ ਤੋਂ ਵੱਧ ਕੀਮਤ ਪੈਣੀ ਹੈ ਤਾਂ ਉਹ ਕੇਵਲ ਪ੍ਰਮਾਤਮਾ ਦਾ ਸਿਮਰਨ ਹੈ। ਪ੍ਰਮਾਤਮਾ ਦੇ ਸਿਮਰਨ ਤੋਂ ਉੱਚੀ ਹੋਰ ਕੋਈ ਚੀਜ਼ ਨਹੀਂ। ਜੇ ਸੱਚ ਪੁੱਛੋ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਰੱਬ ਤੋਂ ਉੱਚਾ ਵੀ ਜੇ ਕੋਈ ਹੈ ਤਾਂ ਕੇਵਲ ਰੱਬ ਦਾ ਨਾਮ ਹੀ ਹੈ। ਗੁਰੂ ਨਾਨਕ ਸਾਹਿਬ ਨੇ ਕਿਹਾ ਹੈ-

*ਵਡਾ ਸਾਹਿਬੁ ਊਚਾ ਥਾਉ॥*
*ਊਚੇ ਊਪਰਿ ਊਚਾ ਨਾਉ॥*

(ਜਪੁ ਜੀ ਸਾਹਿਬ)

ਉਸ ਉੱਚੇ ਤੋਂ ਉੱਚਾ ਜੇ ਕੋਈ ਹੈ ਤਾਂ ਕੇਵਲ ਉਸ ਦਾ ਨਾਮ ਹੈ। ਅਸੀਂ ਕਹਾਂਗੇ, ਜੀ

ਇਕ ਬੰਦਾ ਪੈਦਲ ਤੀਰਥ ਯਾਤਰਾ ਕਰਦਾ ਹੈ, ਕੀ ਇੰਨੇ ਮਹੀਨੇ ਘਰੋਂ ਬਾਹਰ ਰਿਹਾ ਤੇ ਘਰ ਬੈਠਾ ਬੰਦਾ ਵਾਹਿਗੁਰੂ ਵਾਹਿਗੁਰੂ ਜੱਪਦਾ ਹੈ, ਰਾਮ ਰਾਮ ਜੱਪਦਾ ਹੈ ਤੇ ਕੀ ਉਹ ਆਪਣੇ ਸਰੀਰ ਨਾਲ ਇੰਨੀ ਖੇਚਲ ਕਰਕੇ ਯਾਤਰਾ ਕਰਨ ਵਾਲੇ ਨਾਲੋਂ ਜ਼ਿਆਦਾ ਫ਼ਾਇਦੇ ਵਿਚ ਰਹਿੰਦਾ ਹੈ ? ਇਕ ਬੰਦਾ ਗਰਮੀ ਦੇ ਦਿਨਾਂ ਵਿਚ ਧੂਣੀਆਂ ਰਮਾ ਕੇ ਬੈਠਾ ਹੈ। ਉਪਰੋਂ ਸੂਰਜ ਦੀਆਂ ਕਿਰਨਾਂ ਪੈਂਦੀਆਂ ਹਨ ਤੇ ਦੂਜੀ ਸੜੀ ਹੋਈ ਅੱਗ ਨਾਲ ਝੁੱਲਸਦਾ ਹੈ ਤੇ ਕੀ ਇਹ ਬੰਦਾ ਉਸ ਨਾਲੋਂ ਘਾਟੇ ਵਿਚ ਰਹੇਗਾ, ਜਿਹੜਾ ਬੰਦਾ ਕਿਸੇ ਛਾਂ ਵਿਚ ਬੈਠ ਕੇ ਵਾਹਿਗੁਰੂ ਵਾਹਿਗੁਰੂ ਜੱਪਦਾ ਹੈ ? ਕਮਾਈ ਇਹਨਾਂ ਦੀ ਜ਼ਿਆਦਾ, ਘਾਲਣਾ ਇਹਨਾਂ ਦੀ ਜ਼ਿਆਦਾ, ਪੈਦਲ ਇਹ ਤੁਰਨ, ਨੰਗੇ ਪੈਰੀਂ ਇਹ ਰਹਿਣ, ਧੂੰਣੀਆਂ ਧੁਖਾ ਕੇ ਇਹ ਬੈਠਣ, ਜਲ ਧਾਰੇ ਇਹ ਕਰਨ, ਸਰਦੀ ਵਿਚ ਬਾਹਰ ਬਰਫ਼ 'ਤੇ ਇਹ ਬੈਠਣ ਤੇ ਇਹਨਾਂ ਦੀ ਘਾਲਣਾ ਜ਼ਿਆਦਾ ਤੇ ਦੂਜੇ ਪਾਸੇ ਆਪਣੀ ਰਜ਼ਾਈ ਵਿਚ ਬੈਠਾ ਰੱਬ ਰੱਬ ਕਰਦਾ ਹੋਵੇ, ਉਸਨੂੰ ਫਲ ਜ਼ਿਆਦਾ ਮਿਲ ਜਾਏ, ਇਹ ਕਿਵੇਂ ਹੋ ਸਕਦਾ ਹੈ ?

ਆਮ ਤੌਰ 'ਤੇ ਅੱਜ ਵੀ ਅਸੀਂ ਕਹਿੰਦੇ ਹਾਂ ਕਿ ਜਿੰਨਾ ਗੁੜ ਪਾਉਗੇ, ਉੱਨਾ ਹੀ ਮਿੱਠਾ ਹੋਵੇਗਾ। ਜਿੰਨੀ ਵੱਧ ਮਿਹਨਤ ਕਰੋਗੇ, ਉੱਨਾ ਵੱਧ ਫਲ ਮਿਲੇਗਾ। ਕੋਈ ਜ਼ਰੂਰੀ ਨਹੀਂ ਕਿ ਸਰੀਰ ਦੀ ਘਾਲਣਾ ਵੱਧ ਹੋਵੇ ਤਾਂ ਵੱਧ ਫਲ ਮਿਲੇਗਾ, ਬਿਲਕੁਲ ਨਹੀਂ। ਸੰਸਾਰੀ ਤੌਰ 'ਤੇ ਵੀ ਘਾਲਣਾ ਘੱਟ ਹੁੰਦੀ ਹੈ, ਪਰ ਫਲ ਘਾਲਣਾ ਤੋਂ ਕਈ ਗੁਣਾ ਵੱਧ ਮਿਲ ਜਾਂਦਾ ਹੈ। ਲੱਕੜਾਂ ਕੱਟਣ ਵਾਲਾ ਬਾਰ੍ਹਾਂ ਘੰਟੇ ਜੰਗਲ ਵਿਚ ਲੱਕੜਾਂ ਕੱਟਦਾ ਹੈ, ਪਰ ਜਿੰਨੀਆਂ ਉਸ ਦੀਆਂ ਲੱਕੜਾਂ ਭਾਰੀਆਂ ਹਨ, ਉਸ ਦੇ ਨਾਲ ਤੋਲ ਕੇ ਉਸਨੂੰ ਕਦੀ ਪੈਸੇ ਮਿਲੇ ਹਨ ? ਲੱਕੜਾਂ ਕੋਈ ਦੋ ਕੁਇੰਟਲ ਲੈ ਕੇ ਆਇਆ ਤੇ ਕੀ ਦੋ ਕੁਇੰਟਲ ਨੋਟ ਦੂਜੇ ਪਾਸੇ ਤੋਲ ਕੇ ਕਿਸੇ ਨੇ ਦਿੱਤੇ ਹਨ ? ਲੱਕੜਾਂ ਦੋ ਕੁਇੰਟਲ ਹਨ ਤੇ ਰੁਪਈਆ ਸੌ-ਡੇਢ ਸੌ ਇਕ ਨਿੱਕੀ ਜਿਹੀ ਜੇਬ ਵਿਚ ਲਪੇਟ ਕੇ ਪਾ ਕੇ ਲੈ ਆਉਂਦਾ ਹੈ। ਹਜ਼ੂਰ ਨੇ ਕਿਹਾ-

*ਪ੍ਰਭ ਕੈ ਸਿਮਰਨਿ ਉਧਰੇ ਮੂੰਚਾ॥*

ਮੂਚਾ ਦਾ ਅੱਖਰੀ ਅਰਥ ਬਹੁਤ ਹੁੰਦਾ ਹੈ। ਕਹਿੰਦੇ ਹਨ, ਇਸ ਸਿਮਰਨ ਦੀ ਬਰਕਤ ਨਾਲ ਪਤਾ ਨਹੀਂ ਕਿੰਨੇ-ਕੁ ਜਿਹੜੇ ਹਨ, ਉਹਨਾਂ ਦਾ ਪਾਰ ਉਤਾਰਾ ਹੋ ਗਿਆ।

*ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ॥*
*ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ॥*

ਕਹਿਣ ਲੱਗੇ ਕਿ ਪ੍ਰਮਾਤਮਾ ਦਾ ਸਿਮਰਨ ਕਰਨ ਵਾਲੇ ਉਹਨਾਂ ਦੀ ਤ੍ਰਿਸ਼ਨਾ ਬੁੱਝ ਗਈ ਤੇ ਨਾਮ ਕੁੰਦਰਤੀ ਤੌਰ 'ਤੇ ਬੰਦੇ ਦੀ ਜ਼ਿੰਦਗੀ ਵਿਚ ਆਪਣੇ ਆਪ ਹੀ ਤਬਦੀਲੀ ਲਿਆਉਂਦਾ ਹੈ।

*ਪ੍ਰਭ ਜੀਅ ਬਸਹਿ ਸਾਧ ਕੀ ਰਸਨਾ॥*

(ਸੁਖਮਨੀ ਸਾਹਿਬ)

ਕਹਿੰਦੇ ਹਨ, ਪ੍ਰਮਾਤਮਾ ਉਸ ਸਿਮਰਨ ਕਰਨ ਵਾਲੇ ਦੀ ਰਸਨਾ ਉੱਤੇ ਆਪ ਬੈਠ ਜਾਂਦਾ ਹੈ ਤੇ ਪਿਆਰਿਉ ! ਜੋ ਆਪਣੀ ਜ਼ਬਾਨ ਤੋਂ ਕਹਿੰਦਾ ਹੈ, ਉਹ ਸੱਚ ਹੁੰਦਾ ਹੈ।

*ਨਾਨਕੁ ਕਹਤ ਸੁਨਹੁ ਰੇ ਲੋਗਾ*

ਦੁਨੀਆਂ ਦੇ ਲੋਕੋ ! ਸੁਣੋ, ਰੱਬ ਕਿੱਥੇ ਵੱਸਦਾ ਹੈ ? ਕਹਿਣ ਲੱਗੇ-

*ਸੰਤ ਰਸਨ ਕੌ ਬਸਹੀਅਉ॥*

(ਅੰਗ ੭੦੦)

ਪ੍ਰਮਾਤਮਾ ਤਾਂ ਉਸਦੀ ਰਸਨਾ 'ਤੇ ਬੈਠਾ ਹੈ। ਅਸੀਂ ਕਹਾਂਗੇ ਸਾਰੇ ਜਿਹੜੇ ਸਿਮਰਨ ਕਰਦੇ ਹਨ, ਕੀ ਉਹਨਾਂ ਦੇ ਘਟਿ ਵਿਚ ਵੱਸਿਆ ? ਬਿਲਕੁਲ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਸੀਂ ਪੜ੍ਹਦੇ ਹਾਂ। ਦੇਖੋ, ਇਕ ਆਪਣੀ ਘਾਲਣਾ ਵੀ ਚੱਲਦੀ ਹੈ। ਸਿਮਰਨ ਤੇ ਸਭ ਤੋਂ ਵੱਡੀ ਗੱਲ ਹੈ, ਪਰ ਨਾਲ ਕ੍ਰਿਪਾ ਹੋਵੇ ਗੁਰ ਪ੍ਰਸਾਦਿ ਦੀ। ਜੇ ਅਸੀਂ ਕਮਾਈ ਕਰਕੇ ਕਹੀਏ ਕਿ ਮੇਰੀ ਕਮਾਈ ਇੰਨੀ ਹੈ, ਮੈਂ ਇੰਨਾ ਕਮਾਉਣ ਵਾਲਾ ਹਾਂ ਤਾਂ 'ਮੈਂ-ਮੈਂ' ਕਰਦਿਆਂ ਗੁਮਾਨ ਆਉਂਦਾ ਹੈ, ਪਰ ਜਦੋਂ ਬੰਦਾ ਕਮਾਈ ਦੇ ਨਾਲ ਕ੍ਰਿਪਾ ਦੀ ਟੇਕ ਰੱਖੇ ਤਾਂ ਉਦੋਂ ਹੋਰ ਰਹਿਮਤਾਂ ਵਰਤਦੀਆਂ ਹਨ। ਕਬੀਰ ਸਾਹਿਬ ਮੁਕਤ ਹਨ, ਘਟਿ ਵਿਚ ਸਿਮਰਨ ਵੱਸਿਆ ਹੈ। ਉਹਨਾਂ ਦੀ ਸ਼ੁਰੂਆਤ ਭਾਈ ਗੁਰਦਾਸ ਜੀ ਦੇ ਪਵਿੱਤਰ ਬਚਨਾਂ ਅਨੁਸਾਰ ਸਿਰਫ਼ ਇਕ ਸ਼ਬਦ 'ਰਾਮ ਬੋਲ' ਕਿਹਾ ਸੀ। ਉਹ ਕਹਿੰਦੇ ਹਨ-

*ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।*
*ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।*
*ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ।*
*ਪੈਰੀ ਟੁੰਬਿ ਉਠਾਲਿਆ 'ਬੋਲਹੁ ਰਾਮ'*

ਇਸਦਾ ਮਤਲਬ ਕਿ ਗੁਰੂ ਕਹਿੰਦੇ ਹਨ ਜੇ ਘਟਿ ਵਿਚ ਵਸਾਉਣਾ ਹੈ ਤਾਂ ਪਹਿਲਾਂ ਆਪਣੀ ਰਸਨਾ ਤੋਂ ਬੋਲ। ਉਥੇ ਚੇਲਾ ਮਿਲਿਆ। ਹੁਣ ਕਬੀਰ ਜੀ ਦੇ ਸੈਂਕੜੇ ਸ਼ਬਦ ਹਨ। ਕਹਿਣ ਲੱਗੇ-

*ਪੈਰੀ ਟੁੰਬਿ ਉਠਾਲਿਆ 'ਬੋਲੋ ਰਾਮ' ਸਿਖ ਸਮਝਾਈ।*
*ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਕਾਈ।*

ਕਹਿਣ ਲੱਗੇ - ਜਿਵੇਂ ਲੋਹੇ ਨੂੰ ਪਾਰਸ ਛੂਹ ਜਾਏ। ਇਸਦਾ ਮਤਲਬ ਅੰਦਰ ਕਿੰਨਾ ਕੁ ਪਹਿਲਾਂ ਸੁੱਕਿਆ ਸੀ ਕਿ ਲੋਹੇ ਨੂੰ ਸਪਰਸ਼ ਕਰਨ ਦੀ ਲੋੜ ਸੀ ਪਾਰਸ ਨੂੰ ਤੇ ਇਕੋ ਦੱਮ ਸੋਨਾ ਬਣ ਗਿਆ। ਚੰਦਨ ਦੀ ਸੁਗੰਧੀ ਨਿੰਮ ਵਿਚ ਆ ਗਈ ਜਦੋਂ ਸਪਰਸ਼ ਹੋਇਆ। ਅਗਲਾ ਬਚਨ ਉਹਨਾਂ ਨੇ ਕੀਤਾ-

*ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।*
*ਅਚਰਜ ਨੌ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ।*
*ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ।*

ਅੱਗੇ ਕਹਿਣ ਲੱਗੇ ਕਿ ਦੁਨੀਆਂ ਦੇ ਲੋਕੋ ! ਹੁਣ ਕਬੀਰ ਨਹੀਂ, ਹੁਣ

*ਰਾਮ ਕਬੀਰੈ ਭੇਦੁ ਨਾ ਭਾਈ॥ ੧੫॥*

(ਵਾਰ ੧੦, ਪ: ੧੫)

ਭਾਈ ਗੁਰਦਾਸ ਜੀ ਕਹਿਣ ਲੱਗੇ ਕਿ ਕਬੀਰ ਵਿਚ ਤੇ ਰਾਮ ਵਿਚ ਹੁਣ ਕੋਈ ਫ਼ਰਕ ਨਹੀਂ। ਕਬੀਰ ਸਾਹਿਬ ਨੇ ਇਸ ਅਵਸਥਾ ਨੂੰ ਕਿਵੇਂ ਮਾਣਿਆ ? ਕਹਿਣ ਲੱਗੇ, ਜਦੋਂ ਸਾਈਂ ਦਾ ਨਾਮ ਅੰਦਰ ਵੱਸਣ ਲੱਗਾ ਉਦੋਂ ਪਹਿਲੀ ਕ੍ਰਿਪਾ ਇਹ ਹੋਈ ਕਿ ਜਿਹੜੀਆਂ ਅੱਖਾਂ ਚੁੱਕ ਕੇ ਤੁਰਦਾ ਸੀ, ਇਕੋ ਦੱਮ ਆਪਣੇ ਆਪ ਹੀ ਅੱਖਾਂ ਦੇ ਪੋਪਟੇ ਬੰਦ ਹੋਣ ਲੱਗ ਪਏ। ਕਹਿਣ ਲੱਗੇ–

*ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟਿ ਮਾਹਿ॥*

ਆਪਣੀਆਂ ਦੋਨੋਂ ਅੱਖਾਂ ਮੈਂ ਬੰਦ ਕਰ ਲਈਆਂ।

*ਸਭ ਰਸ ਖੇਲਉ ਪੀਅ ਸਉ*

ਅੱਖਾਂ ਤਾਂ ਚੁੱਕਾਂ ਜੇ ਮੈਨੂੰ ਬਾਹਰ ਦੀ ਕੋਈ ਝਾਕ ਹੋਵੇ। ਕਹਿਣ ਲੱਗੇ, ਆਪਣੇ ਪਿਆਰੇ ਵਾਹਿਗੁਰੂ ਦੇ ਨਾ ਮੈਂ ਆਤਮਕ ਜੀਵਨ ਦੀਆਂ ਖੇਡਾਂ ਪਈ ਖੇਡਦੀ ਹਾਂ।

*ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ॥ ੨੩੪॥*

ਮੈਂ ਰੌਲਾ ਨਹੀਂ ਪਾਉਂਦੀ, ਮੈਂ ਦੱਸਦੀ ਨਹੀਂ। ਇਸ ਤੋਂ ਅਗਲੀ ਅਵਸਥਾ ਕੀ ਬਣੇਗੀ ? ਪਹਿਲਾਂ ਤਾਂ ਅੱਖਾਂ ਬੰਦ ਕੀਤੀਆਂ, ਸਾਧਨਾ ਸਾਧੀ ਗਏ। ਕਹਿੰਦੇ ਹਨ, ਇਕ ਦਿਨ ਅੰਦਰ ਇੰਨਾ ਕੁ ਸਮਾ ਗਿਆ ਕਿ ਜਿਹੜਾ ਪਿਆਰਾ ਅੰਦਰ ਬੈਠਾ ਸੀ, ਉਸਨੂੰ ਕਿਹਾ ਦੇਖੀਂ ਕਿਤੇ ਅਜੇ ਵੀ ਕਿਤੇ ਦਵੈਸ਼ ਤਾਂ ਨਹੀਂ। ਤੈਨੂੰ ਮੈਂ ਤੇਰੇ ਅੰਦਰੋਂ ਦੇਖਦਾ ਹਾਂ ਤੇ ਦੂਜੇ ਵਿਚੋਂ ਅਜੇ ਵੀ ਇਕੱਲਾ ਮਿੱਤਰ ਦਿੱਸਦਾ ਹੈ, ਚੰਗਾ-ਮੰਦਾ ਤਾਂ ਨਹੀਂ ਦਿੱਸਦਾ। ਦੂਜੀ ਅਵਸਥਾ ਇਹ ਹੋ ਗਈ ਕਿ ਅੱਖਾਂ ਖੋਲ੍ਹ। ਹੁਣ ਜਿੰਨੇ ਵੀ ਘਟਿ ਹਨ, ਸਾਰੇ ਘਟਾਂ ਵਿਚ ਝਾਤੀ ਮਾਰ ਕੇ ਦੇਖ। ਤੇਰੇ ਪਿਆਰੇ ਤੋਂ ਬਿਨਾਂ ਦੂਜਾ ਕੋਈ ਹੈ ਹੀ ਨਹੀਂ। ਅਗਲਾ ਬਚਨ ਕੀਤਾ–

*ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ॥*
*ਨੀਚੇ ਲੋਇਨ ਕਿਉ ਕਰਉ ਸਭ ਘਟਿ ਦੇਖਉ ਪੀਉ॥ ੨੩੫॥*

ਹੁਣ ਮੈਂ ਆਪਣੀਆਂ ਅੱਖਾਂ ਨੂੰ ਨੀਵੀਆਂ ਕਿਉਂ ਕਰਾਂ। ਕੋਈ ਘਟਿ ਅਜਿਹਾ ਨਹੀਂ ਜਿਸਦੇ ਵਿਚ ਪਿਆਰਾ ਪਤੀ ਨਹੀਂ ਦਿੱਸਦਾ। ਹੁਣ ਤੀਜੀ ਗੱਲ ਉਹਨਾਂ ਨੇ ਕਹੀ–

*ਸੁਨੁ ਸਖੀ ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ॥*

ਸੁਣ ਮੇਰੀਏ ਭੈਣੇ ! ਮੈਨੂੰ ਪਤਾ ਲੱਗਦਾ ਪਿਆ ਹੈ ਕਿ ਮੇਰੀ ਜਿੰਦ ਅੰਦਰ ਬੈਠੀ ਹੈ ਤੇ ਮੇਰਾ ਰੱਬ ਅੰਦਰ ਬੈਠਾ ਹੈ।

*ਜੀਉ ਪੀਉ ਬੂਝਉ ਨਹੀ ਘਟਿ ਮਹਿ ਜੀਉ ਕੇ ਪੀਉ॥*

(ਅੰਗ ੧੩੭੭)

ਹੁਣ ਕੋਈ ਪਤਾ ਨਹੀਂ ਲੱਗਦਾ ਕਿ ਅੰਦਰ ਜਿੰਦ ਵੱਸਦੀ ਹੈ ਕਿ ਅੰਦਰ ਰੱਬ ਵੱਸਦਾ ਹੈ। ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਜਿਨ੍ਹਾਂ ਦੇ ਅੰਦਰ ਇਸ ਤਰ੍ਹਾਂ ਵੱਸਦਾ ਹੈ, ਉਹਨਾਂ ਨੂੰ ਕਿਹਾ ਜਾਂਦਾ ਹੈ-

*ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥*

ਕੋਈ ਇਨਸਾਨ ਅਜਿਹਾ ਨਹੀਂ ਜਿਸਦੇ ਵਿਚ ਆਤਮਕ ਮੰਡਲ ਵਿਚ ਉਡਾਰੀ ਮਾਰਨ ਦੀ ਰੱਬ ਨੇ ਤਾਕਤ ਨਹੀਂ ਰੱਖੀ। ਹੁਣ ਆਂਡੇ ਵਿਚ ਉੱਡਣ ਵਾਲਾ ਪੰਛੀ ਹੈ, ਪਰ ਸ਼ਰਤ ਹੈ ਕਿ ਉਸ ਆਂਡੇ ਦਾ ਖੋਲ ਟੁੱਟ ਜਾਏ। ਹਰ ਬੰਦੇ ਵਿਚ ਰੱਬ ਨੇ ਉੱਡਣ ਦੀ ਆਤਮਕ ਮੰਡਲ ਵਿਚ ਸਮਰੱਥਾ ਰੱਖੀ ਹੈ, ਪਰ ਹਰ ਬੰਦਾ ਆਂਡੇ ਦੀ ਤਰ੍ਹਾਂ ਖੋਲ ਵਿਚ ਬੈਠਾ ਹੈ। ਬੰਧਨ ਨੂੰ ਤੋੜਨ ਲਈ ਤਿਆਰ ਨਹੀਂ। ਜਿੰਨੀ ਦੇਰ ਤੱਕ ਖੋਲ ਨਹੀਂ ਟੁੱਟਦਾ, ਉੱਨੀ ਦੇਰ ਤੱਕ ਉਡਾਰੀ ਨਹੀਂ। ਹਰ ਬੰਦਾ ਦਰਿਆ ਨੂੰ ਚੀਰ ਕੇ ਪਾਰ ਕਰ ਸਕਦਾ ਹੈ, ਪਰ ਸ਼ਰਤ ਹੈ ਜੇ ਪਹਿਲਾਂ ਪਾਣੀ ਵਿਚ ਭਿੱਜਣ ਦੀ ਜਾਚ ਸਿੱਖੇ ਤੇ ਜਿਹੜਾ ਪਾਣੀ ਵਿਚ ਪੈਰ ਵੀ ਨਹੀਂ ਭਿੱਜਣ ਦਿੰਦਾ ਤੇ ਦਰਿਆ ਨੂੰ ਵੀ ਤਰਨਾ ਚਾਹੁੰਦਾ ਹੈ ਤਾਂ ਉਹ ਬੰਦਾ ਕਦੀ ਵੀ ਤਰ ਨਹੀਂ ਸਕੇਗਾ। ਗੁਰੂ ਸਾਹਿਬ ਨੇ ਮੇਹਰ ਕੀਤੀ ਤੇ ਕਹਿਣ ਲੱਗੇ ਕਿ ਗੁਰੂ ਆਪਣੇ ਸਿੱਖ ਦੇ ਬੰਧਨ ਕੱਟ ਦੇਵੇ, ਪਰ ਉਹ ਬੰਧਨ ਕਿਵੇਂ ਕੱਟਦੇ ਹਨ ?

*ਸਤਿਗੁਰੁ ਸਿਖ ਕੇ ਬੰਧਨ ਕਾਟੈ॥*
*ਗੁਰ ਕਾ ਸਿਖੁ ਬਿਕਾਰ ਤੇ ਹਾਟੈ॥*
*ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥*
*ਗੁਰ ਕਾ ਸਿਖੁ ਵਡਭਾਗੀ ਹੇ॥*

(ਸੁਖਮਨੀ ਸਾਹਿਬ)

ਨਾਮ ਧਨ ਦੇਵੇ ਤਾਂ ਘਟਿ ਵਿਚ ਵੱਸੇਗਾ। ਗੁਰੂ ਤੇਗ ਬਹਾਦਰ ਜੀ ਨੇ ਕਿਹਾ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥ ੧॥ ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥ ੧॥*

*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥ ੨॥*

(ਅੰਗ ੬੩੩)

ਹਜ਼ੂਰ ਨੇ ਅੱਜ ਪਹਿਲੇ ਸਲੋਕ ਵਿਚ ਕ੍ਰਿਪਾਲਤਾ ਕੀਤੀ-

*ਜਿਹ ਘਟਿ ਸਿਮਰਨੁ ਰਾਮ ਕੋ*

ਜਿਸ ਹਿਰਦੇ ਵਿਚ ਵਾਹਿਗੁਰੂ ਜੀ ਦਾ, ਪ੍ਰਮਾਤਮਾ ਜੀ ਦਾ ਨਾਮ ਟਿੱਕ ਗਿਆ ਹੈ,

*ਸੋ ਨਰੁ ਮੁਕਤਾ ਜਾਨੁ॥*

ਉਸ ਆਦਮੀ ਨੂੰ, ਉਸ ਮਨੁੱਖ ਨੂੰ ਕਦੀ ਵੀ ਆਪਣੀ ਤਰ੍ਹਾਂ ਬੰਧਨਾਂ ਵਿਚ ਜਕੜਿਆ ਹੋਇਆ ਨਾ ਸਮਝੀਂ। ਪਿਆਰਿਆ ! ਉਹ ਮੁਕਤ ਹੈ। ਉਸ ਉੱਪਰ ਕੋਈ ਵੀ ਬੰਧਨ ਲਾਗੂ ਨਹੀਂ। ਭਾਈ ਸਾਹਿਬ ਨੇ ਇਹੋ ਜਿਹੇ ਸਿਮਰਨ ਕਰਨ ਵਾਲੇ ਲਈ ਤਿੰਨ ਸ਼ਬਦ ਵਰਤੇ ਸਨ। ਇਕ ਕਹਿੰਦੇ ਹਨ ਜੀਵਨ ਮੁਕਤ ਤੇ ਦੂਜਾ ਸ਼ਬਦ ਵਰਤਿਆ ਸੀ ਸਚਾਵਾ ਚੋਲਾ। ਭਾਈ ਸਾਹਿਬ ਜੀ ਦੀ ਇਕ ਤੁੱਕ ਆਉਂਦੀ ਹੈ-

*ਜੀਵਣਿ ਮੁਕਤਿ ਸਚਾਵਾ ਚੋਲਾ।*

ਉਹ ਜੀਉਂਦੇ ਜੀਅ ਮੁਕਤ ਹੈ। ਉਸਦੇ ਚੋਲੇ ਉੱਤੇ, ਉਸਦੇ ਸਰੀਰ ਉੱਤੇ ਸੱਚ ਦਾ ਚੋਲਾ ਹੈ। ਭਾਈ ਸਾਹਿਬ ਨੇ ਇਸ ਅਵਸਥਾ 'ਤੇ ਪਹੁੰਚਿਆਂ ਹੋਇਆਂ ਦੇ ਜੀਵਨ ਨੂੰ ਇਸ ਪ੍ਰਕਾਰ ਬਿਆਨ ਕੀਤਾ ਹੈ-

*ਗੁਰ ਸਿਖੀ ਗੁਰ ਸਿਖ ਸੁਣਿ*

ਗੁਰੂ ਜੀ ਦੇ ਸਿੱਖ ਨੇ ਗੁਰੂ ਜੀ ਦੀ ਸਿੱਖਿਆ ਸੁਣੀ-

*ਅੰਦਰਿ ਸਿਆਣਾ ਬਾਹਰਿ ਭੋਲਾ।*

ਅੰਦਰੋਂ ਸਿਆਣਾ ਹੈ, ਅੰਦਰੋਂ ਸੁਚੇਤ ਹੈ, ਬਾਹਰੋਂ ਭੋਲਾ ਹੈ।

*ਸਬਦਿ ਸੁਰਤਿ ਸਾਵਧਾਨ ਹੋਇ*

ਸ਼ਬਦ ਸੁਰਤ ਕਰਕੇ ਇੰਨਾ ਸਾਵਧਾਨ ਹੈ ਕਿ ਹਜ਼ਾਰਾਂ ਢੋਲ ਵੱਜਦੇ ਹੋਣ, ਕੰਨ ਪਾਟਦੇ ਹੋਣ, ਜਿੰਨਾ ਮਰਜ਼ੀ ਸ਼ੋਰ-ਸ਼ਰਾਬਾ ਹੋਵੇ, ਪਰ ਉਸਦੇ ਅੰਦਰ ਦੀ ਸੁਰਤ ਸ਼ਬਦ ਵਿਚ ਹੀ ਟਿੱਕੀ ਰਹਿੰਦੀ ਹੈ-

*ਵਿਣੁ ਗੁਰਸਬਦਿ ਨ ਸੁਣਈ ਬੋਲਾ।*

(ਵਾਰ ੪, ਪ: ੧੭)

ਗੁਰੂ ਦੇ ਸ਼ਬਦ ਤੋਂ ਬਿਨਾਂ ਹੋਰ ਕੋਈ ਬੋਲ ਅੰਦਰ ਜਾਣ ਹੀ ਨਹੀਂ ਦਿੰਦਾ। ਰੌਲਾ ਪੈਂਦਾ ਪਿਆ ਹੈ। ਇਹ ਰੌਲਾ ਨਹੀਂ, ਅੰਮ੍ਰਿਤ ਵੇਲੇ ਕੋਈ ਸਪੀਕਰ ਨਹੀਂ ਨਾ ਬੋਲਦਾ ਤੇ ਨੇਤਰ ਬੰਦ

ਕਰਕੇ ਦੇਖੋ, ਆਪਣੇ ਅੰਦਰ ਦੇ ਸਪੀਕਰ ਹੀ ਬੋਲੀ ਜਾਂਦੇ ਹਨ। ਕਦੀ ਕਿਸੇ ਮਿੱਤਰ ਦੀ ਯਾਦ ਆ ਗਈ, ਉਹ ਆਵਾਜ਼ ਆ ਗਈ। ਕਦੀ ਕਿਸੇ ਨਾਲ ਧੋਖਾ ਕੀਤਾ, ਉਹ ਆਵਾਜ਼ ਆ ਗਈ। ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਸੱਚੇ ਪਾਤਿਸ਼ਾਹ ! ਤੂੰ ਮੇਹਰ ਕਰ, ਆਪਣਾ ਥਾਪੜਾ ਦੇ, ਨਹੀਂ ਤਾਂ ਰੌਲੇ ਵਿਚ ਕੁਝ ਸੁਣਿਆ ਨਹੀਂ ਜਾਂਦਾ। ਸਾਹਿਬ ਕਹਿਣ ਲੱਗੇ-

*ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥*

ਉਹ ਮੁਕਤ ਹੈ ਕਿਉਂਕਿ ਉਸਦੇ ਘਟਿ ਵਿਚ ਰਮਿਆ ਹੋਇਆ ਵਾਹਿਗੁਰੂ ਵੱਸਿਆ ਹੈ। ਸੱਚੇ ਪਾਤਿਸ਼ਾਹ ! ਸਰੀਰ ਤਾਂ ਪੰਜਾਂ ਤੱਤਾਂ ਦਾ ਹੀ ਹੈ। ਕਹਿਣ ਲੱਗੇ ਨਹੀਂ, ਪੰਜ ਤੱਤ ਤਾਂ ਕਾਰਜ ਸਿੱਧੀ ਲਈ ਪਾਈ ਫਿਰਦਾ ਹੈ, ਕਿਉਂਕਿ ਇਹਨਾਂ ਨੂੰ ਸਿਖਾਉਣ ਲਈ ਇਸਦੇ ਪੰਜ ਤੱਤ ਪਾਏ, ਪਰ ਪੰਜ ਤੱਤਾਂ ਤੋਂ ਮੁਕਤ ਹੈ।

*ਤਿਹਿ ਨਰ ਹਰਿ ਅੰਤਰੁ ਨਹੀ*

ਉਸ ਆਦਮੀ ਵਿਚ ਤੇ ਰੱਬ ਵਿਚ ਕੋਈ ਅੰਤਰ ਨਹੀਂ-

*ਨਾਨਕ ਸਾਚੀ ਮਾਨੁ॥ ੪੩ ॥*

ਮੇਰੀ ਇਸ ਗੱਲ ਨੂੰ ਸੱਚ ਮੰਨੀ। ਜਿਸ ਅੰਦਰ ਰੱਬ ਦੀ ਭਗਤੀ ਹੈ ਉਹ ਮੁਕਤ ਹੈ ਤੇ ਜਿਸ ਅੰਦਰ ਨਹੀਂ, ਉਥੇ ਸਾਹਿਬ ਨੇ ਕਿਹਾ-

*ਏਕ ਭਗਤਿ ਭਗਵਾਨ*

ਏਕ ਦਾ ਅਰਥ ਹੈ ਇਕ ਓਅੰਕਾਰ। ਇਕ ਪ੍ਰਮਾਤਮਾ ਦੀ ਭਗਤੀ ਜਿਸਦੇ ਅੰਦਰ ਨਹੀਂ,

*ਜਿਹ ਪ੍ਰਾਨੀ ਕੈ ਨਾਹਿ ਮਨਿ॥*

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਉਸਨੂੰ ਬੰਦਾ ਨਾ ਕਿਹਾ ਕਰੋ।

*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥ ੪੪ ॥*

ਸੂਕਰ ਦਾ ਅਰਥ ਹੈ ਸੂਰ, ਸੁਆਨ ਦਾ ਅਰਥ ਹੈ ਕੁੱਤਾ। ਕਹਿੰਦੇ ਹਨ ਕਿ ਉਸ ਬੰਦੇ ਨੂੰ ਬੰਦਾ ਨਾ ਕਹੋ, ਜਿਹੜਾ ਬੰਦਗੀ ਨਹੀਂ ਕਰਦਾ। ਮੈਂ ਕਹਿੰਦਾ ਹਾਂ ਕਿ ਜਿਹੜਾ ਬੰਦਾ ਥੋੜਾ ਬਹੁਤਾ ਕਿਣਕਾ ਮਾਤਰ ਲੈ ਕੇ ਰੱਬ ਰੱਬ ਕਰਦਾ ਹੈ, ਇਹ ਸ਼ਬਦ ਉਸਦੇ ਲਈ ਨਹੀਂ, ਕਿਉਂਕਿ ਉਸਦੇ ਕੋਨੇ ਵਿਚ ਕਿਤੇ ਨਾ ਕਿਤੇ ਰੱਬ ਦੀ ਕ੍ਰਿਪਾ ਟਿਕੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਸ ਤੋਂ ਅੱਗੇ ਜਾ ਕੇ ਇਕ ਗੱਲ ਹੋਰ ਕਹੀ। ਇਥੇ ਕਹਿ ਦਿੱਤਾ ਕਿ ਇਸਦਾ ਤਨ ਕੁੱਤੇ ਤੇ ਸੂਰ ਵਰਗਾ ਹੈ।

ਬਾਣੀ ਦੀ ਖੋਜ ਕਰੋ ਤਾਂ ਖਿਮਾ ਕਰਿਉ, ਗੁਰੂ ਗ੍ਰੰਥ ਸਾਹਿਬ ਨੇ ਤਾਂ ਇਹਨਾਂ ਤੋਂ ਵੀ ਨਖਿੱਧ ਕਿਹਾ ਹੈ। ਜਦੋਂ ਕਬੀਰ ਜੀ ਨੇ ਪੜ੍ਹਿਆ ਤਾਂ ਕਹਿਣ ਲੱਗੇ, ਠੀਕ ਹੈ ਪਰ ਇਹ ਇਸ ਤੋਂ ਵੀ ਨਖਿੱਧ ਹੈ। ਬੰਦੇ ਦੇ ਸਰੀਰ ਦੀ ਕਾਹਦੀ ਉਪਮਾ ਹੈ ? ਕੀ ਸਾਡੀ ਉਪਮਾ ਇਸ ਕਰਕੇ ਹੈ ਕਿ ਸਾਡੇ ਕੋਲ ਸ਼ਕਤੀ ਬੜੀ ਹੈ ? ਕੀ ਸਾਡੀ ਉਪਮਾ ਇਸ ਕਰਕੇ ਹੈ ਕਿ ਸਾਡੀ ਚਮੜੀ ਬੜੀ ਸੋਹਣੀ ਹੈ ? ਕੀ ਇਸ ਕਰਕੇ ਅਸੀਂ ਸ੍ਰੇਸ਼ਟ ਹਾਂ ਕਿ ਸਾਡੇ ਗਲੇ ਵਿਚੋਂ ਨਾਦ ਬੜਾ ਸੋਹਣਾ

ਨਿਕਲਦਾ ਹੈ ? ਖਿਮਾ ਕਰਿਉ, ਬੰਦਾ ਚਮੜੀ ਕਰਕੇ ਸੋਹਣਾ ਨਹੀਂ, ਗਲੇ ਕਰਕੇ ਚੰਗਾ ਨਾਦ ਨਹੀਂ, ਇਹ ਅੰਗਾਂ ਕਰਕੇ ਚੰਗਾ ਨਹੀਂ। ਅਸੀਂ ਹਾਂ ਮਨੁੱਖ ਪਰ ਘਰ ਵਿਚ ਮੋਰਾਂ ਦੀਆਂ ਤਸਵੀਰਾਂ ਕਿਉਂ ਲਗਾਉਂਦੇ ਹਾਂ ? ਇਸਦਾ ਮਤਲਬ ਹੈ ਕਿ ਬੰਦੇ ਦੇ ਅੰਦਰ ਇਕ ਭੁੱਖ ਸੀ ਕਿ ਮੇਰੇ ਨਾਲੋਂ ਚੰਗਾ ਇਕ ਪੰਛੀ ਆ ਜਾਏ। ਕਦੀ ਕਿਸੇ ਨੇ ਮੋਰ ਨੂੰ ਫੜ ਕੇ ਰੋਜ਼ ਇਸ਼ਨਾਨ ਕਰਾਇਆ ਹੈ ? ਕਿਤੇ ਵੀ ਚਲੇ ਜਾਉ ਕਿਸੇ ਨੇ ਕਦੀ ਵੀ ਮੋਰ ਨੂੰ ਫੜ ਕੇ ਇਸ਼ਨਾਨ ਨਹੀਂ ਕਰਾਇਆ। ਜਿਸਨੂੰ ਅਸੀਂ ਬੰਦਾ ਕਹਿੰਦੇ ਪਏ ਹਾਂ, ਇਸ ਨੂੰ ਕਮਰੇ ਵਿਚ ਸੋਹਣੀਆਂ ਚਾਦਰਾਂ ਵਿਛਾ ਕੇ ਲਿਟਾ ਦਿਉ ਤੇ 72 ਘੰਟਿਆਂ ਬਾਅਦ ਇਸਦਾ ਬੂਹਾ ਖੋਲ੍ਹਿਉ, ਇਸਦੇ ਸਰੀਰ ਵਿਚੋਂ ਬਦਬੂ ਮਾਰੇਗੀ। ਕਿਉਂ ? ਗੁਰੂ ਜੀ ਨੇ ਕਿਹਾ, ਮਰਿਆ ਨਹੀਂ ਅਜੇ ਜੀਉਂਦਾ ਹੈ।

ਹਜ਼ੂਰ ਨੇ ਇਥੋਂ ਤੱਕ ਕਿਹਾ ਕਿ ਤੇਰੀ ਚਮੜੀ ਤਾਂ ਇੰਨੀ ਭਰੱਸ਼ਟ ਹੈ ਕਿ ਤੇਰੇ ਨੇੜੇ ਖਿੜੇ ਹੋਏ ਫੁੱਲ ਵੀ ਬਦਬੂ ਮਾਰਨ ਲੱਗ ਪੈਂਦੇ ਹਨ। ਤੇਰੇ ਸਰੀਰ ਪੱਲੇ ਕੀ ਹੈ ? ਜੇ ਤੂੰ ਸੋਹਣਾ ਹੁੰਦਾ ਤਾਂ ਤੇਰੇ ਅਤਰ ਫਲੇਲ ਮੁਰਦਾ ਬਣ ਕੇ ਬਦਬੂ ਕਿਉਂ ਮਾਰਦੇ ? ਜੇ ਤੂੰ ਸੋਹਣਾ ਹੁੰਦਾ ਤਾਂ ਤੇਰੇ ਵਾਲਾਂ ਵਿਚ ਲੱਗਾ ਹੋਇਆ ਫੁੱਲ ਕਿਉਂ ਮੁਰਝਾ ਗਿਆ ? ਕਿਉਂਕਿ ਤੂੰ ਗੰਦਗੀ ਨਾਲ ਭਰਿਆ ਪਿਆ ਹੈਂ। ਅਸੀਂ ਕਹੀਏ ਕਿ ਸਾਡਾ ਗਲਾ ਬੜਾ ਸੋਹਣਾ ਹੈ। ਗਲੇ ਵਿਚ ਨਾਦ ਹੈ। ਕੋਇਲ ਨੂੰ ਕਦੀ ਕਿਸੇ ਨੇ ਤਾਨਪੁਰਾ ਲੈ ਕੇ ਸੁਰ ਨਹੀਂ ਸਿਖਾਇਆ। ਗਾਉਂਦੀ ਹੈ ਤਾਂ ਲੋਕ ਲੁੱਕ ਕੇ ਸੁਣਦੇ ਹਨ। ਫਿਰ ਤਾਕਤ ਕਰਕੇ ਕੀ ਸਾਡੇ ਕੋਲ ਵੱਧ ਤਾਕਤ ਹੈ ? ਇਕੱਲਾ ਬੰਦਾ ਗਲੀ ਵਿਚੋਂ ਜਾਂਦਾ ਹੋਵੇ ਤੇ ਨਿੱਕਾ ਜਿਹਾ ਕੁੱਤਾ ਪੈ ਜਾਏ ਤਾਂ ਕੁੱਤੇ ਦਾ ਮੁਕਾਬਲਾ ਨਹੀਂ ਕਰ ਸਕਦਾ। ਉਸਦੇ ਕੋਲ ਸਿਰਫ਼ ਦੰਦ ਹੀ ਹੈ ਨਾ, ਸਾਡੇ ਕੋਲ ਹੱਥ ਹਨ, ਪੈਰ ਹਨ। ਇਕ ਨਿੱਕਾ ਜਿਹਾ ਕੁੱਤਾ ਬੰਦੇ ਨੂੰ ਅੱਗੇ ਲਾਈ ਫਿਰਦਾ ਹੈ। ਕਈ ਵਾਰੀ ਸੋਚੀਦਾ ਹੈ ਕਿ ਦੇਖੋ ਚੌਰਾਸੀ ਦਾ ਸਰਦਾਰ ਭੱਜਿਆ ਫਿਰਦਾ ਹੈ ਕੁੱਤੇ ਤੋਂ ਡਰਦਾ। ਸ਼ੇਰ ਦਾ ਮੁਕਾਬਲਾ ਕਰਨਾ ਤਾਂ ਬੜੀ ਦੂਰ ਦੀ ਗੱਲ ਹੈ। ਇਹ ਗੱਲ ਵੱਖਰੀ ਹੈ ਕਿ ਕਈ ਟਾਵੇਂ ਟਾਵੇਂ ਪੈਦਾ ਹੁੰਦੇ ਹਨ ਜੋਧੇ ਜਿਹੜੇ ਸ਼ੇਰ ਦਾ ਮੁਕਾਬਲਾ ਕਰ ਜਾਂਦੇ ਹਨ। ਸੁੰਦਰ ਤੂੰ ਨਹੀਂ, ਗਲਾ ਤੇਰੇ ਕੋਲ ਨਹੀਂ, ਸਿਰਫ਼ ਰੱਬ ਨੇ ਤੈਨੂੰ ਇਕ ਬੌਧਿਕ ਗਿਆਨ ਇੰਨਾ ਦਿੱਤਾ ਹੈ ਕਿ ਤੂੰ ਸ਼ੇਰਾਂ ਨੂੰ ਵੀ ਆਪਣੇ ਇਸ਼ਾਰਿਆਂ 'ਤੇ ਨਚਾਉਂਦਾ ਹੈਂ। ਜੇ ਤੇਰੇ ਕੋਲ ਇਸ ਗਿਆਨ ਦੀ ਵਰਤੋਂ ਨਹੀਂ ਤਾਂ ਚੇਤੇ ਰੱਖੀਂ, ਤੂੰ ਕੁੱਤੇ ਤੇ ਸੂਰ ਤੋਂ ਵੀ ਭੈੜਾ ਹੈਂ।

ਗੁਰੂ ਸਾਹਿਬ ਨੇ ਇਥੋਂ ਤੱਕ ਬਚਨ ਕਿਹਾ ਕਿ ਸਾਕਤ ਬੰਦੇ ਨਾਲੋਂ, ਰੱਬ ਤੋਂ ਟੁੱਟੇ ਹੋਏ ਨਾਲੋਂ ਸੂਰ ਚੰਗਾ। ਕਿਉਂ ਚੰਗਾ ? ਕਹਿਣ ਲੱਗੇ ਕਿ ਸੂਰ ਜਦੋਂ ਮੂੰਹ ਮਾਰਦਾ ਹੈ ਤਾਂ ਗੰਦਗੀ ਸਮੇਟਦਾ ਹੈ ਤੇ ਰੱਬ ਤੋਂ ਟੁੱਟਾ ਹੋਇਆ ਗੰਦਗੀ ਖਿਲਾਰਦਾ ਹੈ। ਬਾਬਾ ਜੀ ਨੇ ਕਿਹਾ, ਉਹ ਤਨ ਸੂਕਰ ਤੇ ਕੂਕਰ ਤੋਂ ਵੀ ਨਖਿੱਧ ਹਨ ਜਿਨ੍ਹਾਂ ਅੰਦਰ ਰੱਬ ਦੀ ਭਗਤੀ ਨਹੀਂ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੪੫-੪੬

# ਇਕ ਮਨਿ ਹੁਇ ਇਕ ਚਿਤਿ

*ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥*
*ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥੪੫॥*
*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥ ੪੬॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ ! ਆਪ ਜੀ ਨੇ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤੇ ਹੋਏ ਦੋ ਸਲੋਕਾਂ ਦਾ ਪਾਠ ਸਰਵਨ ਕੀਤਾ ਹੈ। ਇਹਨਾਂ ਸਲੋਕਾਂ ਦਾ ਅੰਕ ੪੫ ਅਤੇ ੪੬ ਹੈ। ਇਹਨਾਂ ਦੋ ਸਲੋਕਾਂ ਦਾ ਸੰਖੇਪ ਜਿਹਾ ਭਾਵ ਇਸ ਪ੍ਰਕਾਰ ਹੈ ਕਿ ਹਜ਼ੂਰ ਨੇ ਪਹਿਲੇ ਸਲੋਕ ਵਿਚ ਪਰੀਪੂਰਨ ਪ੍ਰਮਾਤਮਾ ਜੀ ਦੀ ਭਗਤੀ ਕਿਸ ਤਰ੍ਹਾਂ ਇਕਾਗਰਤਾ ਨਾਲ ਇਕ ਚਿੱਤ ਹੋ ਕੇ ਕਰਨੀ ਹੈ, ਉਸਨੂੰ ਉਦਾਹਰਨ ਦੇ ਕੇ ਸਮਝਾਉਣ ਦਾ ਯਤਨ ਕੀਤਾ ਹੈ ਕਿ ਇਸ ਤਰ੍ਹਾਂ ਆਪਣੇ ਆਪ ਨੂੰ ਸਮਰਪਿਤ ਕਰ ਦੇ ਕਿ ਜਿਵੇਂ ਇਕ ਕੁੱਤਾ ਆਪਣੇ ਮਾਲਕ ਦੇ ਦਰਵਾਜ਼ੇ 'ਤੇ ਬੈਠਾ ਹੈ, ਉਹ ਰੁੱਖੀ ਰੋਟੀ ਖਾ ਕੇ ਵੀ ਮਾਲਕ ਦੇ ਦਰ ਦਾ ਹੀ ਬਣ ਕੇ ਰਹਿੰਦਾ ਹੈ। ਇੰਨਾ-ਕੁ ਸਮਰਪਿਤ ਹੈ ਕਿ ਮਾਲਕ ਦੇ ਦਰ ਨੂੰ ਛੱਡ ਕੇ ਜਾਣ ਲਈ ਉਹ ਤਿਆਰ ਹੀ ਨਹੀਂ। ਹੇ ਇਨਸਾਨ ! ਤੂੰ ਇਸ ਤਰ੍ਹਾਂ ਪ੍ਰਮਾਤਮਾ ਨੂੰ ਸਮਰਪਿਤ ਹੋ ਕੇ, ਇਕ ਮਨ ਇਕ ਚਿੱਤ ਹੋ ਕੇ ਪੂਰਨ ਤੌਰ 'ਤੇ ਸਮਰਪਿਤ ਹੋ ਅਤੇ ਰੱਬ ਦੀ ਭਗਤੀ ਕਰ। ਨਾਲ ਹੀ ਦੂਜਾ ਸਲੋਕ ਹੈ। ਇਸ ਵਿਚ ਕ੍ਰਿਪਾਲਤਾ ਕੀਤੀ ਕਿ ਕੁਝ ਲੋਕ ਧਰਮ ਦੇ ਨਾਮ 'ਤੇ ਕਰਮ ਕਰਦੇ ਹਨ। ਤੀਰਥ ਇਸ਼ਨਾਨ ਕਰਨ ਲਈ ਜਾਂਦੇ ਹਨ। ਕੁਝ ਲੋਕ ਖ਼ਾਸ ਖ਼ਾਸ ਦਿਨਾਂ ਨੂੰ ਵਰਤ ਰੱਖਦੇ ਹਨ ਤੇ ਕੁਝ ਪ੍ਰਮਾਤਮਾ ਦੀ ਦਿੱਤੀ ਹੋਈ ਦਾਤ ਵਿਚੋਂ ਦਾਨ ਪੁੰਨ ਕਰਦੇ ਹਨ, ਪਰ ਹਜ਼ੂਰ ਕਹਿੰਦੇ ਹਨ ਕਿ ਕਰਮ ਤਾਂ ਚੰਗੇ ਹਨ

ਇਹ ਤਿੰਨ, ਪਰ ਇਹ ਅਸੀਂ ਗੁਰਮਤਿ ਦੇ ਨਜ਼ਰੀਏ ਨਾਲ ਦੇਖਾਂਗੇ ਕਿ ਤੀਰਥ, ਦਾਨ ਅਤੇ ਵਰਤ ਕੀ ਹੈ।

ਹਜ਼ੂਰ ਬਖ਼ਸ਼ਿਸ਼ ਕਰਦੇ ਹਨ ਕਿ ਤੀਰਥ 'ਤੇ ਜਾਣਾ ਚੰਗੀ ਗੱਲ ਹੈ। ਤੀਰਥ ਦਾ ਅਰਥ ਹੈ ਕਿ ਜਿਹੜਾ ਅੰਦਰ ਦੀ ਪਵਿੱਤਰਤਾ ਸਾਨੂੰ ਦੇਵੇ। ਪਰ ਜੇ ਤੂੰ ਕਰਮ-ਕਾਂਡੀ ਬਣ ਕੇ ਤੀਰਥ 'ਤੇ ਜਾਏਂ, ਆਪਣੇ ਵੱਲੋਂ ਕੁਝ ਦਾਨ ਪੁੰਨ ਵੀ ਕਰੇਂ, ਵਰਤ ਵੀ ਰੱਖੇਂ ਤੇ ਫਿਰ ਆਪਣੇ ਜੀਵਨ ਵਿਚ ਕਮਾਏ ਹੋਏ ਇਸ ਧਰਮ ਦੇ ਕਰਮ ਨੂੰ ਲੋਕਾਂ ਵਿਚ ਪ੍ਰਚਾਰ ਕੇ ਇਹ ਕਹੇਂ ਮਨ ਵਿਚ ਗੁਮਾਨ ਰੱਖ ਕੇ ਕਿ ਮੈਂ ਇੰਨੀ ਵਾਰੀ ਤੀਰਥ ਇਸ਼ਨਾਨ ਕੀਤਾ। ਮੈਂ ਇੰਨੇ ਕਰੋੜਾਂ ਰੁਪਇਆਂ ਦਾ ਦਾਨ ਕੀਤਾ। ਮੈਂ ਇੰਨੇ ਵਰਤ ਰੱਖੇ। ਮੈਂ ਇੰਨੇ ਚਾਲੀਸੇ ਕੱਟੇ। ਹਜ਼ੂਰ ਕਹਿੰਦੇ ਹਨ ਕਿ ਇਹ ਜਿਹੜੀ 'ਮੈਂ' ਤੇਰੇ ਅੰਦਰ ਆ ਗਈ ਹੈ, ਇਹ ਤੇਰੇ ਕਰਮਾਂ ਨੂੰ ਇਸ ਤਰ੍ਹਾਂ ਖਾ ਰਹੀ ਹੈ ਕਿ ਜਿਵੇਂ ਇਕ ਇਨਸਾਨ ਹਾਥੀ ਨੂੰ ਨਿਰਮਲ ਜਲ ਵਿਚ ਇਸ਼ਨਾਨ ਕਰਾਏ ਪਰ ਨਿਰਮਲ ਜਲ ਵਿਚ ਇਸ਼ਨਾਨ ਕਰਨ ਤੋਂ ਬਾਅਦ ਹਾਥੀ ਫਿਰ ਤਨ ਉੱਪਰ ਮਿੱਟੀ ਸੁੱਟ ਲਵੇ, ਇਸੇ ਤਰ੍ਹਾਂ ਇਹ ਸ਼ੁਭ ਕਰਮ ਕਰਕੇ ਗੁਮਾਨ ਕਰਨ ਵਾਲਾ ਮਾਨੋ ਹੰਕਾਰ ਦੀ ਮਿੱਟੀ ਆਪਣੇ ਉੱਪਰ ਸੁੱਟਦਾ ਹੈ।

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਇਕ ਪ੍ਰਮਾਤਮਾ ਦੀ ਭਗਤੀ ਤੋਂ ਹੀਣੇ ਜਿਹੜੇ ਇਨਸਾਨ ਹਨ, ਉਹਨਾਂ ਦੇ ਤਨ ਦੀ ਤੁਲਨਾ ਇਕ ਸੂਕਰ ਨਾਲ ਤੇ ਕੂਕਰ ਨਾਲ ਕੀਤੀ ਹੈ। ਅੱਜ ਸਤਿਗੁਰੂ ਜੀ ਨੇ ਕੁੱਤੇ ਵਿਚ ਵੀ ਪ੍ਰਮਾਤਮਾ ਨੇ ਜਿਹੜੇ ਗੁਣ ਪਾਏ ਹਨ, ਉਸਦੇ ਗੁਣਾਂ ਵਿਚੋਂ ਕੁਝ ਨਾ ਕੁਝ ਗ੍ਰਹਿਣ ਕਰਕੇ ਸੁਆਮੀ ਭਗਤ, ਸੁਆਮੀ ਦਾ ਵਫ਼ਾਦਾਰ ਅਤੇ ਜਿਸ ਨੂੰ ਸੁਆਮੀ ਦੇ ਚਰਨਾਂ ਵਿਚ ਭਰੋਸਾ ਕਰਕੇ ਟਿੱਕਣ ਦੀ ਜਾਚ ਹੈ, ਗੁਰੂ ਤੇਗ਼ ਬਹਾਦਰ ਜੀ ਉਸ ਕੁੱਤੇ ਦੇ ਰਾਹੀਂ ਸਾਨੂੰ ਉਪਦੇਸ਼ ਪਏ ਦਿੰਦੇ ਹਨ। ਆਪ ਜੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਪੜ੍ਹਦੇ ਹੋ। ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ। ਜਪੁ ਜੀ ਸਾਹਿਬ ਜੀ ਦੀ ਅਸੀਂ ਪਹਿਲੀ ਪਉੜੀ ਪੜ੍ਹਦੇ ਹਾਂ। ਉਹਨਾਂ ਨੇ ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਦੇ ਅੰਦਰ ਉਹਨਾਂ ਸਾਧਨਾਂ ਦਾ, ਉਹਨਾਂ ਧਰਮ ਦੇ ਨਾਮ 'ਤੇ ਕੀਤੇ ਹੋਏ ਕਰਮਾਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਰਾਹੀਂ ਇਨਸਾਨ ਸੋਚਦਾ ਹੈ ਕਿ ਸ਼ਾਇਦ ਪ੍ਰਮਾਤਮਾ ਤੱਕ ਪਹੁੰਚਣ ਲਈ ਕਰਮ, ਇਹ ਗੁਣ ਜਾਂ ਇਹ ਧਨ ਮੇਰੀ ਸਹਾਇਤਾ ਕਰਨਗੇ। ਪਰ ਸਤਿਗੁਰੂ ਨੇ ਪਹਿਲੀ ਪਉੜੀ ਵਿਚ ਉਸ ਇਕ ਇਕ ਕਰਮ ਦਾ ਜ਼ਿਕਰ ਕਰਕੇ ਫਿਰ ਬੰਦੇ ਨੂੰ ਕੀ ਕਰਨਾ ਚਾਹੀਦਾ ਹੈ, ਉਸਨੂੰ ਅੰਮ੍ਰਿਤ ਬਾਣੀ ਵਿਚ ਉਹਨਾਂ ਨੇ ਬਖ਼ਸ਼ਿਸ਼ ਕੀਤੀ ਹੈ। ਹਜ਼ੂਰ ਦੇ ਅਸੀਂ ਰੋਜ਼ ਬਚਨ ਪੜ੍ਹਦੇ ਹਾਂ-

*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥*

ਜੇ ਤੂੰ ਸਰੀਰਕ ਤੌਰ 'ਤੇ ਸੁੱਚਮਤਾ ਲੱਖਾਂ ਵਾਰੀ ਆਪਣੇ ਤਨ 'ਤੇ ਕਰ ਲਵੇਂ, ਪਰ ਚੇਤੇ ਰੱਖੀਂ ਅੰਦਰ ਦੀ ਸੁੱਚਮਤਾ ਬਾਹਰ ਦੇ ਪਿੰਡੇ ਨੂੰ ਧੋਣ ਨਾਲ ਨਹੀਂ ਹੋ ਸਕਦੀ। ਅਗਲਾ ਬਚਨ ਹੈ-

*ਚੁਪੈ ਚੁਪ ਨਾ ਹੋਵਈ ਜੇ ਲਾਇ ਰਹਾ ਲਿਵ ਤਾਰ॥*

ਜੇ ਤੂੰ ਆਪਣੀ ਜ਼ਬਾਨ ਨੂੰ ਚੁੱਪ ਕਰਵਾ ਲਏਂ। ਆਪਣੇ ਮੁੱਖ ਦੇ ਬੋਲ ਤੂੰ ਸੰਕੋਚ ਲਏਂ। ਮੋਨ ਧਾਰਨ ਕਰ ਲਏਂ ਤਾਂ ਕੀ ਇਸ ਚੁੱਪ ਕਰਨ ਦੇ ਨਾਲ ਤੇਰਾ ਅੰਦਰ ਚੁੱਪ ਹੋ ਜਾਏਗਾ ? ਕਹਿਣ ਲੱਗੇ-

*ਭੁਖਿਆ ਭੁਖ ਨਾ ਉਤਰੀ ਜੇ ਬੰਨਾ ਪੁਰੀਆ ਭਾਰ॥*

*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*

ਨਾ ਤਾਂ ਬਹੁਤ ਪਦਾਰਥ ਇਕੱਠੇ ਕਰਕੇ ਤੇਰੀ ਭੁੱਖ ਉਤਰਨੀ ਹੈ ਤੇ ਨਾ ਸਿਆਣਪ ਨਾਲ, ਨਾ ਅਕਲ ਨਾਲ, ਤਾਂ ਗੁਰੂ ਜੀ ਨੂੰ ਪੁੱਛੀਏ ਕਿ ਦਾਤਾ ਜੀ ! ਜੇ ਤੁਸੀਂ ਕ੍ਰਿਪਾ ਕਰਕੇ ਸੁੱਚਮਤਾ ਤੋਂ, ਬਾਹਰ ਦੀ ਚੁੱਪ ਤੋਂ, ਬਾਹਰ ਦੇ ਪਦਾਰਥਾਂ ਤੋਂ, ਬਾਹਰ ਦੀਆਂ ਚਲਾਕੀਆਂ ਤੋਂ ਸਾਨੂੰ ਸੁਚੇਤ ਕਰਦੇ ਹੋ ਤਾਂ ਇਕ ਕ੍ਰਿਪਾਲਤਾ ਕਰਕੇ ਦੱਸੋ ਕਿ ਕਿਹੜੀ ਜੁਗਤ ਹੈ, ਜਿਸਦੇ ਨਾਲ ਅੰਦਰ ਦੀ ਸਚਿਆਰਤਾ ਤੇ ਪ੍ਰਮਾਤਮਾ ਵਾਹਿਗੁਰੂ ਜੀ ਤੇ ਸਾਡੇ ਦਰਮਿਆਨ ਜਿਹੜੀ ਕੂੜ ਦੀ ਇਕ ਕੰਧ, ਝੂਠ ਦਾ ਪਰਦਾ, ਹਉਮੈ ਦਾ ਪਰਦਾ ਹੈ, ਉਸ ਕੂੜ ਦੀ ਕੰਧ ਨੂੰ ਕਿਵੇਂ ਤੋੜਿਆ ਜਾ ਸਕਦਾ ਹੈ ? ਹਜ਼ੂਰ ਨੇ ਫਿਰ ਉਥੇ ਪ੍ਰਸ਼ਨ ਕੀਤਾ-

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

ਕਿਵੇਂ ਸਚਿਆਰੇ ਹੋਈਏ ? ਕਿਵੇਂ ਕੂੜ ਦੀ ਪਾਲ ਟੁੱਟੇ ? ਕਹਿਣ ਲੱਗੇ ਕਿ ਟੁੱਟ ਸਕਦੀ ਹੈ ਕੂੜ ਦੀ ਪਾਲ, ਮਿਲ ਸਕਦੀ ਹੈ ਅੰਦਰ ਦੀ ਸੁੱਚਮਤਾ, ਪਰ ਸ਼ਰਤ ਹੈ-

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

(ਜਪੁ ਜੀ ਸਾਹਿਬ)

ਜੇ ਤੂੰ ਹੁਕਮ ਵਿਚ ਆਪਣੀ ਜ਼ਿੰਦਗੀ ਨੂੰ ਢਾਲ ਲਵੇਂ ਤਾਂ ਤੇਰੀ ਕੂੜ ਦੀ ਪਾਲ ਟੁੱਟ ਜਾਏਗੀ ਤੇ ਸੱਚ ਜਾਣੋ, ਇਕ ਮਾਲਕ ਦੇ ਦਰ 'ਤੇ ਬੈਠਾ ਹੋਇਆ ਕੁੱਤਾ ਆਪਣੇ ਮਾਲਕ ਦੇ ਹੁਕਮ ਵਿਚ, ਉਸਦੀ ਰਜ਼ਾ ਵਿਚ ਰਹਿੰਦਾ ਹੈ।

ਇਕ ਹੈ ਸੰਘਰਸ਼ ਤੇ ਇਕ ਹੈ ਸਮਰਪਣ। ਪ੍ਰਮਾਤਮਾ ਵਾਲੇ ਪਾਸੇ ਜੇ ਤੁਰਨਾ ਹੈ ਤਾਂ ਉਸਦੇ ਨਾਲ ਸੰਘਰਸ਼ ਨਾ ਕਰੀਏ, ਪ੍ਰਮਾਤਮਾ ਨਾਲ ਜ਼ਿੱਦ ਨਾ ਕਰੀਏ। ਪ੍ਰਮਾਤਮਾ ਨੂੰ ਪਾਉਣ ਦਾ ਜੇ ਵਸੀਲਾ ਹੈ ਤਾਂ ਉਹ ਸੰਘਰਸ਼ ਨਹੀਂ, ਉਹ ਕੇਵਲ ਸਮਰਪਣ ਹੈ। ਇਥੇ ਸੰਘਰਸ਼ ਕਰਨ ਤੋਂ ਮੁਰਾਦ ਇਹ ਨਾ ਸਮਝਣਾ ਕਿ ਸ਼ਾਇਦ ਸਿਮਰਨ ਨਹੀਂ ਕਰਨਾ, ਬਾਣੀ ਨਹੀਂ ਪੜ੍ਹਨੀ, ਉੱਦਮ ਨਹੀਂ ਕਰਨਾ। ਸੰਘਰਸ਼ ਤੋਂ ਮਤਲਬ ਹੈ ਆਪਣੀ ਸਿਆਣਪ, ਆਪਣੀ ਅਕਲ, ਆਪਣੀ ਚਤੁਰਾਈ, ਆਪਣੀ ਬੁੱਧੀ ਵਰਤੋਂ ਨਾ ਕਰੀਏ। ਪ੍ਰਮਾਤਮਾ ਦੇ ਚਰਨਾਂ ਵਿਚ ਸਮਰਪਿਤ ਹੋਣ ਦਾ ਭਾਵ ਹੈ ਆਪਣੇ ਆਪ ਨੂੰ ਭੇਟਾ ਕਰ ਦੇਣਾ, ਮੱਥਾ ਟੇਕ ਦੇਣਾ, ਇਹ ਹੀ ਸਮਰਪਣ ਹੈ ਤੇ ਜੇ ਕੋਈ ਸੰਘਰਸ਼ ਕਰੇਗਾ ਤਾਂ ਸੰਘਰਸ਼ ਕਰਨ ਵਾਲੇ ਡੁੱਬਦੇ ਦੇਖੇ ਹਨ,

ਪਰ ਸਮਰਪਿਤ ਹੋਏ ਤਰ ਜਾਂਦੇ ਹਨ।

ਦਰਿਆ, ਨਦੀ ਜਾਂ ਸਰੋਵਰ ਦਾ ਪਾਣੀ ਭਰਿਆ ਹੈ। ਨਿਰਮਲ ਦਰਿਆ ਦੇ ਪਾਣੀ ਦਾ ਪ੍ਰਵਾਹ ਚੱਲ ਰਿਹਾ ਹੈ। ਇਕ ਇਨਸਾਨ ਨੇ ਉਸ ਦਰਿਆ ਦੇ ਪਾਣੀ ਵਿਚ ਆ ਕੇ ਛਾਲ ਮਾਰ ਦਿੱਤੀ ਤੇ ਜਦੋਂ ਉਸਨੇ ਛਾਲ ਮਾਰੀ ਤਾਂ ਡੂੰਘੇ ਥਾਂ 'ਤੇ ਉਸਦਾ ਤਨ ਪਾਣੀ ਦੇ ਵਿਚ ਡੁੱਬਣ ਲੱਗਾ। ਜਦੋਂ ਪਾਣੀ ਵਿਚ ਬੰਦਾ ਡੁੱਬਦਾ ਹੈ ਤਾਂ ਫਿਰ ਉਦੋਂ ਸੰਘਰਸ਼ ਸ਼ੁਰੂ ਕਰਦਾ ਹੈ। ਉਹ ਸੰਘਰਸ਼ ਕਰਦਾ ਹੈ ਕਿ ਮੈਂ ਕਿਸੇ ਤਰ੍ਹਾਂ ਪਾਣੀ ਤੋਂ ਤਰ ਜਾਵਾਂ, ਪਰ ਪਾਣੀ ਉਸ ਬੰਦੇ ਨੂੰ ਪਰਤ ਪਰਤ ਕੇ ਡੋਬਦਾ ਹੈ। ਜਿੰਨੀ ਦੇਰ ਤੱਕ ਇਨਸਾਨ ਸੰਘਰਸ਼ ਕਰਦਾ ਹੈ, ਜਿੰਨੀ ਦੇਰ ਤੱਕ ਇਨਸਾਨ ਪਾਣੀ ਵਿਚ ਡੁੱਬਦਾ ਹੋਇਆ ਪਾਣੀ ਨਾਲ ਲੜਦਾ ਹੈ, ਉੱਨੀ ਦੇਰ ਤੱਕ ਪਾਣੀ ਇਸ ਸੰਘਰਸ਼ ਕਰਨ ਵਾਲੇ ਨੂੰ ਡੋਬਦਾ ਹੈ ਤੇ ਜਦੋਂ ਇਹੀ ਇਨਸਾਨ ਪਾਣੀ ਦੇ ਵਿਚ ਮਰ ਜਾਏ, ਆਪਾ ਸਮਰਪਿਤ ਕਰ ਦੇਵੇ ਤਾਂ ਉਦੋਂ ਫਿਰ ਪਾਣੀ ਡੋਬਦਾ ਨਹੀਂ। ਸੰਘਰਸ਼ ਕਰਨ ਵਾਲੇ ਨੂੰ ਹੀ ਪਾਣੀ ਡੋਬਦਾ ਹੈ ਤੇ ਜਿਸਨੇ ਆਪਣੇ ਆਪ ਨੂੰ ਪਾਣੀ ਦੇ ਸਾਹਮਣੇ ਸਮਰਪਿਤ ਕਰ ਦਿੱਤਾ, ਜੀਉਂਦਾ ਸੰਘਰਸ਼ ਕਰਦਾ ਸੀ, ਡੁੱਬ ਗਿਆ ਤੇ ਜਦੋਂ ਮਰ ਗਿਆ ਤਾਂ ਮੁਰਦੇ ਨੂੰ ਆਪਣੇ ਆਪ ਹੀ ਪਾਣੀ ਨੇ ਆਪਣੇ ਉੱਪਰ ਤਾਰ ਦਿੱਤਾ। ਬਿਲਕੁਲ ਇਸੇ ਤਰ੍ਹਾਂ ਜਿਹੜੇ ਪ੍ਰਮਾਤਮਾ ਵਾਹਿਗੁਰੂ ਜੀ ਨਾਲ ਆਪਣੀ ਹਉਮੈ ਕਰਕੇ ਸੰਘਰਸ਼ ਕਰਦੇ ਹਨ, ਉਹ ਅਕਸਰ ਡੁੱਬ ਜਾਂਦੇ ਹਨ ਤੇ ਜਿਹੜੇ ਮੁਰਦੇ ਦੀ ਤਰ੍ਹਾਂ ਆਪਣੇ ਆਪ ਨੂੰ ਸਮਰਪਿਤ ਕਰ ਦਿੰਦੇ ਹਨ, ਉਹ ਡੁੱਬੇ ਹੋਏ ਪਰਤ ਕੇ ਤਰ ਜਾਂਦੇ ਹਨ।

ਦੂਜੀ ਬੇਨਤੀ, ਤੇਜ਼ ਤੂਫ਼ਾਨ ਆਉਂਦਾ ਹੈ ਤੇ ਕੁਝ ਰੁੱਖ ਜ਼ਮੀਨ ਉੱਪਰ ਅਜਿਹੇ ਹਨ ਜਿਹੜੇ ਅਜੇ ਜ਼ਮੀਨ ਵਿਚੋਂ ਨਿਕਲਦੇ ਪਏ ਹਨ। ਉਹਨਾਂ ਦਾ ਆਕਾਰ ਦੋ ਫੁੱਟ, ਕਿਸੇ ਦਾ ਚਾਰ ਫੁੱਟ ਹੈ, ਹੈ ਉਹ ਲਚਕੀਲੇ। ਉਹਨਾਂ ਨੂੰ ਰੱਬ ਨੇ ਝੁਕਣ ਦੀ ਸਮਰੱਥਾ ਦਿੱਤੀ ਹੈ। ਦੂਜੇ ਪਾਸੇ ਇਕ ਉਹ ਰੁੱਖ ਹਨ, ਜਿਨ੍ਹਾਂ ਨੂੰ ਧਰਤੀ ਵਿਚ ਪੈਦਾ ਹੋਇਆਂ ਨੂੰ ਵੀ ਕਈ ਦਹਾਕੇ ਹੋ ਗਏ ਹਨ। ਜਿਹੜੇ ਆਕੜ ਕਰਕੇ ਵੀ ਉੱਚੇ ਹਨ ਤੇ ਜਦੋਂ ਤੂਫ਼ਾਨ ਆਉਂਦਾ ਹੈ, ਹਨੇਰੀ ਆਉਂਦੀ ਹੈ ਤਾਂ ਜਿਹੜੇ ਰੁੱਖ ਕਈ ਸਾਲਾਂ ਦੇ ਖਲੋਤੇ ਹਨ, ਆਕੜ ਕੇ ਰਸਤੇ ਵਿਚ ਰੁਕਾਵਟ ਬਣਦੇ ਹਨ। ਹਵਾ ਨਾਲ ਸੰਘਰਸ਼ ਕਰਦੇ ਹਨ। ਤੁਸੀਂ ਹੈਰਾਨ ਹੋਵੋਗੇ ਕਿ ਉਹ ਰੁੱਖ ਜਾਂ ਤਾਂ ਜੜ੍ਹਾਂ ਤੋਂ ਪੁੱਟੇ ਜਾਂਦੇ ਹਨ ਜਾਂ ਉਹ ਰੁੱਖ ਅੱਧ ਵਿਚਕਾਰੋਂ ਤਣੇ ਤੋਂ ਟੁੱਟ ਜਾਂਦੇ ਹਨ। ਪਰ ਜਿਹੜੇ ਰੁੱਖ ਆਪਣੇ ਆਪ ਨੂੰ ਤੇਜ਼ ਤੂਫ਼ਾਨ ਦੇ ਸਾਹਮਣੇ ਸਮਰਪਿਤ ਕਰ ਦਿੰਦੇ ਹਨ। ਜਿੱਧਰ ਤੂਫ਼ਾਨ ਤੁਰਿਆ ਉਸੇ ਪਾਸੇ ਆਪਣੇ ਆਪ ਨੂੰ ਝੁਕਾ ਦੇਂਦੇ ਹਨ, ਚੇਤੇ ਰੱਖਿਉ, ਤੂਫ਼ਾਨ ਤੋਂ ਬਾਅਦ ਅੜਨ ਵਾਲਿਆਂ ਦੇ ਟਾਣ ਟੁੱਟੇ ਮਿਲਣਗੇ, ਅੜਨ ਵਾਲਿਆਂ ਦੀਆਂ ਜੜ੍ਹਾਂ ਟੁੱਟੀਆਂ ਮਿਲਣਗੀਆਂ, ਸੰਘਰਸ਼ ਕਰਨ ਵਾਲਿਆਂ ਦੇ ਤਣੇ ਟੁੱਟੇ ਹੋਏ ਮਿਲਣਗੇ ਤੇ ਜਿਨ੍ਹਾਂ ਨੇ ਆਪਣੇ ਆਪ ਨੂੰ ਸਮਰਪਿਤ ਕਰ ਦਿੱਤਾ, ਤੂਫ਼ਾਨ ਤੋਂ ਬਾਅਦ ਉੱਠ ਕੇ ਫਿਰ ਉਹ ਲਹਿਰਾਉਂਦੇ ਹੋਏ ਮਿਲਣਗੇ। ਨਾ ਉਹਨਾਂ ਦੀ ਟਾਹਣੀ ਟੁੱਟੀ, ਨਾ ਉਹਨਾਂ ਦੀ ਜੜ੍ਹ ਪੁੱਟੀ, ਨਾ ਉਹਨਾਂ ਦੇ ਤਣੇ ਟੁੱਟੇ। ਸੰਘਰਸ਼ ਕਰਨ ਵਾਲਾ ਹੀ ਟੁੱਟਦਾ ਹੈ, ਸਮਰਪਿਤ ਕਰਨ ਵਾਲਾ ਫਿਰ ਪਲਰ ਪੈਂਦਾ ਹੈ।

ਮੈਂ ਤੀਸਰੀ ਉਦਾਹਰਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਰਚਨਾ ਵਿਚੋਂ ਅਰਜ਼ ਕਰਨੀ ਚਾਹੁੰਦਾ ਹਾਂ। ਉਹ ਕਹਿੰਦੇ ਹਨ ਕਿ ਪਾਣੀ ਦੀ ਨਦੀ ਭਰ ਕੇ ਆਈ ਹੈ ਤੇ ਬਰਸਾਤੀ ਨਦੀ ਹੈ। ਹੁਣ ਜਦੋਂ ਇਹ ਤੇਜ਼ ਪਾਣੀ ਪਹਾੜਾਂ ਤੋਂ ਤੁਰਿਆ ਹੈ ਤਾਂ ਇਸਦੇ ਸਾਹਮਣੇ ਕਈ ਵਾਰੀ ਇੰਨਾ ਤੇਜ਼ ਬਹਾਵ ਹੈ ਕਿ ਪੱਥਰ ਦੀ ਚਟਾਨ ਆਈ ਤੇ ਤੇਜ਼ ਪਾਣੀ ਦੇ ਪ੍ਰਵਾਹ ਨੇ ਉਸ ਪੱਥਰ ਦੀ ਚਟਾਨ ਨੂੰ ਵੀ ਉਸਦੀ ਥਾਂ ਤੋਂ ਹਿਲਾ ਕੇ ਰੱਖ ਦਿੱਤਾ। ਕਿਉਂਕਿ ਚਟਾਨ ਰਸਤੇ ਵਿਚ ਰੁਕਾਵਟ ਬਣੀ। ਰਸਤੇ ਵਿਚ ਉੱਚੇ-ਉੱਚੇ ਰੁੱਖ ਆਏ, ਪਾਣੀ ਦੇ ਤੇਜ਼ ਬਹਾਵ ਨੇ ਉਹਨਾਂ ਰੁੱਖਾਂ ਨੂੰ ਵੀ ਜੜ੍ਹਾਂ ਤੋਂ ਪੁੱਟ ਦਿੱਤਾ। ਇਕੱਲੇ ਰੁੱਖ ਤੇ ਚਟਾਨਾਂ ਹੀ ਨਹੀਂ, ਇਨਸਾਨਾਂ ਦੇ ਬਣਾਏ ਹੋਏ ਹੱਥਾਂ ਦੇ ਘਰ ਆਏ, ਪਾਣੀ ਨੇ ਉਹਨਾਂ ਘਰਾਂ ਨੂੰ ਵੀ ਯਤਨ ਕੀਤਾ ਕਿ ਇਕੋ ਦੱਮ ਜੜ੍ਹ ਤੋਂ ਪੁੱਟ ਕੇ ਘਰਾਂ ਨੂੰ ਨੀਹਾਂ ਸਮੇਤ ਤਾਰ ਕੇ ਲੈ ਗਿਆ। ਜਦੋਂ ਇਹ ਨਦੀ ਪਸ਼ੂਆਂ ਨੂੰ ਰੋੜ੍ਹ ਕੇ ਲੈ ਗਈ, ਇਨਸਾਨਾਂ ਨੂੰ ਰੋੜ੍ਹ ਕੇ ਲੈ ਗਈ, ਰੁੱਖਾਂ ਨੂੰ ਪੁੱਟ ਕੇ ਲੈ ਗਈ ਤੇ ਅਖ਼ੀਰ 'ਤੇ ਸਮੁੰਦਰ ਵਿਚ ਜਾ ਸਮਾਈ ਤਾਂ ਸਮੁੰਦਰ ਨੇ ਇਹ ਗੱਲ ਪੁੱਛੀ, ਹੇ ਨਦੀ ! ਮੈਂ ਹੈਰਾਨ ਹਾਂ ਕਿ ਤੂੰ ਮੇਰੇ ਕੋਲ ਪੱਥਰੀਲੀਆਂ ਚੱਟਾਨਾਂ ਵੀ ਤੋੜ ਕੇ ਲੈ ਆਉਂਦੀ ਹੈਂ। ਤੂੰ ਰੇਤ ਮਿੱਟੀ ਵੀ ਪਹਾੜਾਂ ਦੀ ਖਿੱਚ ਕੇ ਮੇਰੇ ਕੋਲ ਲਿਆਉਂਦੀ ਹੈਂ। ਤੂੰ ਰੁੱਖ ਵੀ ਲਿਆਉਂਦੀ ਹੈ। ਪਸ਼ੂ ਵੀ ਲਿਆਉਂਦੀ ਹੈਂ। ਪੰਛੀ ਵੀ ਲਿਆਉਂਦੀ ਹੈ। ਇਨਸਾਨ ਵੀ ਲਿਆਉਂਦੀ ਹੈ, ਪਰ ਐ ਨਦੀ ! ਅਜੇ ਤੱਕ ਤੂੰ ਕਦੀ ਬੈਂਤ ਦਾ ਰੁੱਖ ਮੇਰੇ ਕੋਲ ਨਹੀਂ ਪਹੁੰਚਾਇਆ। ਮੈਨੂੰ ਇਕ ਗੱਲ ਦੱਸ ਕਿ ਇਸ ਬੈਂਤ ਦੇ ਰੁੱਖ ਦੇ ਨਾ ਆਉਣ ਦਾ ਕਾਰਨ ਕੀ ਹੈ ? ਕੀ ਤੂੰ ਉਸ ਰੁੱਖ ਨੂੰ ਪੁੱਟ ਨਹੀਂ ਸਕਦੀ ?

ਭਾਈ ਸਾਹਿਬ ਕਹਿਣ ਲੱਗੇ – ਉਸ ਪ੍ਰਵਾਹਤ ਨਦੀ ਦਾ ਉੱਤਰ ਸੀ ਕਿ ਮੈਂ ਹਰ ਆਕੜ ਵਾਲੀ ਚੀਜ਼ ਨੂੰ ਪੁੱਟ ਸਕਦੀ ਹਾਂ। ਮੈਂ ਹਰ ਚੀਜ਼ ਨੂੰ ਰੋੜ੍ਹ ਸਕਦੀ ਹਾਂ, ਪਰ ਬੈਂਤ ਦਾ ਬੂਟਾ ਮੈਂ ਸ਼ਾਇਦ ਕਦੀ ਤੇਰੇ ਕੋਲ ਨਾ ਲਿਆਵਾਂ। ਕਿਉਂ ? ਕਿਉਂਕਿ ਉਸਨੂੰ ਸਮਰਪਿਤ ਹੋਣ ਦੀ, ਝੁੱਕਣ ਦੀ ਜਾਚ ਆ ਗਈ ਹੈ। ਪੁੱਟੇ ਉਹ ਜਾਂਦੇ ਹਨ ਜਿਹੜੇ ਅੱੜ ਖਲੋਂਦੇ ਹਨ। ਜਿਸਨੂੰ ਝੁੱਕਣ ਦੀ ਜਾਚ ਆ ਜਾਏ, ਉਸਨੂੰ ਮੈਂ ਕਦੀ ਪੁੱਟ ਨਹੀਂ ਸਕਦੀ। ਭਾਈ ਸਾਹਿਬ ਦੇ ਬਚਨ ਹਨ-

*ਸਾਗਰ ਪੁੱਛਦਾ ਨਦੀਏ ਸਾਰੇ ਬੂਟੇ ਬੂਟੀਆਂ ਲਿਆਵੇਂ।*
*ਐ ਪਰ ਕਦੇ ਨਾ ਬੈਂਤ ਦਾ ਬੂਟਾ ਇਥੇ ਆਣ ਪਹੁੰਚਾਵੇਂ।*

ਨਦੀ ਆਖਦੀ ਹੈ-

*ਆਕੜ ਵਾਲੇ ਸਭ ਬੂਟੇ ਪੁੱਟ ਸਕਾਂ।*
*ਪਰ ਜੋ ਝੁੱਕੇ ਵੇਗ ਰੌ ਰੁੱਖ ਨੂੰ ਤਿਸ ਤੇ ਪੇਸ਼ ਨਾ ਕੋਈ ਜਾਵੇ।*

ਜਿਹੜੇ ਪ੍ਰਮਾਤਮਾ ਦੇ ਭਾਣੇ ਵਿਚ, ਉਸਦੀ ਰਜ਼ਾ ਵਿਚ ਦੁੱਖ ਦਿੱਤਾ ਤਾਂ ਉੱਧਰ ਢੱਲ ਗਏ, ਸੁੱਖ ਦਿੱਤਾ ਤਾਂ ਢੱਲ ਗਏ, ਉਸਨੇ ਭੁੱਖ ਦਿੱਤੀ ਤਾਂ ਢੱਲ ਗਏ, ਉਸਨੇ ਦੁਨੀਆਂ ਦੇ ਪਦਾਰਥ ਦਿੱਤੇ ਤਾਂ ਢੱਲ ਗਏ। ਜਿੱਥੇ ਪ੍ਰਮਾਤਮਾ ਨੇ ਰੱਖਿਆ ਉਥੇ ਰਹੇ ਤੇ ਜਿਸਨੇ ਆਪਣਾ ਅੰਦਰ ਰੱਬ ਦੇ ਚਰਨਾਂ ਵਿਚ ਝੁਕਾਅ ਦਿੱਤਾ, ਉਸਨੂੰ ਦੁਨੀਆਂ ਦੀ ਕੋਈ ਵੀ ਤਾਕਤ ਹਿਲਾ

ਨਹੀਂ ਸਕਦੀ। ਹਜ਼ੂਰ ਕਹਿੰਦੇ ਹਨ ਕਿ ਇਹ ਹੈ ਸਮਰਪਿਤ ਹੋਣਾ। ਗੁਰੂ ਜੀ ਕਹਿਣ ਲੱਗੇ-

*ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥*
*ਨਾਨਕ ਇਹ ਬਿਧਿ ਹਰਿ ਭਜਉ ਇਕ ਮਨ ਹੁਇ ਇਕ ਚਿਤਿ॥*

ਕੁੱਤੇ ਲਈ ਕਈ ਉਦਾਹਰਨਾਂ ਅਜਿਹੀਆਂ ਵੀ ਲਈਆਂ ਹਨ, ਜਿਹੜੀਆਂ ਮਨੁੱਖ ਦੀ ਮਲੀਨ ਬਿਰਤੀ ਨਾਲ ਸਬੰਧਿਤ ਹਨ। ਜਿਵੇਂ ਹਜ਼ੂਰ ਨੇ ਬਾਣੀ ਵਿਚ ਕਿਹਾ ਹੈ-

*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*
*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥*

(ਅੰਗ ੪੧੧)

ਉਥੇ ਕੂਕਰ ਬਿਰਤੀ ਨੂੰ ਇਕ ਖ਼ੁਦਗਰਜ਼, ਇਕ ਸੁਆਰਥੀ ਬੰਦੇ ਦੇ ਸੁਭਾਅ ਨਾਲ ਤੁਲਨਾ ਦਿੱਤੀ ਹੈ। ਭਾਈ ਗੁਰਦਾਸ ਜੀ ਦੇ ਅੰਮ੍ਰਿਤ ਬਚਨ ਹਨ-

*ਕੁਤਾ ਰਾਜਿ ਬਹਾਲੀਐ ਫਿਰਿ ਚਕੀ ਚਟੈ।*

(ਵਾਰ ੩੫, ਪ: ੧)

ਉਥੇ ਹਜ਼ੂਰ ਨੇ ਕੁੱਤੇ ਦੀ ਬਿਰਤੀ ਨੂੰ ਇਕ ਨਿੰਦਕ ਦੇ ਨਾਲ ਤੁਲਨਾ ਦਿੱਤੀ ਹੈ ਕਿ ਜੇ ਕੁੱਤੇ ਨੂੰ ਤੁਸੀਂ ਤਖ਼ਤ 'ਤੇ ਬਿਠਾ ਦਿਉ ਤਾਂ ਕੀ ਉਹ ਚੱਕੀ ਚੱਟਣ ਤੋਂ ਕਦੀ ਗੁਰੇਜ਼ ਕਰੇਗਾ। ਕਹਿਣ ਲੱਗੇ, ਇਸੇ ਤਰ੍ਹਾਂ ਤੁਸੀਂ ਨਿੰਦਕ ਬੰਦੇ ਨੂੰ ਭਾਵੇਂ ਜਿੰਨੀ ਮਰਜ਼ੀ ਉੱਚੀ ਪੱਦਵੀ ਦੇ ਦਿਉ, ਚੇਤੇ ਰੱਖਿਉ, ਉਸਨੇ ਨਿੰਦਿਆ ਕਰਨ ਦੀ ਆਪਣੀ ਆਦਤ ਨਹੀਂ ਛੱਡਣੀ। ਅਸੀਂ ਇਕ ਬਚਨ ਪੜ੍ਹਦੇ ਹਾਂ-

*ਏਕੁ ਸੁਆਨੁ ਦੁਇ ਸੁਆਨੀ ਨਾਲਿ॥*
*ਭਲਕੇ ਭਉਕਹਿ ਸਦਾ ਬਇਆਲਿ॥*

(ਅੰਗ ੨੪)

ਏਕ ਸੁਆਨ ਦਾ ਉਥੇ ਅਰਥ ਕੁੱਤਾ ਹੈ। ਦੋਏ ਸੁਆਨੀ, ਆਸਾ ਤੇ ਤ੍ਰਿਸ਼ਨਾ ਦੋ ਕੁੱਤੀਆਂ। ਇਥੇ ਕੁੱਤੇ ਦਾ ਉਹ ਪੱਖ ਲਿਆ, ਜਿਹੜੀ ਉਸਦੀ ਵਫ਼ਾਦਾਰੀ ਹੈ। ਦੇਖੋ ਜਿਸਨੂੰ ਮਾਲਕ ਨੇ ਪਾਲਿਆ, ਉਹ ਆਪਣੇ ਸਾਈਂ ਦੇ ਬੂਹੇ 'ਤੇ ਬੈਠਾ ਹੈ। ਮਾਲਕ ਰੋਟੀ ਖਾਂਦਾ ਹੋਵੇ, ਅੱਧੀ ਰੋਟੀ ਕੁੱਤੇ ਨੂੰ ਪਾ ਦੇਵੇ, ਉਹ ਅੱਧੀ ਰੋਟੀ ਖਾ ਕੇ ਵੀ ਮਾਲਕ ਦੇ ਸਾਹਮਣੇ ਬੈਠ ਕੇ ਪੂਛ ਹਿਲਾ ਕੇ ਉਸਦਾ ਸ਼ੁਕਰ ਕਰੇਗਾ। ਮਾਲਕ ਦੀ ਮਰਜ਼ੀ ਹੈ, ਉਸਨੂੰ ਸਾਰੀ ਰੋਟੀ ਦੇ ਦੇਵੇ। ਉਹ ਸਾਰੀ ਖਾ ਕੇ ਵੀ ਮਾਲਕ ਦੇ ਬੂਹੇ ਅੱਗੇ ਬੈਠਾ ਹੈ। ਮਾਲਕ ਦੀ ਮਰਜ਼ੀ ਹੈ, ਉਸਨੂੰ ਭਾਵੇਂ ਇਕ ਨਿੱਕਾ ਜਿਹਾ ਟੁੱਕੜਾ ਦੇਵੇ ਤੇ ਕੁੱਤੇ ਨੇ ਫਿਰ ਵੀ ਮਾਲਕ ਦੇ ਬੂਹੇ 'ਤੇ ਬੈਠੇ ਰਹਿਣਾ ਹੈ। ਉਹ ਆਪਣੇ ਤਨ ਨੂੰ ਤਿਆਗ ਸਕਦਾ ਹੈ, ਪਰ ਆਪਣੇ ਮਾਲਕ ਦੀ ਵਫ਼ਾਦਾਰੀ ਨੂੰ ਕਦੀ ਨਹੀਂ ਤਿਆਗੇਗਾ। ਆਪ ਮਰ ਜਾਏਗਾ, ਪਰ ਜੀਊਂਦੇ ਜੀਅ ਯਤਨ ਕਰੇਗਾ ਕਿ ਮੇਰੇ ਮਾਲਕ 'ਤੇ

ਕੋਈ ਵਾਰ ਨਾ ਕਰ ਸਕੇ। ਮੇਰੇ ਮਾਲਕ ਦੇ ਘਰ ਨੂੰ ਕੋਈ ਲੁੱਟ ਨਾ ਸਕੇ। ਸਾਹਿਬ ਕ੍ਰਿਪਾਲੂ ਜੀ ਨੇ ਅੰਮ੍ਰਿਤ ਬਾਣੀ ਵਿਚ ਇਸ ਤਰ੍ਹਾਂ ਕੁਝ ਕੁੱਤੇ ਦੀ ਵਫ਼ਾਦਾਰੀ ਵਾਲੇ ਗੁਣ ਲੈ ਕੇ ਉਹਨਾਂ ਸਬੰਧੀ ਪ੍ਰਮਾਣ ਦਿੱਤੇ।

ਗੁਰੂ ਨਾਨਕ ਸਾਹਿਬ ਨੇ ਇਕ ਪ੍ਰਮਾਣ ਲਿਆ, ਉਹ ਆਪ ਜੀ ਬਿਲਾਵਲ ਰਾਗ ਵਿਚ ਸ਼ਬਦ ਪੜ੍ਹਦੇ ਹੋ। ਸ਼ਬਦ ਦੀਆਂ ਅਖ਼ੀਰਲੀਆਂ ਤੁਕਾਂ ਹਨ ਕਿ ਮਨਾ ! ਜੇ ਕਿਤੇ ਤੂੰ ਇਸੇ ਤਰ੍ਹਾਂ ਬਣ ਜਾਏਂ। ਹੁਣ ਕੁੱਤਾ ਸ਼ਬਦ ਕਿਸੇ ਨੂੰ ਕਹਿਣਾ, ਉਹ ਬੰਦਾ ਗਾਲ੍ਹ ਸਮਝਦਾ ਹੈ, ਪਰ ਰੱਬ ਦੇ ਮਾਰਗ 'ਤੇ ਚੱਲੇ ਹੋਏ ਭਗਤ ਜਨ, ਸੰਤ ਜਨ, ਗੁਰਮੁਖ ਜਨ ਉਹਨਾਂ ਨੇ ਆਪਣੇ ਨਾਵਾਂ ਨਾਲ ਹੀ ਖ਼ੁੱਦ ਕੁੱਤਾ ਲਾ ਲਿਆ। ਗੁਰੂ ਨਾਨਕ ਸਾਹਿਬ ਨੇ ਬਚਨ ਕਿਹਾ-

*ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ॥*

(ਅੰਗ ੭੯੫)

ਏਤੇ ਕੂਕਰ ਤੋਂ ਮੁਰਾਦ ਹੈ ਇੰਨੇ ਕੁੱਤੇ ਹਨ। ਇਕ ਗੁਰਮੁਖ ਇਹ ਅਰਥ ਕਰਦੇ ਹਨ ਕਿ ਹੇ ਪ੍ਰਭੂ ! ਤੇਰੇ ਦਰ ਉੱਤੇ ਮੇਰੇ ਤੋਂ ਇਲਾਵਾ ਕਈ ਹੋਰ ਵੀ ਸਵਾਲੀ ਹਨ, ਮੰਗਤੇ ਹਨ। ਇਥੇ ਨਾਲ ਬਚਨ ਕਰਦੇ ਹਨ ਕਿ ਮੈਂ ਇਹਨਾਂ ਵਿਚੋਂ ਬੇਗਾਨਾ ਹਾਂ, ਮੈਂ ਵੀ ਇਹਨਾਂ ਵਿਚੋਂ ਇਕ ਸਵਾਲੀ ਹਾਂ। ਦੂਜੇ ਪਾਸੇ ਅਰਥ ਬੜੇ ਢੁੱਕਣਗੇ ਕਿ ਹੇ ਪ੍ਰਭੂ ਜੀ ! ਇਥੇ ਮਨੁੱਖ ਦੀਆਂ ਮਾਨਸਿਕ ਬਿਰਤੀਆਂ ਵੀ ਕੁੱਤਿਆਂ ਦੀ ਤਰ੍ਹਾਂ ਹਨ। ਇਸ ਸੰਸਾਰ ਵਿਚ ਵਿਕਾਰ ਵੀ ਕੁੱਤਿਆਂ ਦੀ ਤਰ੍ਹਾਂ ਹਨ ਤੇ ਕਹਿੰਦੇ ਹਨ ਕਿ ਜਿਵੇਂ ਇਕ ਕੁੱਤਾ ਆਪਣੇ ਮੁਹੱਲੇ ਨੂੰ, ਆਪਣੇ ਘਰ ਨੂੰ ਤਿਆਗ ਕੇ ਕਿਸੇ ਦੂਜੇ ਮੁਹੱਲੇ ਵਿਚ ਚਲਾ ਜਾਏ ਤਾਂ ਉਸ ਮੁਹੱਲੇ ਦੇ ਕੁੱਤੇ ਇਕੱਠੇ ਹੋ ਕੇ ਉਸਨੂੰ ਦੇਖਕੇ ਉੱਚੀ-ਉੱਚੀ ਭੌਂਕਦੇ ਹਨ, ਉਸਨੂੰ ਕੱਟਣ ਦਾ ਯਤਨ ਕਰਦੇ ਹਨ ਤੇ ਜਿਹੜਾ ਬੇਗਾਨੇ ਮੁਹੱਲੇ ਦੀ ਜੂ ਵਿਚ ਆਇਆ ਹੈ, ਸੱਚ ਜਾਣੋ, ਉਹ ਕੁੱਤਾ ਭੌਂਕਦਾ ਤਾਂ ਜ਼ਰੂਰ ਹੈ। ਉਹ ਇਸ ਕਰਕੇ ਨਹੀਂ ਭੌਂਕਦਾ ਪਿਆ ਕਿ ਸ਼ਾਇਦ ਇਹਨਾਂ ਕੁੱਤਿਆਂ 'ਤੇ ਵਾਰ ਕਰਨ ਲਈ, ਕਿਸੇ ਦੂਜੇ ਨੂੰ ਬਚਾਉਣ ਲਈ, ਉਹ ਕੁੱਤਿਆਂ ਵਿਚ ਫੱਸਿਆ ਹੋਇਆ ਹੈ, ਇਸ ਕਰਕੇ ਭੌਂਕਦਾ ਹੈ ਕਿ ਇਸ ਭੌਂਕਣ ਨਾਲ ਘੱਟੋ-ਘੱਟ ਮੇਰਾ ਬਚਾਅ ਹੋ ਜਾਏ। ਹਜ਼ੂਰ ਕਹਿਣ ਲੱਗੇ ਕਿ ਹੇ ਪ੍ਰਭੂ ! ਇਸ ਬੇਗਾਨੇ ਸ਼ਹਿਰ ਵਿਚ ਆਇਆ ਹਾਂ। ਬੇਗਾਨੇ ਮੁਲਕ ਵਿਚ ਆਇਆ ਹਾਂ। ਇਥੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਨਿੰਦਿਆ, ਈਰਖਾ ਜੋ ਕੁਝ ਵੀ ਹੈ, ਇਹ ਵਿਕਾਰ ਕੁੱਤਿਆਂ ਦੀ ਤਰ੍ਹਾਂ ਮੈਨੂੰ ਕੱਟਣ ਨੂੰ ਪੈਂਦੇ ਹਨ ਤੇ ਜੇ ਮੈਂ ਉੱਚੀ-ਉੱਚੀ ਤੇਰੀ ਭਗਤੀ ਕਰਦਾ ਹਾਂ, ਜੇ ਮੈਂ ਉੱਚੀ-ਉੱਚੀ ਵਾਹਿਗੁਰੂ-ਵਾਹਿਗੁਰੂ ਕਹਿੰਦਾ ਹਾਂ ਤਾਂ ਇਸਦਾ ਭਾਵ ਇਹ ਨਹੀਂ ਕਿ ਮੈਂ ਉੱਚੀ-ਉੱਚੀ ਬੋਲ ਕੇ ਤੇਰੇ 'ਤੇ ਅਹਿਸਾਨ ਕਰਦਾ ਪਿਆ ਹਾਂ। ਕਹਿਣ ਲੱਗੇ ਕਿ ਜੇ ਤੇਰੀ ਭਗਤੀ ਕਰਦੇ ਹਾਂ ਤਾਂ ਇਹ ਤੇਰੀ ਵਫ਼ਾਦਾਰੀ ਨਹੀਂ, ਅਸਲ ਵਿਚ ਆਪਣੇ ਅੰਦਰ ਨੂੰ ਵਿਕਾਰੀ ਕੁੱਤਿਆਂ ਤੋਂ ਬਚਾਉਣ ਲਈ ਭੌਂਕਦੇ ਹਾਂ। ਪਰ ਇਕ ਮੈਂ ਤੇਰੇ ਚਰਨਾਂ ਵਿਚ ਬੇਨਤੀ ਕਰਦਾ ਹਾਂ, ਹੇ ਵਾਹਿਗੁਰੂ ਜੀ ! ਮੈਂ ਕੂਕਰ, ਹੋ ਸਕਦਾ ਹੈ ਤੇਰੇ ਦਰ ਦੀ ਵਫ਼ਾਦਾਰੀ ਨਾ ਨਿਭਾਵਾਂ, ਪਰ ਤੂੰ ਇੰਨਾ-ਕੁ ਕ੍ਰਿਪਾਲੂ ਹੈਂ, ਜਿਸਦੇ ਗਲ੍ਹ ਵਿਚ ਤੂੰ ਆਪਣੇ ਹੁਕਮ ਦਾ ਪਟਾ

ਪਾ ਕੇ ਆਪਣਾ ਬਣਾ ਲਵੇਂ ਮੇਰੇ ਦਾਤਿਆ ! ਆਪਣੇ ਕੁੱਤਿਆਂ ਦਾ ਮਾਲਕ ਬਣ ਕੇ ਤੂੰ ਕੁੱਤਿਆਂ ਨੂੰ ਫਿਰ ਖ਼ਤਮ ਨਹੀਂ ਹੋਣ ਦਿੰਦਾ। ਉਸ ਕੁੱਤੇ ਦੀ ਤੂੰ ਰਖਵਾਲੀ ਕਰਦਾ ਹੈਂ। ਹਜ਼ੂਰ ਨੇ ਕਿਹਾ-

*ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ॥*
*ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ॥*

(ਅੰਗ ੭੯੫)

ਮੈਂ ਭਗਤੀ ਤੋਂ ਹੀਣਾ ਹੋ ਸਕਦਾ ਹਾਂ, ਪਰ ਮੇਰੇ ਵਾਹਿਗੁਰੂ ਜੀ ! ਇਕ ਕ੍ਰਿਪਾ ਕਰੀਂ ਤੂੰ ਆਪਣਾ ਖਸਮਾਨਾ ਨਹੀਂ ਤਿਆਗੇਂਗਾ। ਤੂੰ ਆਪਣੇ ਖਸਮ ਪੁਣੇ ਦੀ ਲਾਜ ਰੱਖੇਂਗਾ।

ਇਕ ਉਦਾਹਰਨ ਮੈਂ ਆਪ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ। ਬੁੱਲ੍ਹੇ ਸ਼ਾਹ ਸੱਯਦਾਂ ਦਾ ਮੁੰਡਾ ਸੀ ਤੇ ਜਿਸਨੂੰ ਇਹਨਾਂ ਨੇ ਆਪਣਾ ਮੁਰਸ਼ਦ ਬਣਾਇਆ, ਮੁਰਸ਼ਦ ਦਾ ਨਾਮ ਸੀ ਅਨਾਇਤ ਸ਼ਾਹ। ਉਹ ਕਾਦਰੀ ਸਿਲਸਿਲੇ ਵਿਚੋਂ ਸਨ ਤੇ ਅਨਾਇਤ ਸ਼ਾਹ ਸੀ ਅਰਾਈਂ। ਹੁਣ ਸੱਯਦ ਤੇ ਅਰਾਈਂ, ਅਰਾਈਆਂ ਨੂੰ ਨੀਵੇਂ ਸਮਝਿਆ ਜਾਂਦਾ ਹੈ ਤੇ ਸੱਯਦਾਂ ਨੂੰ ਉੱਚੀ ਕੁਲ ਦਾ ਸਮਝਿਆ ਜਾਂਦਾ ਹੈ। ਬੁੱਲ੍ਹੇ ਦੇ ਅੰਦਰ ਇਕ ਇਸ਼ਕ ਦੀ ਚਿਣਗ ਭੜਕੀ ਤੇ ਮੁਰਸ਼ਦ ਦੀ ਤਲਾਸ਼ ਵਿਚ ਜਦੋਂ ਉਹ ਚੱਲਿਆ ਤਾਂ ਲਾਹੌਰ ਆ ਕੇ ਅਨਾਇਤ ਸ਼ਾਹ ਨੂੰ ਮਿਲਿਆ ਸੀ। ਅਨਾਇਤ ਸ਼ਾਹ ਕਸੂਰ ਦੇ ਰਹਿਣ ਵਾਲੇ ਸਨ। ਬੁੱਲ੍ਹੇ ਨੇ ਆਪਣੇ ਮੁਰਸ਼ਦ ਨੂੰ ਨੇਤਰਾਂ ਨਾਲ ਦੇਖਿਆ ਤੇ ਅਨਾਇਤ ਸ਼ਾਹ ਦਾ ਪਹਿਰਾਵਾ ਆਮ ਸਾਦਾ ਹੈ। ਅਨਾਇਤ ਸ਼ਾਹ ਨੇ ਆਉਂਦਿਆਂ ਪੁੱਛ ਲਿਆ, ਕਿਸ ਲਈ ਆਇਆ ਹੈਂ ? ਬੁੱਲ੍ਹੇ ਦਾ ਉੱਤਰ ਸੀ, ਰੱਬ ਨੂੰ ਪਾਉਣ ਲਈ। ਗੰਢਿਆਂ ਦੀ ਪਨੀਰੀ ਪੁੱਟਦਿਆਂ ਅਨਾਇਤ ਸ਼ਾਹ ਨੇ ਕਿਹਾ ਕਿ ਰੱਬ ਨੂੰ ਪਾਉਣ ਲਈ ਆਇਆ ਹੈਂ ? ਬੁੱਲ੍ਹੇ ਨੇ ਕਿਹਾ, ਹਾਂ, ਰੱਬ ਨੂੰ ਪਾਉਣਾ ਹੈ ਤੇ ਕਹਿਣ ਲੱਗੇ-

ਬੁੱਲ੍ਹਿਆ ਰੱਬ ਦਾ ਕੀ ਪਾਉਣਾ, ਇੱਧਰੋਂ ਪੁੱਟਣਾ ਤੇ ਇੱਧਰ ਲਾਉਣਾ।

ਇੱਧਰੋਂ ਪੁੱਟਣਾ ਕੀ ਹੈ ? ਇੱਧਰੋਂ ਪੁੱਟਣਾ ਵਾਸ਼ਨਾਵਾਂ ਤੋਂ ਪੁੱਟਣਾ ਹੈ। ਇੱਧਰੋਂ ਪੁੱਟਣਾ ਅੰਦਰ ਦੀ ਹਉਂ ਤੋਂ ਪੁੱਟਣਾ ਹੈ। ਇੱਧਰੋਂ ਪੁੱਟਣਾ ਸੰਸਾਰ ਦੇ ਮੋਹ ਤੋਂ ਪੁੱਟਣਾ ਹੈ। ਕਹਿਣ ਲੱਗੇ- ਬੁੱਲ੍ਹਿਆ ! ਰੱਬ ਨੂੰ ਪਾਉਣ ਦਾ ਸਿਰਫ਼ ਇਕੋ ਤਰੀਕਾ ਹੈ ਕਿ ਜਿਹੜੀ ਸ਼ਕਤੀ ਤੂੰ ਦੁਨੀਆਂ ਦੇ ਵਿਕਾਰਾਂ ਵਿਚ ਖਚਤ ਕਰੀ ਬੈਠਾ ਹੈਂ, ਬਸ ਦੁਨੀਆਂ ਤੋਂ ਨਿਰਲੇਪ ਹੋ ਕੇ ਰੱਬ ਵਾਲੇ ਪਾਸੇ ਲੱਗ ਜਾ, ਰੱਬ ਮਿਲੇਗਾ। ਬੁੱਲ੍ਹੇ ਨੇ ਘਾਲਣਾ ਸ਼ੁਰੂ ਕੀਤੀ। ਬੁੱਲ੍ਹਾ ਮੁਰਸ਼ਦ ਦੀ ਨਦਰਿ ਦਾ ਪਾਤਰ ਬਣਿਆ। ਅੰਦਰੋਂ ਮੁਰਸ਼ਦ ਨੇ ਨਾਮ ਦੀ ਝੜੀ ਲਗਾ ਦਿੱਤੀ। ਹਾਲਾਂਕਿ ਅਨਾਇਤ ਸ਼ਾਹ ਉਹ ਸਭ ਕੁਝ ਲੈ ਕੇ ਆਪਣੇ ਅੰਦਰ ਨੂੰ ਸਮੇਟੀ ਬੈਠੇ ਸਨ, ਪਰ ਬੁੱਲ੍ਹੇ ਨੇ ਕੁਝ ਸ਼ਬਦ ਕਹੇ। ਜਦੋਂ ਅੰਦਰੋਂ ਰੱਸ ਮਿਲਿਆ ਤਾਂ ਸ਼ਰ੍ਹਾ ਦੇ ਖ਼ਿਲਾਫ਼ ਬੋਲਦਿਆਂ ਇਕ ਸ਼ਬਦ ਕਿਹਾ-

*ਫੂਕ ਮਸੱਲਾ ਭੰਨ ਸੁਟ ਲੋਟਾ।*

*ਭਠ ਨਮਾਜ਼ਾਂ ਚਿਕੜ ਰੋਜ਼ੇ।*
*ਕਲਮੇ ਤੇ ਫਿਰ ਗਈ ਸਿਆਹੀ।*
*ਬੁੱਲੇ ਸ਼ਾਹ ਸ਼ਹੁ ਅੰਦਰੋਂ ਪਾਇਆ ਭੁੱਲੀ ਫਿਰੇ ਲੁਕਾਈ।*

ਮੁਰਸ਼ਦ ਨੇ ਸੁਣਿਆ ਕਿ ਬੁੱਲ੍ਹਾ ਇੰਨਾ ਉੱਚਾ ਹੋ ਕੇ ਸ਼ਰ੍ਹਾ ਦੇ ਖ਼ਿਲਾਫ਼ ਪਿਆ ਬੋਲਦਾ ਹੈ। ਜਦੋਂ ਆਤਮਕ ਪੰਥ 'ਤੇ ਤੁਰਦੇ ਹਨ ਤਾਂ ਇਕ ਪਹਾੜ ਦੇ ਸਿਖਰ 'ਤੇ ਅਸੀਂ ਪਹੁੰਚਣਾ ਹੈ। ਪਰ ਚੇਤੇ ਰੱਖਿਓ, ਚੋਟੀ 'ਤੇ ਪਹੁੰਚਣ ਲਈ ਕਈ ਵਾਰੀ ਰਸਤੇ ਵਿਚ ਉਤਰਾਈਆਂ ਵੀ ਆਉਂਦੀਆਂ ਹਨ। ਮੰਨ ਲਉ, ਇਕ ਪਹਾੜ ਦੀ ਚੋਟੀ 'ਤੇ ਜਾਣਾ ਹੈ ਤੇ ਅਚਨਚੇਤ ਸਿਖਰ ਵਾਲੇ ਪਾਸੇ ਚੜ੍ਹਦਿਆਂ ਰਸਤੇ ਵਿਚ ਉੱਚੀ ਪਹਾੜੀ ਵੀ ਆਉਂਦੀ ਹੈ ਤੇ ਕਈ ਵਾਰੀ 100 ਫੁੱਟ, 200 ਫੁੱਟ ਡੂੰਘੀ ਖੱਡ ਵੀ ਆਉਂਦੀ ਹੈ ਪਰ ਉਤਰਾਈ ਦਾ ਮਤਲਬ ਇਹ ਨਹੀਂ ਕਿ ਜੀਵਨ ਡਿੱਗ ਪਿਆ ਹੈ। ਨਹੀਂ, ਉਸ ਉਤਰਾਈ ਤੋਂ ਬਾਅਦ ਚੜ੍ਹਾਈ ਹੈ। ਤਿਆਰੀ ਕਰ ਅੱਗੇ ਹੋਰ ਵੀ ਚੜ੍ਹਾਈ ਆ ਰਹੀ ਹੈ। ਬੁੱਲ੍ਹੇ ਦਾ ਅੰਦਰ ਸੁੱਕ ਗਿਆ। ਮੁਰਸ਼ਦ ਨਾਲ ਰੁਸੇਵਾਂ ਹੋ ਗਿਆ। ਬੁੱਲ੍ਹਾ ਤੁਰ ਗਿਆ ਸੀ। ਨੱਚਣ ਵਾਲੀ ਕੋਲੋਂ ਨੱਚਣਾ ਸਿਖਿਆ, ਗਾਉਣਾ ਸਿਖਿਆ ਪਰ ਜਦੋਂ ਸਿਖ ਕੇ ਤੁਰਿਆ ਤਾਂ ਮਨ ਵਿਚ ਇਕ ਫੁਰਨਾ ਕਿ ਮੁਰਸ਼ਦ ਰੁਸੇ ਤਾਂ ਕਿਵੇਂ ਕਰਾਂਗਾ ? ਅਮੀਰ ਬੰਦੇ ਦੇ ਬੂਹੇ 'ਤੇ ਬੁੱਲ੍ਹੇ ਨੇ ਕੁੱਤਾ ਖਲੋਤਾ ਵੇਖਿਆ । ਅਮੀਰ ਉਸ ਕੁੱਤੇ ਨੂੰ ਆਪਣੇ ਪੈਰਾਂ ਨਾਲ ਠੋਕਰ ਮਾਰਦਾ ਹੈ ਤੇ ਉਹ ਕੁੱਤਾ ਜਿਹੜਾ ਮਾਲਕ ਦੇ ਵਿਰੁੱਧ ਕੋਈ ਆਉਂਦਾ ਹੈ ਤਾਂ ਆਪਣੇ ਦੰਦਾਂ ਨੂੰ ਸ਼ਸਤਰ ਬਣਾ ਕੇ ਉਹਨਾਂ ਨੂੰ ਕੱਟਦਾ ਹੈ ਤੇ ਜਦੋਂ ਮਾਲਕ ਠੋਕਰ ਮਾਰਦਾ ਹੈ ਤਾਂ ਉਸੇ ਮੂੰਹ ਨਾਲ, ਉਸੇ ਜੀਭ ਨਾਲ ਪੈਰ ਚੁੰਮਣ ਲੱਗ ਪੈਂਦਾ ਹੈ। ਮਾਲਕ ਨੇ ਧੱਕਾ ਮਾਰ ਕੇ ਬਾਹਰ ਕੱਢਿਆ, ਅੰਦਰੋਂ ਕਿਵਾੜ ਲਗਾ ਦਿੱਤਾ। ਕੁੱਤਾ ਬੂਹੇ ਦੇ ਸਾਹਮਣੇ ਰੂੜੀ ਦਾ ਢੇਰ ਸੀ, ਰੂੜੀ 'ਤੇ ਜਾ ਬੈਠਾ। ਲੋਕ ਬੜੇ ਲੰਘੇ, ਅਮੀਰ ਲੰਘੇ, ਰਾਜੇ ਲੰਘੇ ਪਰ ਰੂੜੀ ਉੱਤੇ ਬੈਠਾ ਹੋਇਆ ਕੁੱਤਾ ਆਪਣੀਆਂ ਦੋਨੋਂ ਅੱਖਾਂ ਮਾਲਕ ਦੇ ਬੂਹੇ 'ਤੇ ਗੱਡ ਕੇ ਬੈਠਾ ਹੈ ਕਿ ਮਾਲਕ ਹੁਣੇ ਹੀ ਘੜੀ ਦੋ ਘੜੀਆਂ ਨੂੰ ਬੂਹਾ ਖੋਲ੍ਹੇਗਾ, ਮੈਂ ਰੂੜੀ ਉਤੇ ਬੈਠਾ ਵੀ ਉਸਦਾ ਇੰਤਜ਼ਾਰ ਕਰਾਂਗਾ। ਬੂਹਾ ਖੁੱਲ੍ਹਿਆ। ਮਾਲਕ ਬਾਹਰ ਨਿਕਲਿਆ। ਰੂੜੀ ਉੱਤੇ ਬੈਠਾ ਕੁੱਤਾ ਦੌੜ ਕੇ ਮਾਲਕ ਦੇ ਪੈਰਾਂ ਨੂੰ ਚੱਟਣ ਲੱਗ ਪਿਆ। ਬੁੱਲ੍ਹੇ ਨੇ ਮੱਥੇ 'ਤੇ ਹੱਥ ਮਾਰ ਕੇ ਕਿਹਾ, ਬੁੱਲ੍ਹਿਆ, ਕਾਹਦਾ ਇਨਸਾਨੀ ਜਾਮਾ ਲਿਆ ਹੈ, ਤੇਰੇ ਨਾਲੋਂ ਤਾਂ ਕੁੱਤੇ ਚੰਗੇ ਹਨ, ਜਿਹੜੇ ਠੋਕਰਾਂ ਖਾ ਕੇ ਵੀ ਸਾਈਂ ਦੇ ਬੂਹਿਆਂ ਉੱਤੇ, ਕੂੜੇ ਉੱਤੇ ਬੈਠੇ ਰਹਿੰਦੇ ਹਨ। ਉਹਨਾਂ ਦੀ ਰਚਨਾ ਸੀ-

*ਰਾਤੀ ਜਾਗੇ ਕਰੇ ਇਬਾਦਤ ਰਾਤੀ ਜਾਗਣ ਕੁੱਤੇ ਤੈਥੋਂ ਉੱਤੇ।*

ਜੇ ਤੂੰ ਕਹਿੰਦਾ ਹੈਂ ਕਿ ਰਾਤ ਜਾਗ ਕੇ ਮੈਂ ਗੁਰੂ ਗੁਰੂ ਜੱਪਦਾ ਹਾਂ ਤਾਂ ਕਦੀ ਕੁੱਤਿਆਂ ਵੱਲ ਝਾਤੀ ਮਾਰ, ਉਹ ਤਾਂ ਸਾਰੀ ਰਾਤ ਜਾਗਦੇ ਪਏ ਹਨ।

*ਭੌਂਕਣ ਬੰਦ ਮੂਲ ਨਾ ਹੁੰਦੇ ਦਿਨੇ ਜਾ ਰੂੜੀ ਤੇ ਸੁੱਤੇ ਤੈਥੋਂ ਉੱਤੇ।*

ਤੂੰ ਕਈ ਵਾਰੀ ਆਲਸ ਕਰਕੇ ਕਹਿੰਦਾ ਹੈਂ, ਨੇਮ ਟੁੱਟ ਜਾਏ ਪਰ ਕੁੱਤੇ ਤਾਂ ਬੀਮਾਰ ਹੋਏ ਵੀ ਭੌਂਕੀ ਜਾਂਦੇ ਹਨ। ਕਹਿਣ ਲੱਗੇ-

*ਖਸਮ ਆਪਣੇ ਦਾ ਦਰ ਨਾ ਛੱਡਦੇ ਭਾਵੇਂ ਵੱਜਣ ਜੁੱਤੇ।*
*ਚੱਲ ਬੁੱਲਿਆ ਉਏ ਪੀਰ ਮਨਾ ਲੈ ਨਹੀ ਤਾਂ ਬਾਜ਼ੀ ਲੈ ਗਏ ਕੁੱਤੇ ਤੈਥੋਂ ਉੱਤੇ।*

ਬੁੱਲ੍ਹਾ ਤੁਰਿਆ। ਅੱਜ ਰਾਤ ਅਨਾਇਤ ਸ਼ਾਹ ਦੇ ਡੇਰੇ 'ਤੇ ਕਵਾਲ ਆਏ ਤੇ ਕਵਾਲੀਆਂ ਗਾਈਆਂ ਜਾਣੀਆਂ ਸਨ। ਇਸਨੇ ਪੈਰਾਂ ਵਿਚ ਘੁੰਗਰੂ ਬੰਨ੍ਹੇ, ਔਰਤਾਂ ਵਾਲਾ ਲਿਬਾਸ ਪਾਇਆ ਤੇ ਘੁੰਡ ਕੱਢ ਕੇ ਨੱਚਿਆ। ਇਸ ਦੇ ਗਾਉਣ ਵਿਚ ਇੰਨਾ ਦਰਦ ਸੀ ਕਿ ਸਾਰੀ ਰਾਤ ਗਾਉਂਦਿਆਂ ਨੱਚਦਿਆਂ ਬਾਕੀ ਥੱਕ ਟੁੱਟ ਗਏ ਪਰ ਇਹ ਫਿਰ ਵੀ ਗਾਈ ਜਾਏ। ਮੁਰਸ਼ਦ ਨੇ ਆਵਾਜ਼ ਪਹਿਚਾਣ ਲਈ। ਨੱਚਦੇ ਨੂੰ ਮੋਢੇ ਤੋਂ ਫੜ ਕੇ ਕਿਹਾ, ਤੂੰ ਬੁੱਲ੍ਹਾ ਹੈਂ ? ਕਹਿਣ ਲੱਗੇ, ਨਹੀਂ ਮੈਂ ਬੁੱਲ੍ਹਾ ਨਹੀਂ, ਮੈਂ ਭੁੱਲਾ ਹਾਂ। ਮੁਰਸ਼ਦ ਨੇ ਸੀਨੇ ਨਾਲ ਲਾ ਕੇ ਕਿਹਾ, ਜੇ ਤੂੰ ਭੁੱਲਾ ਹੈਂ ਤਾਂ ਮੈਂ ਤੇਰੇ 'ਤੇ ਡੁੱਲਾ ਹਾਂ। ਸੱਚੇ ਪਾਤਿਸ਼ਾਹ ਕਹਿੰਦੇ ਹਨ, ਪਿਆਰਿਆ ! ਇਕ ਕੂਕਰ ਦੀ ਤਰ੍ਹਾਂ ਆਪਣੇ ਆਪ ਨੂੰ ਸਮਰਪਿਤ ਕਰ। ਅੱਜ ਗੁਰੂ ਤੇਗ਼ ਬਹਾਦਰ ਜੀ ਨੇ ਬਚਨ ਕੀਤਾ-

*ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥*

ਜਿਵੇਂ ਇਕ ਕੁੱਤਾ ਆਪਣੇ ਸੁਆਮੀ ਦਾ ਘਰ ਸਦਾ ਲਈ ਨਹੀਂ ਤਿਆਗਦਾ। ਜੇ ਮਨਾ ! ਕੁੱਤਾ ਨਹੀਂ ਮਾਲਕ ਦੇ ਦਰ ਤੋਂ ਦੂਰ ਜਾਂਦਾ ਤਾਂ ਤੂੰ ਕਿਉਂ ਰੁੱਸਣ ਬੈਠ ਜਾਂਦਾ ਹੈਂ। ਨਾ ਰੁੱਸੀਂ ਮਨਾ, ਇਸ ਤਨ ਦੀ ਖ਼ਾਤਰ ਕਰਦਾ ਹੈਂ। ਜਿਸ ਦਿਨ ਮਰਨ ਲੱਗਾ ਤਾਂ ਇਸਨੇ ਵੀ ਤੇਰਾ ਸਾਥ ਛੱਡ ਜਾਣਾ ਹੈ। ਜਿਸਦੇ ਨਾਲ ਤੂੰ ਰੁੱਸਦਾ ਪਿਆ ਹੈਂ, ਉਸਦੇ ਨਾਲ ਬਣਾ ਕੇ ਰੱਖ। ਤਨ ਤੋਂ ਬਾਅਦ ਉਸਨੇ ਹੀ ਤੇਰੇ ਨਾਲ ਤੁਰਨਾ ਹੈ।

*ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥੪੫॥*

ਇਸ ਤਰੀਕੇ ਨਾਲ ਪ੍ਰਭੂ ਨੂੰ ਸਿਮਰੋ। ਇਹ ਹੈ ਸਮਰਪਣ। ਹੁਣ ਦੂਜੇ ਪਾਸੇ ਉਹ ਵਪਾਰੀ ਲੋਕ ਆ ਗਏ। ਕਿਹੜੇ ਵਪਾਰੀ ? ਜਿਹੜੇ ਰੱਬ ਨਾਲ ਗਿਣਤੀਆਂ ਮਿਣਤੀਆਂ ਕਰਦੇ ਹਨ। ਤੀਰਥ 'ਤੇ ਜਾਣਾ ਮਾੜੀ ਗੱਲ ਨਹੀਂ। ਤੀਰਥ ਦਾ ਅਰਥ ਹੀ ਇਹ ਹੈ ਕਿ ਪਵਿੱਤਰ ਕਰਨ ਵਾਲੀ ਥਾਂ। ਕਈ ਜਾਂਦੇ ਹੀ ਇਸ ਕਰਕੇ ਹਨ ਕਿ ਉਥੇ ਜਾ ਕੇ ਬਜਾਏ ਮੈਲ ਉਤਾਰਨ ਦੇ ਪੰਡਾਂ ਬੰਨ੍ਹ ਕੇ ਲੈ ਆਉਂਦੇ ਹਨ। ਲੋਕਾਂ ਵਿਚ ਆਪਣੀ ਵਾਹ ਵਾਹ ਕਰਾ ਲਈ। ਮੈਂ ਇੰਨੀ ਵਾਰੀ ਹਰਿਮੰਦਰ ਵਿਚ ਗਿਆ, ਇੰਨੀ ਵਾਰੀ ਹੇਮਕੁੰਟ ਸਾਹਿਬ ਗਿਆ। ਜਾਉ ਗੁਰਮੁਖੋ ! ਪਰ ਤੀਰਥ 'ਤੇ ਜਾਣ ਵਾਲਿਆ ! ਸੁਆਦ ਤਾਂ ਹੈ ਜੇ ਪਿੰਡੇ ਦੀ ਮੈਲ ਨਾਲ ਹਰ ਸਾਲ ਤੇਰੇ ਅੰਦਰ ਦੀ ਮੈਲ ਵੀ ਖੁਰਦੀ ਜਾਏ। ਗੁਰੂ ਖ਼ੁਦ ਤੀਰਥ ਹੈ। ਤੀਰਥ 'ਤੇ ਗਿਆ ਹੈਂ ਤਾਂ ਇਹ ਨਾ ਗਿਣਤੀ ਕਰੀ ਜਾ ਕਿ ਮੈਂ ਇੰਨੀ ਵਾਰੀ ਗਿਆ, ਮੈਂ ਇਹ ਕੀਤਾ।

ਅਗਲਾ ਬਚਨ ਹੈ ਬਰਤ। ਬਰਤ ਦਾ ਅਰਥ ਹੈ ਵਾਅਦਾ ਕਰਨਾ, ਰੋਕਣਾ। ਕੋਈ

ਪੂਰਨਮਾਸ਼ੀ ਦਾ ਵਰਤ ਰੱਖਦਾ ਹੈ, ਕੋਈ ਮੱਸਿਆ ਦਾ ਰੱਖਦਾ ਹੈ, ਪਰ ਕਿਸ ਲਈ ਵਰਤ ਰੱਖਦੇ ਹਾਂ ? ਗੁਰਮਤਿ ਨੇ ਸਿੱਧਾ ਜਿਹਾ ਨੁਕਤਾ ਦਿੱਤਾ ਹੈ ਕਿ ਤੂੰ ਖਾਣਾ ਹੈ ਜੀਉਣ ਲਈ, ਜੀਉਣਾ ਨਹੀਂ ਖਾਣ ਲਈ। ਜੇ ਵਰਤ ਰੱਖਣਾ ਹੈ ਤਾਂ ਇੰਦਰਿਆਂ ਦਾ ਰੱਖੋ। ਕੰਨਾਂ ਦਾ ਵਰਤ ਹੈ ਨਿੰਦਿਆ ਨਾ ਸੁਣ। ਅੱਖਾਂ ਦਾ ਵਰਤ ਹੈ ਮਲੀਨਤਾ ਨਾਲ ਪਰਾਇਆ ਰੂਪ ਨਾ ਦੇਖ। ਜੀਭ ਦਾ ਵਰਤ ਹੈ ਸੁਆਦ ਨਾ ਚੱਖ। ਹੱਥਾਂ ਦਾ ਵਰਤ ਹੈ ਤੂੰ ਭੈੜੇ ਕਰਮ ਨਾ ਕਰ। ਪੈਰਾਂ ਦਾ ਵਰਤ ਹੈ ਤੂੰ ਬੁਰੇ ਰਸਤੇ 'ਤੇ ਨਾ ਤੁਰ। ਜਿਹੜਾ ਬੰਦਾ ਇਹ ਵਰਤ ਰੱਖ ਕੇ ਅੰਤਲੇ ਸਮੇਂ ਤੱਕ ਪ੍ਰਣ ਨਿਭਾਏਗਾ, ਉਸਦੇ ਅੰਤਲੇ ਸੁਆਸ ਨੂੰ ਗੁਰੂ ਸਾਂਭੇਗਾ।

ਤੀਜਾ ਸ਼ਬਦ ਹੈ ਦਾਨ। ਗੁਰਮੁਖੋ ! ਗੁਰਮਤਿ ਨੇ ਤਿੰਨ ਸ਼ਬਦ ਵਰਤੇ ਹਨ - ਨਾਮ, ਦਾਨ ਤੇ ਇਸ਼ਨਾਨ। ਜੇ ਕੋਈ ਬੰਦਾ ਦਾਨ ਕਰਦਾ ਹੈ ਤਾਂ ਦਾਨ ਤੋਂ ਬਾਅਦ ਢੰਡੋਰਾ ਨਾ ਫਿਰਾਏ ਕਿ ਮੈਂ ਇੰਨਾ ਕੁਝ ਦਾਨ ਕੀਤਾ। ਗੁਰੂ ਜੀ ਨੇ ਕਿਹਾ, ਲੋਕ ਦਾਨ ਕਰਦੇ ਹਨ ਰੱਬ ਨੂੰ ਵਿਆਜ ਲਾ ਕੇ। ਇਕ ਰੁਪਈਆ ਦਾਨ ਦਿੱਤਾ, ਅੰਦਰ ਇਹ ਸੀ ਚੱਲੋ, ਇਕ ਦਿੱਤਾ, ਰੱਬ ਅਗਲੇ ਸਾਲ ਹਜ਼ਾਰ ਦੇਵੇਗਾ। ਗੁਰੂ ਜੀ ਕਹਿੰਦੇ ਹਨ-

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*

ਅੰਦਰ ਹੰਕਾਰ ਆ ਗਿਆ। ਤੇ ਇਸ ਤਰ੍ਹਾਂ ਚਲਾ ਗਿਆ-

*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥ ੪੬॥*

ਉਹ ਇਸ ਤਰ੍ਹਾਂ ਨਿਹਫਲ ਚਲਾ ਗਿਆ ਜਿਵੇਂ ਕਿਸੇ ਨੇ ਹਾਥੀ ਨੂੰ ਇਸ਼ਨਾਨ ਕਰਾਇਆ ਹੋਵੇ, ਪਰ ਜਦੋਂ ਹਾਥੀ ਬਾਹਰ ਆਇਆ ਤਾਂ ਬਾਹਰ ਮਿੱਟੀ ਦਾ ਢੇਰ ਸੀ। ਉਸਨੂੰ ਚੁੱਕ ਕੇ ਆਪਣੇ ਪਿੰਡੇ ਉੱਤੇ ਸੁੱਟਣ ਲੱਗ ਪਿਆ। ਪਿਆਰਿਉ ! ਗੁਰੂ ਜੀ ਕਹਿੰਦੇ ਹਨ ਕਿ ਤੀਰਥ ਇਸ਼ਨਾਨ ਕਰ, ਸੰਗਤ ਵਿਚ ਬੈਠ ਕੇ ਅਰਦਾਸ ਕਰ, ਤੇਰੀ ਮੈਲ ਧੁਪੇ। ਇੰਦਰਿਆਂ ਦਾ ਵਰਤ ਰੱਖ ਤੇ ਤੇਰਾ ਕੰਮ ਸੇਵਾ ਬਣ ਜਾਏ। ਗੁਰੂ ਕ੍ਰਿਪਾ ਕਰੇ, ਸਾਨੂੰ ਸਮਰਪਿਤ ਹੋਣ ਦੀ ਜਾਚ ਆ ਜਾਏ। ਅਸੀਂ ਰੱਬ ਨਾਲ ਸੰਘਰਸ਼ ਨਾ ਕਰੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸਲੋਕ ੪੭-੪੮

# ਸਿਰੁ ਕੰਪਿਓ ਪਗ ਡਗਮਗੇ

*ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ॥*
*ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ॥ ੪੭॥*
*ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ॥*
*ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ॥ ੪੮॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਜੀ ਦੇ ਦੋ ਸਲੋਕ 47 ਅਤੇ 48 ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਇਹਨਾਂ ਦੋ ਸਲੋਕਾਂ ਦਾ ਸੰਖੇਪ ਜਿਹਾ ਭਾਵ ਇਸ ਪ੍ਰਕਾਰ ਹੈ ਕਿ ਸਤਿਗੁਰੂ ਜੀ ਨੇ ਉਸ ਮਨੁੱਖ ਦੀ ਅਵਸਥਾ ਨੂੰ ਬਿਆਨ ਕੀਤਾ ਹੈ ਜਿਸਦਾ ਸਰੀਰਕ ਤੌਰ 'ਤੇ ਪੈਰਾਂ ਵਿਚ, ਲੱਤਾਂ ਵਿਚ ਬੱਲ ਨਹੀਂ ਰਿਹਾ। ਤੁਰਨ ਦਾ ਯਤਨ ਕਰਦਾ ਹੈ, ਪਰ ਪੈਰ ਡਗਮਗਾਉਂਦੇ ਹਨ। ਸਿਰ ਉਸ ਦਾ ਕੰਬਣ ਲੱਗ ਪਿਆ ਹੈ ਤੇ ਅੱਖਾਂ ਦੀ ਜਿਹੜੀ ਜੋਤ ਸੀ, ਉਹ ਮੱਧਮ ਪੈ ਗਈ ਹੈ। ਕੇਵਲ ਮੱਧਮ ਹੀ ਨਹੀਂ, ਨੈਨਾਂ ਦੀ ਜੋਤ ਸਦੀਵੀ ਕਾਲ ਲਈ ਚਲੀ ਗਈ ਹੈ। ਇਹ ਸੀ ਸਰੀਰਕ ਅਵਸਥਾ। ਗੁਰੂ ਜੀ ਨੇ ਇਸ ਤੋਂ ਬਾਅਦ ਸਲੋਕ ਦੀ ਅੱਧੀ ਤੁੱਕ ਵਿਚ ਬੰਦੇ ਦੇ ਅੰਦਰ ਨੂੰ ਬਿਆਨ ਕੀਤਾ ਹੈ। ਕਹਿਣ ਲੱਗੇ-

*ਕਹੁ ਨਾਨਕ ਇਹ ਬਿਧਿ ਭਈ*

ਹੁਣ ਤਨ ਦਾ ਇੰਨਾ ਬੁਰਾ ਹਾਲ ਹੋ ਗਿਆ,

*ਤਊ ਨ ਹਰਿ ਰਸਿ ਲੀਨ॥ ੪੭॥*

ਸਰੀਰ ਦੇ ਅੰਗ ਢਲਕ ਗਏ, ਪਰ ਇਨਸਾਨ ਅਜੇ ਵੀ ਦੁਨੀਆਂ ਦੇ ਰੱਸਾਂ ਵਿਚ ਖਚਤ ਹੈ। ਵਾਹਿਗੁਰੂ ਜੀ ਦੇ ਨਾਮ ਦਾ ਰੱਸ ਅਜੇ ਤੱਕ ਇਸਨੇ ਮਾਣਿਆ ਨਹੀਂ। ਫਿਰ ਅਗਲੇ ਸਲੋਕ

ਵਿਚ ਕ੍ਰਿਪਾ ਕੀਤੀ। ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਇਸ ਦੁਨੀਆਂ ਵਿਚ ਮੇਰਾ ਆਪਣਾ ਤਜਰਬਾ ਹੈ ਕਿ ਇਸ ਸੰਸਾਰ ਵਿਚ ਕੋਈ ਕਿਸੇ ਦਾ ਨਹੀਂ। ਜੇ ਥਿਰ ਰਹਿਣ ਵਾਲੀ ਕੋਈ ਚੀਜ਼ ਹੈ ਤਾਂ ਉਹ ਕੇਵਲ ਪ੍ਰਮਾਤਮਾ ਦੀ ਭਗਤੀ ਹੈ ਤੇ ਉਸ ਭਗਤੀ ਨੂੰ ਅੰਦਰ ਵਸਾ ਕੇ ਰੱਖੋ।

ਇਨਸਾਨ ਕਿਸੇ ਵੀ ਚੀਜ਼ ਨੂੰ ਜ਼ਿੰਦਗੀ ਵਿਚ ਅਪਣਾਉਂਦਾ ਹੈ ਤਾਂ ਉਸਦੇ ਪਿੱਛੇ ਕੋਈ ਨਾ ਕੋਈ ਸੁਆਦ ਜ਼ਰੂਰ ਛਿਪਿਆ ਹੋਇਆ ਮਿਲੇਗਾ। ਭਾਵੇਂ ਅਸੀਂ ਆਪਣੇ ਮੁਖ ਦੇ ਨਾਲ ਭੋਜਨ ਛੱਕਦੇ ਹਾਂ ਤੇ ਉਸ ਭੋਜਨ ਦਾ ਕੰਮ ਸਾਡੇ ਪੇਟ ਦੀ ਭੁੱਖ ਦੀ ਤ੍ਰਿਪਤੀ ਕਰਾਉਣੀ ਹੈ। ਕੇਵਲ ਤ੍ਰਿਪਤੀ ਹੀ ਨਹੀਂ, ਇਨਸਾਨ ਉਸ ਭੋਜਨ ਵਿਚੋਂ ਰੱਸ ਵੀ ਮਾਣਨਾ ਚਾਹੁੰਦਾ ਹੈ। ਜੇ ਭੋਜਨ ਵਿਚੋਂ ਰੱਸ ਨਾ ਆਵੇ ਤਾਂ ਕਈ ਵਾਰੀ ਭੋਜਨ ਛੱਕਣ ਤੋਂ ਬਾਅਦ ਕੁਝ ਬੰਦੇ ਇਹ ਕਹਿੰਦੇ ਹੋਏ ਸੁਣੇ ਹੋਣਗੇ ਆਪ ਨੇ ਕਿ ਕੇਵਲ ਢਿੱਡ ਭਰਨ ਵਾਲੀ ਗੱਲ ਸੀ, ਅਸਲ ਵਿਚ ਇਸਦੇ ਵਿਚੋਂ ਸੁਆਦ ਕੋਈ ਨਹੀਂ ਆਇਆ। ਇਸਦਾ ਮਤਲਬ ਪੇਟ ਤਾਂ ਭਰਿਆ ਗਿਆ, ਪਰ ਬੰਦਾ ਸੁਆਦ ਭਾਲਦਾ ਹੈ। ਇਸੇ ਤਰ੍ਹਾਂ ਇਨਸਾਨ ਨੇ ਕਿਤੇ ਬੈਠ ਕੇ ਆਪਣੇ ਕੰਨਾਂ ਨਾਲ ਕਿਸੇ ਗੱਲ ਨੂੰ ਸੁਣਿਆ ਹੈ। ਉਥੇ ਘੰਟਾ, ਦੋ-ਘੰਟੇ ਬੈਠ ਕੇ ਸੁਣਦਾ ਰਿਹਾ ਤੇ ਇਸਦਾ ਸੁਣਨਾ ਵੀ ਰੱਸ ਦੀ ਭਾਲ ਵਿਚ ਹੈ। ਕਿਸੇ ਸਭਾ ਵਿਚ, ਕਿਸੇ ਇਕੱਠ ਵਿਚ ਇਥੋਂ ਤੱਕ ਕਿ ਜੇ ਗੁਰੂ ਦੇ ਕੋਲ ਸੰਗਤ ਵਿਚ ਵੀ ਬੈਠਾ ਹੋਵੇ ਤਾਂ ਘੰਟਾ–ਦੋ ਘੰਟਾ ਸੁਣਨ ਤੋਂ ਬਾਅਦ ਕਈ ਵਾਰੀ ਇਹ ਸ਼ਬਦ ਕਹੇ ਜਾਂਦੇ ਹਨ ਕਿ ਆਏ ਜ਼ਰੂਰ ਸਾਂ ਪਰ ਉਹ ਰੱਸ ਨਹੀਂ ਆਇਆ। ਇਸਦਾ ਮਤਲਬ ਕਿ ਇਕੱਲਾ ਸੁਣਨਾ ਨਹੀਂ, ਸੁਣਨ ਪਿੱਛੇ ਵੀ ਰੱਸ ਕੰਮ ਕਰਦਾ ਪਿਆ ਹੈ। ਬਿਲਕੁਲ ਇਸੇ ਤਰ੍ਹਾਂ ਆਪਣੀਆਂ ਅੱਖਾਂ ਨਾਲ ਅਸੀਂ ਕਿਸੇ ਵਸਤੂ ਨੂੰ ਦੇਖਦੇ ਹਾਂ। ਕੋਈ ਪ੍ਰੇਰ ਕੇ ਸਾਨੂੰ ਕਿਸੇ ਰਮਣੀਕ ਨਜ਼ਾਰੇ ਨੂੰ ਦਿਖਾਉਣ ਲਈ ਲੈ ਜਾਏ ਤੇ ਕਈ ਵਾਰੀ ਬੰਦਾ ਉਸਦੀ ਹਾਂ ਵਿਚ ਹਾਂ ਮਿਲਾਈ ਜਾਂਦਾ ਹੈ ਕਿ ਬਿਲਕੁਲ ਠੀਕ ਹੈ, ਬੜਾ ਸੋਹਣਾ ਦ੍ਰਿਸ਼ ਹੈ, ਝੀਲ ਦਾ ਪਾਣੀ ਬੜਾ ਨਿਰਮਲ ਹੈ, ਪਰ ਇਕੱਲਾ ਬੈਠਾ ਜਦੋਂ ਉਸਦੇ ਦਿਲ ਦਾ ਕੋਈ ਮਹਿਰਮ ਆਉਂਦਾ ਹੈ ਤਾਂ ਉਸਨੂੰ ਕਹਿੰਦਾ ਹੈ ਕਿ ਮੈਂ ਇਸਦੀ ਹਾਂ ਵਿਚ ਹਾਂ ਮਿਲਾਈ ਗਿਆ ਕਿ ਇਸਦਾ ਮਨ ਨਾ ਟੁੱਟੇ, ਪਰ ਸੱਚ ਜਾਣੀਂ, ਜੇ ਮੈਨੂੰ ਪੁੱਛ ਕੇ ਦੇਖੇਂ ਤਾਂ ਦੋ ਘੰਟੇ ਐਵੇਂ ਲੱਤਾਂ ਨੂੰ ਖਿੱਚਦੇ ਰਹੇ। ਤਨ ਹੀ ਥਕਾਉਂਦੇ ਰਹੇ ਹਾਂ, ਮੈਨੂੰ ਕੁਝ ਵੀ ਚੰਗਾ ਨਹੀਂ ਲੱਗਾ। ਦੇਖਣ ਵਾਲੇ ਨੇ ਦੋ ਘੰਟੇ ਅੱਖਾਂ ਨਾਲ ਦੇਖਿਆ ਪਰ ਦੋ ਘੰਟਿਆਂ ਤੋਂ ਬਾਅਦ ਰੱਸ ਨਹੀਂ ਤੇ ਉਸਨੇ ਕਹਿ ਦਿੱਤਾ ਕਿ ਦੇਖਣ ਦਾ ਕੋਈ ਸੁਆਦ ਨਹੀਂ ਆਇਆ। ਚੇਤੇ ਰੱਖੋ, ਮਨੁੱਖ ਦਾ ਹਰ ਕਰਮ ਜਿਹੜਾ ਹੈ ਉਹ ਕਿਸੇ ਨਾ ਕਿਸੇ ਰੱਸ ਉਤੇ ਟਿੱਕਿਆ ਹੋਇਆ ਹੈ।

ਇਕ ਦੁਨਿਆਵੀ ਰੱਸ ਹਨ ਤੇ ਇਕ ਰੱਸ ਉਹ ਹੈ ਜਿਸ ਦਾ ਇਸ਼ਾਰਾ ਅੱਜ ਗੁਰੂ ਤੇਗ ਬਹਾਦਰ ਜੀ ਕਰਦੇ ਪਏ ਹਨ।

*ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥*

*ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥*

(ਅੰਗ ੧੫)

ਇਹ ਸਾਰੇ ਰੱਸ ਹਨ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੁਣ ਤਾਂ ਆਪਣੇ ਇਸ ਸਰੀਰ ਵੱਲ ਝਾਤੀ ਮਾਰ ਲੈ। ਮਹਾਰਾਜ ! ਕਿਉਂ ? ਕਹਿਣ ਲੱਗੇ, ਤੇਰਾ ਸਿਰ ਕੰਬਣ ਲੱਗ ਪਿਆ ਹੈ। ਤੂੰ ਜਦੋਂ ਤੁਰਦਾ ਹੈਂ ਤਾਂ ਕਦੀ ਖੱਬੇ ਪਾਸੇ ਪੈਰ ਜਾਂਦਾ ਹੈ ਤੇ ਕਦੀ ਸੱਜੇ ਪਾਸੇ ਜਾਂਦਾ ਹੈ। ਤੇਰੀਆਂ ਚਮਕਦੀਆਂ ਹੋਈਆਂ ਅੱਖਾਂ ਦੀ ਜੋਤ ਮੱਧਮ ਪੈ ਗਈ ਹੈ। ਮੈਨੂੰ ਦੇਖਕੇ ਤੇਰੇ 'ਤੇ ਤਰਸ ਆਉਂਦਾ ਹੈ ਬੰਦਿਆ ! ਕਿ ਤੇਰੇ ਸਰੀਰ ਦੇ ਸਾਰੇ ਅੰਗ ਜਵਾਬ ਦੇ ਗਏ ਹਨ। ਇਸ ਅਵਸਥਾ ਵਿਚ ਤਾਂ ਘੱਟੋ-ਘੱਟ ਰੱਬ ਦਾ ਰੱਸ ਮਾਣ ਲੈਂਦਾ। ਇਹੋ ਜਿਹੀ ਦਸ਼ਾ ਹੋ ਗਈ ਹੈ, ਪਰ ਅਜੇ ਤੱਕ ਤੂੰ ਨਾਮ ਦਾ ਰੱਸ ਨਹੀਂ ਚੱਖਿਆ।

ਹਜ਼ੂਰ ਨੇ ਬਾਣੀ ਵਿਚ ਨਾਮ ਦੇ ਰੱਸ ਨੂੰ ਸਭ ਤੋਂ ਉੱਚਾ ਰੱਸ ਮੰਨਿਆ ਹੈ। ਬਾਬਾ ਫ਼ਰੀਦ ਸਾਹਿਬ ਨੇ ਖ਼ਾਸ ਕਰਕੇ ਮੌਤ ਅਤੇ ਬੁਢੇਪੇ 'ਤੇ ਆਪਣੇ ਅੰਮ੍ਰਿਤ ਬਚਨਾਂ ਵਿਚ ਸਾਨੂੰ ਬੜਾ ਗਿਆਨ ਦਿੱਤਾ ਹੈ। ਦੇਖੋ ਇਨਸਾਨ ਬੁਢੇਪੇ ਵਿਚ ਆ ਕੇ ਭੋਗੇ ਹੋਏ ਰੱਸਾਂ ਨੂੰ ਯਾਦ ਕਰਕੇ ਰੱਸ ਭੋਗਦਾ ਹੈ। ਪਹਿਲਾਂ ਸਰੀਰਕ ਤੌਰ 'ਤੇ ਭੋਗਦਾ ਸੀ, ਹੁਣ ਚਿਤਵਨੀ ਦੇ ਤੌਰ 'ਤੇ ਭੋਗਦਾ ਹੈ। ਉਦੋਂ ਇੰਦਰਿਆਂ ਨਾਲ ਭੋਗਦਾ ਸੀ, ਹੁਣ ਅੰਦਰ ਦੇ ਚਿੰਤਨ ਨਾਲ ਭੋਗਦਾ ਹੈ, ਪਰ ਇਕ ਕਦਮ ਵੀ ਅੱਗੇ ਨਹੀਂ ਤੁਰਿਆ। ਇਕ ਤਾਂ ਰੱਸ ਭੋਗੇ ਉਹ ਪਾਪ ਕੀਤਾ ਤੇ ਬੁਢੇਪੇ ਵਿਚ ਭੋਗਿਆਂ ਹੋਇਆਂ ਨੂੰ ਚੇਤੇ ਕਰਕੇ ਹੋਰ ਉਸ ਉੱਪਰ ਤੇਲ ਪਾ ਦਿੱਤਾ। ਬੱਚਾ ਹਮੇਸ਼ਾ ਆਉਣ ਵਾਲੇ ਦਿਨਾਂ ਦੀ ਗੱਲ ਕਰੇਗਾ। ਬੱਚੇ ਨੂੰ ਜਦੋਂ ਵੀ ਤੁਸੀਂ ਮਿਲੋਗੇ, ਉਹ ਆਉਣ ਵਾਲੇ ਭਵਿੱਖ ਦੀ ਗੱਲ ਕਰੇਗਾ ਕਿ ਮੈਂ ਆਪਣੀ ਜ਼ਿੰਦਗੀ ਵਿਚ ਇਹ ਕੁਝ ਬਣਨਾ ਚਾਹੁੰਦਾ ਹਾਂ। ਇਹੀ ਕਾਰਨ ਹੈ ਕਿ ਨਰਸਰੀ ਵਿਚ ਪੜ੍ਹਦੇ ਹੋਏ ਬੱਚੇ ਹਾਲਾਂਕਿ ਉਹਨਾਂ ਨੂੰ ਸੰਸਾਰ ਦਾ ਕੋਈ ਗਿਆਨ ਨਹੀਂ, ਪਰ ਮਾਂ-ਬਾਪ ਦੇ ਸਿਖਾਏ ਹੋਏ ਸ਼ਬਦ ਜਾਂ ਚੌਗਿਰਦੇ ਵਿਚੋਂ ਸਿਖੇ ਹੋਏ ਇਕੋ ਗੱਲ ਕਹਿੰਦੇ ਹਨ ਕਿ ਮੈਂ ਆਉਣ ਵਾਲੇ ਸਮੇਂ ਵਿਚ ਰਾਜ ਨੇਤਾ ਬਣਾਂਗਾ, ਮੈਂ ਡਾਕਟਰ ਬਣਾਂਗਾ, ਮੈਂ ਵਕੀਲ ਬਣਾਂਗਾ, ਮੈਂ ਭਗਤ ਬਣਾਂਗਾ।

ਬਚਪਨ ਤੋਂ ਬਾਅਦ ਜਦੋਂ ਜਵਾਨੀ ਆਉਂਦੀ ਹੈ ਤਾਂ ਉਦੋਂ ਜਿਹੜੇ ਸੁਪਨੇ ਬੰਦੇ ਨੇ ਲਏ ਸਨ, ਕਈ ਵਾਰੀ ਉਹ ਸੁਪਨੇ ਸਾਕਾਰ ਨਹੀਂ ਹੁੰਦੇ। ਕੋਈ ਜ਼ਰੂਰੀ ਨਹੀਂ ਕਿ ਹਰ ਬੱਚਾ ਜਿਸਨੇ ਜਨਮ ਵੇਲੇ ਸੁਪਨਾ ਲਿਆ ਸੀ ਕਿ ਮੈਂ ਇਹ ਕੁਝ ਜ਼ਿੰਦਗੀ ਵਿਚ ਬਣਨਾ ਹੈ, ਜਦੋਂ ਜਵਾਨੀ ਆਉਂਦੀ ਹੈ ਤਾਂ ਬੇਅੰਤ ਲੋਕ ਅਜਿਹਾ ਕਹਿੰਦੇ ਸੁਣਦੇ ਹਾਂ ਕਿ ਸੋਚਿਆ ਤਾਂ ਇਹ ਕੁਝ ਸੀ, ਪਰ ਬਦਕਿਸਮਤੀ ਇਹ ਕਿ ਜੋ ਕੁਝ ਸੋਚਿਆ ਸੀ, ਉਹ ਸਾਨੂੰ ਮਿਲਿਆ ਨਹੀਂ। ਬਣਨਾ ਮੈਂ ਡਾਕਟਰ ਸੀ, ਪਰ ਕੀ ਕਰਾਂ ਮੈਨੂੰ ਆਪਣੇ ਖੇਤਾਂ ਤੱਕ ਰਹਿਣਾ ਪੈ ਗਿਆ। ਕਿਉਂ ਜੀ ? ਘਰ ਦੇ ਹਾਲਾਤ ਚੰਗੇ ਨਹੀਂ ਸਨ ਤੇ ਪੜ੍ਹਾਈ ਨਹੀਂ ਹੋਈ। ਕਈ ਵਾਰੀ ਕਈ ਬੰਦੇ ਆਪਣੀ ਮੰਜ਼ਿਲ ਤੋਂ ਥਿੜਕ ਜਾਂਦੇ ਹਨ ਤੇ ਜਵਾਨੀ ਵਿਚ ਪਹੁੰਚ ਕੇ ਕਹਿੰਦੇ ਹਨ ਕਿ ਜੋ

ਬਚਪਨ ਵਿਚ ਸੁਪਨੇ ਲਏ ਸਨ, ਉਹ ਸਾਕਾਰ ਨਹੀਂ ਹੋਏ। ਕਈ ਜਵਾਨੀ ਦੇ ਨਸ਼ੇ ਵਿਚ ਖ਼ੁਦ ਭੋਗ ਭੋਗਦੇ ਹਨ।

ਪਿਆਰਿਓ ! ਜਵਾਨੀ ਇਕ ਜੋਸ਼ ਹੈ। ਜਿਹੜਾ ਨਸ਼ੇ ਵਿਚ ਹੋਰ ਨਸ਼ਾ ਪੀ ਜਾਏ, ਉਸ ਬੰਦੇ ਦੀ ਹਾਲਤ ਕੀ ਹੋਵੇਗੀ। ਜੋਬਨ ਇਕ ਹੜ੍ਹ ਦਾ ਪਾਣੀ ਹੈ। ਇੰਨਾ ਤੇਜ਼ ਪਾਣੀ ਹੈ ਕਿ ਉਸਨੂੰ ਰੋਕ ਕੇ ਰੱਖਣਾ ਬੜਾ ਮੁਸ਼ਕਿਲ ਹੈ। ਜੇ ਕਿਤੇ ਰੱਬ ਦੀ ਮੇਹਰ ਹੋ ਜਾਏ ਤਾਂ ਸੂਫ਼ੀ ਦਰਵੇਸ਼ ਵਰਗਾ ਫ਼ਕੀਰ ਜਵਾਨੀ ਦੇ ਹੜ੍ਹ ਨੂੰ ਦੇਖਕੇ ਵੀ ਕਹਿ ਦਿੰਦਾ ਹੈ-

*ਜੋਬਨੁ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥*

*ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥*

(ਅੰਗ ੧੩੭੯)

ਜਵਾਨੀ ਇਕ ਹੜ੍ਹ ਦਾ ਪਾਣੀ ਹੈ, ਪਰ ਜੇ ਨਾਮ ਨਹੀਂ ਤਾਂ ਸੁੱਕ ਗਿਆ। ਹੁਣ ਜੋਬਨ ਚਲਾ ਗਿਆ, ਵਿਕਾਰ ਭੋਗੇ, ਇੰਦਰੀਆਂ ਨੇ ਕੁਕਰਮ ਕੀਤੇ ਤੇ ਜਦੋਂ ਅੱਜ ਬੁਢੇਪਾ ਆਇਆ ਤਾਂ ਹੁਣ ਬੁਢੇਪੇ ਵਿਚ ਹੱਥ ਕੰਬਦੇ ਹਨ, ਪਰ ਕੰਬਦੇ ਹੋਏ ਹੱਥਾਂ ਨਾਲ ਉਹ ਆਪਣੇ ਹੱਥਾਂ ਦੀ, ਜਵਾਨੀ ਦੀ ਤਾਕਤ ਨੂੰ ਚੇਤੇ ਕਰਕੇ ਭੁਲਾਈ ਬੈਠਾ ਹੈ। ਪੈਰ ਡਗਮਗਾਉਂਦੇ ਹਨ, ਪਰ ਆਪਣੀ ਜਵਾਨੀ ਦੇ ਪੈਰਾਂ ਦੇ ਬੱਲ ਨੂੰ ਚੇਤੇ ਕਰਕੇ ਇਨਸਾਨ ਆਪਣੇ ਬੁਢੇਪੇ ਦਾ ਸਮਾਂ ਕੇਵਲ ਜਵਾਨੀ ਦੀ ਤਾਕਤ ਨੂੰ ਚੇਤੇ ਕਰਕੇ ਬਤੀਤ ਕਰੀ ਜਾ ਰਿਹਾ ਹੈ। ਅੱਜ ਜਦੋਂ ਪਲੇਟ ਵਿਚ ਕੋਈ ਰੋਟੀ ਪਾਣੀ ਦਿੰਦਾ ਹੈ ਤਾਂ ਕਹਿੰਦਾ ਹੈ, ਛੱਡੋ ਪਰ੍ਹਾਂ, ਜਵਾਨੀ ਵਿਚ ਬਹੁਤ ਕੁਝ ਖਾਧਾ ਹੈ, ਹੁਣ ਤਾਂ ਦੰਦ ਹੀ ਕੰਮ ਨਹੀਂ ਕਰਦੇ। ਜੇ ਖਾ ਲਈਏ ਤਾਂ ਪੱਚਦਾ ਨਹੀਂ। ਚੇਤੇ ਰੱਖਿਓ, ਜਿਹੜਾ ਖਾਧਾ ਹੈ, ਉਸਦਾ ਚਿੰਤਨ ਅੰਦਰ ਚੱਲਦਾ ਪਿਆ ਹੈ।

ਗੁਰੂ ਗ੍ਰੰਥ ਸਾਹਿਬ ਜੀ ਨੇ ਇਸ ਅਵਸਥਾ ਦੇ ਸਬੰਧੀ ਬਾਬਾ ਫ਼ਰੀਦ ਜੀ ਦੇ ਪ੍ਰਮਾਣ ਅੱਜ ਚੁਣੇ, ਕਿਉਂਕਿ ਉਹਨਾਂ 'ਤੇ ਬੁਢੇਪਾ ਆਇਆ ਹੈ ਤੇ ਸੱਚ ਜਾਣੋ, ਉਸ ਮਹਾਂਪੁਰਸ਼ ਨੇ ਆਪਣਾ ਬਾਲਪਨ, ਆਪਣਾ ਜੋਬਨ, ਆਪਣਾ ਬੁਢੇਪਾ ਤਿੰਨਾਂ ਅਵਸਥਾਵਾਂ ਵਿਚ ਹੀ ਰੱਬ ਦੇ ਨਾਮ ਦਾ ਰੱਸ ਮਾਣਿਆ ਹੈ। ਜਦੋਂ ਨਾਮ ਦਾ ਰੱਸ ਉਹਨਾਂ ਕੋਲ ਆਉਂਦਾ ਹੈ ਤਾਂ ਉਦੋਂ ਇੰਨੇ ਕੁ ਨਾਮ ਦੇ ਰੱਸ ਵਿਚ ਉਹ ਚਲੇ ਜਾਂਦੇ ਹਨ ਕਿ ਦੁਨੀਆਂ ਦੀ ਹਰ ਮਿੱਠੀ ਚੀਜ਼ ਉਹਨਾਂ ਨੂੰ ਫਿੱਕੀ ਪ੍ਰਤੀਤ ਹੁੰਦੀ ਹੈ। ਅਸੀਂ ਬਚਨ ਪੜ੍ਹਦੇ ਹਾਂ-

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*

ਪਿਆਰਿਓ ! ਇਹ ਉਹਨਾਂ ਦਾ ਆਪਣਾ ਨਿੱਜੀ ਤਜਰਬਾ ਹੈ। ਉਸ ਮਹਾਂਪੁਰਸ਼ ਨੇ ਕਿਹਾ ਦੁਨੀਆਂ ਦੇ ਲੋਕੋ ! ਕਿਸੇ ਦੂਜੇ ਦੇ ਸਰੀਰ ਨਾਲ ਨਹੀਂ, ਮੇਰੇ ਸਰੀਰ ਦਾ ਤਜਰਬਾ ਹੈ ਕਿ ਸਭ ਕੁਝ ਖਾ ਕੇ ਦੇਖਿਆ ਪਰ ਰੱਬ ਵਰਗਾ ਸੁਆਦ ਕਿਤੇ ਵੀ ਨਹੀਂ।

*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥*

(ਅੰਗ ੧੩੭੯)

ਨਾਮ ਜੱਪਣਾ ਕੋਈ ਫੋਕਾਪਣ ਨਹੀਂ। ਜਿਸ ਦਿਨ ਰੱਸ ਨਹੀਂ ਆਉਂਦਾ, ਚੇਤੇ ਰੱਖਿਉ, ਰੋਟੀ ਅਸੀਂ ਰੋਜ਼ ਖਾਂਦੇ ਹਾਂ। ਕਦੀ ਕਿਸੇ ਨੇ ਰੋਟੀ ਖਾਂਦਿਆਂ ਇਹ ਕਿਹਾ ਕਿ ਅੱਜ ਪਤਾ ਨਹੀਂ ਕੀ ਕੀਤਾ ਜੇ, ਜਿੰਨੀਆਂ ਰੋਟੀਆਂ ਖਾਧੀਆਂ, ਪ੍ਰਸ਼ਾਦਾ ਛੱਕਿਆ, ਇਕ ਇਕ ਬੁਰਕੀ ਕੌੜੀ ਸੀ। ਆਟਾ ਕੌੜਾ ਨਹੀਂ, ਪਕਾਉਣ ਵਾਲੀ ਬੀਬੀ ਨੇ ਆਪਣੇ ਹੱਥਾਂ ਨਾਲ ਕੁੜੱਤਣ ਨਹੀਂ ਪਾਈ ਤੇ ਜੇ ਬੰਦੇ ਨੂੰ ਖ਼ੁਦ ਅੰਦਰ ਬੁਖ਼ਾਰ ਹੋਵੇ ਤਾਂ ਮੂੰਹ ਵਿਚ ਰੋਟੀ ਪਾਏ ਤੇ ਰੋਟੀ ਕੌੜੀ ਲੱਗੇਗੀ। ਅਸਲ ਵਿਚ ਰੋਟੀ ਕੌੜੀ ਨਹੀਂ ਬੰਦਿਆ ! ਤੇਰਾ ਬਾਹਰੋਂ ਤਾਂ ਪਿੰਡਾ ਠੀਕ ਹੈ ਪਰ ਅੰਦਰੋਂ ਤੈਨੂੰ ਬੁਖ਼ਾਰ ਚੜ੍ਹਿਆ ਹੋਇਆ ਹੈ। ਤੇਰੇ ਤਾਪ ਕਰਕੇ ਤੇਰੇ ਮੂੰਹ ਦਾ ਸੁਆਦ ਕੌੜਾ ਹੋ ਗਿਆ ਹੈ।

ਨਾਮ ਦਾ ਸੁਆਦ ਕਿਉਂ ਨਹੀਂ ਆਉਂਦਾ ? ਇਸਦਾ ਕਾਰਨ ਹੈ ਕਿ ਹਰ ਵੇਲੇ ਨਾਮ ਜਿਹੜਾ ਹੈ, ਕੋਈ ਇਹ ਜ਼ਰੂਰੀ ਨਹੀਂ ਕਿ ਜਿਹੜੀ ਅੱਜ ਗੱਲ ਬਣੇ, ਉਹ ਕੱਲ ਨੂੰ ਵੀ ਬਣੇਗੀ। ਕਈ ਵਾਰੀ ਬੰਦਾ ਤਨ ਕਰਕੇ ਦੇਖੀਏ ਤਾਂ ਤਾਪ ਨਹੀਂ, ਪਰ ਅੰਦਰੋਂ ਬੁਖ਼ਾਰ ਚੜ੍ਹਿਆ ਹੁੰਦਾ ਹੈ। ਚੰਗਾ ਭਲਾ ਤੁਰਿਆ ਵੀ ਫਿਰਦਾ ਹੈ, ਇਸ਼ਨਾਨ ਵੀ ਕਰਦਾ ਹੈ, ਬੋਲਦਾ ਵੀ ਹੈ, ਪਰ ਜਦੋਂ ਰੋਟੀ ਪਾਣੀ ਖਾਣ ਲੱਗਦਾ ਹੈ ਤਾਂ ਕਹਿੰਦਾ ਹੈ, ਪਾਣੀ ਵੀ ਕੌੜਾ, ਰੋਟੀ ਵੀ ਕੌੜੀ। ਨਹੀਂ ਪਿਆਰਿਆ ! ਅੰਦਰ ਤਾਪ ਚੜ੍ਹਿਆ ਹੈ। ਕਈ ਵਾਰੀ ਬਾਹਰੋਂ ਲੱਗਦਾ ਹੈ ਕਿ ਮੈਂ ਉਚਾਰਨ ਬਾਣੀ ਸਹੀ ਕਰ ਰਿਹਾ ਹਾਂ। ਬਾਹਰੋਂ ਲੱਗਦਾ ਹੈ ਕਿ ਮੈਂ ਚੌਂਕੜਾ ਮਾਰ ਕੇ ਬੈਠਾ ਸਮੇਂ ਨੂੰ ਸੰਭਾਲਦਾ ਪਿਆ ਹਾਂ, ਪਰ ਰੱਸ ਤਾਂ ਨਹੀਂ ਆਉਂਦਾ ਕਿਉਂਕਿ ਇਸ ਚਮੜੀ ਦੇ ਥੱਲੇ ਮਨ ਵਿਚ ਵਿਕਾਰਾਂ ਦਾ ਤਾਪ ਚੜ੍ਹਿਆ ਹੋਇਆ ਹੈ। ਨਾਮ ਕੌੜਾ ਨਹੀਂ। ਇਸ ਦੁਨੀਆਂ ਵਿਚ ਸਭ ਤੋਂ ਮਿੱਠੀ ਚੀਜ਼ ਕੀ ਹੈ ? ਗੁਰੂ ਗ੍ਰੰਥ ਸਾਹਿਬ ਜੀ ਨੇ ਖੰਡ ਨੂੰ ਮਿੱਠੀ ਨਹੀਂ ਮੰਨਿਆ। ਗੰਨੇ ਨੂੰ, ਗੁੜ ਨੂੰ, ਮਿਸ਼ਰੀ ਨੂੰ ਸਾਰੇ ਮਿੱਠੇ ਹਨ, ਪਰ ਦੁਨਿਆਵੀ ਤੌਰ 'ਤੇ ਜੇ ਬੰਦੇ ਲਈ ਸਭ ਤੋਂ ਮਿੱਠਾ ਜੇ ਸ਼ਬਦ ਹੈ ਤਾਂ ਉਹ ਮਾਂ ਹੈ। ਮਾਂ ਸ਼ਬਦ ਦੁਨੀਆਂ ਵਿਚ ਸਭ ਤੋਂ ਮਿੱਠਾ ਸ਼ਬਦ ਹੈ, ਪਰ ਜਿਸ ਦਿਨ ਨਾਮ ਦੀ ਗੱਲ ਆਈ, ਨਾਮ ਨੂੰ ਚੱਖਣ ਵਾਲੇ ਸਤਿਗੁਰੂ ਨੇ ਬਾਣੀ ਵਿਚ ਕਿਹਾ ਕਿ ਮੇਰੇ ਮਾਲਕ ਜੀ ! –

*ਗੋਸਾਈ ਮਿਹੰਡਾ ਇਠੜਾ॥*
*ਅੰਮ ਅਬੇ ਥਾਵਹੁ ਮਿਠੜਾ॥*

(ਅੰਗ ੭੩)

ਮੇਰਾ ਗੁਸਾਈ, ਮੇਰਾ ਪਿਆਰਾ ਅੰਮਾ ਤੇ ਅੱਬਾ ਨਾਲੋਂ ਵੀ ਮਿੱਠਾ ਹੈ। ਇਸ ਦਾ ਮਤਲਬ ਮਾਂ ਸ਼ਬਦ ਮਿੱਠਾ ਹੈ ਤੇ ਰੱਬ ਦਾ ਨਾਮ ਜਿਹੜਾ ਹੈ ਉਹ ਮਾਂ ਸ਼ਬਦ ਤੋਂ ਵੀ ਵੱਧ ਮਿੱਠਾ ਹੈ। ਕਬੀਰ ਸਾਹਿਬ ਨੇ ਚੱਖਿਆ ਤੇ ਚੱਖ ਕੇ ਕਿਹਾ–

*ਰਾਰਾ ਰਸੁ ਨਿਰਸ ਕਰਿ ਜਾਨਿਆ॥*
*ਹੋਇ ਨਿਰਸ ਸੁ ਰਸੁ ਪਹਿਚਾਨਿਆ॥*

*ਇਹ ਰਸ ਛਾਡੇ ਉਹ ਰਸੁ ਆਵਾ॥*
*ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥*

(ਅੰਗ ੩੪੨)

ਬਾਬਾ ਜੀ ਨੇ ਕਿਹਾ-

*ਆਤਮ ਰਸੁ ਜਿਹ ਜਾਨਿਆ*

ਜਿਸ ਬੰਦੇ ਨੇ ਅੰਦਰ ਦੇ ਰੱਸ ਨੂੰ ਮਾਣਿਆ ਹੈ,

*ਹਰਿ ਰੰਗ ਸਹਜੇ ਮਾਣੁ॥*
*ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ॥*

(ਅੰਗ ੨੫੨)

ਜਿਨ੍ਹਾਂ ਨੇ ਰੱਸ ਨੂੰ ਨਹੀਂ ਚੱਖਿਆ ਉਹਨਾਂ ਨੂੰ ਹਜ਼ੂਰ ਨੇ ਕਿਹਾ ਕਿ ਅਸਲ ਵਿਚ ਤੇਰੇ ਅੰਦਰ ਦਾ ਤਾਪ ਸੀ, ਜਿਸ ਕਰਕੇ ਤੈਨੂੰ ਰੱਸ ਨਹੀਂ ਆਇਆ। ਉਸ ਮਹਾਂਪੁਰਸ਼ ਨੇ ਬਚਪਨ ਵਿਚ ਸੁਆਦ ਚੱਖਿਆ, ਜਵਾਨੀ ਵਿਚ ਸੁਆਦ ਚੱਖਿਆ, ਬੁਢੇਪਾ ਆਇਆ ਤਾਂ ਇਹ ਠੀਕ ਹੈ ਕਿ ਉਹਨਾਂ ਨੇ ਬੁਢੇਪੇ ਦੀ ਦੁਰਦਸ਼ਾ ਜਾਂ ਬੁਢੇਪੇ ਦੀ ਨਿਰਬਲਤਾ ਨੂੰ ਬਿਆਨ ਕੀਤਾ ਹੈ, ਪਰ ਬੁਢੇਪੇ ਵਿਚ ਪਹੁੰਚੇ ਹੋਏ ਦਾ ਬਿਰਹਾ ਪੂਰੇ ਸਿਖਰ 'ਤੇ ਹੈ। ਕਹਿਣ ਲੱਗੇ-

*ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥*

ਫ਼ਰੀਦ ਦੇਖ ਕਿਤੇ ਕਦੀ ਸ਼ੀਸ਼ੇ ਵਿਚੋਂ ਆਪਣੇ ਦਾੜ੍ਹੇ ਦੇ ਕੇਸ, ਤੇਰੀ ਦਾੜ੍ਹੀ ਚਿੱਟੀ ਹੋ ਚੁੱਕੀ ਹੈ।

*ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥*

ਜਿਹੜੇ ਸੁਆਦ ਤੂੰ ਭੋਗੇ ਸਨ, ਉਹ ਚਲੇ ਗਏ। ਹੁਣ ਤੂੰ ਉਹਨਾਂ ਨੂੰ ਚੇਤੇ ਕਰੀ ਜਾਂਦਾ ਹੈਂ। ਅੱਗੇ ਨੂੰ ਚੇਤੇ ਕਰ, ਤੇਰੇ ਸਾਹਮਣੇ ਮੌਤ ਖਲੋਤੀ ਹੈ ਤੇ ਤੂੰ ਜਿਹੜੇ ਬੀਤੇ ਹੋਏ ਵਿਕਾਰਾਂ ਵਾਲੇ ਦਿਨ ਚੇਤੇ ਕਰਦਾ ਪਿਆ ਹੈਂ। ਨਹੀਂ, ਆਪਣੀ ਦਾੜ੍ਹੀ ਵੱਲ ਝਾਤੀ ਮਾਰ, ਤੇਰੇ ਕੇਸ ਚਿੱਟੇ ਹੋ ਗਏ ਹਨ। ਅਗਲਾ ਬਚਨ ਉਹਨਾਂ ਨੇ ਕਿਹਾ-

*ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥*

ਮਿੱਠਾ ਸੀ ਅੱਜ ਜ਼ਹਿਰ ਬਣ ਗਿਆ। ਕਹਿਣ ਲੱਗੇ-

*ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥*

(ਅੰਗ ੧੩੭੮)

ਕਿਸਨੂੰ ਜਾ ਕੇ ਪੁਕਾਰ ਕੇ ਕਹੀਏ ਕਿ ਮੇਰੇ ਸਾਈਂ ! ਮੇਰੇ ਨਾਲ ਇਹ ਕੁਝ ਵਾਪਰ ਗਿਆ ਹੈ ? ਫਿਰ ਉਹਨਾਂ ਨੇ ਜਦੋਂ ਬੁਢੇਪੇ ਦਾ ਜ਼ਿਕਰ ਕੀਤਾ ਤੇ ਉਥੇ ਉਹਨਾਂ ਨੇ ਕ੍ਰਿਪਾ ਭਰਿਆ

ਬਚਨ ਕਿਹਾ-

*ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥*

ਹੁਣ ਸਰੀਰ ਕੰਬਣ ਲੱਗ ਪਿਆ ਹੈ। ਅਚਨਚੇਤ ਡਿੱਗਣ ਲੱਗ ਪਿਆ। ਕਹਿਣ ਲੱਗੇ-

*ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥*

(ਅੰਗ ੧੩੮੦)

ਕਿੰਨੇ ਵੀ ਵਰ੍ਹੇ ਜੀਅ ਲਈਏ, ਅੰਤ ਇਸ ਨੇ ਮਿੱਟੀ ਹੋਣਾ ਹੈ।

*ਫਰੀਦਾ ਅਖੀ ਦੇਖਿ ਪਤੀਣੀਆਂ*

ਅੱਖਾਂ ਦੇਖ ਦੇਖ ਪਤਲੀਆਂ ਪੈ ਗਈਆਂ ਹਨ, ਪਰ ਅੱਖਾਂ ਨੇ ਪ੍ਰੀਤਮ ਨਹੀਂ ਦੇਖਿਆ। ਹਰਿਆਣੇ ਵਿਚ ਇਕ ਸਥਾਨ ਹੈ ਗੁਰਦੁਆਰਾ ਕਰਾ ਸਾਹਿਬ। ਸੱਚੇ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਨਾਲ ਸਬੰਧਿਤ ਵੀ ਮੰਨਿਆ ਜਾਂਦਾ ਹੈ। ਉਥੇ ਇਕ ਗੁਰੂ ਦੇ ਸਿੱਖ ਨੇ ਦੀਦਾਰ ਪਾਏ ਸਨ। ਨੇਤਰਾਂ ਦੀ ਜੋਤ ਨਹੀਂ ਸੀ, ਗੁਰੂ ਨੇ ਮੇਹਰ ਕਰਕੇ ਨੇਤਰਾਂ ਦੀ ਜੋਤ ਦਿੱਤੀ ਤੇ ਦੇਖਣ ਤੋਂ ਬਾਅਦ ਕਹਿਣ ਲੱਗੇ, ਹੋਰ ਕੁਝ ਚਾਹੀਦਾ ਹੈ ? ਕਹਿਣ ਲੱਗੇ ਕਿ ਬਸ ਕੁਝ ਨਹੀਂ ਚਾਹੀਦਾ। ਜੋ ਦਿੱਤਾ ਜੇ ਵਾਪਿਸ ਲੈ ਲਉ। ਕਿਉਂ ? ਸਿਰਫ਼ ਇਹਨਾਂ ਦੀਦਿਆਂ ਨੂੰ ਤੇਰੇ ਦੀਦਾਰ ਦੀ ਤਾਂਘ ਸੀ। ਤੁਸੀਂ ਦੀਦੇ ਦਿੱਤੇ ਤੇ ਦੀਦਾਰ ਹੋ ਗਏ, ਬਸ ਹੁਣ ਇਹ ਜੋਤ ਵਾਪਿਸ ਲੈ ਲਉ। ਇਹ ਭਾਂਡਾ ਬੰਦ ਹੀ ਚੰਗਾ ਹੈ। ਜੇ ਖੁੱਲ੍ਹੀਆਂ ਰਹੀਆਂ ਤਾਂ ਕਿਤੇ ਤੇਰੀ ਥਾਂ 'ਤੇ ਕਿਸੇ ਹੋਰ ਨੂੰ ਨਾ ਥਾਂ ਦੇ ਦੇਣ। ਹੁਣ ਉਹਨਾਂ ਨੇਤਰਾਂ ਨੇ ਰੱਸ ਚੱਖਿਆ, ਪਰ ਗੁਰੂ ਨੇ ਮੇਹਰ ਕਰ ਦਿੱਤੀ ਕਿ

*ਜਹ ਜਹ ਪੇਖਉ ਤਹ ਹਜੂਰ*

(ਅੰਗ ੬੮੨)

ਵਾਲੀ ਖੇਡ ਵਰਤਾ ਦਿੱਤੀ। ਬਾਬਾ ਜੀ ਕਹਿੰਦੇ ਹਨ-

*ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥*

*ਸਾਖ ਪਕੰਦੀ ਆਈਆ*

ਸ਼ਾਖ਼ਾਵਾਂ ਪੱਕ ਗਈਆਂ, ਸੇਬ ਪੱਕ ਗਿਆ, ਭਾਂ-ਭਾਂ ਕਰਦਾ ਹੈ। ਹਜ਼ੂਰ ਕਹਿੰਦੇ ਹਨ-

*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥*

(ਅੰਗ ੧੩੭੮)

ਕੀ ਅਵਸਥਾ ਹੋ ਗਈ-

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥*

*ਹੇੜੇ ਮੁਤੀ ਧਾਹ*

ਹੁਣ ਸਰੀਰ ਢਾਹਾਂ ਮਾਰਦਾ ਪਿਆ ਹੈ-

*ਸੇ ਜਾਨੀ ਚਲਿ ਗਏ॥*

(ਅੰਗ ੧੩੮੧)

ਪਿਆਰਿਆ ! ਉਸ ਅਵਸਥਾ ਵਿਚ ਤਾਂ ਸਰੀਰ ਵੀ ਰੋਣ ਲੱਗ ਪੈਂਦਾ ਹੈ ਕਿ ਜੇ ਇਹਨਾਂ ਛੱਡ ਕੇ ਚਲੇ ਜਾਣਾ ਸੀ ਤਾਂ ਮੈਂ ਕਿਉਂ ਝੁਰਿਆ ਫਿਰਦਾ ਹਾਂ। ਬੁਢੇਪਾ ਇਕ ਅਜਿਹਾ ਹੈ, ਜਿਸਦੇ ਵਿਚ ਆਪਣੇ ਜਾਏ ਵੀ ਸਾਥ ਛੱਡ ਜਾਂਦੇ ਹਨ। ਭਾਵਰ ਸਿਮਰਤ ਵਿਚ ਪੰਡਿਤ ਗੁਲਾਬ ਸਿੰਘ ਜੀ ਨੇ ਇਹੀ ਸ਼ਬਦ ਕਹੇ ਸਨ ਕਿ ਸਰੀਰ ਦਾ ਜਿਹੜਾ ਬੱਲ ਸੀ, ਚਲਾ ਗਿਆ। ਜਿਨ੍ਹਾਂ ਅੱਖਾਂ ਵਿਚ ਮੇਰੀ ਮਾਂ ਸੁਰਮਾ ਪਾਂਦੀ ਸੀ ਤੇ ਸੁਰਮੇ ਵਾਲੀਆਂ ਅੱਖਾਂ ਦੇਖਕੇ ਕਹਿੰਦੀ ਸੀ ਕਿ ਮੇਰੇ ਪੁੱਤਰ ਦੀਆਂ ਅੱਖਾਂ ਵਿਚ ਪਾਇਆ ਸੁਰਮਾ ਅੱਖਾਂ ਸੋਹਣੀਆਂ ਲੱਗਦੀਆਂ ਹਨ। ਕਹਿੰਦੇ ਹਨ, ਦੇਖ ਮਾਂ ! ਤੂੰ ਤਾਂ ਚਲੀ ਗਈ ਹੈਂ, ਅੱਜ ਉਹੀ ਤੇਰੇ ਪੁੱਤਰ ਦੀਆਂ ਅੱਖਾਂ ਦੀਆਂ ਪੁਤਲੀਆਂ ਹਨ, ਪਾਣੀ ਵੱਗ-ਵੱਗ ਅੱਖਾਂ ਬੰਦ ਹੋ ਗਈਆਂ ਹਨ। ਅੱਖਾਂ ਵਿਚੋਂ ਦਿੱਸਦਾ ਵੀ ਨਹੀਂ। ਜਿਨ੍ਹਾਂ ਅੱਖਾਂ ਨੂੰ ਲੋਕ ਦੇਖਦੇ ਸਨ ਕਿ ਸੋਹਣੀਆਂ ਲੱਗਦੀਆਂ ਹਨ, ਅੱਜ ਉਹ ਅੱਖਾਂ ਕਿਸੇ ਨੂੰ ਨਹੀਂ ਦੇਖ ਸਕਦੀਆਂ। ਕਹਿਣ ਲੱਗੇ ਕਿ ਜਿਹੜੇ ਨਾਲ ਆਏ ਸਨ, ਸਾਨੂੰ ਛੱਡ ਕੇ ਚਲੇ ਗਏ। ਜਿਹੜੇ ਮੇਰੀ ਜਾਤ ਦੇ ਲੋਕ ਸਨ, ਉਹ ਮੈਨੂੰ ਛੱਡ ਕੇ ਚਲੇ ਗਏ। ਮੇਰੀ ਜਾਤੀ ਦਾ ਅਰਥ ਜਦੋਂ ਮੇਰਾ ਜਨਮ ਹੋਇਆ ਤਾਂ ਮੇਰੇ ਨਾਲ ਕੰਨ ਆਏ, ਮੇਰੇ ਨਾਲ ਜੀਭ ਆਈ, ਮੇਰੇ ਨਾਲ ਨਾਸਿਕਾ ਆਈ, ਹੱਥ ਪੈਰ ਆਏ, ਪਰ ਕਹਿਣ ਲੱਗੇ, ਦੇਖੋ ਵਾਹਿਗੁਰੂ ਜੀ ! ਇਹ ਕੀ ਭਾਣਾ ਵਾਪਰ ਗਿਆ ਹੈ ਕਿ ਜਿਹੜੇ ਮੇਰੀ ਜਾਤ ਦੇ ਮੇਰੇ ਨਾਲ ਆਏ ਸਨ, ਮੈਨੂੰ ਛੱਡ ਕੇ ਆਪ ਸਾਰੇ ਚਲੇ ਗਏ। ਸਿਰਫ਼ ਹੱਡੀਆਂ ਦਾ ਇਕ ਢਾਂਚਾ ਪਿਆ ਹੈ। ਵਾਹਿਗੁਰੂ ਜੀ ! ਇਸਨੂੰ ਕਦੋਂ ਸਮੇਟਾਂਗੇ।

ਲੋਕੀਂ ਪਹਿਲਾਂ ਕਹਿੰਦੇ ਸਨ ਬੜਾ ਸੁਹੱਪਣ ਹੈ ਤੇ ਜਦੋਂ ਬੁਢੇਪਾ ਆਇਆ ਤਾਂ ਕਹਿੰਦੇ ਹਨ, ਉਸੇ ਚਿਹਰੇ ਨੂੰ, ਉਸੇ ਕੁੱਬ ਨੂੰ, ਉਹਨਾਂ ਝੁਰੜੀਆਂ ਨੂੰ ਕੋਈ ਦੇਖਣ ਲਈ ਤਿਆਰ ਨਹੀਂ। ਲੋਕ ਮੂੰਹ ਫੇਰ ਗਏ, ਤਨ ਕਰਕੇ ਕੋਲ ਆਉਂਦੇ ਸਨ। ਮਿੱਤਰ ਚਲੇ ਗਏ, ਰਿਸ਼ਤੇਦਾਰ ਚਲੇ ਗਏ। ਬਾਕੀਆਂ ਦੀ ਗੱਲ ਛਡੋ, ਮੇਰੇ ਤਾਂ ਘਰ ਦੇ ਨੌਕਰ ਵੀ ਮੇਰੀ ਗੱਲ ਸੁਣਨ ਨੂੰ ਤਿਆਰ ਨਹੀਂ। ਕਹਿਣ ਲੱਗੇ, ਬਸ ਇਕ ਨੂੰ ਉਲ੍ਹਾਮਾ ਦੇਣਾ ਰਹਿ ਗਿਆ ਹੈ। ਹੇ ਤ੍ਰਿਸ਼ਨਾ ! ਮੈਂ ਤੈਨੂੰ ਉਲ੍ਹਾਮਾ ਦਿੰਦਾ ਹਾਂ ਕਿ ਸਾਰੇ ਛੱਡ ਕੇ ਚਲੇ ਗਏ, ਪਰ ਜਿਹੜੇ ਸੁਆਦ ਭੋਗੇ ਸਨ ਭੈੜੀਏ ! ਤੂੰ ਉਸ ਦੀਆਂ ਯਾਦਾਂ ਨੂੰ ਇਸ ਮਨ ਵਿਚ ਫਿਰ ਟਿਕਾਈ ਰੱਖਿਆ। ਅੱਖਾਂ ਚਲੀਆਂ ਗਈਆਂ, ਪਰ ਜੋ ਮਾੜਾ ਦੇਖਿਆ ਸੀ, ਉਹ ਮਨ ਵਿਚ ਰਹਿ ਗਿਆ। ਕੰਨ ਚਲੇ ਗਏ, ਪਰ ਜੋ ਮਾੜਾ ਸੁਣਿਆ ਸੀ, ਉਹ ਅੰਦਰ ਪਿਆ ਰਹਿ ਗਿਆ। ਇੰਦਰੀਆਂ ਨਾਲ ਜਿਹੜੇ ਰੱਸ ਭੋਗੇ, ਉਹ ਚੇਤੇ ਵਿਚ ਰਹਿ ਗਿਆ ਤੇ ਗੁਰਮੁਖੋ ! ਉਹ ਚੇਤਾ ਹੀ ਬੰਦੇ ਦੀ ਤਬਾਹੀ ਦਾ ਕਾਰਨ ਬਣਦਾ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ-

ਪਰ ਉਹ ਆਸ ਕਰਕੇ ਬੈਠੇ ਹਨ ਕਿ ਮੈਨੂੰ ਰੱਸ ਆਉਣਾ ਹੈ ਤੇ ਰੱਸ ਮਾਣਿਆ ਉਹਨਾਂ ਨੇ।

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥*
*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥*

ਅੱਗੇ ਕਹਿੰਦੇ ਹਨ-

*ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥*

(ਅੰਗ ੧੩੮੨)

ਜੇ ਅੰਦਰ ਵਿਕਾਰਾਂ ਦਾ ਰੱਸ ਹੁੰਦਾ ਤਾਂ ਕਹਿੰਦੇ ਹਨ, ਅੱਖਾਂ ਖੁੱਲ੍ਹੀਆਂ ਰਹਿਣ ਦਿਉ, ਮੈਂ ਚਾਰ ਚਿਹਰੇ ਹੋਰ ਦੇਖ ਲਵਾਂ। ਨਹੀਂ, ਅੰਦਰ ਨਾਮ ਦਾ ਰੱਸ ਸੀ ਤੇ ਇਸ ਸਿਖਰ 'ਤੇ ਪਹੁੰਚੇ ਹੋਏ ਕਹਿੰਦੇ ਹਨ, ਨਾ ਉਏ ਮੇਰੀਆਂ ਅੱਖਾਂ ਨੂੰ ਨਾ ਕਿਤੇ ਚੂੰਝਾਂ ਮਾਰੀਂ, ਕਿਉਂਕਿ ਮੈਨੂੰ ਅਜੇ ਆਸ ਹੈ ਮੇਰੇ ਪਿਆਰੇ ਨੇ ਮੈਨੂੰ ਦਰਸ਼ਨ ਜ਼ਰੂਰ ਦੇਣੇ ਹਨ। ਉਸ ਅਵਸਥਾ ਵਿਚ ਪਹੁੰਚ ਕੇ ਉਸ ਮਹਾਂਪੁਰਸ਼ ਨੇ ਫਿਰ ਅੰਦਰ ਦੀ ਵੇਦਨਾ ਕਹੀ-

*ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ॥*
*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥*

(ਅੰਗ ੧੩੭੯)

ਸੱਚੇ ਸਾਈਂ ਨੂੰ ਪੁਕਾਰਦੇ ਪਏ ਹਨ। ਕਹਿੰਦੇ ਹਨ ਕਿ ਜਿਸ ਬੰਦੇ ਨੇ ਪ੍ਰਮਾਤਮਾ ਦੀਆਂ ਦਿੱਤੀਆਂ ਹੋਈਆਂ ਦਾਤਾਂ ਖਾਧੀਆਂ। ਦੰਦ ਘੱਸ ਗਏ, ਜੀਭ ਦਾ ਸੁਆਦ ਚਲਾ ਗਿਆ, ਪਰ ਵਾਹਿਗੁਰੂ ਨਹੀਂ ਕਿਹਾ। ਉਸਦੀ ਜੀਭ ਵੀ ਧਿਰਕਾਰ ਯੋਗ ਹੈ। ਲਾਹਨਤ ਹੈ ਇਹੋ ਜਿਹੀ ਜੀਭ ਨੂੰ। ਜਿਸਦੇ ਕੰਨਾਂ ਨੇ ਸੁਣਿਆ, ਪਰ ਸਾਈਂ ਦਾ ਨਾਦ ਨਾ ਸੁਣਿਆ ਤਾਂ ਉਸਦੇ ਕੰਨ ਵੀ ਧਿਰਕਾਰ ਯੋਗ ਹਨ। ਕੀਮਤੀ ਤੋਂ ਕੀਮਤੀ ਕੱਪੜੇ ਪਾਏ, ਪਰ ਪ੍ਰੇਮ ਦਾ ਪਟੋਲਾ ਨਹੀਂ ਪਾਇਆ। ਧ੍ਰਿਗ ਨੇ ਇਹੋ ਜਿਹੇ ਅੰਗ, ਜਿਹੜੇ ਰੇਸ਼ਮੀ ਕੱਪੜੇ ਹੰਢਾਉਂਦੇ ਰਹੇ, ਪਰ ਪ੍ਰੇਮ ਪਟੋਲਾ ਗੁਰੂ ਤੋਂ ਮੰਗਿਆ ਨਹੀਂ। ਉਹਨਾਂ ਦੇ ਅੰਮ੍ਰਿਤ ਬਚਨ ਹਨ-

*ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ॥*
*ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚੁ ਨਾ ਲਗੋ ਰੰਗੁ॥*

(ਅੰਗ ੫੨੩)

ਵਾਹਿਗੁਰੂ ਮੇਹਰ ਕਰੇ ਕਿ ਬੰਦੇ ਨੂੰ ਬਚਪਨ ਤੋਂ ਹੀ ਦਾਤਾ ਜਾਗ ਲਗਾ ਦੇਵੇ। ਭਗਤ ਭੀਖਣ ਜੀ ਕਹਿੰਦੇ ਹਨ-

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*

*ਰੂਧਾ ਕੰਠੁ ਸਬਦੁ ਨਹੀ ਉਚਰੈ*

ਅੱਖਾਂ ਵਿਚੋਂ ਪਾਣੀ ਨਹੀਂ ਸੁੱਕਦਾ, ਗਲੇ ਵਿਚੋਂ ਬਲਗ਼ਮ ਨਹੀਂ ਜਾਂਦੀ ਪਈ। ਵਾਹਿਗੁਰੂ ਕਹਿਣ ਦੀ ਥਾਂ ਹੁਣ ਬਾਹਗੁਰੂ ਕਹੀ ਜਾਂਦਾ ਹੈ। ਦੁੱਧ ਵਰਗੇ ਚਿੱਟੇ ਕੇਸ ਹੋ ਗਏ।

*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪ੍ਰਾਨੀ॥ ੧ ॥*

ਕਹਿੰਦੇ ਹਨ ਕਿ ਮਤਾਂ ਕੋਈ ਸੋਚੇ ਕਿ ਸ਼ਾਇਦ ਬੁਢੇਪੇ ਵਿਚ ਇਹ ਮੇਹਰ ਨਹੀਂ ਮਿਲੇਗੀ, ਮਿਲ ਸਕਦੀ ਹੈ ਜੇ ਕਿਤੇ ਤੇਰਾ ਅੰਦਰ ਟਿੱਕ ਜਾਏ, ਤੂੰ ਕਹਿ ਦੇਵੇਂ-

*ਰਾਮ ਰਾਇ ਹੋਹਿ ਬੈਦ ਬਨਵਾਰੀ॥*

*ਅਪਨੇ ਸੰਤਹ ਲੇਹੁ ਉਬਾਰੀ॥*

*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*

*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨ ॥*

(ਅੰਗ ੬੫੯)

ਇਹੋ ਜਿਹੀ ਬੀਮਾਰੀ ਲੱਗ ਗਈ ਕਿ ਉਸਦੀ ਦਵਾਈ ਹੀ ਦੁਨੀਆਂ ਵਿਚ ਕੋਈ ਨਹੀਂ। ਸੱਚ ਜਾਣੋ, ਇਹੋ ਜਿਹੀਆਂ ਬੀਮਾਰੀਆਂ ਹਨ, ਉਹਨਾਂ ਦੀਆਂ ਦਵਾਈਆਂ ਨਹੀਂ ਤੇ ਮੈਂ ਕਹਿੰਦਾ ਹਾਂ, ਸਭ ਤੋਂ ਪਹਿਲੀ ਗੱਲ ਅੱਜ ਅਸੀਂ ਕਈ ਵਾਰੀ ਦੇਖਦੇ ਹਾਂ ਕਿ ਕਿਸੇ ਨੂੰ ਕੈਂਸਰ ਹੋ ਜਾਏ। ਕਈ ਵਾਰੀ ਕਿਹਾ ਜਾਂਦਾ ਹੈ ਕਿ ਜਿਸ ਸਟੇਜ 'ਤੇ ਪਹੁੰਚ ਗਿਆ ਹੈ, ਇਸਦੀ ਦਵਾਈ ਕੋਈ ਨਹੀਂ। ਪਿਆਰਿਉ ! ਮੈਂ ਕਹਿੰਦਾ ਹਾਂ, ਇਹ ਬੀਮਾਰੀਆਂ ਤਾਂ ਹੁਣ ਪਣਪੀਆਂ ਹਨ, ਬੁਢੇਪਾ ਤਾਂ ਆਦਿ ਜੁਗਾਦਿ ਤੋਂ ਹੈ, ਬੁਢੇਪੇ ਦਾ ਕਿਹੜਾ ਕਿਸੇ ਨੂੰ ਇਲਾਜ ਲੱਭਾ ਹੈ। ਕਹਿੰਦੇ ਹਨ ਕਿ ਜਿਹੜੇ ਬੁਢੇਪੇ ਵਿਚ ਜੁੜੇ ਸਨ, ਉਹਨਾਂ ਨੇ ਬਾਣੀ ਵਿਚ ਕਿਹਾ-

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*

*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥*

(ਅੰਗ ੬੫੯)

ਮੇਰੇ ਗੁਰੂ ਤੇਗ ਬਹਾਦਰ ਕ੍ਰਿਪਾਲੂ ਜੀ ਨੇ ਅੱਜ ਸਾਨੂੰ ਸੁਚੇਤ ਕਰਦਿਆਂ ਅੰਮ੍ਰਿਤ ਬਚਨ ਕੀਤੇ-

*ਸਿਰੁ ਕੰਪਿਓ ਪਗ ਡਗਮਗੇ*

ਸਿਰ ਕੰਬਣ ਲੱਗ ਪਿਆ, ਅੰਦਰ ਦੀ ਸ਼ਕਤੀ ਮੁੱਕ ਗਈ। *ਪਗ ਡਗਮਗੇ* ਪੈਰ ਥਿੜਕਣ ਲੱਗ ਪਏ।

*ਨੈਨ ਜੋਤਿ ਤੇ ਹੀਨ॥*

ਅੱਖਾਂ ਦੀ ਜੋਤ ਵੀ ਚਲੀ ਗਈ। ਬਾਬਾ ਜੀ ਨੇ ਕਿਹਾ-

*ਜਰੁ ਆਈ ਜੋਬਨਿ ਹਾਰਿਆ॥*

(ਆਸਾ ਦੀ ਵਾਰ)

ਜਵਾਨੀ ਕਿਸੇ ਅੱਗੇ ਹੱਥ ਖੜੇ ਨਹੀਂ ਕਰਦੀ। ਜੋਬਨ ਵਿਚ ਬੰਦਾ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਜਦੋਂ ਬੁਢੇਪਾ ਆਉਂਦਾ ਹੈ ਤਾਂ ਉਥੇ ਜੋਬਨ ਵੀ ਹਾਰ ਜਾਂਦਾ ਹੈ। ਸਿਰ ਕੰਬਦਾ ਹੈ, ਪੈਰ ਖਿੜਕਦੇ ਹਨ ਤੇ ਅੱਖਾਂ ਦੀ ਜੋਤ ਚਲੀ ਗਈ। ਮੇਰੇ ਗੁਰੂ ਨਾਨਕ ਸਾਹਿਬ ਨੇ ਭੈਰਉ ਰਾਗ ਵਿਚ ਸ਼ਬਦ ਕਿਹਾ। ਉਸ ਦੀਆਂ ਰਹਾਉ ਦੀਆਂ ਤੁੱਕਾਂ ਹਨ-

*ਅੰਧੁਲੇ ਕਿਆ ਪਾਇਆ ਜਗਿ ਆਇ॥*

ਅੱਖਾਂ ਤੋਂ ਅੰਨ੍ਹਿਆ ! ਮੈਨੂੰ ਦੱਸ ਕੀ ਖੱਟਿਆ ਦੁਨੀਆਂ 'ਤੇ ਆ ਕੇ ? ਸੱਚੇ ਪਾਤਿਸ਼ਾਹ ਜੀ ! ਕਿਉਂ, ਬੜਾ ਕੁਝ ਪਾਇਆ। ਧਨ ਇਕੱਠਾ ਕੀਤਾ ਹੈ, ਲੋਕਾਂ ਵਿਚ ਬਣੀ ਹੈ, ਪੁੱਤਰ-ਧੀਆਂ-ਪੋਤਰੇ-ਪੜਪੋਤਰੇ ਹਨ, ਇੰਨਾ ਕੁਝ ਪਾਇਆ ਹੈ। ਕਹਿਣ ਲੱਗੇ, ਇਸਨੂੰ ਇਕ ਪਾਸੇ ਛੱਡ, ਇਹ ਕੰਮ ਨਹੀਂ ਆਉਣ ਵਾਲੇ। ਮਹਾਰਾਜ ! ਕੀ ਪਾਉਣਾ ਸੀ ? ਕਹਿਣ ਲੱਗੇ-

*ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ॥੧॥ ਰਹਾਉ॥*

(ਅੰਗ ੧੧੨੬)

ਨਾ ਤਾਂ ਹਿਰਦੇ ਵਿਚ ਰਾਮ ਵੱਸਿਆ, ਨਾ ਗੁਰੂ ਦੀ ਸੇਵਾ ਕੀਤੀ ਤੇ ਜਿਹੜੇ ਸੁਆਸ ਲੈ ਕੇ ਆਏ ਸਾਂ ਪਿਆਰਿਉ ! ਉਹ ਸੁਆਸ ਵੀ ਬੰਦੇ ਨੇ ਕੋਲਿਆਂ ਦੇ ਭਾਅ ਸਾੜ ਕੇ ਸਭ ਕੁਝ ਵੇਚ ਦਿੱਤਾ। ਮੂਲ ਵੀ ਆਪਣਾ ਗਵਾ ਕੇ ਚਲਾ ਗਿਆ। ਪਹਿਲੀ ਤੁੱਕ ਹੈ-

*ਭੂੰਡੀ ਚਾਲ ਚਰਣ ਕਰਿ ਖਿਸਰੇ ਤੁਚਾ ਦੇਹ ਕੁਮਲਾਨੀ॥*
*ਨੇਤ੍ਰੀ ਧੁੰਧੁ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ॥*

(ਅੰਗ ੧੧੨੬)

ਚਾਲ ਭੂੰਡੀ ਹੋ ਗਈ, ਡਗਮਗਾ ਗਈ, ਤੁਚਾ ਵੀ ਕੁਮਲਾ ਗਈ, ਅੱਖਾਂ ਵਿਚ ਹਨੇਰਾ ਆ ਗਿਆ, ਕੰਨਾਂ ਦੀ ਸੁਣਨ ਦੀ ਸ਼ਕਤੀ ਚਲੀ ਗਈ।

*ਕਹੁ ਨਾਨਕ ਇਹ ਬਿਧਿ ਭਈ*

ਕਹਿੰਦੇ ਹਨ ਕਿ ਹੁਣ ਇਹ ਅਵਸਥਾ ਆ ਗਈ-

*ਤਉ ਨ ਹਰਿ ਰਸਿ ਲੀਨ॥੬੭॥*

ਇਸ ਅਵਸਥਾ ਵਿਚ ਆ ਕੇ ਵੀ ਬੰਦੇ ਨੇ ਨਾਮ ਦੇ ਰੱਸ ਨੂੰ ਨਹੀਂ ਚੱਖਿਆ। ਇਸਦਾ ਭਾਵ ਇਹ ਸੀ ਕਿ ਤੂੰ ਇਸ ਅਵਸਥਾ ਵਿਚ ਆ ਕੇ ਵੀ ਜੇ ਯਤਨ ਕਰਦਾ ਤਾਂ ਰੱਸ ਬਣ

ਸਕਦਾ ਸੀ। ਕਿੰਨੀ ਬਦਕਿਸਮਤੀ ਹੈ ਕਿ ਇਸ ਅਵਸਥਾ ਵਿਚ ਆ ਕੇ ਵੀ ਤੇਰਾ ਅੰਦਰ ਦਾ ਰੱਸ ਨਹੀਂ ਬਣਦਾ ਪਿਆ। ਕਿਉਂ ? ਕਿਉਂਕਿ ਮਨ ਪਰਤ ਪਰਤ ਕੇ ਭੋਗੇ ਹੋਏ ਵਿਸ਼ਿਆਂ ਵੱਲ ਦੌੜਦਾ ਹੈ। ਹਜ਼ੂਰ ਕਹਿੰਦੇ ਹਨ, ਇਹ ਤੇਰੇ 'ਤੇ ਅਵਸਥਾ ਆ ਗਈ ਕਿ ਤੂੰ ਨਾਮ ਦਾ ਰੱਸ ਨਹੀਂ ਮਾਣਿਆ। ਕ੍ਰਿਪਾਲੂ ਜੀ ਨੇ ਅਗਲਾ ਬਚਨ ਕੀਤਾ, ਮਨਾ ! ਇਹ ਦੇਖ-

*ਨਿਜ ਕਰਿ ਦੇਖਿਓ ਜਗਤੁ ਮੈ*

ਕਹਿੰਦੇ ਹਨ ਕਿ ਅਸੀਂ ਇਸ ਦੁਨੀਆਂ ਨੂੰ ਨੇੜੇ ਹੋ ਕੇ ਦੇਖਿਆ। ਆਪਣੇ ਨੇੜੇ ਸਭ ਤੋਂ ਅੱਖ ਸੀ, ਪੈਰ ਸਨ, ਜਿਹੜੇ ਇੰਨੇ ਨੇੜੇ ਪ੍ਰਮਾਤਮਾ ਨੇ ਅੰਗ ਪੈਦਾ ਕੀਤੇ, ਜੇ ਇਹੀ ਨਾ ਆਪਣੇ ਬਣ ਕੇ ਰਹੇ ਤਾਂ ਦੂਜਿਆਂ ਨੂੰ ਤੂੰ ਆਪਣਾ ਬਣਾਉਣ ਦੀ ਗੱਲ ਕਰਦਾ ਹੈਂ। ਤੇਰੇ ਆਪਣੇ ਸਰੀਰ ਦੇ ਸਾਥੀ ਤੇਰੇ ਨਹੀਂ ਤਾਂ ਦੂਜੇ ਨੇ ਕੀ ਬਣਨਾ ਹੈ।

*ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ॥*

ਇਥੇ ਕੋਈ ਕਿਸੇ ਦਾ ਨਹੀਂ। ਪਿਆਰਿਉ ! ਇਹ ਅਵਸਥਾ ਹੈ ਕਿ ਜਦੋਂ ਤੁਰਨਾ ਹੈ, ਮੌਤ ਵੇਲੇ ਕਿਸੇ ਨੇ ਸਾਥ ਨਹੀਂ ਦੇਣਾ, ਪਰ ਇਕ ਚੀਜ਼ ਹੈ-

*ਨਾਨਕ ਥਿਰੁ ਹਰਿ ਭਗਤਿ ਹੈ*

ਇਕੱਲੀ ਤੇਰੀ ਜਪੀ ਹੋਈ, ਕੀਤੀ ਹੋਈ ਭਗਤੀ ਹੀ ਥਿਰ ਹੈ, ਬਾਕੀ ਕੁਝ ਵੀ ਥਿਰ ਨਹੀਂ।

*ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ॥ ੪੮॥*

ਪਿਆਰਿਆ ! ਇਹਨਾਂ ਨੂੰ ਫਿਰ ਮਨੋਂ ਬਾਹਰ ਕੱਢ। ਜਿਨ੍ਹਾਂ 'ਤੇ ਆਸ ਕਰੀ ਬੈਠਾ ਹੈਂ, ਜਿਸਨੇ ਨਾਲ ਜਾਣਾ ਹੈ, ਉਸਨੂੰ ਮਨ ਵਿਚ ਥਾਂ ਦੇ। ਆਪਣੇ ਮਨ ਵਿਚ ਪ੍ਰਭੂ ਦੀ ਭਗਤੀ ਟਿਕਾਅ। ਕੋਈ ਕਿਸੇ ਦਾ ਨਹੀਂ। ਦੋਨਾਂ ਸਲੋਕਾਂ ਦਾ ਭਾਵ ਇਹ ਸੀ ਪਿਆਰਿਉ ! ਆਪਣੇ ਇੰਦਰੇ ਆਪਣੇ ਨਹੀਂ। ਭਗਤੀ ਹੀ ਨਾਲ ਨਿੱਭਣੀ ਹੈ। ਜਿਹੜੇ ਭਗਤੀ ਕਰਨਗੇ, ਸਿਮਰਨ ਕਰਨਗੇ, ਉਹਨਾਂ ਦਾ ਕੀਤਾ ਹੋਇਆ ਸਿਮਰਨ ਨਿਹਫਲ ਨਹੀਂ ਜਾਏਗਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੪੯ ਤੋਂ ੫੨

# ਜਗ ਰਚਨਾ ਸਭ ਝੂਠ ਹੈ

*ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥*
*ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥ ੪੯॥*
*ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥*
*ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥ ੫੦॥*
*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥ ੫੧॥*
*ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥*
*ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥ ੫੨॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਜੀ ਦੇ ਅੰਮ੍ਰਿਤ ਬਚਨ ਸਲੋਕਾਂ ਵਿਚੋਂ ੪੯ ਸਲੋਕ ਤੋਂ ਲੈ ਕੇ ੫੨ ਸਲੋਕ ਤੱਕ ਚਾਰ ਸਲੋਕਾਂ ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਇਹਨਾਂ ਚਾਰ ਸਲੋਕਾਂ ਦਾ ਪ੍ਰਕਰਨ ਮਜ਼ਮੂਨ ਸਿਰਫ਼ ਨਾਸ਼ਵਾਨਤਾ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਪਹਿਲੇ ਤਿੰਨ ਸਲੋਕਾਂ ਵਿਚ ਸੰਸਾਰ ਦੀ ਨਾਸ਼ਵਾਨਤਾ, ਮੌਤ ਦੇ ਡੰਕੇ ਦਾ ਜ਼ਿਕਰ ਕੀਤਾ ਹੈ ਤੇ ੫੨ਵੇਂ ਸਲੋਕ ਦੀ ਅਖ਼ੀਰਲੀ ਤੁੱਕ ਵਿਚ ਕਿਹਾ-

*ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥*

ਪਹਿਲਾ ਬਚਨ ਕੀਤਾ ਕਿ ਸੰਸਾਰ ਦੀ ਰਚਨਾ ਸਭ ਝੂਠ ਹੈ, ਰੇਤ ਦੀ ਕੰਧ ਹੈ, ਇਕ ਦਿਨ ਜ਼ਰੂਰ ਡਿਗੇਗੀ। ਦੂਜਾ ਬਚਨ ਕੀਤਾ ਕਿ ਮੌਤ ਦਾ ਸੰਬੰਧ ਕੇਵਲ ਗ਼ਰੀਬ ਨਾਲ, ਕੇਵਲ ਪਾਪੀ ਨਾਲ ਨਹੀਂ, ਇਥੇ ਸ੍ਰੇਸ਼ਟ ਪੱਦਵੀ 'ਤੇ ਪਹੁੰਚੇ ਹੋਏ ਅਵਤਾਰੀ ਪੁਰਸ਼ ਤੇ ਇਥੇ ਮਲੀਨ

ਬਿਰਤੀ ਵਾਲੇ ਰਾਵਣ ਵਰਗੇ ਪੁਰਸ਼ ਵੀ ਮੌਤ ਦਾ ਸੱਦਾ ਆਇਆ ਤੇ ਕੂਚ ਕਰ ਗਏ। ਉਹ ਕੇਵਲ ਇਕ ਸੁਪਨੇ ਦੀ ਕਹਾਣੀ ਬਣ ਕੇ ਰਹਿ ਗਏ। ਤੀਜਾ ਬਚਨ ਕੀਤਾ ਕਿ ਚਿੰਤਾ ਉਸ ਗੱਲ ਦੀ ਕਰ ਜਿਹੜੀ ਇਕੱਲੀ ਤੇਰੇ ਘਰ ਨਾਲ ਵਾਪਰਨੀ ਹੋਵੇ। ਅਣਹੋਣੀ ਉਸਨੂੰ ਕਹੀਦਾ ਹੈ, ਜਿਸ ਦਾ ਭਰੋਸਾ ਕੋਈ ਨਹੀਂ ਸੀ, ਇਹ ਵਾਪਰ ਕਿਵੇਂ ਗਿਆ। ਕਹਿਣ ਲੱਗੇ, ਮੌਤ ਅਣਹੋਣੀ ਨਹੀਂ, ਮੌਤ ਤਾਂ ਹੋਣੀ ਹੈ। ਹੋਣੀ ਦਾ ਮਤਲਬ ਇਹ ਹੈ ਕਿ ਇਹ ਇਕ ਦਿਨ ਜ਼ਰੂਰ ਆਏਗੀ। ਹਜ਼ੂਰ ਨੇ ਅਖ਼ੀਰਲੀ ਗੱਲ ਹੀ ਮੁਕਾ ਦਿੱਤੀ ਕਿ ਤੈਨੂੰ ਜੇ ਪਤਾ ਲੱਗ ਗਿਆ ਹੈ ਕਿ ਅੱਜ ਜਾਂ ਕੱਲ ਮਰ ਜਾਣਾ ਹੈ, ਫਿਰ ਕਿਹੜੇ ਜੰਜਾਲਾਂ ਵਿਚ ਪਿਆ ਹੈਂ। ਗੁਰੂ ਤੇਗ਼ ਬਹਾਦਰ ਜੀ ਦੇ ਅੱਜ ਦੇ ਚਾਰਾਂ ਸਲੋਕਾਂ ਦਾ ਭਾਵ ਇਸ ਤੁੱਕ ਵਿਚ ਹੈ-

*ਜੋ ਉਪਜਿਓ ਸੋ ਬਿਨਸਿ ਹੈ*

ਜੋ ਪੈਦਾ ਹੋਇਆ ਹੈ, ਉਸਨੇ ਇਕ ਦਿਨ ਨਾਸ਼ ਹੋ ਜਾਣਾ ਹੈ। ਕਿੰਨਾ-ਕੁ ਸਮਾਂ ਲੱਗੇਗਾ ? ਕਹਿਣ ਲੱਗੇ-

*ਪਰੋ ਆਜੁ ਕੈ ਕਾਲਿ॥*

ਪਰਸੋਂ ਦੀ ਗੱਲ ਨਹੀਂ। ਪਰੋ ਦਾ ਅੱਖਰੀ ਅਰਥ ਹੈ ਪੈ ਜਾਏਗਾ। ਕਾਲ ਉਸ ਬੰਦੇ ਨੂੰ ਜ਼ਰੂਰ ਆਪਣੀ ਲਪੇਟ ਵਿਚ ਲਏਗਾ। ਪਰਸੋਂ ਦੀ ਗੱਲ ਨਹੀਂ ਜਾਂ ਅੱਜ ਜਾਂ ਕੱਲ, ਮੌਤ ਦੇ ਦਿਨ ਹੀ ਕੇਵਲ ਦੋ ਹਨ, ਕਿਉਂਕਿ ਜਿਹੜਾ ਲੰਘ ਚੁੱਕਾ ਹੈ, ਉਸਦੀ ਗੱਲ ਨਹੀਂ। ਜਿਹੜਾ ਵਰਤਮਾਨ ਹੈ, ਜਿਹੜਾ ਭਵਿੱਖ ਹੈ, ਬਸ ਜੋ ਵਰਤਦਾ ਪਿਆ ਹੈ, ਇਸ ਵੇਲੇ ਵੀ ਮੌਤ ਆ ਸਕਦੀ ਹੈ ਤੇ ਜਿਹੜਾ ਕੱਲ ਦਿਨ ਚੜ੍ਹਨਾ ਹੈ ਉਹ ਵੀ ਮੌਤ ਵਾਲਾ ਦਿਨ ਬਣ ਸਕਦਾ ਹੈ। ਨਾਲ ਬਚਨ ਕੀਤਾ ਜਿਹੜਾ ਪੈਦਾ ਹੋਇਆ ਹੈ ਅਸਲ ਵਿਚ ਉਹ ਮੌਤ ਦਾ ਪ੍ਰਬੰਧ ਆਪਣਾ ਪਹਿਲਾਂ ਕਰਕੇ ਆਇਆ ਹੈ।

ਇਕ ਬੀਜ ਹੈ। ਪ੍ਰਮਾਤਮਾ ਨੇ ਬੀਜ ਪੈਦਾ ਕਰਕੇ ਰੁੱਖ ਵਿਚ ਹੀ ਸਮੇਟ ਦਿੱਤਾ ਹੈ ਤੇ ਹਕੀਕਤ ਵਿਚ ਮਨੁੱਖ ਦਾ ਜਿਸ ਦਿਨ ਜਨਮ ਹੋਇਆ, ਜਨਮ ਬੀਜ ਸੀ ਤੇ ਪ੍ਰਮਾਤਮਾ ਨੇ ਇਸ ਜਨਮ ਬੀਜ ਦੇ ਵਿਚ ਹੀ ਮੌਤ ਟਿਕਾਅ ਦਿੱਤੀ। ਜਿਵੇਂ ਇਕ ਬੀਜ ਦੇ ਵਿਚ ਰੁੱਖ ਹੈ, ਬਿਲਕੁਲ ਇਨ-ਬਿਨ ਇਸੇ ਤਰ੍ਹਾਂ ਹਰ ਮਨੁੱਖ ਜਿਸਦਾ ਜਨਮ ਹੋਇਆ ਹੈ, ਉਸਦੇ ਜਨਮ ਵਿਚ ਪ੍ਰਮਾਤਮਾ ਨੇ ਅੰਤ ਦਾ ਬੀਜ ਵੀ ਰੱਖ ਦਿੱਤਾ ਹੈ।

ਮੌਤ ਬਾਹਰੋਂ ਨਹੀਂ ਆਉਂਦੀ, ਮੌਤ ਤਾਂ ਸਾਡੇ ਅੰਦਰ ਦੀ ਹੀ ਇਕ ਕਿਰਿਆ ਹੈ। ਜਦੋਂ ਅਸੀਂ ਸੌਂਦੇ ਹਾਂ ਤਾਂ ਕੀ ਦਰਵਾਜ਼ੇ ਖੋਲ੍ਹ ਕੇ ਕਹਿੰਦੇ ਹਾਂ ਕਿ ਨੀਂਦ ਸਾਨੂੰ ਬਾਹਰੋਂ ਆਏਗੀ। ਨਹੀਂ, ਸੌਂਦੇ ਹਾਂ ਤਾਂ ਨੀਂਦ ਕਦੀ ਖਿੜਕੀਆਂ ਰਾਹੀਂ, ਦਰਵਾਜ਼ਿਆਂ ਰਾਹੀਂ, ਰੌਸ਼ਨਦਾਨ ਰਾਹੀਂ ਸਾਡੇ ਅੰਦਰ ਪ੍ਰਵੇਸ਼ ਨਹੀਂ ਕਰਦੀ, ਨੀਂਦ ਤਾਂ ਖ਼ੁਦ ਹੀ ਸਾਡੇ ਅੰਦਰ ਹੈ ਤੇ ਉਹ ਨੀਂਦ ਸਾਡੇ ਅੰਦਰੋਂ ਹੀ ਪ੍ਰਗਟ ਹੋ ਕੇ ਆਪਣੀ ਗੋਦ ਵਿਚ ਸਵਾਉਂਦੀ ਹੈ। ਇਉਂ ਕਹਿ ਲਈਏ ਕਿ ਜਾਗਰਨ ਵੀ ਸਾਡੇ ਅੰਦਰ ਹੈ। ਜਦੋਂ ਸੌਂਦੇ ਹਾਂ, ਉਦੋਂ ਵੀ ਅੰਦਰ ਦੀ ਕਿਰਿਆ ਹੈ ਤੇ ਜਦੋਂ

ਅਸੀਂ ਜਾਗਦੇ ਹਾਂ, ਉਦੋਂ ਵੀ ਅੰਦਰ ਦੀ ਕਿਰਿਆ ਹੀ ਵਾਪਰਦੀ ਹੈ। ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ-

*ਮਰਣੁ ਲਿਖਾਇ ਮੰਡਲ ਮਹਿ ਆਏ॥*

(ਅੰਗ ੬੮੫)

ਜਿਸ ਦਿਨ ਇਨਸਾਨ ਇਸ ਧਰਤੀ 'ਤੇ ਆਇਆ, ਉਹ ਮੌਤ ਵਾਲਾ ਸਮਾਂ ਆਪ ਖ਼ੁਦ ਨਿਸ਼ਚਿਤ ਕਰਾ ਕੇ ਆਇਆ। ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ -

*ਸਭਨਾ ਮਰਣਾ ਆਇਆ*

ਮੌਤ ਸਾਰਿਆਂ ਦੇ ਨਾਲ ਆਈ। ਬੀਜ ਦੇ ਵਿਚ ਰੁੱਖ ਆਇਆ, ਸਰੀਰ ਦੇ ਵਿਚ ਨੀਂਦ ਆਈ, ਸਰੀਰ ਦੇ ਵਿਚ ਜਾਗਰਨ ਆਇਆ। ਕਹਿਣ ਲੱਗੇ-

*ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥*

(ਅੰਗ ੫੯੫)

ਹਰ ਇਕ ਨੂੰ ਮੌਤ ਉਸਦੇ ਜਨਮ ਦੇ ਨਾਲ ਹੀ ਆ ਗਈ। ਗੁਰੂ ਜੀ ਦੇ ਅਸੀਂ ਅੰਮ੍ਰਿਤ ਬਚਨ ਪੜ੍ਹਦੇ ਹਾਂ। ਕਬੀਰ ਸਾਹਿਬ ਦਾ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਪਹਿਲਾ ਸ਼ਬਦ ਜਨਮ ਤੇ ਮਰਨ ਨਾਲ ਸਬੰਧਿਤ ਹੈ। ਕਹਿੰਦੇ ਹਨ, ਜਿਸ ਵੇਲੇ ਬੰਦੇ ਦਾ ਜਨਮ ਹੋਇਆ ਹੈ, ਅਸਲ ਵਿਚ ਉਸ ਦਿਨ ਤੋਂ ਹੀ ਉਸਦੇ ਨਾਲ ਮੌਤ ਵਾਪਰਨ ਲੱਗ ਪਈ। ਕਿਉਂ ਜੀ ? ਕਹਿਣ ਲੱਗੇ, ਜਨਮ ਨੂੰ ਸਾਲ ਲੰਘੇ, ਦੋ ਸਾਲ ਲੰਘੇ ਤੇ ਮਾਂ-ਬਾਪ ਅੱਤ ਦੇ ਪ੍ਰਸੰਨ ਹਨ ਕਿ ਅੱਜ ਅਸੀਂ ਆਪਣੇ ਬੱਚੇ ਦਾ ਜਨਮ ਦਿਨ ਮਨਾਉਂਦੇ ਹਾਂ। ਕਹਿੰਦੇ ਹਨ ਕਿ ਨਹੀਂ, ਜਨਮ ਦਿਨ ਮੱਤ ਕਹੋ, ਇਉਂ ਕਹੋ ਕਿ ਸਾਡਾ ਬੱਚਾ ਮੌਤ ਦੇ ਨੇੜੇ ਜਾਣਾ ਸੀ ਤੇ ਇਸ ਦੇ ਨੇੜੇ ਜਾਣ ਵਿਚ ਦੋ ਸਾਲ, ਪੰਜ ਸਾਲ ਹੋਰ ਸਮਾਂ ਘੱਟ ਗਿਆ ਹੈ। ਹਜ਼ੂਰ ਨੇ ਬਾਣੀ ਵਿਚ ਕਿਹਾ-

*ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ*
*ਜਿ ਦਿਨ ਦਿਨ ਅਵਧ ਘਟਤੁ ਹੈ॥*

ਇਕ ਇਕ ਦਿਨ ਕਰਕੇ ਮੇਰੇ ਪੁੱਤਰ ਦੀ ਉਮਰ ਘੱਟਦੀ ਪਈ ਹੈ, ਦਿਨ ਦਿਨ ਕਰਕੇ ਇਸਦੀ ਮੌਤ ਹੁੰਦੀ ਪਈ ਹੈ।

*ਮੋਰ ਮੋਰ ਕਰਿ*

ਮਨੁੱਖ ਸਮਝਦਾ ਹੈ ਕਿ ਸ਼ਾਇਦ ਇਹ ਮੇਰਾ ਹੈ, ਇਸ ਨੇ ਕਦੀ ਨਹੀਂ ਮਰਨਾ।

*ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ॥*

(ਅੰਗ ੯੧)

ਮਾਂ ਕਿੰਨਾ ਪਿਆਰ ਕਰਦੀ ਹੈ, ਕਿੰਨੀਆਂ ਲੋਰੀਆਂ ਦਿੰਦੀ ਹੈ, ਪਰ ਜਮਰਾਜ ਵੇਖ ਵੇਖ

ਹੱਸਦਾ ਹੈ।

ਸਿਰਫ਼ ਇਹ ਇਸ ਘਰ ਦੀ ਕਹਾਣੀ ਨਹੀਂ, ਹਰ ਘਰ ਦੀ ਕਹਾਣੀ ਹੈ ਜਿਸਨੇ ਇਹ ਨਹੀਂ ਸਮਝਿਆ ਕਿ ਮੇਰੇ ਬੱਚੇ ਦੇ ਜਨਮ ਦੇ ਨਾਲ ਹੀ ਮੌਤ ਦਾ ਬੀਜ ਹੈ। ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਮੌਤ ਭੈੜੀ ਹੈ। ਨਹੀਂ, ਮੌਤ ਪ੍ਰਮਾਤਮਾ ਦੀ ਸਭ ਤੋਂ ਵੱਡੀ ਇਕ ਦਾਤ ਹੈ। ਹੋ ਸਕਦਾ ਹੈ, ਕਈਆਂ ਨੂੰ ਇਹ ਗੱਲ ਭਾਏ ਨਾ। ਕਿਉਂ ? ਮੌਤ ਤੇ ਜਨਮ ਇਹ ਜੀਵਨ ਦੇ ਦਰਿਆ ਦੇ ਦੋ ਕਿਨਾਰੇ ਹਨ। ਜੇ ਇਕ ਕਿਨਾਰਾ ਹੋਵੇਗਾ ਤਾਂ ਕਦੀ ਵੀ ਪਾਣੀ ਮੰਜ਼ਿਲ 'ਤੇ ਨਹੀਂ ਪਹੁੰਚੇਗਾ। ਦੋ ਕਿਨਾਰੇ ਹੋਣਗੇ ਤਾਂ ਪਾਣੀ ਕਿਸੇ ਮੰਜ਼ਿਲ 'ਤੇ ਪਹੁੰਚੇਗਾ। ਜਨਮ ਤੇ ਮੌਤ ਪ੍ਰਮਾਤਮਾ ਨੇ ਜ਼ਿੰਦਗੀ ਦੇ ਦੋ ਕਿਨਾਰੇ ਬਣਾ ਦਿੱਤੇ ਹਨ। ਇਸਦੇ ਵਿਚੋਂ ਹੀ ਜੀਵਨ ਦਾ ਦਰਿਆ ਵੱਗਦਾ ਪਿਆ ਹੈ। ਪੰਛੀ ਦਾ ਇਕ ਖੰਭ ਹੋਵੇ, ਕਦੀ ਉਡਾਰੀ ਨਹੀਂ ਮਾਰ ਸਕੇਗਾ। ਉਸਦੇ ਦੋ ਖੰਭ ਹੀ ਤਾਂ ਉਸਨੂੰ ਖੁੱਲ੍ਹੇ ਆਸਮਾਨ ਦਾ ਆਨੰਦ ਪਏ ਦਿੰਦੇ ਹਨ। ਪਿਆਰਿਉ ! ਮੌਤ ਮਾੜੀ ਨਹੀਂ। ਹਾਂ, ਉਹਨਾਂ ਨੂੰ ਮਾੜੀ ਲੱਗਦੀ ਹੈ, ਜਿਨ੍ਹਾਂ ਨੇ ਮੌਤ ਦੇ ਅਰਥ ਨਹੀਂ ਸਮਝੇ ਤੇ ਜਿਹੜੇ ਜੀਊਂਦੇ ਜੀਅ ਗੁਰੂ ਦੇ ਸ਼ਬਦ ਵਿਚ ਫ਼ਨਾਅ ਨਹੀਂ ਹੋਏ। ਮਨੁੱਖੀ ਜੀਵਨ ਵਿਚ ਜਨਮ ਤੇ ਮੌਤ ਇਸਦੇ ਜੀਵਨ ਦੇ ਦੋ ਪੰਖ ਹਨ। ਇਕ ਪੰਖ ਇਕੱਲੇ ਜਨਮ ਨਾਲ ਕਦੀ ਵੀ ਕੁਝ ਨਹੀਂ ਮਿਲੇਗਾ ਜਿੰਨੀ ਦੇਰ ਤੱਕ ਮੌਤ ਨਾ ਆਵੇ। ਮੌਤ ਤੇ ਜਨਮ ਦੋ ਪੰਛੀ ਹਨ, ਜਿਹੜੇ ਉਡਾਰੀ ਮਾਰਨ ਦੀ ਜਾਚ ਦੱਸਦੇ ਹਨ।

ਇਕ ਪੈਰ ਨਾਲ ਕਿੰਨਾ-ਕੁ ਇਨਸਾਨ ਦੌੜ ਸਕਦਾ ਹੈ। ਜ਼ਿੰਦਗੀ ਦਾ ਸਫ਼ਰ ਕਰਨ ਲਈ, ਸੰਸਾਰ ਦਾ ਸਫ਼ਰ ਕਰਨ ਲਈ, ਸੜਕ 'ਤੇ ਤੁਰਨ ਲਈ ਦੋ ਪੈਰਾਂ ਦੀ ਵਰਤੋਂ ਕਰਦੇ ਹਾਂ। ਸੱਚ ਜਾਣੋ, ਇਸ ਅੰਦਰ ਦਾ ਸਫ਼ਰ ਕਰਨ ਲਈ ਜਨਮ ਤੇ ਮਰਨ ਰੱਬ ਨੇ ਦੋ ਪੈਰ ਦਿੱਤੇ ਹੋਏ ਹਨ। ਸ਼ਾਇਦ ਇਹੀ ਕਾਰਨ ਹੈ ਕਿ ਕਬੀਰ ਵਰਗੇ ਮਹਾਂਪੁਰਸ਼ ਨੇ ਮੌਤ ਦੇ ਗੀਤ ਗਾਉਂਦਿਆਂ ਇਹ ਸ਼ਬਦ ਕਿਹਾ ਸੀ-

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥*

(ਅੰਗ ੧੩੬੫)

ਮਹਾਂਪੁਰਸ਼ਾਂ ਨੇ ਜਿਨ੍ਹਾਂ ਨੇ ਆਪਣੇ ਜੀਵਨ ਵਿਚ ਕਮਾਇਆ ਹੈ, ਉਹਨਾਂ ਨੂੰ ਪੁੱਛਿਆ ਕਿ ਕੀ ਤੁਹਾਨੂੰ ਮੌਤ ਤੋਂ ਡਰ ਨਹੀਂ ? ਉਸ ਮਹਾਂਪੁਰਸ਼ ਨੇ ਕਿਹਾ- ਮੈ ਨ ਮਰਉ, ਅਸਲ ਵਿਚ ਮੈਂ ਨਹੀਂ ਮਰਨਾ। ਅੰਦਰ ਦੇ ਆਨੰਦ ਨੇ ਨਹੀਂ ਮਰਨਾ। ਬਾਹਰ ਦੇ ਠੀਕਰੇ ਨੇ ਤਾਂ ਭੱਜਣਾ ਹੀ ਹੈ। ਸਾਹਿਬ ਕ੍ਰਿਪਾ ਕਰਦੇ ਹਨ-

*ਮੈ ਨ ਮਰਉ ਮਰਿਬੋ ਸੰਸਾਰਾ॥*
*ਅਬ ਮੋਹਿ ਮਿਲਿਓ ਹੈ ਜੀਆਵਨਹਾਰਾ॥*

(ਅੰਗ ੩੨੫)

ਮੈਨੂੰ ਮੌਤ ਵਿਚੋਂ ਜ਼ਿੰਦਗੀ ਜੀਉਣ ਦੀ ਜਾਚ ਦੱਸਣ ਵਾਲਾ ਮਿਲ ਗਿਆ ਹੈ। ਮਾਂ ਪੁੱਤਰ ਨੂੰ ਸਮਝਦੀ ਹੈ ਕਿ ਇਹ ਮੇਰਾ ਹੈ। ਪਰ ਇਹ ਪਤਾ ਨਹੀਂ ਕਿ ਇਸਦੇ ਜਨਮ ਵਾਲੇ ਦਿਨ ਜਿਸ ਦਿਨ ਇਹ ਰੋਇਆ ਸੀ, ਉਸਦਾ ਰੋਣਾ ਤੈਨੂੰ ਦੱਸਦਾ ਪਿਆ ਸੀ ਕਿ ਜਿਸਨੂੰ ਜਨਮ ਦਿੰਦੀ ਪਈ ਹੈਂ, ਜੇ ਤੂੰ ਅਗਿਆਨਤਾ ਵੱਸ ਰਹੀ ਤੇ ਜਿਸ ਦਿਨ ਇਸਦੀ ਮੌਤ ਹੋਈ, ਇਹ ਚੁੱਪ ਹੋ ਜਾਏਗਾ ਤੇ ਤੂੰ ਰੋਵੇਂਗੀ।

*ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ॥ ੧॥*

(ਅੰਗ ੯੧)

ਮੌਤ ਵੇਖਕੇ ਹੱਸਦੀ ਹੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ-

*ਸਾਧੋ ਰਚਨਾ ਰਾਮ ਬਨਾਈ॥*

ਸਾਧੋ ਦਾ ਅਰਥ ਹੈ ਹੇ ਭਲੇ ਪੁਰਸ਼ੋ ! ਪ੍ਰਮਾਤਮਾ ਨੇ ਕਿਹੋ ਜਿਹੀ ਜਗਤ ਦੀ ਰਚਨਾ ਕਰ ਦਿੱਤੀ ਹੈ।

*ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ॥*

(ਅੰਗ ੨੧੯)

ਕਈ ਮਰਦੇ ਪਏ ਹਨ ਤੇ ਦੂਜਾ ਉਸ ਮਰੇ ਹੋਏ ਨੂੰ ਵੇਖਕੇ ਵੀ ਸਮਝੀ ਜਾਂਦਾ ਹੈ ਕਿ ਮੈਂ ਅਜੇ ਹੋਰ ਜੀਉਣਾ ਹੈ। ਕਹਿਣ ਲੱਗੇ, ਹੇ ਪ੍ਰਮਾਤਮਾ ! ਕਿਹੋ ਜਿਹੀ ਅਸਚਰਜ ਖੇਡ ਤੁਸੀਂ ਬਣਾ ਦਿੱਤੀ ਹੈ। ਇਕ ਮਰਿਆ ਹੈ, ਦੂਜਾ ਅੱਗੇ ਜੀਊਣ ਦੇ ਸੁਪਨੇ ਪਿਆ ਲੈਂਦਾ ਹੈ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ-

*ਰੇ ਨਰ ਇਹ ਸਾਚੀ ਜੀਅ ਧਾਰਿ॥*

ਕਹਿੰਦੇ ਹਨ, ਹੇ ਨਰ ! ਹੇ ਮਨੁੱਖ ! ਇਸ ਗੱਲ ਨੂੰ ਆਪਣੀ ਜ਼ਿੰਦਗੀ ਵਿਚ ਸੱਚੀ ਤਰ੍ਹਾਂ ਧਾਰ ਲੈ। ਕੀ ਜੀ ?

*ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥੧॥ਰਹਾਉ॥*

*ਬਾਰੂ ਭੀਤਿ ਬਨਾਈ ਰਚਿ ਪਚਿ*

ਰੇਤ ਦੀ ਕੰਧ ਬਣਾ ਦਿੱਤੀ। ਉਸ ਰੇਤ ਦੀ ਕੰਧ ਉਤੇ ਕਿੰਨਾ-ਕੁ ਲੇਪਨ ਕੀਤਾ, ਪਰ ਇਸ ਰੇਤ ਦੀ ਕੰਧ ਦੀ ਮਿਆਦ ਚਾਰ ਦਿਨ ਵੀ ਨਹੀਂ। ਪਿਆਰਿਆ ! ਤੂੰ ਉਸ ਕੰਧ ਨੂੰ ਲਿੱਪ ਕੇ ਹੱਟਦਾ ਹੈਂ ਤੇ ਇੰਨੀ ਦੇਰ ਨੂੰ ਤੇਰੇ ਦੇਖਦਿਆਂ ਦੇਖਦਿਆਂ ਇਸਨੇ ਧਰਤੀ 'ਤੇ ਕਿੱਰ ਜਾਣਾ ਹੈ। ਅਜੇ ਸਰੀਰ ਨੂੰ ਤੂੰ ਪਾਲਦਾ ਹੈਂ, ਤੂੰ ਅਜੇ ਧਨ ਪਦਾਰਥ ਇਕੱਠੇ ਕਰਨ ਦੀ ਲਿੰਮਾ-ਪੋਚੀ ਵਿਚ ਪਿਆ ਹੈਂ, ਪਰ ਪਤਾ ਹੀ ਉਦੋਂ ਲੱਗਦਾ ਹੈ ਜਦੋਂ ਇਹ ਰੇਤ ਧਰਤੀ ਉੱਤੇ ਮਿਲ ਜਾਂਦੀ ਹੈ।

*ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ॥*

*ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥ ੧॥*

ਹੇ ਮੂਰਖਾ ! ਕਿਸ ਵਿਚ ਖਚਤ ਹੋ ਗਿਆ ਹੈਂ। ਰੇਤ ਦੀ ਕੰਧ 'ਤੇ ਭਰੋਸਾ ਕਰਨ ਵਾਲਿਆ ! ਇਸ ਕੰਧ ਨਾਲ ਕਦੀ ਵੀ ਢਾਸਣਾ ਨਾ ਲਾ ਕੇ ਬੈਠੀਂ ਤੇ ਇਸ ਕੰਧ ਉਤੇ ਛੱਤ ਪਾਉਣ ਦਾ ਵੀ ਯਤਨ ਨਾ ਕਰੀਂ। ਹੱਥ ਲਾਏਂਗਾ ਤਾਂ ਤੇਰੇ ਉੱਤੇ ਡਿੱਗ ਪਏਗੀ। ਕਿਉਂਕਿ ਰੇਤ ਦੀ ਕੰਧ ਦਾ ਵਜੂਦ ਜ਼ਿਆਦਾ ਦੇਰ ਤੱਕ ਨਹੀਂ। ਸਾਹਿਬ ਕਹਿਣ ਲੱਗੇ-

*ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥ ੧॥*

ਅਜਹੂ ਸਮਝ ਅਜੇ ਮੌਕਾ ਹੈ, ਜਿਹੜੇ ਚਾਰ ਸਾਹ ਹਨ, ਇਹਨਾਂ ਨੂੰ ਸਾਂਭ ਲੈ।

*ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ*

ਅਜੇ ਕੁਝ ਵੀ ਨਹੀਂ ਵਿਗੜਿਆ। ਜੋ ਬੀਤ ਗਿਆ, ਉਸਨੂੰ ਛੱਡ ਤੇ ਅਜੇ ਵੀ ਸਮਝ।

*ਭਜ ਲੇ ਨਾਮੁ ਮੁਰਾਰਿ॥*

ਵਾਹਿਗੁਰੂ ਦਾ ਨਾਮ ਜੱਪ ਲੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਇਕੱਲਾ ਮੈਂ ਨਹੀਂ-

*ਕਹੁ ਨਾਨਕ ਨਿਜ ਮਤੁ ਸਾਧਨ ਕਉ*

ਸਾਧਨ ਦਾ ਅੱਖਰੀ ਅਰਥ ਹੈ ਸਾਧੂ ਜਨ। ਕਹਿੰਦੇ ਹਨ, ਹੇ ਸੱਜਣਾ ! ਮੈਂ ਰੱਬ ਦੇ ਪਿਆਰਿਆਂ ਦਾ ਤੈਨੂੰ ਮੱਤ ਪਿਆ ਦੱਸਦਾ ਹਾਂ। ਕਿਸੇ ਵੀ ਬੰਦਗੀ ਕਰਨ ਵਾਲੇ ਨੂੰ ਪੁੱਛੀਂ ਕਿ ਤੇਰਾ ਮੱਤ ਕੀ ਹੈ। ਅਸੀਂ ਆਪਣੇ ਸਿਧਾਂਤ ਦੀ ਆਪਣੇ ਢੰਗ ਨਾਲ ਵਿਆਖਿਆ ਕਰਦੇ ਹਾਂ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜਿੰਨੇ ਬੰਦਗੀ ਕਰਨ ਵਾਲੇ ਹਨ, ਉਹਨਾਂ ਦਾ ਸਿਧਾਂਤ ਇਕੋ ਹੈ ਕਿ ਨਾਮ ਜੱਪ ਲੈ ਤਾਂ ਬੱਚ ਜਾਏਂਗਾ, ਨਹੀਂ ਤਾਂ ਇਸ ਰੇਤ ਦੀ ਕੰਧ ਨੇ ਕਿਰ ਜਾਣਾ ਹੈ।

*ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ॥ ੨॥*

(ਅੰਗ ੬੩੩)

ਮੈਂ ਤੈਨੂੰ ਹੋਕੇ ਦੇ ਦੇ ਕਹਿੰਦਾ ਹਾਂ, ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜੇ ਮੈਨੂੰ ਤੂੰ ਸੱਚੀ-ਮੁੱਚੀ ਪਿਆਰ ਕਰਦਾ ਹੈਂ ਤਾਂ ਮੇਰੀ ਪੁਕਾਰ ਨੂੰ ਸੁਣ ਲੈ ਐ ਬੰਦਿਆ, ਕਿਉਂਕਿ ਰੱਬ ਦਾ ਨਾਮ ਹੀ ਤੇਰੇ ਨਾਲ ਤੁਰਨਾ ਹੈ, ਬਾਕੀ ਰੇਤ ਦੀ ਕੰਧ ਨੇ ਕਿੱਰ ਜਾਣਾ ਹੈ।

ਗੁਰਮੁਖੋ ! ਪ੍ਰਮਾਤਮਾ ਨੇ ਇਸ ਸੰਸਾਰ ਦੇ ਅੰਦਰ ਮੌਤ ਇਕ ਅਜਿਹੀ ਦਾਤ ਬਣਾਈ ਹੈ, ਜਿਹੜੀ ਸਾਰਿਆਂ ਦੀ ਝੋਲੀ ਵਿਚ ਪਹਿਲਾਂ ਪਈ ਹੈ। ਹੁਣ ਪੈ ਰਹੀ ਹੈ ਤੇ ਆਉਣ ਵਾਲੇ ਸਮੇਂ ਵਿਚ ਵੀ ਮੌਤ ਦੀ ਦਾਤ ਝੋਲੀ ਵਿਚ ਪਏਗੀ। ਅਸੀਂ ਮੰਦਿਰ ਵਿਚ ਜਾਂਦੇ ਹਾਂ। ਮੰਦਿਰ ਵਿਚ ਪੁਜਾਰੀ ਪ੍ਰਸ਼ਾਦ ਦੇਵੇਗਾ। ਜੋ ਮੰਦਿਰ ਵਿਚ ਆ ਗਿਆ, ਉਸਨੂੰ ਪ੍ਰਸ਼ਾਦ ਅਵੱਸ਼

ਮਿਲੇਗਾ। ਕੋਈ ਗੁਰਦੁਆਰੇ ਵਿਚ ਆਉਂਦਾ ਹੈ, ਕੋਈ ਧਰਮ ਸਥਾਨ 'ਤੇ ਜਾਂਦਾ ਹੈ। ਜਿਹੜਾ ਸੱਚਮੁੱਚ ਰੱਬ ਦਾ ਘਰ ਮੰਨਦਾ ਹੋਵੇ, ਗੁਰਦੁਆਰੇ ਵਿਚ ਗਿਆ ਤੇ ਉਸਨੇ ਮੱਥਾ ਟੇਕਿਆ। ਜਿੰਨੇ ਵੀ ਮੱਥਾ ਟੇਕਣਗੇ ਜੇ ਗੁਰੂ ਕਾ ਲੰਗਰ ਤਿਆਰ ਹੈ ਤਾਂ ਧਰਮ ਦੀ ਮਰਿਆਦਾ ਅਨੁਸਾਰ ਆਏ ਹੋਏ ਨੂੰ ਲੰਗਰ ਵੀ ਮਿਲੇਗਾ ਤੇ ਆਏ ਹੋਏ ਦੀ ਬੁੱਕ ਵਿਚ ਪ੍ਰਸ਼ਾਦ ਵੀ ਪਾਇਆ ਜਾਏਗਾ। ਪਿਆਰਿਓ ! ਜਿਵੇਂ ਧਰਮਸ਼ਾਲਾ, ਜਿਵੇਂ ਗੁਰਦੁਆਰੇ ਵਿਚ ਕੋਈ ਇਨਸਾਨ ਆਉਂਦਾ ਹੈ ਤੇ ਬਿਨਾਂ ਵਿਤਕਰੇ ਤੋਂ ਉਸਦੀ ਬੁੱਕ ਦੇ ਵਿਚ ਪ੍ਰਸ਼ਾਦ ਟਿਕਾਇਆ ਜਾਂਦਾ ਹੈ, ਸੱਚ ਜਾਣੋ, ਇਹ ਧਰਤੀ ਵੀ ਇਕ ਧਰਮਸ਼ਾਲਾ ਹੈ। ਜਿਹੜਾ ਇਥੇ ਆ ਗਿਆ, ਉਸਦੀ ਬੁੱਕ ਵਿਚ ਮੌਤ ਦਾ ਪ੍ਰਸ਼ਾਦ ਜ਼ਰੂਰ ਪਏਗਾ।

ਬਾਬੇ ਕਬੀਰ ਜੀ ਨੇ ਇਸ ਸਬੰਧੀ ਕੁਝ ਪ੍ਰਮਾਣ ਦਿੱਤੇ ਹਨ। ਉਹ ਕਹਿੰਦੇ ਹਨ, ਦੁਨੀਆਂ ਦੇ ਲੋਕੋ ! ਮੈਂ ਇਸ ਦੁਨੀਆਂ ਵਿਚ ਅਨੇਕਾਂ ਥਾਵਾਂ 'ਤੇ ਵਖਰੇਵਾਂ ਦੇਖਿਆ ਹੈ, ਪਰ ਇਕ ਮੌਤ ਅਜਿਹੀ ਹੈ ਜਿਹੜੀ ਬਰਾਬਰਤਾ ਪੈਦਾ ਕਰਨ ਲਈ ਰੱਬ ਨੇ ਪੈਦਾ ਕੀਤੀ ਹੈ। ਉਹਨਾਂ ਦੇ ਬਚਨ ਹਨ-

*ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ॥*

*ਸੂਧੇ ਸੂਧੇ ਰੇਗਿ ਚਲਹੁ ਤੁਮ*

ਸਿੱਧਾ ਸਿੱਧਾ ਤੁਰਿਆ ਚੱਲ ਰੱਬ ਦੇ ਪਾਸੇ ਵੱਲ।

*ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ॥ ੧ ॥ ਰਹਾਉ॥*

ਪਤਾ ਨਹੀਂ ਕਦੋਂ ਤੈਨੂੰ ਮੌਤ ਨੇ ਧੱਕਾ ਮਾਰ ਦੇਣਾ ਹੈ। ਸਿੱਧਾ ਸਿੱਧਾ ਰੱਬ ਵਾਲੇ ਪਾਸੇ ਤੁਰਿਆ ਚੱਲ-

*ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਈਹੈ ਰੇ॥*

*ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ॥ ੧ ॥*

ਆਦਮੀ ਤਾਂ ਇਕ ਚੂਹੇ ਦੀ ਤਰ੍ਹਾਂ ਹੈ। ਪ੍ਰਮਾਤਮਾ ਨੇ ਮੌਤ ਬਿੱਲੇ ਦੀ ਤਰ੍ਹਾਂ ਬਣਾਈ ਹੈ। ਜਿਵੇਂ ਚੂਹੇ ਦੇ ਪਿੱਛੇ ਬਿੱਲਾ ਦੌੜਦਾ ਹੈ, ਸੱਚ ਜਾਣੋ, ਇਸੇ ਤਰ੍ਹਾਂ ਮੌਤ ਸਾਡੇ ਨਾਲ ਹੈ।

*ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ॥*

ਮੌਤ ਕਦੀ ਵੀ ਅਮੀਰੀ ਤੇ ਗ਼ਰੀਬੀ ਦੀ ਕਾਨ ਨਹੀਂ ਮੰਨਦੀ। ਜੇ ਕੋਈ ਅਰਬਾਂਪਤੀ ਹੈ ਤੇ ਉਸਨੂੰ ਮੌਤ ਆਵੇ ਤੇ ਲੋਕ ਇਹ ਕਹਿਣ ਕਿ ਇਸ ਬੰਦੇ ਨੇ ਇੰਨੀ ਮੁਸ਼ੱਕਤ ਕਰਕੇ ਰੁਪਈਆ ਇਕੱਠਾ ਕੀਤਾ, ਇੰਨਾ ਲੋਕਾਂ ਦਾ ਭਲਾ ਕੀਤਾ, ਪਰ ਰੁਪਈਏ ਦਾ ਗ਼ਰੂਰ ਕਦੀ ਮੌਤ ਤੋਂ ਬਚਾਅ ਨਹੀਂ ਸਕਦਾ। ਜੇ ਕਿਸੇ ਪਰਿਵਾਰ ਦੇ ਵਿਚ ਗ਼ਰੀਬੀ ਹੈ ਤੇ ਘਰ ਦਾ ਇਕੋ ਜੀਅ ਰੋਟੀ ਕਮਾਉਣ ਵਾਲਾ ਹੈ। ਜੇ ਉਸਨੂੰ ਮੌਤ ਆ ਜਾਏ ਤੇ ਅਸੀਂ ਕਹੀਏ ਕਿ ਇਸ ਗ਼ਰੀਬ

ਦੇ ਘਰ ਵਿਚ ਤਾਂ ਰੋਟੀ ਇਸਦੇ ਨਾਲ ਚੱਲਦੀ ਹੈ, ਮੌਤ ਇਸਨੂੰ ਨਾ ਲਿਜਾਈਂ। ਕਹਿਣ ਲੱਗੇ ਕਿ ਅਮੀਰੀ ਤੇ ਪੈਸੇ ਦੀ ਤਾਣ ਨਹੀਂ ਤੇ ਆਮ ਬੰਦੇ ਦੇ ਮਾੜੇ ਸਰੀਰ ਦੀ ਕੋਈ ਪ੍ਰਵਾਹ ਨਹੀਂ। ਜਿਸ ਦਿਨ ਮੌਤ ਆਉਣੀ ਹੈ, ਉਸਨੇ ਧਨਵਾਨ ਨੂੰ ਤੇ ਨਿਰਧਨ ਨੂੰ, ਰਾਜੇ ਨੂੰ ਤੇ ਪਰਜਾ ਨੂੰ, ਸੰਤ ਤੇ ਸਾਕਤ ਨੂੰ ਮੌਤ ਨੇ ਇਕ ਦਿਨ ਜ਼ਰੂਰ ਗ੍ਰਸਨਾ ਹੈ। ਬਾਬਾ ਜੀ ਨੇ ਬਚਨ ਕੀਤੇ-

*ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ॥*
*ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ॥ ੨॥*

(ਅੰਗ ੮੫੫)

ਮੌਤ ਇੰਨੀ ਬਲਵਾਨ ਹੈ ਕਿ ਰਾਜੇ ਤੇ ਪਰਜਾ ਨੂੰ ਸਮ ਕਰਕੇ ਮਾਰੇਗੀ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਕਿਹਾ ਹੈ ਕਿ ਸੰਸਾਰ ਕੀ ਹੈ ਤੇ ਗੁਰਮੁਖ ਜਿਸਨੂੰ ਮੌਤ ਦੀ ਸਮਝ ਪੈ ਗਈ ਹੈ, ਉਸਦਾ ਜੀਵਨ ਕੀ ਹੈ। ਭਾਈ ਗੁਰਦਾਸ ਬਚਨ ਕਰਦੇ ਹਨ ਕਿ ਦੀਵਾਲੀ ਦੀ ਮੱਸਿਆ ਦੀ ਰਾਤ ਹੈ। ਦੀਵਾਲੀ ਦੀ ਰਾਤ ਨੂੰ ਦੀਵੇ ਬਾਲ ਬਾਲ ਕੇ ਇਸ ਹਨੇਰੇ ਨੂੰ ਖ਼ਤਮ ਕਰਨ ਲਈ ਸਾਰਾ ਸ਼ਹਿਰ ਜਗਮਗਾ ਰਿਹਾ ਸੀ। ਪਰ ਕਹਿੰਦੇ ਹਨ ਦੀਵਾਲੀ ਦੀ ਖ਼ੁਸ਼ੀ ਕਿੰਨੇ-ਕੁ ਦਿਨ ਹੈ ? ਸਵੇਰੇ ਖ਼ੁਸ਼ੀ ਹੈ। ਦਿਨ ਚੜ੍ਹਿਆ, ਅੱਜ ਦੀਵਾਲੀ ਹੈ। ਦੁਪਹਿਰੇ ਖ਼ੁਸ਼ੀ ਹੈ। ਅੱਜ ਕੁਝ ਮਿੱਠਾ ਖ਼ਰੀਦ ਕੇ ਲਿਆਉਣਾ ਹੈ। ਸ਼ਾਮ ਨੂੰ ਖ਼ੁਸ਼ੀ ਹੈ ਕਿ ਅੱਜ ਰਾਤ ਨੂੰ ਪਟਾਕੇ ਚਲਾਉਣੇ ਹਨ ਤੇ ਰਾਤ ਨੂੰ ਦੀਵੇ ਬਾਲਣੇ ਹਨ।

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਇਹ ਦੀਵਾਲੀ ਦੀ ਰਾਤ ਰੋਜ਼ ਰੋਜ਼ ਨਹੀਂ ਆਉਣੀ। ਕੀ ਚੁਰਸਤੇ ਵਿਚ ਅੱਜ ਲੋਕ ਦੀਵੇ ਲੈ ਕੇ ਬੈਠੇ ਹਨ ? ਕੀ ਉਸੇ ਤਰ੍ਹਾਂ ਲੋਕ ਤੁਹਾਨੂੰ ਇਕ ਦੂਜੇ ਨੂੰ ਰੋਜ਼ ਗਿੱਫ਼ਟ ਦੇਣ ਆਉਂਦੇ ਹਨ ? ਨਹੀਂ, ਦੀਵਾਲੀ ਦਾ ਦਿਨ ਕੇਵਲ ਇਕ ਹੈ, ਦੀਵਾਲੀ ਦੀ ਰਾਤ ਕੇਵਲ ਇਕ ਹੈ। ਰਾਤ ਨੂੰ ਦੀਵੇ ਬਲੇ, ਕਿੰਨੁ-ਕੁ ਪ੍ਰਸੰਨ ਸਨ ਲੋਕ, ਪਰ ਅਜੇ ਮੋਮਬੱਤੀਆਂ ਦੀਵੇ ਬਨੇਰੇ 'ਤੇ ਬਾਲ ਕੇ ਵਾਪਿਸ ਆਏ ਤੇ ਬਾਹਰ ਨਿਕਲ ਕੇ ਘੜੀ ਬਾਅਦ ਦੇਖਿਆ ਤਾਂ ਅੱਧੇ ਤੋਂ ਜ਼ਿਆਦਾ ਬੁੱਝ ਚੁੱਕੇ ਸਨ ਤੇ ਸਵੇਰੇ ਝਾਤੀ ਮਾਰੀ ਤਾਂ ਜਿਹੜੇ ਪਟਾਕੇ ਸਨ, ਉਹਨਾਂ ਦੇ ਕਾਗ਼ਜ਼ ਪਏ ਹਨ। ਖਾਧੀਆਂ ਹੋਈਆਂ ਚੀਜ਼ਾਂ ਦੇ ਛਿਲਕੇ ਪਏ ਹਨ। ਬੁੱਝੇ ਹੋਏ ਦੀਵੇ ਤੇ ਟੁੱਟੇ ਹੋਏ ਦੀਵੇ ਪਏ ਹਨ। ਕਹਿੰਦੇ ਹਨ, ਜਿਹੜੀ ਰਾਤ ਨੂੰ ਰੌਸ਼ਨੀ ਤੇ ਸੋਭਾ ਸੀ, ਦਿਨ ਚੜ੍ਹਦਿਆਂ ਤੱਕ ਵਿਰਾਨ ਹੋ ਗਈ। ਮਨਾ ! ਜਿਹੜੇ ਤੇਰੇ ਘਰ ਵਿਚ ਅੱਜ ਖ਼ੁਸ਼ੀ ਦੇ ਦੀਵੇ ਪਏ ਬੱਲਦੇ ਹਨ, ਜੋ ਕੁਝ ਤੂੰ ਅਡੰਬਰ ਕਰਕੇ ਘਰ ਨੂੰ ਸਜਾਈ ਬੈਠਾ ਹੈਂ, ਕੀ ਇਹ ਖ਼ੁਸ਼ੀ ਰੋਜ਼ ਰਹੇਗੀ ? ਤੇਰੇ ਘਰ ਦੀ ਖ਼ੁਸ਼ੀ ਤੇ ਸਜਾਵਟ ਸਿਰਫ਼ ਇਕ ਦੀਵਾਲੀ ਦੀ ਰਾਤ ਹੈ। ਦੀਵਾਲੀ ਦੀ ਰਾਤ ਵਾਲੀ ਰੌਸ਼ਨੀ ਸਦਾ ਨਹੀਂ ਰਹਿਣੀ ਤੇ ਜਿਹੜੇ ਸੁੱਖ ਤੂੰ ਜੀਵਾਂ ਵਿਚ ਮਾਣਦਾ ਪਿਆ ਹੈਂ, ਮਨਾ ! ਇਹ ਵੀ ਦੀਵਾਲੀ ਦੀ ਰਾਤ ਹੈ, ਇਹਨਾਂ ਦੇ ਬੁਝਦਿਆਂ ਵੀ ਦੇਰੀ ਨਹੀਂ ਲੱਗਣੀ।

ਬਸੰਤ ਦੀ ਰੁੱਤ ਆਈ। ਬਗ਼ੀਚਿਆਂ ਵਿਚ ਫੁੱਲ ਖਿੜੇ। ਖਿੜੇ ਹੋਏ ਫੁੱਲਾਂ ਨੂੰ ਤੁਸੀਂ

ਕਿੰਨੀ-ਕੁ ਦੇਰ ਤੱਕ ਕਾਇਮ ਰੱਖ ਸਕੋਗੇ ? ਭਾਈ ਗੁਰਦਾਸ ਕਹਿੰਦੇ ਹਨ ਕਿ ਫੁੱਲ ਖਿੜਿਆ ਹੈ, ਮਨ ਨੂੰ ਚੰਗਾ ਲੱਗਦਾ ਹੈ, ਪਰ ਉਸ ਖਿੜੇ ਹੋਏ ਫੁੱਲ ਨੂੰ ਚਾਰ ਦਿਨ ਦੀ ਖੇਡ ਕਿਹਾ ਹੈ। ਜੇ ਅੱਜ ਝਾਤੀ ਮਾਰ ਕੇ ਦੇਖੋ, ਪਿਆਰਿਉ ! ਇਥੇ ਤਾਂ ਚਾਰ ਘੰਟਿਆਂ ਦੀ ਖੇਡ ਨਹੀਂ, ਸਵੇਰੇ ਫੁੱਲ ਖਿੜਿਆ ਹੈ ਤੇ ਸੂਰਜ ਦੀ ਟਿੱਕੀ ਨਾਲ ਮਾਲੀ ਉਸ ਫੁੱਲ ਨੂੰ ਤੋੜ ਕੇ ਟੋਕਰੀ ਵਿਚ ਪਾ ਕੇ ਲੈ ਗਿਆ। ਕਹਿਣ ਲੱਗੇ ਫੁੱਲਾ ! ਤੂੰ ਇੰਨਾ ਚਹਿਕਦਾ ਸੀ, ਖੇੜਾ ਕਿੰਨੀ ਕੁ ਦੇਰ ਦਾ ਸੀ ? ਵੱਧ ਤੋਂ ਵੱਧ ਤੂੰ ਇਕ ਦਿਨ ਪੰਜ ਸੱਤ ਘੰਟੇ ਖਿੜਿਆ। ਤੈਨੂੰ ਤੋੜ ਕੇ ਲੈ ਗਏ ਤੇ ਕਈ ਫੁੱਲ ਅਜਿਹੇ ਹਨ, ਜਿਹੜੀਆਂ ਕਲੀਆਂ ਅਸੀਂ ਤੋੜ ਕੇ ਲਿਆਉਂਦੇ ਹਾਂ, ਕੀ ਉਹ ਕਲੀਆਂ ਸਦਾ ਲਈ ਕਾਇਮ ਰਹਿੰਦੀਆਂ ਹਨ ? ਕਲੀ ਘਰ ਲੈ ਕੇ ਆਏ, ਭਾਂਡੇ ਵਿਚ ਪਾਣੀ ਪਾ ਕੇ ਰੱਖ ਦਿੱਤੀ, ਪਰ ਯਾਦ ਰੱਖੋ ਗੁਰਮੁਖੋ ! ਇਕ ਦਿਨ ਉਸ ਕਲੀ ਦੇ ਫੁੱਲ ਖਿੜਨਗੇ ਪਰ ਖਿੜੇ ਹੋਏ ਰਹਿਣਗੇ ਨਹੀਂ। ਉਹਨਾਂ ਕਲੀਆਂ ਨੂੰ ਅਸੀਂ ਭਾਂਡੇ ਵਿਚੋਂ ਚੁੱਕ ਕੇ ਕੂੜੇ ਦੇ ਢੇਰ ਉੱਤੇ ਸੁੱਟ ਕੇ ਆਵਾਂਗੇ। ਜਦੋਂ ਸਵੇਰੇ ਅੰਮ੍ਰਿਤ ਵੇਲਾ ਹੁੰਦਾ ਹੈ, ਅਜੇ ਅੰਧਕਾਰ ਦੀ ਚਾਦਰ ਆਕਾਸ਼ 'ਤੇ ਪਸਰੀ ਪਈ ਹੈ ਤੇ ਤਾਰੇ ਟਿਮਟਿਮਾਉਂਦੇ ਹਨ, ਉਹ ਅੰਦਰ ਦੇ ਚਮਕਦੇ ਹੋਏ ਤਾਰੇ ਇੰਝ ਲੱਗਦਾ ਹੈ ਜਿਵੇਂ ਰਾਤ ਇਸ਼ਨਾਨ ਕਰਕੇ ਤਾਰੇ ਖ਼ੂਬਸੂਰਤ ਭਾਅ ਪਏ ਮਾਰਦੇ ਹਨ, ਪਰ ਚਮਕਦੇ ਹੋਏ ਤਾਰਿਆਂ ਵੱਲ ਦੇਖ ਤੇ ਦੂਜੇ ਪਾਸੇ ਸੂਰਜ ਦੀ ਲਾਲੀ ਦੇਖੀਂ, ਇਹ ਇੰਨੀ ਦੇਰ ਤੱਕ ਚਮਕਣੇ ਨਹੀਂ। ਥੋੜੀ ਦੇਰ ਨੂੰ ਸੂਰਜ ਦੀ ਲਾਲੀ ਚੜ੍ਹੇਗੀ ਤਾਂ ਇਹਨਾਂ ਦੀ ਚਮਕ ਨੂੰ ਆਪਣੇ ਵਿਚ ਹੀ ਸਮੇਟ ਲਵੇਗੀ।

ਚੌਥੀ ਉਦਾਹਰਨ ਭਾਈ ਸਾਹਿਬ ਨੇ ਦਿੱਤੀ ਕਿ ਤੀਰਥਾਂ ਨੂੰ ਜਾਂਦੇ ਹਾਂ। ਜੋੜ-ਮੇਲਿਆਂ 'ਤੇ ਜਾਂਦੇ ਹਾਂ। ਅਸੀਂ ਉਥੇ ਥਾਂ ਕਿਰਾਏ 'ਤੇ ਲੈਂਦੇ ਹਾਂ, ਆਪਣੀ ਦੁਕਾਨ ਸਜਾਉਣ ਲਈ। ਜਿਹੜੀ ਦੁਕਾਨ ਅਸੀਂ ਕਿਰਾਏ 'ਤੇ ਲਈ, ਉਥੇ ਕੋਈ ਹੋਰ ਕਬਜ਼ਾ ਕਰਨ ਦਾ ਯਤਨ ਕਰੇ ਤਾਂ ਲੋਕ ਉਥੇ ਮਰਨ ਮਾਰਨ ਤੱਕ ਜਾਂਦੇ ਹਨ, ਪਰ ਕਹਿੰਦੇ ਹਨ ਪਿਆਰਿਆ ! ਦੇਖ ਜਦੋਂ ਮੇਲਾ ਉਜੜ ਗਿਆ ਤੇ ਜਿਹੜੀ ਇੰਚ-ਇੰਚ ਜ਼ਮੀਨ ਲਈ ਲੜਦਾ ਪਿਆ ਸੀ, ਉਹ ਅੱਜ ਸਾਰੀ ਵੀਰਾਨ ਪਈ ਹੈ। ਉਥੇ ਕੋਈ ਰਹਿਣ ਲਈ ਤਿਆਰ ਨਹੀਂ। ਜਿਸ ਗੁਰਮੁਖ ਨੂੰ ਮੌਤ ਦੀ ਸਮਝ ਪੈ ਗਈ, ਉਸਨੂੰ ਪਤਾ ਹੈ ਕਿ ਸੰਸਾਰ ਦੀਵਾਲੀ ਦੀ ਰਾਤ ਹੈ। ਜਿਹੜੇ ਨਿਆਣਿਆਂ ਦੇ ਦੀਵੇ ਮੇਰੇ ਘਰ ਬੱਲਦੇ ਪਏ ਹਨ, ਜਿਹੜੇ ਧਨ ਦੇ ਦੀਵੇ ਮੇਰੇ ਘਰ ਬੱਲਦੇ ਪਏ ਹਨ, ਇਹਨਾਂ ਨੇ ਬੁੱਝ ਜਾਣਾ ਹੈ। ਮੇਰੇ ਘਰ ਦੀਆਂ ਖੇਡਾਂ ਚਮਕਦੇ ਤਾਰੇ ਹਨ ਤੇ ਮਨਾ ! ਜਿਹੜਾ ਤੂੰ ਅੱਜ ਮਾਣ ਤਾਣ ਲਈ ਫਿਰਦਾ ਹੈਂ, ਇਹ ਤਾਂ ਮਾਨੋਂ ਮੇਲੇ ਦੀ ਖੇਡ ਹੈ। ਉਜੜ ਗਿਆ ਤਾਂ ਬਾਅਦ ਵਿਚ ਤੈਨੂੰ ਕਿਸੇ ਨੇ ਪੁੱਛਣਾ ਨਹੀਂ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਗੁਰਮੁਖ ਮੌਤ ਨੂੰ ਜਾਣ ਕੇ ਕਹਿੰਦਾ ਹੈ-

*ਦੀਵਾਲੀ ਦੀ ਰਾਤਿ ਦੀਵੇ ਬਾਲੀਅਨਿ।*
*ਤਾਰੇ ਜਾਤਿ ਸਨਾਤਿ ਅੰਬਰਿ ਭਾਲੀਅਨਿ।*

*ਫੁਲਾਂ ਦੀ ਬਾਗਾਤਿ ਚੁਣਿ ਚੁਣਿ ਚਾਲੀਅਨਿ।*

*ਤੀਰਥਿ ਜਾਤੀ ਜਾਤਿ ਨੈਣ ਨਿਹਾਲੀਅਨਿ।*

*ਹਰਿਚੰਦਉਰੀ ਝਾਤਿ ਵਸਾਇ ਉਚਾਲੀਅਨਿ।*

ਤੇ ਜਿਨ੍ਹਾਂ ਨੂੰ ਸਮਝ ਪੈ ਗਈ, ਉਹ ਕਹਿੰਦੇ ਹਨ-

*ਗੁਰਮੁਖਿ ਸੁਖ ਫਲ ਦਾਤਿ ਸਬਦਿ ਸਮ੍ਹਾਲੀਅਨਿ॥ ੬॥*

(ਵਾਰ ੧੯, ਪ: ੬)

ਜਿਹੜੇ ਗੁਰੂ ਦੇ ਸਨਮੁਖ ਰਹਿਣ ਵਾਲੇ ਹਨ, ਸ਼ਬਦ ਦੀ ਕਮਾਈ ਕਰਨ ਵਾਲਿਆਂ ਨੇ ਜੋ ਉਪਜਿਆ ਹੈ ਉਸਨੂੰ ਬਿਨਸਣਾ ਜਾਣ ਕੇ ਸ਼ਬਦ ਵਿਚ ਜੁੜ ਕੇ ਆਤਮਕ ਸੁੱਖ ਨੂੰ ਮਾਣਿਆ ਹੈ। ਅੱਜ ਗੁਰੂ ਤੇਗ਼ ਬਹਾਦਰ ਜੀ ਨੇ ਪਹਿਲਾ ਬਚਨ ਕੀਤਾ-

*ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥*

ਹੇ ਮੇਰੇ ਮਿੱਤਰ ! ਜਗਤ ਦੀ ਰਚਨਾ ਜੋ ਕੁਝ ਹੈ, ਇਹ ਸਭ ਝੂਠ ਹੈ, ਇਸਨੇ ਬਿਨਸਨਾ ਹੈ। ਮੇਰੇ ਮਿੱਤਰ ! ਮੇਰੀ ਇਸ ਗੱਲ ਨੂੰ ਸੱਚ ਜਾਣੀਂ। ਚੇਤੇ ਰੱਖੀਂ, ਮੈਂ ਤੇਰਾ ਉਹ ਮਿੱਤਰ ਹਾਂ ਜਿਹੜਾ ਤੇਰੇ ਅੰਦਰ ਦਾ ਭਲਾ ਲੋਚਦਾ ਹੈ।

*ਕਹਿ ਨਾਨਕ ਥਿਰੁ ਨਾ ਰਹੈ*

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਇਸਨੇ ਥਿਰ ਨਹੀਂ ਰਹਿਣਾ। ਕਿਵੇਂ ? ਕਹਿਣ ਲੱਗੇ-

*ਜਿਉ ਬਾਲੂ ਕੀ ਭੀਤਿ॥ ੪੯॥*

ਬਾਲੂ ਦਾ ਅੱਖਰੀ ਅਰਥ ਅਸੀਂ ਕਰਾਂਗੇ ਰੇਤ। ਭੀਤ ਦਾ ਅਰਥ ਕਰਾਂਗੇ ਦੀਵਾਰ। ਕਹਿਣ ਲੱਗੇ, ਹੇ ਮੇਰੇ ਮਿੱਤਰ ! ਇਹ ਝੂਠ ਹੈ ਤੇ ਇਸ ਤਰ੍ਹਾਂ ਝੂਠ ਹੈ ਜਿਵੇਂ ਰੇਤ ਦੀ ਕੰਧ ਬਣਾ ਕੇ ਉੱਤੇ ਸੀਮੇਂਟ ਦਾ ਲੇਪਨ ਕਰਕੇ ਕਹੇ ਕਿ ਇਹ ਪੱਕੀ ਹੈ। ਅੰਦਰ ਤਾਂ ਉਸਦੇ ਰੇਤ ਭਰੀ ਪਈ ਹੈ ਪਰ ਬਾਹਰੋਂ ਚੜ੍ਹਾਪੀਆਂ ਡਿੱਗੀਆਂ ਤੇ ਨਾਲ ਹੀ ਕੰਧ ਨੇ ਢੱਠ ਜਾਣਾ ਹੈ।

*ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥*

*ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥ ੫੦॥*

ਕਹਿਣ ਲੱਗੇ, ਸ੍ਰੀ ਰਾਮ ਚੰਦਰ ਜੀ ਆਏ, ਪਰ ਆਪਣੇ ਸਮੇਂ ਅਧੀਨ ਉਹ ਵੀ ਚਲੇ ਗਏ। ਰਾਵਨ ਜਿਹੜਾ ਤਾਕਤ ਵਾਲਾ ਸੀ, ਉਹ ਵੀ ਚਲਾ ਗਿਆ। ਰੁੱਖ ਹੈ, ਉਸਦੀ ਇਕ ਡਾਲੀ 'ਤੇ ਆ ਕੇ ਬੈਠ ਗਿਆ ਹੈ ਕਾਂ ਤੇ ਇਕ ਸ਼ਾਖ਼ਾ 'ਤੇ ਆ ਕੇ ਬੈਠ ਗਈ ਹੈ ਕੋਇਲ। ਕਾਂ ਨੂੰ ਕੋਈ ਸੁਣਨਾ ਪਸੰਦ ਨਹੀਂ ਕਰਦਾ ਤੇ ਕੋਇਲ ਨੂੰ ਲੋਕ ਲੁੱਕ ਲੁੱਕ ਕੇ ਸੁਣਦੇ ਹਨ, ਪਰ ਜਦੋਂ ਸੂਰਜ ਦੀ ਲਾਲੀ ਨਿਕਲੀ ਤਾਂ ਕੌੜਾ ਬੋਲਣ ਵਾਲਾ ਵੀ ਟਾਹਣੀ ਛੱਡ ਗਿਆ ਤੇ ਮਿੱਠਾ ਬੋਲਣ ਵਾਲਾ ਵੀ ਟਾਹਣੀ ਛੱਡ ਗਿਆ। ਰਾਵਣ ਦੈਵੀ ਗੁਣਾਂ ਨਾਲ ਭਰਪੂਰ ਅਵਤਾਰੀ ਪੁਰਸ਼

ਸੀ, ਜਿਸ ਦਾ ਪਰਿਵਾਰ ਬਹੁਤ ਵੱਡਾ ਸੀ, ਉਹ ਵੀ ਨਹੀਂ ਰਿਹਾ। ਜਦੋਂ ਮਰਨ ਲੱਗਾ ਤਾਂ ਲੱਛਮਣ ਜੀ ਨੂੰ ਕਿਹਾ, ਤਿੰਨ ਗੱਲਾਂ ਚੇਤੇ ਰੱਖੀਂ। ਕੀ ? ਕਹਿਣ ਲੱਗੇ, ਕਦੀ ਵੀ ਦੁਸ਼ਮਣ ਨੂੰ ਕਮਜ਼ੋਰ ਨਾ ਸਮਝੀਂ। ਦੂਜੀ ਗੱਲ, ਕਦੀ ਵੀ ਕੱਲ 'ਤੇ ਗੱਲ ਨਾ ਸੁੱਟੀਂ। ਮੈਂ ਕਾਲ ਨੂੰ ਕਾਬੂ ਕਰਨ ਵਾਲਾ ਖ਼ੁਦ ਅੱਜ ਕਾਲ ਦੇ ਕਾਬੂ ਹੋ ਗਿਆ। ਤੀਜੀ ਗੱਲ, ਲੋਕਾਂ ਦੇ ਘਰਾਂ ਵਿਚ ਹੱਥ ਪਾਉਣ ਤੋਂ ਪਹਿਲਾਂ ਆਪਣੇ ਘਰ ਨੂੰ ਸਮੇਟੀਏ। ਕਿਉਂ ? ਕਹਿਣ ਲੱਗਾ, ਮੈਂ ਸੀਤਾ ਜੀ ਉੱਤੇ ਹੱਥ ਪਾ ਲਿਆ, ਪਰ ਮੈਨੂੰ ਇੰਨਾ ਪਤਾ ਨਹੀਂ ਸੀ ਕਿ ਮੇਰਾ ਸੱਕਾ ਭਰਾ ਹੀ ਘਰੋਂ ਬਾਗ਼ੀ ਹੋ ਗਿਆ ਹੈ। ਚਲਾ ਗਿਆ ਰਾਵਣ। ਗੁਰੂ ਜੀ ਕਹਿੰਦੇ ਹਨ-

*ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥ ੫੦॥*

ਕੁਝ ਵੀ ਥਿਰ ਨਹੀਂ। ਸੁਪਨਾ ਹੈ, ਇਕ ਦਿਨ ਚਲੇ ਜਾਵਾਂਗੇ। ਤੀਜੀ ਗੱਲ ਕਹੀ ਕਿ-

*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥*

ਕਿਸੇ ਦੀ ਮੌਤ ਆਉਂਦੀ ਹੈ ਤਾਂ ਅਸੀਂ ਰੱਬ ਨੂੰ ਗਾਲ੍ਹਾਂ ਕੱਢਣ ਤੁਰ ਪੈਂਦੇ ਹਾਂ। ਗੁਰੂ ਜੀ ਕਹਿੰਦੇ ਹਨ ਕਿ ਅਨੋਹਣੀ ਨਹੀਂ ਹੋਈ ਤੇਰੇ ਨਾਲ। ਤੂੰ ਝਾਤੀ ਮਾਰ ਕੇ ਦੇਖ, ਤੇਰੇ ਤੋਂ ਪਹਿਲਾਂ ਕਈ ਗਏ। ਚਿੰਤਾ ਉਸ ਗੱਲ ਦੀ ਕਰ ਜਿਹੜੀ ਇਕੱਲੀ ਤੇਰੇ ਨਾਲ ਵਾਪਰੀ ਹੈ, ਕਿਸੇ ਹੋਰ ਨਾਲ ਨਹੀਂ। ਪਿਆਰਿਆ ! ਇਥੇ ਹਰ ਇਕ ਨਾਲ ਵਾਪਰਨੀ ਹੈ।

*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥ ੫੧॥*

ਇਹ ਮਾਰਗ ਹੈ, ਇਹ ਰਸਤਾ ਹੈ। ਮੇਰੇ ਮਨਾ ! ਸਮਝ ਕਿ ਇਥੇ ਕੋਈ ਥਿਰ ਨਹੀਂ। ਚਿੰਤਾ ਨਾ ਕਰ ਤੂੰ, ਚਿੰਤਨ ਕਰ। ਅਨਹੋਣੀ ਹੋਈ ਕਬੀਰ ਨਾਲ, ਰਵਿਦਾਸ ਨਾਲ, ਉਸ ਦੀ ਗੱਲ ਕਰ। ਸਾਰੇ ਜੁਲਾਹੇ ਕੱਪੜੇ ਬੁੰਨਦੇ ਸਨ। ਸਾਰੇ ਲੋਕ ਚਮੜੇ ਦਾ ਕੰਮ ਕਰਦੇ ਸਨ। ਲੋਕ ਕਹਿੰਦੇ ਸਨ ਕਿ ਸ਼ੂਦਰ ਅੰਦਰ ਰੱਬ ਨਹੀਂ ਪ੍ਰਗਟ ਹੋ ਸਕਦਾ। ਅਨਹੋਣੀ ਹੋ ਗਈ ਪਰ ਪ੍ਰਮਾਤਮਾ ਮੇਹਰ ਕਰਕੇ ਚਮੜਾ ਧੋਣ ਵਾਲੇ ਵਿਚ ਆਪ ਪ੍ਰਗਟ ਹੋ ਗਿਆ। ਅਰਦਾਸ ਕਰ ਕਿ ਇਹ ਮੇਰੇ ਨਾਲ ਵੀ ਹੋਵੇ। ਮੌਤ ਅਨਹੋਣੀ ਨਹੀਂ। ਅਖ਼ੀਰ 'ਤੇ ਫਿਰ ਗੱਲ ਮੁਕਾਈ-

*ਜੋ ਉਪਜਿਓ ਸੋ ਬਿਨਸਿ ਹੈ*

ਜਿਹੜਾ ਉਪਜਿਆ ਸੀ, ਉਹ ਬਿਨਸ ਗਿਆ-

*ਪਰੋ ਆਜੁ ਕੈ ਕਾਲਿ॥*

ਅੱਜ ਜਾਂ ਕੱਲ ਮੌਤ ਆਉਣ ਵਾਲੀ ਹੈ। ਪਿਆਰਿਉ ! ਇਹ ਹਕੀਕਤ ਹੈ ਕਿ ਮੌਤ ਅਵੱਸ਼ ਆਉਣੀ ਹੈ। ਜਦੋਂ ਰਾਤ ਨੂੰ ਸੌਂਦੇ ਹਾਂ ਤੇ ਬਾਬਾ ਜੀ ਜਦੋਂ ਕਹਿੰਦੇ ਹਨ-

*ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥*
*ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥*

(ਕੀਰਤਨ ਸੋਹਿਲਾ)

ਉਦੋਂ ਮਨ ਕਹਿੰਦਾ ਹੈ, ਕਿਤੇ ਤੇਰੇ ਘਰ ਤਾਂ ਨਹੀਂ ਸਵੇਰੇ ਸੱਦਾ ਆ ਜਾਏਗਾ। ਮੌਤ ਤੇ ਅਤਿਥੀ ਦਾ ਕੋਈ ਪਤਾ ਨਹੀਂ। ਗੁਰੂ ਤੇਗ਼ ਬਹਾਦਰ ਜੀ ! ਸਾਨੂੰ ਦੱਸੋ ਫਿਰ ਕੀ ਕਰੀਏ ? ਕਹਿਣ ਲੱਗੇ–

*ਨਾਨਕ ਹਰਿ ਗੁਨ ਗਾਇ ਲੇ*

ਗਾ ਰੱਬ ਦੇ ਗੀਤ ਤੇ ਜਦੋਂ ਗੀਤ ਗਾਵੇਂ ਤਾਂ ਗੀਤਾਂ ਵਿਚ ਨਾ ਦੁਕਾਨ 'ਤੇ ਬੈਠਾ ਪੈਸੇ ਗਿਣੀ ਜਾਈਂ–

*ਛਾਡਿ ਸਗਲ ਜੰਜਾਲ॥ ੫੨॥*

ਇਹਨਾਂ ਜੰਜਾਲਾਂ ਨੂੰ ਛੱਡ ਕੇ ਰੱਬ ਦੇ ਗੀਤ ਗਾ। ਤਾਂ ਹੀ ਬਾਬਾ ਜੀ ਨੇ ਕਿਹਾ–

*ਰੇ ਮਨ ਰਾਮ ਸਿਉ ਕਰਿ ਪ੍ਰੀਤਿ॥*

*ਸ੍ਰਵਨ ਗੋਬਿੰਦ ਗੁਨੁ ਸੁਨਹੁ ਅਰੁ ਗਾਉ ਰਸਨਾ ਗੀਤਿ॥*

(ਅੰਗ ੬੩੧)

ਜੇ ਗਾਏਂਗਾ ਫਿਰ ਚੇਤੇ ਰੱਖੀਂ, ਮੌਤ ਵੀ ਗਾਉਂਦਿਆਂ ਗਾਉਂਦਿਆਂ ਆ ਜਾਏਗੀ। ਆਉ ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਮੰਨ ਲਈਏ। ਬੰਦੇ ਬਣ ਕੇ ਮੰਨ ਲਵਾਂਗੇ ਤਾਂ ਅੱਗਾ ਸਵਰ ਜਾਏਗਾ, ਨਹੀਂ ਮੰਨਾਂਗੇ ਤਾਂ ਬੰਦੇ ਵਾਲੀ ਪੌੜੀ ਤੋਂ ਫਿਰ ਥੱਲੇ ਡਿੱਗ ਪਵਾਂਗੇ। ਚੇਤੇ ਰੱਖਿਉ, ਜਿਨ੍ਹਾਂ ਦੇ ਭਾਗਾਂ ਵਿਚ ਹੁੰਦਾ ਹੈ, ਉਹਨਾਂ ਨੂੰ ਇਹ ਦਾਤ ਮਿਲਦੀ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



## ਸਲੋਕ ੫੩-੫੪

# ਨਾਨਕ ਸਭੁ ਕਿਛੁ ਤੁਮਰੈ ਹਾਥ ਮੈ

*ਦੋਹਰਾ॥ ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥ ੫੩॥*
*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥ ੫੪॥*

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਜੀ ਦੇ ਪਾਵਨ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤਾ ਹੋਇਆ ਦੋਹਰਾ ਆਪ ਜੀ ਨੇ ਸਰਵਨ ਕੀਤਾ ਹੈ। ਇਹ ਦੋਹਰਾ ਗਿਣਤੀ ਅਨੁਸਾਰ 53 ਅਤੇ 54 ਸਲੋਕ ਦੇ ਰੂਪ ਵਿਚ ਅੰਕਿਤ ਹੈ। ਇਸਦਾ ਸੰਖੇਪ ਜਿਹਾ ਭਾਵ ਆਰੰਭ ਵਿਚ ਮੈਂ ਬੇਨਤੀ ਕਰ ਦੇਣੀ ਚਾਹੁੰਦਾ ਹਾਂ। ਭਾਵੇਂ ਕਿ ਕੁਝ ਸਾਖੀਕਾਰਾਂ ਨੇ ਇਸ ਦੋਹਰੇ ਨੂੰ ਇਕ ਚਿੱਠੀ ਪੱਤ੍ਰਿਕਾ ਦਾ ਰੂਪ ਦਿੱਤਾ ਹੈ ਕਿ ਜਦੋਂ ਗੁਰੂ ਤੇਗ਼ ਬਹਾਦਰ ਜੀ ਦਿੱਲੀ ਸ਼ਹਾਦਤ ਪਾਉਣ ਲਈ ਗਏ ਹਨ ਤੇ ਉਹਨਾਂ ਨੇ ਕੈਦ ਵਿਚੋਂ ਇਕ ਪੱਤ੍ਰਿਕਾ ਆਪਣੇ ਪੁੱਤਰ ਗੋਬਿੰਦ ਰਾਏ ਨੂੰ ਲਿਖੀ ਤੇ ਜੇਲ੍ਹ ਵਿਚ ਕੈਦਖ਼ਾਨੇ ਵਿਚ ਉਹਨਾਂ ਨੇ ਆਪਣੇ ਪੁੱਤਰ ਦੀ ਪ੍ਰੀਖਿਆ ਲੈਣ ਲਈ ਕਿ ਹੁਣ ਬੰਧਨ ਪੈ ਗਏ ਹਨ, ਕੋਈ ਬੱਲ ਨਹੀਂ ਚੱਲਦਾ ਪਿਆ ਤੇ ਹੁਣ ਤਾਂ ਸਿਰਫ਼ ਇਕ ਅਰਦਾਸ ਹੈ ਕਿ ਜਿਵੇਂ ਹਾਥੀ ਨੂੰ ਤੰਦੂਏ ਤੋਂ ਪ੍ਰਭੂ ਨੇ ਛੁਡਾਇਆ ਸੀ, ਇਵੇਂ ਹੀ ਉਹ ਮੇਹਰ ਕਰੇ। ਜਿਹੜੇ ਅਗਲੇ ਦੋਹਰੇ ਦੀਆਂ ਤੁੱਕਾਂ ਹਨ, ਇਹ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਜੀ ਦੀ ਚਿੱਠੀ ਦੇ ਉੱਤਰ ਵਿਚ ਲਿਖੀਆਂ। ਗੁਰੂ ਤੇਗ਼ ਬਹਾਦਰ ਜੀ ਜਿਹੜੇ ਖ਼ੁਦ ਅੰਮ੍ਰਿਤ ਬਾਣੀ ਵਿਚ ਇਹ ਕਹਿ ਰਹੇ ਹਨ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*

(ਅੰਗ ੬੩੩)

ਗੁਰੂ ਤੇਗ਼ ਬਹਾਦਰ ਅਚੱਲ ਸਤਿਗੁਰੂ ਜੇ ਬੰਧਨ ਪੈਣ ਦੀ ਗੱਲ ਕਹਿੰਦੇ ਤਾਂ ਆਨੰਦਪੁਰ ਉਹ ਦੁੱਖੀ ਪੰਡਤਾਂ ਦੀ ਬਾਂਹ ਹੀ ਕਿਉਂ ਫੜਦੇ। ਜਿਸ ਗੁਰੂ ਨੇ ਆਪ ਗਿਆਨੀ ਦੀ ਪਰਿਭਾਸ਼ਾ ਦਿੰਦਿਆਂ ਕਿਹਾ ਹੈ-

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥*

(ਅੰਗ ੧੪੨੭)

ਜਿਹੜੇ ਭੈਅ ਤੋਂ ਰਹਿਤ ਗਿਆਨੀ ਦੀ ਪਰਿਭਾਸ਼ਾ ਦਿੰਦੇ ਪਏ ਹਨ ਤੇ ਉਸ ਕ੍ਰਿਪਾਲੂ ਦਾਤਾ ਜੀ ਨੇ ਕੀ ਇਹ ਬੰਧਨਾਂ ਦੀ ਗੱਲ ਕਰਨੀ ਸੀ ? ਗੱਲ ਅਸਲ ਵਿਚ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਸ਼ਬਦ ਵੱਖ-ਵੱਖ ਰੂਪਾਂ ਵਿਚ ਉਚਾਰੇ ਹਨ। ਕਿਤੇ ਅਰਦਾਸਮਈ ਸ਼ਬਦ ਹਨ, ਕਿਤੇ ਉਸ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕਰਨ ਦੇ ਸ਼ਬਦ ਹਨ, ਕਿਤੇ ਮਰਿਆਦਾ ਦ੍ਰਿੜ੍ਹਾਉਣ ਦੇ ਸ਼ਬਦ ਹਨ। ਇਸੇ ਤਰ੍ਹਾਂ ਬਾਣੀ ਵਿਚ ਕੁਝ ਸ਼ਬਦ ਅਜਿਹੇ ਹਨ ਜਿਹੜੇ ਪ੍ਰਸ਼ਨੋਤਰੀ ਦੇ ਰੂਪ ਵਿਚ ਹਨ। ਆਪ ਹੀ ਪ੍ਰਸ਼ਨ ਕੀਤਾ ਜਾਂਦਾ ਹੈ ਤੇ ਆਪ ਹੀ ਉਸ ਕੀਤੇ ਹੋਏ ਪ੍ਰਸ਼ਨ ਦਾ ਉੱਤਰ ਦਿੱਤਾ ਜਾਂਦਾ ਹੈ। ਆਪ ਜੀ ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਹੀ ਲੈ ਲਉ। ਉਥੇ ਇਕ ਤੁੱਕ ਵਿਚ ਪ੍ਰਸ਼ਨ ਹੈ-

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

ਉਸਦਾ ਨਾਲ ਉੱਤਰ ਵੀ ਦਿੱਤਾ ਹੈ-

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

(ਜਪੁ ਜੀ ਸਾਹਿਬ)

ਇਸ ਦੋਹਰੇ ਦੇ ਅੰਦਰ, ਜੀਵ ਨੂੰ ਕਈ ਤਰ੍ਹਾਂ ਦੇ ਬੰਧਨ ਪੈ ਗਏ। ਬਾਹਰ ਦੇ ਲੋਕਾਂ ਦੀ ਨਿੰਦਿਆ-ਚੁਗਲੀ ਦੇ ਬੰਧਨ ਪੈ ਗਏ। ਅਨੇਕਾਂ ਤਰ੍ਹਾਂ ਦੇ ਬੰਧਨ ਪੈ ਜਾਂਦੇ ਹਨ ਤਾਂ ਬੰਦਾ ਕਈ ਵਾਰੀ ਪਏ ਹੋਏ ਬੰਧਨਾਂ ਵਿਚ ਇੰਨਾ ਕੁ ਨਿਢਾਲ ਹੋ ਜਾਂਦਾ ਹੈ, ਸਮਝਦਾ ਹੈ ਕਿ ਹੁਣ ਤਾਂ ਦੁਨੀਆਂ ਵਿਚ ਮੇਰਾ ਕੋਈ ਬਚਾਅ ਨਹੀਂ ਤੇ ਗੁਰੂ ਤੇਗ਼ ਬਹਾਦਰ ਜੀ ਉਸਨੂੰ ਸਹਾਰਾ ਪਏ ਦਿੰਦੇ ਹਨ ਕਿ ਜਦੋਂ ਤੇਰੀ ਸਾਰੀ ਤਾਕਤ, ਤੇਰਾ ਸਾਰਾ ਬੱਲ ਕੁਝ ਵੀ ਤੇਰੇ ਪੱਲੇ ਨਾ ਰਹਿ ਜਾਏ ਤਾਂ ਤੇਰੇ ਕੋਲ ਇਕ ਅਰਦਾਸ ਤੇ ਰੱਬ ਦੀ ਓਟ ਹੈ। ਤੂੰ ਅਰਦਾਸ ਕਰਕੇ ਪ੍ਰਮਾਤਮਾ ਦੀ ਓਟ ਲਈਂ ਤੇ ਦੇਖ ਜਿਸਨੇ ਹਾਥੀ ਨੂੰ ਤੰਦੂਏ ਦੀਆਂ ਤੰਦਾਂ ਤੋਂ ਆਪ ਚੱਕਰ ਚਲਾ ਕੇ ਬਚਾਅ ਦਿੱਤਾ ਤੇ ਉਹ ਪ੍ਰਮਾਤਮਾ ਦਇਆ ਕਰਕੇ ਤੈਨੂੰ ਵੀ ਮੁਸ਼ਕਿਲਾਂ ਤੋਂ ਜ਼ਰੂਰ ਬਚਾਏਗਾ।

ਗੱਲ ਸਿਰਫ਼ ਇੰਨੀ ਹੈ ਓਟ, ਸਹਾਰਾ, ਸਹਾਇਤਾ ਤੇ ਮਾਲਕ ਦੇ ਚਰਨਾਂ ਵਿਚ ਅਰਦਾਸ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚ ਪ੍ਰਭੂ ਪਿਆਰਿਆਂ ਨੇ ਕਿਹਾ ਹੈ ਕਿ ਮਨੁੱਖ ਨੂੰ ਜਿੰਨੀ ਤਰ੍ਹਾਂ ਦੇ ਵੀ ਭੈ ਚੰਬੜਦੇ ਹਨ, ਉਹਨਾਂ ਡਰਾਂ ਤੋਂ ਮੁਕਤ ਹੋਣ ਲਈ ਜਦੋਂ ਕੋਈ ਵੀ ਸਮਰੱਥਾ, ਕੋਈ ਵੀ ਆਪਣਾ ਸਹਾਰਾ ਨਾ ਰਹਿ ਜਾਏ ਤੇ ਉਦੋਂ ਪ੍ਰਮਾਤਮਾ

ਦੇ ਚਰਨਾਂ ਵਿਚ ਅਰਦਾਸ ਕਰੇ। ਜਿਥੇ ਦੁਨੀਆਂ ਦਾ ਬੱਲ, ਆਪਣੀ ਸਿਆਣਪ, ਆਪਣੀ ਸ਼ਕਤੀ ਖ਼ਤਮ ਹੁੰਦੀ ਹੈ, ਉਥੇ ਪ੍ਰਮਾਤਮਾ ਦੇ ਚਰਨਾਂ ਵਿਚ ਕੀਤੀ ਹੋਈ ਪੁਕਾਰ, ਰੱਬ ਦੇ ਚਰਨਾਂ ਦਾ ਲਿਆ ਹੋਇਆ ਆਸਰਾ ਮਨੁੱਖ ਨੂੰ ਆਤਮਕ ਬੱਲ ਬਖ਼ਸ਼ ਕੇ ਉਸਦੇ ਬੰਧਨ ਕੱਟ ਦਿੰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕ੍ਰਿਪਾਲੂ ਦਾਤਾ ਜੀ ਨੇ ਇਕ ਕ੍ਰਿਪਾ ਕੀਤੀ ਹੈ। ਕਬੀਰ ਸਾਹਿਬ ਜੀ ਨੇ ਇਕ ਬਚਨ ਕਿਹਾ ਹੈ ਕਿ ਮਨੁੱਖ ਜਿੰਨਾ ਮਰਜ਼ੀ ਆਪਣੀ ਤਾਕਤ ਦਾ ਮਾਣ ਕਰੇ, ਕਈ ਵਾਰੀ ਸਮਾਂ ਅਜਿਹਾ ਵੀ ਆ ਬਣਦਾ ਹੈ ਕਿ ਜਿੱਥੇ ਬੰਦੇ ਦੀ ਆਪਣੀ ਸ਼ਕਤੀ, ਆਪਣੀ ਸਿਆਣਪ ਬਿਲਕੁਲ ਕਮਜ਼ੋਰ ਪੈ ਜਾਂਦੀ ਹੈ ਅਤੇ ਅਸੀਂ ਕਹਿੰਦੇ ਹਾਂ ਇਹ ਬੰਦਾ ਤਾਂ ਸਮਝ ਲਉ ਮਰ ਗਿਆ।

ਭੈਅ ਅਨੇਕ ਤਰ੍ਹਾਂ ਦੇ ਹਨ। ਤਿੰਨ ਤਰ੍ਹਾਂ ਦੇ ਭੈਅ ਵਿਦਵਾਨ ਬੰਦਿਆਂ ਨੇ ਗਿਣੇ ਹਨ। ਪਹਿਲਾ ਭੈਅ ਹੈ, ਜਿਸ ਲਈ ਅਸੀਂ ਸ਼ਬਦ ਵਰਤਦੇ ਹਾਂ ਦੁਨਿਆਵੀ ਭੈਅ। ਦੂਜਾ ਭੈਅ ਹੈ ਜਿਸ ਦੇ ਲਈ ਸ਼ਬਦ ਵਰਤਿਆ ਜਾਂਦਾ ਹੈ ਦੀਨੀ ਭੈਅ ਤੇ ਤੀਜਾ ਸ਼ਬਦ ਹੈ ਦੈਵੀ ਭੈਅ। ਦੁਨਿਆਵੀ ਭੈਅ ਕੀ ਹੈ ? ਕੁਝ ਡਰ ਅਜਿਹੇ ਹਨ ਜਿਨ੍ਹਾਂ ਡਰਾਂ ਨੂੰ ਅਸੀਂ ਆਪਣੇ ਵਿਰਸੇ ਵਿਚ ਪ੍ਰਾਪਤ ਕਰਦੇ ਹਾਂ। ਉਹਨਾਂ ਦੁਨਿਆਵੀ ਭੈਆਂ ਵਿਚ ਹੈ ਕਿ ਜਦੋਂ ਅਸੀਂ ਦੇਖਦੇ ਹਾਂ, ਕਿ ਕਿਸੇ ਨੂੰ ਅੱਗ ਦਾ ਡਰ ਹੈ ਕਿਸੇ ਨੂੰ ਪਾਣੀ ਦਾ ਡਰ ਹੈ, ਕਿਸੇ ਨੂੰ ਤੇਜ਼ ਤੂਫ਼ਾਨ ਦਾ ਡਰ ਹੈ। ਕੁਝ ਡਰ ਅਜਿਹੇ ਹਨ, ਜਿਹੜੇ ਪ੍ਰਮਾਤਮਾ ਵੱਲੋਂ ਜਨਮ ਤੋਂ ਹੀ ਸਾਨੂੰ ਮਿਲੇ ਪਏ ਹਨ। ਅੱਗ ਵਿਚ ਸੜਨ ਦਾ, ਪਾਣੀ ਵਿਚ ਡੁੱਬਣ ਦਾ, ਹਵਾ ਨਾਲ ਤਬਾਹੀ ਦਾ। ਕੁਦਰਤੀ ਤੌਰ 'ਤੇ ਰੱਬ ਵੱਲੋਂ ਪੈਦਾ ਕੀਤੇ ਹੋਏ ਤੱਤਾਂ ਵਿਚੋਂ ਆਪਣੀ ਖੇਡ ਵਰਤਾ ਕੇ ਮਨੁੱਖ ਇਹਨਾਂ ਤੋਂ ਵੀ ਭੈਅ ਖਾਂਦਾ ਹੈ, ਪਰ ਇਸੇ ਦੁਨਿਆਵੀ ਭੈਅ ਦੇ ਵਿਚ ਇਕ ਭੈਅ ਉਹ ਹਨ ਜੋ ਮਨੁੱਖ ਨੇ ਆਪ ਹੀ ਕਾਇਮ ਕੀਤੇ ਹਨ। ਉਸ ਭੈਅ ਵਿਚ ਹੈ ਸਰਕਾਰ ਦਾ ਭੈਅ, ਪੁਲਿਸ ਦਾ ਭੈਅ, ਕਾਨੂੰਨ ਦਾ ਭੈਅ, ਰਾਜੇ ਦਾ ਭੈਅ, ਤਾਕਤ ਵਾਲਿਆਂ ਦਾ ਭੈਅ, ਇਹ ਹਨ ਦੁਨਿਆਵੀ ਭੈਅ, ਜਿਹੜੇ ਵੱਖ-ਵੱਖ ਥਾਵਾਂ 'ਤੇ ਆ ਕੇ ਸਾਨੂੰ ਸਤਾਉਂਦੇ ਹਨ। ਦੂਜੀ ਤਰ੍ਹਾਂ ਦੇ ਭੈਅ ਹਨ, ਉਸਨੂੰ ਕਿਹਾ ਜਾਂਦਾ ਹੈ ਦੀਨੀ ਭੈਅ। ਕੁਕਰਮ ਕਰਦੇ ਹਾਂ ਤਾਂ ਡਰ ਲੱਗਦਾ ਹੈ ਕਿ ਇਸ ਕੀਤੇ ਹੋਏ ਕੁਕਰਮ ਦੀ ਸਜ਼ਾ ਜ਼ਰੂਰ ਮਿਲੇਗੀ।

ਤੀਸਰਾ ਭੈਅ ਹੈ ਦੈਵੀ ਭੈਅ। ਉਹ ਹੈ ਨਿਰਮਲ ਭਉ। ਇਕ ਬੰਦੇ ਉਹ ਹਨ ਜਿਹੜੇ ਪ੍ਰਮਾਤਮਾ ਤੋਂ ਨਹੀਂ ਡਰਦੇ। ਕੁਕਰਮ ਕਰਦੇ ਹਨ, ਪਰ ਸਜ਼ਾ ਉਹਨਾਂ ਨੂੰ ਮਿਲੇਗੀ। ਦੂਜੇ ਦੈਵੀ ਭੈਅ ਦਾ ਅਰਥ ਹੈ ਨਿਰਮਲ ਭਉ। ਕੋਈ ਵੀ ਕੰਮ ਕਰਨਾ ਤੇ ਬਾਰ-ਬਾਰ ਇਹੀ ਅਰਦਾਸ ਕਰੀ ਜਾਣੀ, ਹੇ ਪ੍ਰਮਾਤਮਾ ! ਤੂੰ ਕ੍ਰਿਪਾ ਕਰਕੇ ਉਹ ਕਰਮ ਕਰਾਉ, ਜਿਹੜੇ ਤੈਨੂੰ ਭਾਉਂਦੇ ਪਏ ਹਨ। ਡਰ ਤਾਂ ਹੈ। ਉਸੇ ਭੈਅ ਕਰਕੇ ਮਨੁੱਖ ਕੋਈ ਕਰਮ ਕਰਦਾ ਹੈ ਤਾਂ ਬੇਨਤੀ ਕਰਦਾ ਹੈ, ਹੇ ਵਾਹਿਗੁਰੂ ! ਹੇ ਮਾਲਕ ਜੀ ! ਤੁਸੀਂ ਉਹ ਕੰਮ ਕਰਾਇਉ ਜਿਸ ਦੇ ਨਾਲ ਮੇਰੇ ਦਾਤਾ, ਕਿਸੇ ਦਾ ਅੰਦਰ ਨਾ ਦੁਖੇ, ਕਿਸੇ ਦਾ ਨੁਕਸਾਨ ਨਾ ਹੋਵੇ। ਇਸਦਾ ਮਤਲਬ ਉਸ ਬੰਦੇ ਦੇ ਅੰਦਰ ਦੈਵੀ ਭੈਅ ਕਿਤੇ ਟਿੱਕਿਆ ਹੈ ਤੇ ਵਾਹਿਗੁਰੂ ਮੇਹਰ ਕਰੇ, ਇਹ ਕਰੋੜਾਂ ਵਿਚੋਂ

ਕੁਝ ਕੁ ਲੋਕਾਂ ਨੂੰ ਨਸੀਬ ਹੁੰਦਾ ਹੈ।

ਇਸ ਦੋਹਰੇ ਦੇ ਬਹੁ ਅਰਥ ਹੋਣਗੇ। ਮੰਨ ਲਉ ਕਿਸੇ ਬੰਦੇ ਨੂੰ ਮੁਸੀਬਤ ਪੈ ਗਈ, ਦੁਸ਼ਮਣਾਂ ਨੇ ਘੇਰ ਲਿਆ। ਉਸਦੇ ਬਚਣ ਦੀ ਕੋਈ ਆਸ ਨਹੀਂ। ਉਸਦਾ ਬੱਲ ਹੀਣ ਹੋ ਗਿਆ ਹੈ ਤੇ ਉਸ ਵੇਲੇ ਵੀ ਜੇ ਬੰਦਾ ਓਟ ਲੈ ਕੇ ਅਰਦਾਸ ਕਰੇ ਤਾਂ ਰੱਬ ਮੇਹਰ ਕਰੇ, ਦੁਸ਼ਮਣਾਂ ਵਿਚ ਘਿਰਿਆਂ ਹੋਇਆਂ ਨੂੰ ਵੀ ਰੱਬ ਤਾਕਤ ਦੇ ਸਕਦਾ ਹੈ। ਦੁਨਿਆਵੀ ਤੌਰ 'ਤੇ ਇਕ ਆਦਮੀ ਜਿਸਦੇ ਪੱਲੇ ਕੁਝ ਨਹੀਂ ਰਹਿ ਗਿਆ। ਧਨ ਚਲਾ ਗਿਆ, ਪਦਾਰਥ ਚਲਾ ਗਿਆ, ਪੱਦਵੀ ਚਲੀ ਗਈ, ਅੱਜ ਬਿਲਕੁਲ ਨਿਰਬਲ ਹੋ ਗਿਆ, ਬੱਲ ਸਾਰਾ ਛੁੱਟ ਗਿਆ। ਸੰਸਾਰ ਦੇ ਬੰਧਨ ਆ ਚੰਬੜੇ ਹਨ ਤੇ ਗੁਰਮੁਖੋ ! ਜੇ ਉਹ ਵੀ ਬੰਦਾ ਰੱਬ ਦੇ ਚਰਨਾਂ ਵਿਚ ਪੁਕਾਰ ਕਰੇ ਤਾਂ ਵਾਹਿਗੁਰੂ ਕ੍ਰਿਪਾ ਕਰਦਾ ਹੈ। ਉਸ ਨੂੰ ਵੀ ਗਏ ਹੋਏ ਬੱਲ ਮਿਲ ਜਾਂਦੇ ਹਨ।

ਤੀਜੀ ਬੇਨਤੀ ਕਿ ਬੰਦਾ ਆਤਮਕ ਜੀਵਨ ਜੀਉਂਦਾ ਹੈ। ਸਿਮਰਨ ਕਰਦਾ ਹੈ, ਨਾਮ ਜੱਪਦਾ ਹੈ, ਬਾਣੀ ਪੜ੍ਹਦਾ ਹੈ, ਕੀਰਤਨ ਕਰਦਾ ਹੈ, ਕਥਾ ਕਰਦਾ ਹੈ, ਦਿਨ ਰਾਤ ਸੇਵਾ ਕਰਦਾ ਹੈ, ਪਰ ਕਈ ਵਾਰੀ ਮਾੜਾ ਕਰਮ ਇਹੋ ਜਿਹਾ ਅੱਗੇ ਆ ਗਿਆ ਕਿ ਸਾਰਾ ਨੇਮ ਇਕ ਖਿਨ ਵਿਚ ਭੁੱਲ ਗਿਆ ਤੇ ਜਿਹੜਾ ਚੰਗੇ ਰਸਤੇ 'ਤੇ ਤੁਰਨ ਵਾਲਾ ਸੀ, ਉਹ ਬੁਰੇ ਰਸਤੇ ਵਿਚ ਤੁਰ ਪਿਆ। ਕੁਕਰਮ ਕਰਨ ਲੱਗ ਪਿਆ। ਹੁਣ ਜਦੋਂ ਬੰਦਾ ਆਪਣਾ ਬੱਲ ਹਾਰ ਜਾਂਦਾ ਹੈ ਤੇ ਅਖ਼ੀਰ 'ਤੇ ਉਸਦੇ ਅੰਦਰ ਪਛਤਾਵਾ ਪੈਦਾ ਹੁੰਦਾ ਹੈ ਕਿ ਵਾਹਿਗੁਰੂ ! ਕਦੀ ਇੰਨੀਆਂ ਰਹਿਮਤਾਂ ਕਰਦਾ ਸੀ ਕਿ ਸੁਆਸ ਸੁਆਸ ਤੇਰੀ ਯਾਦ ਨਹੀਂ ਸੀ ਭੁੱਲਦੀ, ਅੱਜ ਉਹ ਸ਼ਕਤੀ, ਉਹ ਤਾਕਤ ਪਤਾ ਨਹੀਂ ਕਿਥੇ ਚਲੀ ਗਈ। ਮੇਰਾ ਆਤਮਕ ਜੀਵਨ ਤਬਾਹ ਹੋ ਗਿਆ ਤੇ ਚੇਤੇ ਰੱਖਿਉ, ਇਹੋ ਜਿਹੇ ਡਿੱਗਿਆਂ ਹੋਇਆਂ ਦੀ ਪੁਕਾਰ ਸੁਣੀ ਜਾਏ ਤਾਂ ਰੱਬ ਪਰਤ ਕੇ ਫਿਰ ਜੀਵਨ ਦੇ ਦਿੰਦਾ ਹੈ। ਹਜ਼ੂਰ ਨੇ ਪਹਿਲਾ ਬਚਨ ਕੀਤਾ ਹੈ-

ਬਲੁ ਛੁਟਕਿਓ ਬੰਧਨ ਪਰੇ

ਸਾਡੀ ਤਾਕਤ ਚਲੀ ਗਈ, ਸਾਡਾ ਆਤਮਕ ਬੱਲ ਚਲਾ ਗਿਆ ਤੇ ਦੁਨਿਆਵੀ ਬੰਧਨਾਂ ਨੇ ਸਾਨੂੰ ਘੇਰ ਲਿਆ ਹੈ। ਹੁਣ ਕ੍ਰਿਪਾ ਕਰੋ ਮੇਰੇ ਵਾਹਿਗੁਰੂ ਜੀ ! ਆਪਣੇ ਯਤਨ ਮੈਂ ਕਰਦਾ ਹਾਂ ਪਰ ਮੇਰਾ ਯਤਨ ਕੁਝ ਨਹੀਂ ਕਰੇਗਾ, ਕਿਉਂਕਿ ਜਿੰਨੀ ਦੇਰ ਤੱਕ ਤੇਰੀ ਮਦਦ ਨਹੀਂ, ਮੇਰੇ ਬੱਲ ਨੇ ਕੀ ਕਰਨਾ ਹੈ। ਕਬੀਰ ਸਾਹਿਬ ਦਾ ਮੈਂ ਸਲੋਕ ਅਰਜ਼ ਕਰਨ ਲੱਗਾ ਹਾਂ-

*ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ॥*

ਜੇ ਵਾਹਿਗੁਰੂ ਜੀ ! ਤੁਸੀਂ ਤਾਕਤ ਨਾ ਦਿੱਤੀ, ਤੁਸੀਂ ਸਹਾਇਤਾ ਨਾ ਕੀਤੀ ਤਾਂ ਸਾਡੇ ਕੀਤੇ ਹੋਏ ਕੰਮ ਕੀ ਕਰਨਗੇ।

*ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ॥*

*ਜਿਹ ਜਿਹ ਡਾਲੀ ਪਗੁ ਧਰਉ*

ਜਿਸ ਜਿਸ ਟਾਹਣੀ 'ਤੇ ਮੈਂ ਪੈਰ ਰੱਖਦਾ ਹਾਂ, ਪੈਰ ਰੱਖਣ ਦੀ ਦੇਰ ਹੈ ਕਿ ਇਕੋ ਦੱਮ

ਉਹ ਟਾਹਣੀ ਟੁੱਟ ਕੇ ਧਰਤੀ 'ਤੇ ਡਿੱਗ ਜਾਂਦੀ ਹੈ। ਕ੍ਰਿਪਾ ਕਰੀਂ, ਮੇਰੀ ਤਾਕਤ ਤਾਂ ਇੰਨੀ-ਕੁ ਸੀ ਕਿ ਮੈਂ ਇਸ ਟਾਹਣੀ ਨੂੰ ਹੱਥਾਂ ਨਾਲ ਫੜ ਲੈਂਦਾ ਤੇ ਟਾਹਣੀ ਉੱਤੇ ਪੈਰ ਰੱਖ ਦਿੰਦਾ ਪਰ ਹੇ ਮੇਰੇ ਵਾਹਿਗੁਰੂ ! ਮੇਰੀ ਤਾਕਤ, ਮੇਰੇ ਹੱਥ ਤੇ ਪੈਰ ਕੀ ਕਰਨਗੇ ਜੇ ਟਾਹਣੀ ਵਿਚ ਤੂੰ ਤਾਕਤ ਨਾ ਪਾਈ।

*ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ॥*

(ਅੰਗ ੧੩੬੯)

ਇਹ ਬੱਲ ਮਿਲੇਗਾ ਕਿਥੋਂ ? ਦੇਖੋ ਅਸੀਂ ਕਦੀ ਵੀ ਆਸ ਨਾ ਢਾਹੀਏ। ਇਹ ਤਾਂ ਪ੍ਰਮਾਤਮਾ ਦੇ ਘਰ ਦੀ ਇਕ ਖੇਡ ਹੈ। ਬੰਦਾ ਅਖ਼ੀਰਲੇ ਸੁਆਸ ਤੱਕ ਵੀ ਭਰੋਸਾ ਕਰਕੇ ਜੀਵੇ ਕਿ ਵਾਹਿਗੁਰੂ ਮੈਨੂੰ ਸ਼ਕਤੀ ਬੱਲ ਦੇਵੇਗਾ। ਹਜ਼ੂਰ ਨੇ ਮੇਹਰ ਕੀਤੀ ਕਿ ਦੇਖੋ ਜੇ ਮਨ ਨੂੰ ਸਮਝਾਉਣਾ ਹੈ ਤਾਂ ਕਹਿੰਦੇ ਹਨ, ਮੈਂ ਤੁਹਾਨੂੰ ਉਹਨਾਂ ਦੀਆਂ ਉਦਾਹਰਨਾਂ ਦਿੰਦਾ ਹਾਂ, ਜਿਨ੍ਹਾਂ ਦੀ ਸ਼ਕਤੀ ਬਿਲਕੁਲ ਖੀਨ ਹੋ ਗਈ ਅਤੇ ਅਖ਼ੀਰ 'ਤੇ ਉਹਨਾਂ ਨੇ ਪੁਕਾਰ ਕੀਤੀ ਤੇ ਵਾਹਿਗੁਰੂ ਜੀ ਨੇ ਇਹਨਾਂ ਡਿੱਗਿਆਂ ਢੱਠਿਆਂ ਨੂੰ ਪਰਤ ਕੇ ਫਿਰ ਬੱਲ ਦੇ ਦਿੱਤਾ। ਮਹਾਰਾਜ ਕਿਵੇਂ ?

ਗੁਰੂ ਤੇਗ਼ ਬਹਾਦਰ ਜੀ ਉਦਾਹਰਨ ਦਿੰਦੇ ਹਨ ਕਿ ਗਣਕਾ ਦਾ ਬੱਲ ਖ਼ਤਮ ਹੋ ਚੁੱਕਾ ਹੈ। ਉਸਦੇ ਕੋਲ ਇੰਨੀ ਤਾਕਤ ਨਹੀਂ ਕਿ ਕਿਤੇ ਰੱਬ ਰੱਬ ਜੱਪ ਕੇ ਉਹ ਪਾਰ ਹੋ ਸਕੇ। ਇਥੇ ਬੱਲ ਦਾ ਅਰਥ ਆਤਮਕ ਬੱਲ ਹੈ। ਉਸ ਗਣਕਾ ਦੇ ਕੋਲ ਕੋਈ ਬੱਲ ਨਹੀਂ। ਉਹ ਵਿਕਾਰਾਂ ਦੇ ਚਿੱਕੜ ਵਿਚ ਇੰਨੀ ਕੁ ਗਰਕ ਹੋ ਚੁੱਕੀ ਹੈ ਕਿ ਉਸਨੇ ਆਪਣੇ ਮਨ ਨਾਲ ਫ਼ੈਸਲਾ ਕਰ ਲਿਆ ਕਿ ਇਸ ਜਨਮ ਵਿਚ ਮੇਰਾ ਪਾਰ ਉਤਾਰਾ ਹੀ ਨਹੀਂ। ਹੁਣ ਗੰਦ ਭੋਗਦੀ ਹਾਂ ਤੇ ਪਤਾ ਨਹੀਂ ਅਗਲੇ ਜਨਮ ਵਿਚ ਜਾ ਕੇ ਕਿਹੜੀ ਨਰਕ ਵਿਚ ਮੈਂ ਫਿਰ ਡਿੱਗਣਾ ਹੈ। ਰੱਬ ਵਾਲਾ ਪਾਸਾ ਉਸਦਾ ਬਿਲਕੁਲ ਖ਼ਤਮ ਹੈ। ਪਰ ਅੱਜ ਉਸੇ ਗਣਕਾ ਨੂੰ ਜਦੋਂ ਰਾਮ ਨਾਮ ਚੇਤੇ ਆਇਆ, ਰੱਬ ਨੇ ਉਸਨੂੰ ਬੱਲ ਦੇਣ ਲਈ ਸੰਗਤ ਬਖ਼ਸ਼ ਦਿੱਤੀ ਕਿਸੇ ਪੂਰਨ ਪੁਰਖ ਦੀ। ਤੋਤਾ ਤਾਂ ਸਿਰਫ਼ ਇਕ ਬਹਾਨਾ ਬਣਿਆ ਹੈ। ਪਿਆਰਿਓ ! ਜੇ ਇੰਨੇ ਵਿਕਾਰਾਂ ਵਿਚ ਫਸੀ ਹੋਈ ਔਰਤ ਉਸਨੂੰ ਰੱਬ ਤਾਕਤ ਦੇ ਕੇ ਉਸਦਾ ਅੰਦਰ ਪਵਿੱਤਰ ਕਰ ਸਕਦਾ ਹੈ ਤਾਂ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਤੂੰ ਕਿਉਂ ਦਿਲ ਛੱਡੀ ਬੈਠਾ ਹੈਂ, ਤਗੜਾ ਹੋ। ਜਦੋਂ ਬੱਲ ਮੁੱਕ ਜਾਏ ਤਾਂ ਅਰਦਾਸ ਕਰੀਏ ਤਾਂ ਪ੍ਰਮਾਤਮਾ ਵਿਕਾਰਾਂ ਤੋਂ ਬਚਾਉਂਦਾ ਹੈ। ਜਿਸ ਤਨ ਨੂੰ ਦੇਖ ਕੇ ਲੋਕਾਂ ਵਿਚ ਵਾਸ਼ਨਾ ਪੈਦਾ ਹੁੰਦੀ ਸੀ, ਉਸੇ ਤਨ ਨੂੰ ਦੇਖ ਕੇ ਲੋਕਾਂ ਅੰਦਰ ਰੱਬ ਦਾ ਨਾਮ ਚੱਲਣ ਲੱਗ ਪਿਆ। ਉਹ ਬੱਲ ਕਿਥੋਂ ਆ ਗਿਆ ? ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਉੱਠ, ਦੇਖ ਉਸਦੇ ਕੋਲ ਬੱਲ ਆਇਆ। ਉਸਨੇ ਵਿਕਾਰਾਂ ਨੂੰ ਖ਼ਤਮ ਕਰਕੇ ਜੀਵਨ ਪਵਿੱਤਰ ਕਰ ਲਿਆ।

ਦੂਜੀ ਗੁਰੂ ਜੀ ਨੇ ਕ੍ਰਿਪਾ ਕੀਤੀ ਹੈ। ਕਹਿੰਦੇ ਹਨ ਕਿ ਬੰਦੇ ਕੋਲ ਬੱਲ ਹੈ। ਸਭ ਤੋਂ ਵੱਡੀ ਜੇ ਬੱਚੇ ਦੀ ਰਾਖੀ ਕਰਦੇ ਹਨ ਤਾਂ ਮਾਂ-ਬਾਪ ਕਰਦੇ ਹਨ। ਜਦੋਂ ਸਾਡੇ ਨਿਆਣੇ ਆਪ ਕਮਾਉਣ ਜੋਗੇ ਨਹੀਂ, ਆਪਣੇ ਸਰੀਰ ਨੂੰ ਸੰਭਾਲਣ ਜੋਗੇ ਨਹੀਂ। ਬਾਪ ਕਮਾਉਂਦਾ ਹੈ ਤੇ ਮਾਂ

ਮਦਦ ਕਰਕੇ ਉਹਨਾਂ ਬੱਚਿਆਂ ਨੂੰ ਪਾਲਦੀ ਹੈ, ਪੋਸਦੀ ਹੈ, ਪਰ ਜਿਸ ਨੂੰ ਆਪਣੇ ਪਿਉ ਦੀ ਗੋਦੀ ਵਿਚੋਂ ਹੀ ਬਾਹੋਂ ਧੂਹ ਕੇ ਬਾਹਰ ਸੁੱਟਿਆ ਜਾਏ ਤਾਂ ਉਸ ਬੱਚੇ 'ਤੇ ਕੀ ਬੀਤੇਗੀ ਕਿ ਸਭ ਤੋਂ ਵੱਡੀ ਤਾਕਤ ਤਾਂ ਮੇਰਾ ਬਾਪ ਸੀ ਤੇ ਜੇ ਮੇਰੇ ਬਾਪ ਨੇ ਵੀ ਮੈਨੂੰ ਆਪਣੀ ਗੋਦੀ ਵਿਚ ਥਾਂ ਨਹੀਂ ਦਿੱਤੀ, ਤੇ ਮੇਰੇ ਪੱਲੇ ਦੁਨੀਆਂ ਵਿਚ ਕੀ ਰਹਿ ਗਿਆ। ਧਰੂ ਕੋਲ ਕੋਈ ਹੋਰ ਆਸਰਾ ਨਹੀਂ। ਸਿਰਫ਼ ਬਾਪ ਦੀ ਗੋਦ ਤੇ ਬਾਪ ਦੀ ਗੋਦ ਵਿਚੋਂ ਵੀ ਧੱਕੇ ਪੈ ਗਏ। ਇੰਨਾ ਨਿਰਾਸ਼ ਹੋ ਕੇ ਮਾਂ ਨੂੰ ਪੁੱਛ ਲਿਆ ਸੀ ਕਿ ਮੈਨੂੰ ਇਹ ਦੱਸ ਕਿ ਤੂੰ ਰਾਣੀ ਹੈ ਕਿ ਗੋਲੀ ਹੈਂ। ਪਰ ਪਿਆਰਿਉ ! ਰਾਮ ਨਾਮ ਨੇ ਇੰਨਾ ਕੁ ਬੱਲ ਦਿੱਤਾ, ਕਿ ਉਹ ਬੱਚਾ ਆਪਣੇ ਆਪ ਨੂੰ ਮਾਂ ਬਾਪ ਦੇ ਹੁੰਦਿਆਂ ਅਨਾਥ ਸਮਝਣ ਲੱਗ ਪਿਆ ਸੀ। ਜਦੋਂ ਉਸਨੇ ਰੱਬ ਦੀ ਭਗਤੀ ਕੀਤੀ, ਸਿਮਰਨ ਕੀਤਾ, ਪ੍ਰਮਾਤਮਾ ਨੇ ਇੰਨੀ ਸ਼ਕਤੀ ਦਿੱਤੀ ਕਿ ਧਰੂ ਉਸ ਪੱਦਵੀ 'ਤੇ ਪਹੁੰਚ ਗਿਆ ਜਿਸ ਭਗਤੀ ਦੀ ਪਿਛੋਂ ਭਗਤਾਂ ਨੇ ਵੀ ਜਾਚਨਾ ਕੀਤੀ। ਬਾਬਾ ਨਾਮਦੇਵ ਜੀ ਦਾ ਇਕ ਬਚਨ ਆਉਂਦਾ ਹੈ। ਅਸੀਂ ਪੜ੍ਹਦੇ ਹਾਂ-

*ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ॥*

(ਅੰਗ ੬੭੩)

ਜਿਸ ਥਾਂ ਉੱਤੇ ਮੇਰੇ ਵਾਹਿਗੁਰੂ ਜੀ ਤੁਸੀਂ ਧਰੂ ਤੇ ਪ੍ਰਹਿਲਾਦ ਨੂੰ ਟਿਕਾਇਆ ਹੈ, ਕ੍ਰਿਪਾ ਕਰੋ, ਮੈਨੂੰ ਉਹ ਅਵਸਥਾ ਦਿਉ। ਅਜਾਮਲ ਨੇ ਸਾਰੀ ਜ਼ਿੰਦਗੀ ਪਾਪ ਕੀਤੇ। ਵਿਦਵਾਨ ਸੀ, ਕਦੀ ਕਮਾਈ ਸੀ, ਕਦੀ ਜੱਪ ਸੀ, ਪਰ ਸਾਰਾ ਜੀਵਨ ਚਲਾ ਗਿਆ ਵਿਕਾਰਾਂ ਵਿਚ। ਤਨ ਦਾ ਬੱਲ ਵੀ ਚਲਾ ਗਿਆ, ਆਤਮਕ ਜੀਵਨ ਵੀ ਚਲਾ ਗਿਆ, ਪਰ ਜਿਸ ਦਿਨ ਅਜਾਮਲ ਨੇ ਪੁਕਾਰ ਕੀਤੀ ਤੇ ਪ੍ਰਮਾਤਮਾ ਨੇ ਮੇਹਰ ਕਰਕੇ ਪਰਤ ਕੇ ਫਿਰ ਉਸਨੂੰ ਭਗਤੀ ਦੀ ਪੱਦਵੀ ਦੇ ਦਿੱਤੀ।

ਚੌਥਾ ਬਚਨ ਕੀਤਾ। ਹਾਥੀ ਨੂੰ ਤੰਦੂਏ ਨੇ ਫੜ ਲਿਆ, ਉਸ ਵਿਚ ਬਲ ਕੋਈ ਨਹੀਂ। ਪਰ ਕਹਿੰਦੇ ਹਨ, ਉਸ ਵੇਲੇ ਜਦੋਂ ਹਾਥੀ ਮਰਦਾ ਪਿਆ ਹੈ, ਭਾਵੇਂ ਕਿ ਪੁਰਾਨਕ ਗਾਥਾ ਅਨੁਸਾਰ ਇਹ ਪਿਛਲੇ ਜਨਮ ਦਾ ਸਰਾਪਿਆ ਹੋਇਆ ਸੀ ਤੇ ਇਸਨੂੰ ਹਾਥੀ ਦਾ ਜਨਮ ਮਿਲਿਆ ਸੀ, ਪਰ ਅਸੀਂ ਉਦਾਹਰਨ ਦੀ ਸਿਰਫ਼ ਇੰਨੀ ਗੱਲ ਲੈਣੀ ਹੈ ਕਿ ਇੰਨੀ ਤਾਕਤ ਵਾਲਾ ਹਾਥੀ ਵੀ ਡੁੱਬ ਸਕਦਾ ਹੈ। ਜਦੋਂ ਉਹ ਡੁੱਬਣ ਲੱਗਾ ਤਾਂ ਉਸ ਨੇ ਰੱਬ ਦੇ ਚਰਨਾਂ ਵਿਚ ਪੁਕਾਰ ਕਰਕੇ ਸਿਰਫ਼ ਇਕ ਕਮਲ ਦਾ ਫੁੱਲ ਭੇਟ ਕੀਤਾ ਤੇ ਪ੍ਰਮਾਤਮਾ ਨੇ ਮੇਹਰ ਕਰਕੇ ਉਸਦੀ ਤੰਦੂਏ ਤੋਂ ਬੰਦ-ਖਲਾਸੀ ਕਰਾ ਦਿੱਤੀ।

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਕੀ ਇਹਨਾਂ ਨੂੰ ਬੱਲ ਨਹੀਂ ਮਿਲਿਆ ? ਗਣਕਾ ਨੂੰ ਬੱਲ ਮਿਲਿਆ, ਧਰੂ ਨੂੰ ਬੱਲ ਮਿਲਿਆ, ਅਜਾਮਲ ਨੂੰ ਸ਼ਕਤੀ ਮਿਲੀ, ਹਾਥੀ ਨੂੰ ਤਾਕਤ ਮਿਲੀ ਤੇ ਮਨਾ ! ਤੂੰ ਉਸਦਾ ਆਸਰਾ ਕਿਉਂ ਨਹੀਂ ਲੈਂਦਾ ? ਅਸੀਂ ਸੱਚੇ ਪਾਤਿਸ਼ਾਹ ਦਾ ਇਹ ਬਚਨ ਪੜ੍ਹਦੇ ਹਾਂ-

*ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥*
*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥੧॥ਰਹਾਉ॥*
*ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥*
*ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥ ੧॥*
*ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥*
*ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥੨॥*
*ਅਜਾਮਲੁ ਪਾਪੀ ਜਗੁ ਜਾਨੈ ਨਿਮਖ ਮਾਹਿ ਨਿਸਤਾਰਾ॥*
*ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥ ੩॥*

(ਅੰਗ ੬੩੨)

ਜੇ ਤੂੰ ਚੇਤੇ ਕਰੇਂਗਾ ਫਿਰ ਤੂੰ ਇਸ ਭਵ-ਸਾਗਰ ਤੋਂ ਪਾਰ ਹੋ ਜਾਏਂਗਾ। ਅਸੀਂ ਆਸਰਾ ਛੱਡ ਦਿੰਦੇ ਹਾਂ ਕਿ ਸ਼ਾਇਦ ਹੁਣ ਸਾਡੇ ਕੋਲ ਸਾਡਾ ਬੱਲ, ਸ਼ਕਤੀ, ਤਾਕਤ ਕੁਝ ਵੀ ਨਹੀਂ ਰਹਿ ਗਿਆ। ਹੁਣ ਮੱਛਰ ਅਸੀਂ ਦੇਖਦੇ ਹਾਂ। ਉਸਦੀ ਕਿੰਨੀ-ਕੁ ਹਸਤੀ ਹੈ, ਪਰ ਡੰਗ ਬੜਾ ਤੇਜ਼ ਮਾਰਦਾ ਹੈ। ਮੱਛਰ ਇਕ ਛੋਟਾ ਜਿਹਾ ਜੀਵ ਹੈ। ਜੇ ਕੋਈ ਕਹੇ ਕਿ ਇਸ ਮੱਛਰ ਨੇ ਟੱਕਰ ਮਾਰ ਕੇ ਚੱਟਾਨ ਦੇ ਦੋ ਟੁੱਕੜੇ ਕਰ ਦਿੱਤੇ, ਕਦੀ ਹੁੰਦੇ ਦੇਖੇ ਹਨ ? ਕਦੀ ਵੀ ਨਹੀਂ ਦੇਖਿਆ, ਪਰ ਗੁਰੂ ਗ੍ਰੰਥ ਸਾਹਿਬ ਨੇ ਇਹ ਚਾਰ ਪ੍ਰਮਾਣ ਦਿੱਤੇ ਹਨ। ਕਹਿੰਦੇ ਹਨ, ਜਿਸ ਬੰਦੇ ਦਾ ਅੰਦਰ ਮੱਛਰ ਦੀ ਤਰ੍ਹਾਂ ਕਮਜ਼ੋਰ ਹੈ ਤਾਂ ਅਸੀਂ ਸਮਝਦੇ ਹਾਂ ਕਿ ਭਗਤੀ ਨਹੀਂ ਹੋਣੀ। ਬਹੁਤ ਸਾਰੇ ਲੋਕ ਅਜਿਹੇ ਹਨ ਜਿਹੜੇ ਰਸਤੇ 'ਤੇ ਚੱਲਣ ਤੋਂ ਬਿਨਾਂ ਹੀ ਢੇਰੀ ਢਾਹ ਕੇ ਬੈਠ ਜਾਂਦੇ ਹਨ। ਹਰ ਇਨਸਾਨ ਵਿਚ ਭਗਵਾਨ ਬਣਨ ਦੀ ਸਮਰੱਥਾ ਹੈ। ਹਰ ਪੱਥਰ ਵਿਚੋਂ ਮੂਰਤ ਨਿਕਲਣ ਦੀ ਸਮਰੱਥਾ ਹੈ। ਹਰ ਮਿੱਟੀ ਵਿਚ ਕੀਮਤੀ ਫ਼ਸਲ ਨੂੰ ਜਨਮ ਦੇਣ ਦੀ ਸਮਰੱਥਾ ਹੈ। ਹਰ ਬੂੰਦ ਵਿਚ ਸਾਗਰ ਬਣਨ ਦੀ ਸਮਰੱਥਾ ਹੈ। ਸਿਰਫ਼ ਇਕ ਇਨਸਾਨ ਹੀ ਅਜਿਹਾ ਹੈ ਜਿਹੜਾ ਚੱਲਣ ਤੋਂ ਬਿਨਾਂ ਢੇਰੀ ਢਾਹ ਕੇ ਬੈਠ ਜਾਂਦਾ ਹੈ। ਹਜ਼ੂਰ ਕਹਿੰਦੇ ਹਨ ਕਿ ਇਕ ਮੱਛਰ ਵਰਗਾ ਨਿੱਕਾ ਜਿਹਾ ਜੀਵ, ਜੇ ਵਾਹਿਗੁਰੂ ਮੇਹਰ ਕਰੇ ਤਾਂ ਮੱਛਰ ਦੇ ਛੋਟੇ ਜਿਹੇ ਨਿਰਬਲ ਜੀਵ ਵਿਚ ਇੰਨੀ ਸ਼ਕਤੀ ਭਰ ਸਕਦਾ ਹੈ ਕਿ ਮੱਛਰ ਵੀ ਇਕ ਪਹਾੜ ਨੂੰ ਤੋੜ ਕੇ ਰੱਖ ਸਕੇਗਾ। ਹਜ਼ੂਰ ਨੇ ਕਿਹਾ-

*ਮਸਕੰ ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ॥*

ਪਪੀਲਕਹ ਦਾ ਅਰਥ ਹੈ ਕੀੜੀ। ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਇਕ ਛੋਟੀ ਜਿਹੀ ਕੀੜੀ ਜਿਹੜੀ ਵਿਚਾਰੀ ਸੁੱਕੀ ਮਿੱਟੀ 'ਤੇ ਵੀ ਤੁਰਨਾ ਹੋਵੇ ਤਾਂ ਹੌਲੀ ਹੌਲੀ ਤੁਰਦੀ ਹੈ ਤਾਂ ਉਸ ਕੀੜੀ ਦੇ ਸਾਹਮਣੇ ਚਿੱਕੜ ਦਾ ਬਹੁਤ ਵੱਡਾ ਦਰਿਆ ਆ ਜਾਏ ਤੇ ਕੀੜੀ ਨੂੰ ਕਹੀਏ ਇਸਤੋਂ ਪਾਰ ਹੋ ਜਾ ਤਾਂ ਕੀੜੀ ਦਾ ਉੱਤਰ ਇਹੀ ਹੋਵੇਗਾ ਕਿ ਮੈਂ ਤਾਂ ਸੁੱਕੀ ਮਿੱਟੀ ਉੱਤੇ ਬੜੀ ਮੁਸ਼ਕਿਲ ਨਾਲ ਚੱਲਦੀ ਪਈ ਹਾਂ ਤੇ ਇਸ ਚਿੱਕੜ ਦੇ ਭਰੇ ਹੋਏ ਦਰਿਆ ਨੂੰ ਮੈਂ

ਪਾਰ ਕਿਵੇਂ ਕਰ ਸਕਾਂਗੀ ? ਕਹਿੰਦੇ ਹਨ, ਜੇ ਵਾਹਿਗੁਰੂ ਜੀ ! ਤੁਸੀਂ ਕ੍ਰਿਪਾ ਕਰ ਦਿਉ ਤਾਂ ਕੀੜੀ ਵਰਗਾ ਕਮਜ਼ੋਰ ਵੀ ਮੋਹ ਦੇ ਚਿੱਕੜ ਨੂੰ ਚੀਰ ਕੇ ਨਿਕਲ ਜਾਂਦਾ ਹੈ। ਕਹਿਣ ਲੱਗੇ-

*ਸਾਗਰੰ ਲੰਘੰਤਿ ਪਿੰਗੰ*

ਹੁਣ ਪਿੰਗਲਾ ਬੰਦਾ ਕਿਤੇ ਤੁਰ ਸਕਦਾ ਹੈ ? ਪਿੰਗਲੇ ਨੂੰ ਕਹੀਏ ਤੂੰ ਸਮੁੰਦਰ ਪਾਰ ਕਰ, ਕੀ ਉਹ ਸਮੁੰਦਰ ਨੂੰ ਪਾਰ ਕਰ ਲਵੇਗਾ ? ਕਦੀ ਨਹੀਂ। ਅਸੀਂ ਕਹਾਂਗੇ ਅਣਹੋਣੀ ਹੈ, ਪਰ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਜੇ ਪ੍ਰਮਾਤਮਾ ਮੇਹਰ ਕਰੇ ਤਾਂ ਪਿੰਗਲੇ ਵੀ ਸਮੁੰਦਰ ਦੀਆਂ ਲਹਿਰਾਂ ਨੂੰ ਪਾਰ ਕਰ ਸਕਦੇ ਹਨ। ਜਿਹੜੇ ਆਤਮਕ ਤੌਰ 'ਤੇ ਪਿੰਗਲੇ ਹਨ, ਉਹ ਭਵ-ਸਾਗਰ ਨੂੰ ਤਰ ਸਕਦੇ ਹਨ। ਹਜ਼ੂਰ ਨੇ ਚੌਥਾ ਪ੍ਰਮਾਣ ਦਿੱਤਾ ਕਿ ਇਕ ਬੰਦੇ ਦੇ ਦੋਨੋਂ ਨੇਤਰ ਬੰਦ ਹਨ। ਜੇ ਉਸਨੂੰ ਕਹੀਏ ਤੂੰ ਫਲਾਨੀ ਥਾਂ 'ਤੇ ਰਾਤ ਨੂੰ ਜਾਣਾ ਹੈ ਤਾਂ ਕਹਿੰਦੇ ਹਨ ਕਿ ਜਿਸਨੂੰ ਦਿਨੇ ਨਹੀਂ ਦਿੱਸਦਾ ਪਿਆ, ਉਸਨੇ ਰਾਤ ਨੂੰ ਕੀ ਦੇਖਣਾ ਹੈ ਤੇ ਹਜ਼ੂਰ ਕਹਿੰਦੇ ਹਨ, ਜੇ ਤੂੰ ਕ੍ਰਿਪਾ ਕਰ ਦੇਵੇਂ, ਆਪਣਾ ਬੱਲ ਦੇਵੇਂ ਤਾਂ ਜਿਸਨੂੰ ਦਿਨੇ ਨਹੀਂ ਦਿੱਸਦਾ, ਉਸਨੂੰ ਇੰਨਾ ਦਿੱਸਦਾ ਹੈ ਕਿ ਉਹ ਆਉਣ ਵਾਲਿਆਂ ਦੀਆਂ ਵੀ ਗੱਲਾਂ ਦੱਸਣ ਲੱਗ ਪੈਂਦਾ ਹੈ-

*ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ॥*

ਸਾਧ ਸੰਗੇਣਿ, ਜਿਹੜੇ ਸਾਧ ਸੰਗਤ ਵਿਚ ਚਲੇ ਗਏ,

*ਸਾਧ ਸੰਗੇਣਿ ਸਿਮਰੰਤਿ ਗੋਬਿਦੰ ਸਰਣਿ ਨਾਨਕ ਹਰਿ ਹਰਿ ਹਰੇ॥*

(ਅੰਗ ੧੩੫੯)

ਜਿਹੜੇ ਸਾਧ ਸੰਗਤ ਵਿਚ ਚਲੇ ਗਏ ਤੇ ਉਹਨਾਂ ਨੇ ਗੁਰੂ ਗੁਰੂ ਜੱਪਿਆ ਤਾਂ ਉਹਨਾਂ ਨੂੰ ਇਹ ਸ਼ਕਤੀ ਮਿਲੀ। ਜਦੋਂ ਵਾਹਿਗੁਰੂ ਮੇਹਰ ਕਰਦਾ ਹੈ ਤੇ ਜਿਨ੍ਹਾਂ ਨੂੰ ਲੋਕ ਸ਼ੂਦਰ ਕਹਿੰਦੇ ਹਨ, ਜਿਨ੍ਹਾਂ ਨੂੰ ਲੋਕ ਕਹਿੰਦੇ ਹਨ ਕਿ ਇਸਦੀ ਟਕਾ ਕੀਮਤ ਨਹੀਂ, ਪਿਆਰਿਉ ! ਜਦੋਂ ਪ੍ਰਮਾਤਮਾ ਕਿਸੇ ਨੂੰ ਬੱਲ ਦੇਣ 'ਤੇ ਆਵੇ ਤਾਂ ਅੱਧੀ ਅੱਧੀ ਕੌਡੀ ਦੇ ਵੀ ਕਰੋੜਾਂ ਦੇ ਬਣ ਜਾਂਦੇ ਹਨ। ਜਦੋਂ ਪ੍ਰਮਾਤਮਾ ਕਿਸੇ ਨੂੰ ਅੰਦਰ ਦਾ ਬੱਲ ਦੇਵੇ, ਉਦੋਂ ਮਰੇ ਪਸ਼ੂ ਢੋਣ ਵਾਲਾ ਬੰਦਾ ਵੀ ਸੱਚਖੰਡ ਦਾ ਰਾਹ ਦੱਸਣ ਲੱਗ ਪੈਂਦਾ ਹੈ। ਜਦੋਂ ਵਾਹਿਗੁਰੂ ਕਿਸੇ ਨੂੰ ਆਤਮਕ ਸ਼ਕਤੀ ਪ੍ਰਦਾਨ ਕਰੇ ਤਾਂ ਗੁਰੂ ਅਰਜਨ ਦੇਵ ਜੀ ਦੇ ਕਹਿਣ ਮੁਤਾਬਿਕ ਉਦੋਂ ਘਰ ਘਰ ਵਿਚ ਲੋਕਾਂ ਦੀ ਮਾਲਿਸ਼ ਕਰਕੇ ਸੁਨੇਹੇ ਦੇਣ ਵਾਲਾ ਸੈਣ ਭਗਤਾਂ ਦੀ ਕਤਾਰ ਵਿਚ ਜਾ ਬੈਠਦਾ ਹੈ। ਗੁਰੂ ਅਰਜਨ ਦੇਵ ਜੀ ਦਾ ਇਹ ਬਚਨ ਪੜ੍ਹਦੇ ਹਾਂ-

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*

*ਆਢ ਦਾਮ ਕੋ ਛੀਪਰੋ*

ਆਢ ਦਾਮ ਦਾ ਅੱਖਰੀ ਅਰਥ ਹੈ ਅੱਧੀ ਕੌਡੀ। ਛੀਪਰੋ ਦਾ ਅਰਥ ਹੈ ਛੀਂਬਾ। ਅੱਜ ਵੀ ਅਸੀਂ ਦੇਖਦੇ ਹਾਂ ਕਿ ਜਿਹੜੇ ਉੱਚੀ ਜਾਤ ਵਾਲੇ ਲੋਕ ਹਨ, ਉਹ ਕਈ ਵਾਰੀ ਜਦੋਂ ਨਫ਼ਰਤ ਦੀ ਨਜ਼ਰ ਨਾਲ ਦੇਖਦੇ ਹਨ ਤਾਂ ਬੜੇ ਭੱਦੇ-ਭੱਦੇ ਸ਼ਬਦ ਵਰਤਣਗੇ। ਅੱਧੀ ਕੌਡੀ

ਦਾ ਛੀਂਬਾ ਲੋਕ ਕਹਿੰਦੇ ਹਨ।

*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥*

(ਅੰਗ ੪੮੭)

ਦੁਨੀਆਂ ਦੀ ਨਜ਼ਰ ਵਿਚ ਹੈ ਅੱਧੀ ਕੌਡੀ ਦਾ ਛੀਂਬਾ ਤੇ ਜਿਸ ਦਿਨ ਰੱਬ ਨੇ ਸ਼ਕਤੀ ਦਿੱਤੀ, ਉਸ ਦਿਨ ਉਹ ਆਇਆ ਭਗਤੀ ਕਰਨ ਤੇ ਉਸਨੂੰ ਪੈਰ ਦਾ ਠੁੱਡਾ ਮਾਰ ਕੇ ਬਾਹਰ ਕੱਢਿਆ। ਕਿਉਂ ? ਸ਼ੂਦਰ ਨੂੰ ਕੋਈ ਹੱਕ ਨਹੀਂ ਰੱਬ ਦੀ ਭਗਤੀ ਕਰਨ ਦਾ। ਹੁਣ ਉਸਦੇ ਬੋਲਾਂ ਵਿਚ ਰੱਬ ਨੇ ਇੰਨੀ ਸ਼ਕਤੀ ਦੇ ਦਿੱਤੀ ਜਿਸਨੂੰ ਲੋਕਾਂ ਨੇ ਜਾਤ-ਪਾਤ ਦੀ ਜ਼ੰਜੀਰ ਵਿਚ ਜਕੜਿਆ। ਉਹ ਪਾਟੀ ਜਿਹੀ ਕੰਬਲੀ ਚੁੱਕ ਕੇ ਮੰਦਿਰ ਦੇ ਪਿੱਛੇ ਬੈਠ ਗਿਆ। ਰੱਬ ਨੇ ਮੰਦਿਰ ਦਾ ਮੂੰਹ ਹੀ ਭਗਤ ਵੱਲ ਘੁੰਮਾ ਦਿੱਤਾ। ਉਸਨੇ ਇਹ ਨਹੀਂ ਕਿਹਾ ਕਿ ਮੈਂ ਅੱਜ ਤੋਂ ਬਾਅਦ ਤੇਰੀ ਭਗਤੀ ਨਹੀਂ ਕਰਨੀ, ਸਿਰਫ਼ ਇਕੋ ਗੱਲ ਕਹੀ ਪ੍ਰਮਾਤਮਾ ! ਮਰਨ ਤੋਂ ਬਾਅਦ ਮੁਕਤੀ ਦਾ ਸਿਧਾਂਤ ਹਿੰਦੁਸਤਾਨ ਵਿਚ ਕੂਕਿਆ ਜਾਂਦਾ ਹੈ, ਪਰ ਮੈਂ ਤੇਰੇ 'ਤੇ ਇਕ ਸਵਾਲ ਕਰਨਾ ਚਾਹੁੰਦਾ ਹਾਂ ਕਿ ਤੇਰੀ ਭਗਤੀ ਕਰਦਾ ਹਾਂ, ਤੇਰੀ ਭਗਤੀ ਦੇ ਨਾਮ 'ਤੇ ਮੈਨੂੰ ਇਥੇ ਠੋਕਰਾਂ ਪੈਂਦੀਆਂ ਹਨ ਤਾਂ ਅੱਗੇ ਤੂੰ ਮੈਨੂੰ ਕੀ ਬਚਾਏਂਗਾ ? ਉਸਨੇ ਸ਼ਬਦ ਕਹਿ ਦਿੱਤਾ ਮੇਰੇ ਮਾਲਕ-

*ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥*
*ਏ ਪੰਡੀਆ ਮੋ ਕਉ ਢੇਢ ਕਹਤ ਹੈ ਤੇਰੀ ਪੈਜ ਪਿਛੰਉਡੀ ਹੋਇਲਾ॥*

ਤੂੰ ਰੱਬ ਬਣਿਆ ਫਿਰਦਾ ਹੈਂ। ਸਾਰੀਆਂ ਥਾਵਾਂ 'ਤੇ ਤੂੰ ਪ੍ਰਧਾਨ ਹੈਂ, ਮੈਂ ਆਗੂ, ਮੈਂ ਆਗੂ, ਆ ਦੇਖ ਨਾਮ ਤੇਰਾ ਜੱਪਦਾ ਹਾਂ-

*ਤੇਰੀ ਪੈਜ ਪਿਛੰਉਡੀ ਹੋਇਲਾ॥*

(ਅੰਗ ੧੨੯੨)

ਮਰਨ ਤੋਂ ਬਾਅਦ ਜਿਨ੍ਹਾਂ ਨੇ ਮੈਨੂੰ ਠੁੱਢੇ ਮਾਰੇ, ਇਹਨਾਂ ਨੇ ਤਾਂ ਦੇਖਣਾ ਨਹੀਂ। ਤੂੰ ਮੈਨੂੰ ਗੋਦ ਦੇ ਦਿੱਤੀ ਹੈ। ਜੇ ਕੁਝ ਕਰ ਸਕਦਾ ਹੈਂ ਤਾਂ ਹੁਣੇ ਕਰ। ਗੁਰੂ ਜੀ ਨੇ ਬਾਣੀ ਵਿਚ ਕਿਹਾ-

*ਹਸਤ ਖੇਲਤ ਤੇਰੇ ਦੇਹੁਰੇ ਆਇਆ॥*
*ਭਗਤਿ ਕਰਤ ਨਾਮਾ ਪਕਰਿ ਉਠਾਇਆ॥ ੧॥*
*ਹੀਨੜੀ ਜਾਤਿ ਮੇਰੀ ਜਾਦਮ ਰਾਇਆ॥ ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ਰਹਾਉ॥*
*ਲੈ ਕਮਲੀ ਚਲਿਓ ਪਲਟਾਇ॥ ਦੇਹੁਰੈ ਪਾਛੈ ਬੈਠਾ ਜਾਇ॥ ੨॥*
*ਜਿਉ ਜਿਉ ਨਾਮਾ ਹਰਿ ਗੁਣ ਉਚਰੈ॥ ਭਗਤ ਜਨਾਂ ਕੌ ਦੇਹੁਰਾ ਫਿਰੈ॥ ੩॥*

(ਅੰਗ ੧੧੬੪)

ਅੱਜ ਮੇਰੇ ਕ੍ਰਿਪਾਲੂ ਜੀ ਨੇ ਪਹਿਲਾ ਬਚਨ ਕੀਤਾ ਹੈ ਦੋਹਰਾ - ਇਹ ਕਾਵਿ ਰੂਪ ਵਿਚ ਹਜ਼ੂਰ ਨੇ ਸਲੋਕਾਂ ਵਿਚ ਇਹ ਦੋਹਰਾ ਅੰਕਿਤ ਕੀਤਾ ਹੈ। ਸ਼ਬਦ ਹੈ -

*ਬਲ ਛੁਟਕਿਓ*

ਕਦੀ ਅਰਦਾਸ ਕਰੀਏ ਹੇ ਪ੍ਰਭੂ ! ਅੰਦਰ ਦਾ ਬੱਲ ਨਹੀਂ ਰਿਹਾ, ਸਿਮਰਨ ਨਹੀਂ ਰਿਹਾ।

*ਬੰਧਨ ਪਰੇ*

ਦੁਨੀਆਂ ਦੇ ਜੰਜਾਲਾਂ ਦੇ ਬੰਧਨ ਪੈ ਗਏ ਹਨ। ਕੀ ਕਰੀਏ। ਗ਼ਰੀਬੀ ਦਾ ਬੰਧਨ, ਵਿਕਾਰਾਂ ਦਾ ਬੰਧਨ, ਦੁਸ਼ਮਣਾਂ ਦਾ ਬੰਧਨ।

*ਕਛੂ ਨ ਹੋਤ ਉਪਾਇ॥*

ਜਿਸ ਕੋਲ ਜਾਂਦੇ ਹਾਂ, ਨਿਰਾਸ਼ਤਾ ਪੱਲੇ ਪੈਂਦੀ ਹੈ। ਹੁਣ ਮੈਨੂੰ ਦੱਸ ਕਿਹੜੇ ਪਾਸੇ ਜਾਵਾਂ ?

*ਕਹੁ ਨਾਨਕ ਅਬ ਓਟ ਹਰਿ*

ਗੁਰੂ ਤੇਗ਼ ਬਹਾਦਰ ਜੀ ਫ਼ੁਰਮਾ ਰਹੇ ਹਨ ਕਿ ਆਪਣੇ ਉਪਾਅ ਚੱਲੇ ਗਏ। ਵੈਸੇ ਅਖ਼ੀਰਲੀ ਖੇਡ ਹੈ ਓਟ ਹਰਿ। ਜੇ ਪਹਿਲਾਂ ਹੀ ਓਟ ਲੈ ਲਈਏ ਤਾਂ ਬੜਾ ਆਨੰਦ ਬਣਿਆ ਰਹਿੰਦਾ ਹੈ। ਪਹਿਲਾ ਮਾਨ ਆ ਜਾਂਦਾ ਹੈ। ਕਈ ਵਾਰੀ ਚਾਰ ਪੈਸੇ ਹੁੰਦੇ ਹਨ ਤੇ ਨਾਲ ਹੀ ਹਉਮੈ ਆ ਜਾਂਦੀ ਹੈ। ਕਹਿੰਦੇ ਹਨ, ਹੁਣ ਤਾਂ ਕੋਈ ਪ੍ਰਵਾਹ ਨਹੀਂ। ਚਾਰ ਬੰਦੇ ਪਿੱਛੇ ਹੁੰਦੇ ਹਨ ਤਾਂ ਕਹਿੰਦੇ ਹਨ, ਹੁਣ ਕੋਈ ਪ੍ਰਵਾਹ ਨਹੀਂ। ਨਹੀਂ, ਇਕ ਗੱਲ ਚੇਤੇ ਰੱਖਿਉ, ਉਸਦੀ ਸ਼ਕਤੀ ਹੈ-

*ਖਿਨ ਮਹਿ ਨੀਚ ਕੀਟ ਕਉ ਰਾਜ॥*
*ਪਾਰਬ੍ਰਹਮ ਗਰੀਬ ਨਿਵਾਜ॥*

(ਸੁਖਮਨੀ ਸਾਹਿਬ)

ਜੇ ਉਹ ਕੀੜਿਆਂ ਤੋਂ ਰਾਜੇ ਬਣਾਉਂਦਾ ਹੈ ਤਾਂ ਇਸ ਤੁੱਕ ਨੂੰ ਕਦੀ ਭੁੱਲੀਏ ਨਾ-

*ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥*

(ਅੰਗ ੧੪੪)

ਹਜ਼ੂਰ ਕਹਿੰਦੇ ਹਨ-

*ਕਹੁ ਨਾਨਕ ਅਬ ਓਟ ਹਰਿ*

ਜਦੋਂ ਕੋਈ ਆਸਰਾ ਨਾ ਹੋਵੇ ਤਾਂ ਬੰਦਾ ਟੇਕ ਹੀ ਉਦੋਂ ਲੈਂਦਾ ਹੈ। ਬੜੀ ਸੋਹਣੀ ਗੱਲ ਕਿਸੇ ਨੇ ਕਹੀ ਹੈ। ਦਰੋਪਤੀ ਨੇ ਇਹੀ ਗਿੱਲਾ ਕੀਤਾ ਸੀ ਸ੍ਰੀ ਕ੍ਰਿਸ਼ਨ ਜੀ ਨੂੰ ਕਿ ਤੁਸੀਂ ਪਹਿਲਾਂ ਕਿਉਂ ਨਾ ਆਏ ਜਦੋਂ ਮੈਨੂੰ ਕੇਸਾਂ ਤੋਂ ਫੜ ਕੇ ਲਿਆਂਦਾ ਸੀ ? ਉਹਨਾਂ ਦਾ ਉੱਤਰ ਦਿੱਤਾ ਸੀ, ਅਸਲ ਵਿਚ ਤੂੰ ਜਦੋਂ ਅੰਦਰੋਂ ਰੱਬ ਦੀ ਪੁਕਾਰ ਕੀਤੀ, ਕ੍ਰਿਪਾ ਹੀ ਉਦੋਂ ਹੋਈ ਸੀ। ਕਹਿਣ ਲੱਗੀ ਪਹਿਲਾਂ ਪੁਕਾਰ ਨਹੀਂ ਸੀ ? ਕਹਿਣ ਲੱਗੇ, ਪਹਿਲਾਂ ਪਤੀ ਦੀਆਂ ਬਾਹਾਂ ਦਾ ਤੈਨੂੰ ਮਾਣ ਸੀ। ਭੀਸ਼ਮ ਪਿਤਾਮਾ ਵਰਗੇ ਬਜ਼ੁਰਗਾਂ ਦੀ ਲੱਜਿਆ ਦਾ ਤੈਨੂੰ ਮਾਣ ਸੀ। ਗੁਰੂ

ਦਰੋਣਾਚਾਰੀਆ ਦਾ ਮਾਣ ਸੀ। ਅਖ਼ੀਰ 'ਤੇ ਤੂੰ ਆਪਣੇ ਦੰਦਾਂ ਵਿਚ ਵੀ ਕੱਪੜਾ ਫੜਿਆ, ਪਰ ਜਦੋਂ ਸਾਰੇ ਆਸਰੇ ਮੁੱਕ ਗਏ, ਉਦੋਂ ਤੈਨੂੰ ਪ੍ਰਮਾਤਮਾ ਦੀ ਯਾਦ ਆਈ। ਪਹਿਲਾਂ ਸਿਰਫ਼ ਕਹੀ ਜਾਂਦੇ ਹਾਂ ਵਾਹਿਗੁਰੂ ਜੀ ਦਇਆ ਕਰੋ, ਪਰ ਅੰਦਰ ਵਾਲਾ ਕਹਿੰਦਾ ਹੈ, ਨਹੀਂ। ਜਦੋਂ ਕੋਈ ਆਸਰਾ ਨਾ ਰਹੇ ਤਾਂ ਉਦੋਂ ਜਿਹੜੀ ਅਰਦਾਸ ਨਿਕਲਦੀ ਹੈ, ਫਿਰ ਉਹ ਗੱਜ ਦੇ ਬੰਧਨ ਵੀ ਕੱਟ ਦਿੰਦੀ ਹੈ।

*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥ ੫੩॥*

ਗੁਰੂ ਜੀ ਨੇ ਅੱਗੇ ਕ੍ਰਿਪਾ ਕੀਤੀ-

*ਬਲੁ ਹੋਆ ਬੰਧਨ ਛੁਟੇ*

ਤੂੰ ਪੁਕਾਰ ਕੀਤੀ ਹੈ ਤੇ ਅੰਦਰ ਸ਼ਕਤੀ ਆ ਗਈ। ਜਦੋਂ ਕਿਸੇ ਉੱਪਰ ਰੱਬ ਮੇਹਰ ਦੀ ਨਦਰ ਕਰਦਾ ਹੈ ਤਾਂ ਉਸਦੇ ਅੰਦਰ ਨੂੰ ਤਾਕਤ ਦਿੰਦਾ ਹੈ। ਪਰ ਇਹ ਸ਼ਕਤੀ ਉਸਨੂੰ ਮਿਲੀ, ਜਿਸਨੇ ਓਟ ਲਈ। ਜਿਹੜਾ ਆਕੜ ਕੇ ਰੱਬ ਦੇ ਨਾਲ ਸੌਦਾ ਮਾਰਨ ਤੁਰ ਜਾਏ, ਉਸਨੂੰ ਥੋੜੀ ਸ਼ਕਤੀ ਮਿਲਣੀ ਹੈ। ਪ੍ਰਹਿਲਾਦ ਉਸਨੂੰ ਨਹੀਂ ਪੂਜਦਾ ਜਿਸ ਨੇ ਸ਼ਕਤੀ ਲਈ ਹੈ, ਪ੍ਰਹਿਲਾਦ ਉਸਨੂੰ ਪੂਜਦਾ ਹੈ ਜਿਸ ਦੇ ਕੋਲੋਂ ਸ਼ਕਤੀਆਂ ਮਿਲਦੀਆਂ ਹਨ। ਬਾਪ ਕੋਲ ਸ਼ਕਤੀ ਹੈ, ਉਹ ਕਹਿੰਦਾ ਹੈ, ਪਾਸੇ ਰਹੋ, ਜਿਸ ਕੋਲੋਂ ਤੂੰ ਸ਼ਕਤੀ ਲਈ ਹੈ, ਮੈਂ ਨਹੀਂ ਲੈ ਸਕਦਾ ? ਉਸਨੇ ਕਿਹਾ, ਮੈਂ ਪ੍ਰਹਿਲਾਦ ਨੂੰ ਖ਼ਤਮ ਕਰਕੇ ਰੱਖਾਂਗਾ। ਰੱਬ ਨੇ ਬੱਲ ਵਰਤਾਇਆ। ਹਰਣਾਖਸ਼ ਨੇ ਕਿਰਪਾਨ ਕੱਢ ਕੇ ਕਿਹਾ, ਦਿਖਾ ਕਿਥੇ ਹੈ ਤੇਰਾ ਰੱਬ ? ਪ੍ਰਹਿਲਾਦ ਫਿਰ ਨਹੀਂ ਬੋਲਿਆ, ਰੱਬ ਬੋਲਿਆ। ਉਸ ਰੱਬ ਨੇ ਕਿਹਾ, ਇੱਧਰ ਆ, ਤੈਨੂੰ ਦੱਸਾਂ ਇਸਦਾ ਰਾਖਾ ਕੌਣ ਹੈ। ਪਿਆਰਿਉ ! ਜਦੋਂ ਸਾਰੇ ਆਸਰੇ ਮੁੱਕ ਜਾਣ ਉਦੋਂ-

*ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ॥*

ਫਿਰ ਸਾਰੇ ਰਾਹ ਲੱਭ ਜਾਂਦੇ ਹਨ। ਸੱਚੇ ਪਾਤਿਸ਼ਾਹ ਕਹਿੰਦੇ ਹਨ-

*ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥ ੫੪॥*

ਤੇਰੇ ਹੱਥ ਵਿਚ ਹੀ ਸਭ ਕੁਝ ਹੈ। ਵਾਹਿਗੁਰੂ ਜੀ ! ਤੁਸੀਂ ਮੇਹਰ ਕਰੋ ਤਾਂ ਸਹਾਇਤਾ ਕਰ ਦਿੰਦੇ ਹੋ। ਸਾਰੀਆਂ ਚੀਜ਼ਾਂ ਤੁਹਾਡੇ ਹੱਥ ਵਿਚ ਹਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਸਲੋਕ-੫੫

# ਕੋਊ ਨ ਨਿਬਹਿਓ ਸਾਥਿ

*ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥*
*ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥ ੫੫॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਤੇਗ਼ ਬਹਾਦਰ ਜੀ ਦਾ ਅੱਜ ਆਪ ਜੀ ਨੇ 55ਵਾਂ ਸਲੋਕ ਸਰਵਨ ਕੀਤਾ ਹੈ। ਇਸ ਸਲੋਕ ਦਾ ਸੰਖੇਪ ਜਿਹਾ ਭਾਵ ਇਸ ਪ੍ਰਕਾਰ ਹੈ ਕਿ ਜੀਵਨ ਵਿਚ ਅਨੇਕਾਂ ਲੋਕ ਅਜਿਹੇ ਮਿਲਦੇ ਹਨ ਜਿਹੜੇ ਇਕ ਦੂਜੇ ਦਾ ਸਾਥ ਦੇਣ ਦਾ ਵਾਅਦਾ ਕਰਦੇ ਹਨ। ਉਹਨਾਂ ਵਿਚੋਂ ਕੁਝ ਲੋਕ ਤਾਂ ਅਜਿਹੇ ਹਨ ਜਿਨ੍ਹਾਂ ਦੇ ਵਾਅਦੇ ਸਿਰਫ਼ ਸੁੱਖ ਤੱਕ ਸੀਮਤ ਹਨ। ਜਿਸ ਦਿਨ ਮਨੁੱਖ ਦੇ ਉੱਪਰ ਦੁੱਖ ਆ ਜਾਂਦਾ ਹੈ, ਇਕ ਖਿਨ ਵਿਚ ਮੋਢੇ ਨਾਲ ਮੋਢਾ ਜੋੜ ਕੇ ਤੁਰਨ ਵਾਲੇ ਲੋਕ ਪਾਲਾ ਬਦਲ ਕੇ ਉਸਦਾ ਸਾਥ ਛੱਡ ਜਾਂਦੇ ਹਨ। ਕੇਵਲ ਸਾਥ ਹੀ ਨਹੀਂ ਛੱਡਣਗੇ ਸਗੋਂ ਆਪਣੇ ਆਪ ਨੂੰ ਇਸ ਗੱਲ ਤੋਂ ਬੇਦੋਸ਼ਾ ਕਰਨ ਲਈ ਕਿ ਸਾਨੂੰ ਪਤਾ ਸੀ ਕਿ ਇਹ ਬੰਦਾ ਇੰਨਾ ਮਾੜਾ ਹੈ ਤਾਂ ਹੀ ਅਸੀਂ ਸਾਥ ਛੱਡ ਦਿੱਤਾ। ਕੁਝ ਅਜਿਹੇ ਵੀ ਸੱਜਣ ਹਨ ਜਿਹੜੇ ਦੁੱਖ ਵੇਲੇ ਵੀ ਪੂਰਾ ਯਤਨ ਕਰਦੇ ਹਨ ਤੇ ਆਪਣੀ ਵਾਹ ਲਾ ਕੇ ਜਿੰਦ ਤੱਕ ਸਾਥ ਦਿੰਦੇ ਹਨ। ਹਜ਼ੂਰ ਕਹਿੰਦੇ ਹਨ ਕਿ ਅੰਤਲੇ ਸਮੇਂ ਕੋਈ ਵੀ ਇਸ ਜਿੰਦ ਦੇ ਨਾਲ ਨਹੀਂ ਨਿੱਭਿਆ।

ਗੁਰੂ ਤੇਗ਼ ਬਹਾਦਰ ਜੀ ! ਇਸ ਮੁਸੀਬਤ ਵਿਚ ਕੌਣ ਸਾਥ ਦੇਵੇਗਾ ? ਉਹਨਾਂ ਬਖ਼ਸ਼ਿਸ਼ ਕੀਤੀ ਕਿ ਇਸ ਮੁਸੀਬਤ ਵਿਚ ਜੇ ਕੋਈ ਸਾਥ ਦੇ ਸਕਦਾ ਹੈ ਤਾਂ ਇਕ ਪ੍ਰਮਾਤਮਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਆਪ ਪੜ੍ਹਦੇ ਹੋ। ਜਦੋਂ ਆਨੰਦ ਸਾਹਿਬ ਜੀ ਦਾ ਪਾਠ ਪੜ੍ਹਿਆ ਜਾਂਦਾ ਹੈ ਤਾਂ ਧੰਨ ਗੁਰੂ ਅਮਰਦਾਸ ਜੀ ਦੀ ਇਸ ਪਉੜੀ ਨੂੰ ਪੜ੍ਹਦਿਆਂ ਕਈ ਦਹਾਕੇ ਲੰਘ ਗਏ। ਪਰ ਗੁਰੂ ਅਮਰਦਾਸ ਜੀ ਨੇ ਇਸ ਪਉੜੀ ਨੂੰ ਅਮਲੀ ਜਾਮਾ ਪਾਇਆ ਸੀ। ਮਨ ਦੇ

ਚਾਰ ਘੜੀਆਂ ਮੰਨਦਾ ਵੀ ਹੈ, ਸੁਣਦਾ ਵੀ ਹੈ, ਪਰ ਪਰਤ ਕੇ ਇੰਨਾ ਭੈੜਾ ਇਸਦਾ ਸੁਭਾਅ ਹੈ ਕਿ ਇਕ ਖਿਨ ਵਿਚ ਆਪਣੇ ਸੁਣੇ ਹੋਏ ਨੂੰ ਅਨਸੁਣਿਆ ਕਰ ਦਿੰਦਾ ਹੈ। ਮਨ ਨਾ ਟਿੱਕੇ ਤਾਂ ਸਿਰਫ਼ ਇਸਨੂੰ ਘਰ ਵਿਚ ਸੁੱਤੇ ਹੋਏ ਪਰਿਵਾਰ ਦੇ ਜੀਅ ਹੀ ਦਿਖਾ ਦਿਆ ਕਰੋ ਕਿ ਇਹ ਜਿਹੜੇ ਸੁੱਤੇ ਹਨ, ਕੋਈ ਇਹਨਾਂ ਵਿਚੋਂ ਤੇਰਾ ਆਪਣਾ ਹੈ ? ਇਸ ਵਿਚ ਕੋਈ ਸ਼ੱਕ ਨਹੀਂ ਕਿ ਜੀਊਂਦੇ ਜੀਅ ਅਸੀਂ ਆਪਣੇ ਫ਼ਰਜ਼ ਅਦਾ ਕਰਨੇ ਹਨ ਪਰ ਇਸ ਗੱਲ ਨੂੰ ਭੁੱਲੀਏ ਨਾ ਕਿ ਜਿਸ ਪੁੱਤਰ ਨੂੰ ਅਸੀਂ ਦੇਖਦੇ ਹਾਂ, ਇਹ ਸਾਥੀ ਸਾਡਾ ਬਣੇਗਾ। ਨਫ਼ਰਤ ਨਾ ਕਰੀਏ, ਪਰ ਇਸ ਉੱਪਰ ਯਕੀਨ ਕਰਕੇ ਨਾ ਬੈਠ ਜਾਈਏ ਕਿ ਇਹ ਪੁੱਤਰ ਮੇਰਾ ਸਾਥੀ ਹੈ। ਇਹਨਾਂ ਕੁ ਸਾਥੀ ਜ਼ਰੂਰ ਹੈ ਕਿ ਤੇਰੇ ਸਰੀਰ ਨੂੰ ਇਸ਼ਨਾਨ ਕਰਾ ਸਕਦਾ ਹੈ, ਅਰਦਾਸ ਤੋਂ ਬਾਅਦ ਤੇਰੇ ਸਿਰ ਵਾਲੇ ਪਾਸੇ ਤੈਨੂੰ ਅੱਗ ਲਗਾ ਸਕਦਾ ਹੈ। ਮਨ ਨੂੰ ਸਮਝਾਏ-

*ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥*

*ਏਹੁ ਕੁਟੰਬੁ ਤੂ ਜਿ ਦੇਖਦਾ*

ਜਿਸ ਕੁਟੰਬ ਨੂੰ ਤੂੰ ਦੇਖਦਾ ਪਿਆ ਹੈਂ।

*ਚਲੈ ਨਾਹੀ ਤੇਰੈ ਨਾਲੇ॥*

(ਅੰਗ ੯੧੮)

ਇਹਨਾਂ ਨੇ ਤੇਰੇ ਨਾਲ ਨਹੀਂ ਚੱਲਣਾ। ਜਿਸ ਦਿਨ ਪਿਆਲੀ ਭਰ ਗਈ ਉਸ ਦਿਨ ਡੁੱਬਣੀ ਹੈ। ਆਪ ਜੀ ਅਲਾਹਣੀਆ ਦਾ ਪਾਠ ਸੁਣਦੇ ਹੋ। ਮਰਗ ਤੋਂ ਬਾਅਦ ਅਸੀਂ ਕਹਿੰਦੇ ਹਾਂ ਕਿ ਹੁਣ ਗੁਰਦੁਆਰੇ ਅਲਾਹਣੀਆ ਦਾ ਪਾਠ ਹੋਵੇਗਾ। ਉਥੇ ਸ਼ਬਦ ਤੁਸੀਂ ਸੁਣਦੇ ਹੋ-

*ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥*

*ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥*

(ਅੰਗ ੫੭੮)

ਜਦੋਂ ਉਸ ਸੱਚੇ ਪਾਤਿਸ਼ਾਹ ਨੇ ਸੰਸਾਰ ਨੂੰ ਧੰਧੇ 'ਤੇ ਲਾਇਆ। ਇਕ ਤੁਸੀਂ ਆਸਾ ਦੀ ਵਾਰ ਵਿਚ ਤੁੱਕ ਸਰਵਨ ਕਰਦੇ ਹੋ-

*ਕੋ ਰਹੈ ਨ ਭਰੀਐ ਪਾਈਐ॥*

(ਅੰਗ ੪੬੫)

ਆਮ ਗੁਰਮੁਖ ਪਿਆਰਿਆਂ ਨੇ ਪਾਈ ਦਾ ਅੱਖਰੀ ਅਰਥ ਕੀਤਾ ਹੈ ਪੜੋਪਾ। ਜਦੋਂ ਪੜੋਪਾ ਭਰਿਆ ਜਾਏ ਤਾਂ ਕੁਦਰਤੀ ਤੌਰ 'ਤੇ ਉਸਨੂੰ ਖ਼ਾਲੀ ਕਰਨਾ ਹੀ ਪਏਗਾ। ਵੈਸੇ ਪਾਈ ਦਾ ਅੱਖਰੀ ਅਰਥ ਕੀਤਾ ਜਾਂਦਾ ਹੈ ਪਣ-ਘੜੀ। ਕਹਿੰਦੇ ਹਨ, ਅੱਜ ਅਸੀਂ ਹੱਸ ਕੇ ਘੜੀ ਬੰਨ੍ਹੀ। ਉਸ ਪਿਆਲੀ ਨੂੰ ਪਾਣੀ ਉੱਤੇ ਰੱਖਿਆ, ਬਾਰੀਕ ਜਿਹਾ ਸੁਰਾਖ਼ ਕੀਤਾ ਹੈ। ਬੂੰਦ-ਬੂੰਦ ਕਰਕੇ ਪਾਣੀ ਉਸ ਪਿਆਲੀ ਵਿਚ ਭਰਦਾ ਗਿਆ ਤੇ ਜਦੋਂ ਪਿਆਲੀ ਪੂਰੀ ਤਰ੍ਹਾਂ ਭਰ ਗਈ

ਤਾਂ ਉਦੋਂ ਉਹ ਪਿਆਲੀ ਪਾਣੀ ਵਿਚ ਡੁੱਬ ਗਈ। ਇਕ ਘੰਟੇ ਬਾਅਦ ਜਦੋਂ ਪਿਆਲੀ ਭਰ ਕੇ ਡੁੱਬਣੀ ਤਾਂ ਉਦੋਂ ਕਹਿੰਦੇ ਸਨ ਕਿ ਇੰਨਾ ਸਮਾਂ ਹੋ ਗਿਆ ਹੈ, ਇੰਨੀਆਂ ਘੜੀਆਂ, ਇੰਨੇ ਪਹਿਰਾਂ ਵਿਚ ਇਹ ਪਿਆਲੀ ਭਰ ਜਾਂਦੀ ਹੈ। ਹਜ਼ੂਰ ਕਹਿੰਦੇ ਹਨ, ਪਿਆਰਿਆ ! ਜਿਸ ਦਿਨ ਤੇਰਾ ਜਨਮ ਹੋਇਆ ਹੈ, ਉਸ ਦਿਨ ਪਿਆਲੀ ਭਰਨੀ ਸ਼ੁਰੂ ਹੋ ਗਈ। ਹੁਣ ਇਸ ਉਦਾਹਰਨ ਦੇ ਵਿਪਰੀਤ ਦੇਖੀਏ। ਗੁਰੂ ਜੀ ਨੇ ਕਿਹਾ ਪਾਈ ਭਰੀ ਤੇ ਗੁਰੂ ਤੇਗ਼ ਬਹਾਦਰ ਜੀ ਦੀ ਇਸਦੇ ਵਿਪਰੀਤ ਉਦਾਹਰਨ ਲਈਏ। ਕਹਿਣ ਲੱਗੇ, ਇਹ ਭਾਂਡਾ ਭਰਿਆ ਪਿਆ ਸੀ, ਤਰੇੜ ਆ ਗਈ। ਇਸਦੇ ਵਿਚੋਂ ਬੂੰਦ ਬੂੰਦ ਕਰਕੇ ਪਾਣੀ ਨਿਕਲਦਾ ਰਿਹਾ। ਉਥੇ ਨਿਕਲਦਾ ਹੋਇਆ ਵੀ ਪ੍ਰਵਾਨ ਹੈ ਤੇ ਇਥੇ ਭਰਿਆ ਹੋਇਆ ਵੀ ਪ੍ਰਵਾਨ ਹੈ। ਅਸੀਂ ਇਕ ਬਚਨ ਪੜ੍ਹਦੇ ਹਾਂ-

*ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥*
*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*

(ਅੰਗ ੭੨੬)

ਹੁਣ ਫੁੱਟੇ ਹੋਏ ਘੜੇ ਵਿਚੋਂ ਪਾਣੀ ਨਿਕਲਦਾ ਹੈ ਤੇ ਇਥੇ ਦੂਜੇ ਪਾਸੇ ਜਿਹੜੀ ਪਿਆਲੀ ਵਿਚ ਸੁਰਾਖ਼ ਹੋਇਆ ਹੈ ਤੇ ਉਹ ਸੁਰਾਖ਼ ਦੇ ਨਾਲ ਪਾਣੀ ਇਸਦੇ ਵਿਚ ਭਰਦਾ ਪਿਆ ਹੈ। ਇਥੇ ਗੁਰੂ ਜੀ ਨੇ ਕਿਹਾ, ਤੇਰਾ ਜੀਵਨ, ਤੇਰਾ ਸਰੀਰ ਮਾਨੋ ਇਕ ਪਿਆਲੀ ਹੈ। ਸਮਾਂ ਆਇਆ ਤੇ ਇਸ ਪਿਆਲੀ ਨੇ ਭਰ ਕੇ ਇਕ ਦਿਨ ਡੁੱਬਣਾ ਸੀ। ਘੰਟੇ ਬਾਅਦ, ਪਹਿਰ ਬਾਅਦ ਜੋ ਸਮਾਂ ਉਸਦੇ ਲਈ ਮੁਕੱਰਰ ਸੀ, ਓਨੇ ਸਮੇਂ ਵਿਚ ਭਰ ਕੇ ਡੁੱਬ ਗਈ ਤੇ ਪਿਆਰਿਆ ! ਜਿਸ ਦਿਨ ਤੇਰਾ ਜਨਮ ਹੋਇਆ ਹੈ, ਉਸ ਦਿਨ ਦਾ ਤੂੰ ਭਰਿਆ ਜਾਣ ਲੱਗਾ ਹੈਂ। ਤੇ ਜਦੋਂ ਪਿਆਲੀ ਭਰੀ ਗਈ ਤੇ ਭਰੀ ਹੋਈ ਨੇ ਹੁਣ ਡੁੱਬਣਾ ਹੈ। ਭਰੀ ਹੋਈ ਨੂੰ ਤਾਰ ਕੋਈ ਨਹੀਂ ਸਕਦਾ। ਹਜ਼ੂਰ ਨੇ ਅਖ਼ੀਰ ਅਲਾਹਣੀਆ ਵਿਚ ਇਕ ਬਚਨ ਕੀਤਾ ਹੈ। ਹੁਣ ਜਦੋਂ ਬੰਦਾ ਤੁਰਦਾ ਹੈ ਤਾਂ ਨਾਲ ਉਪਦੇਸ਼ ਵੀ ਦੇਈ ਗਏ ਕਿ

*ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥*
*ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ॥*
*ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ॥*
*ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ॥*

(ਅੰਗ ੫੭੮)

ਅਖ਼ੀਰ 'ਤੇ ਇਕ ਬਚਨ ਕੀਤਾ–

*ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ*

ਪਿਆਰਿਉ ! ਜਦੋਂ ਪ੍ਰਮਾਤਮਾ ਵੱਲੋਂ ਸੱਦਾ ਆ ਗਿਆ, ਹੁਣ ਜਿਹੜੇ ਭੈਣ-ਭਰਾ ਸਨ, ਉਹ ਸਾਰੇ ਇਕੱਠੇ ਹੋ ਕੇ ਰੋਣ ਲੱਗ ਪਏ।

*ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ॥*

*ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ॥*

ਗੁਰੂ ਸਾਹਿਬ ਕਹਿੰਦੇ ਹਨ ਕਿ ਜਦੋਂ ਸੱਦਾ ਆ ਗਿਆ ਤਾਂ ਜਿਹੜੇ ਰੋਣ ਵਾਲੇ ਸਨ, ਉਹ ਇਕੱਠੇ ਹੋ ਗਏ। ਸੱਚੇ ਪਾਤਿਸ਼ਾਹ ਕਹਿੰਦੇ ਹਨ, ਕਿਹੜੇ ਰੋਏ ? ਪੁੱਤ ਰੋਂਦੇ ਪਏ ਹਨ, ਭਤੀਜੇ ਆ ਕੇ ਰੋਂਦੇ ਪਏ ਹਨ, ਮਿੱਤਰ ਆ ਕੇ ਰੋ ਪਏ, ਪ੍ਰੀਤਮ ਆ ਕੇ ਰੋ ਪਏ, ਪਿਆਰੇ ਆ ਕੇ ਰੋਏ ਤੇ ਗੁਰੂ ਜੀ ਨੇ ਕਿਹਾ, ਚੇਤੇ ਰੱਖੀਂ ਸਾਰੇ ਤੈਨੂੰ ਨਹੀਂ ਰੋਂਦੇ, ਤੈਨੂੰ ਇਸ ਕਰਕੇ ਰੋਂਦੇ ਪਏ ਹਨ, ਕਿਉਂਕਿ ਤੂੰ ਇਹਨਾਂ ਦਾ ਸਾਥ ਦਿੰਦਾ ਰਿਹਾ ਹੈਂ। ਹਜ਼ੂਰ ਕਹਿੰਦੇ ਹਨ-

*ਭੈ ਰੋਵੈ ਗੁਣ ਸਾਰਿ ਸਮਾਲੇ*

ਮਰੇ ਹੋਏ ਬੰਦੇ ਦੇ ਗੁਣਾਂ ਨੂੰ ਚੇਤੇ ਕਰਕੇ ਰੋਂਦੇ ਪਏ ਹਨ। ਹੁਣ ਉਹ ਗੁਣ ਕਿਹੜੇ ਚੇਤੇ ਕਰਦੇ ਹਨ ? ਤੁਸੀਂ ਕਈ ਬੰਦੇ ਸੁਣੇ ਹੋਣਗੇ, ਕਿਸੇ ਜਵਾਨ ਦੀ ਮੌਤ ਹੋ ਜਾਏ ਤਾਂ ਛੋਟੇ-ਛੋਟੇ ਬੱਚੇ ਹੋਣ 'ਤੇ ਕਹਿੰਦੇ ਹਾਂ, ਰੱਬ ਮੇਹਰ ਕਰਦਾ, ਕੋਈ ਦੱਸ-ਕੁ ਸਾਲ ਹੋਰ ਕੱਟ ਜਾਂਦਾ ਤਾਂ ਚੰਗਾ ਸੀ। ਉਹ ਦੱਸ ਸਾਲ ਸਾਡੇ ਲਈ ਨਹੀਂ ਮੰਗਦੇ, ਉਹ ਦੱਸ ਸਾਲ ਆਪਣੇ ਸੁੱਖਾਂ ਨੂੰ ਰੋਂਦੇ ਪਏ ਹਨ, ਕਿਉਂਕਿ ਦੱਸ ਸਾਲ ਤੱਕ ਚਾਰ ਪੈਸੇ ਹੋਰ ਇਕੱਠੇ ਹੋ ਜਾਂਦੇ। ਚਲੋ ਬੱਚਿਆਂ ਦਾ ਕੰਮ ਚੱਲ ਪੈਂਦਾ। ਅਕਸਰ ਤੁਸੀਂ ਸੁਣਦੇ ਹੋਵੋਗੇ ਕਿ ਦੱਸ ਸਾਲ, ਵੀਹ ਸਾਲ ਕੱਟ ਜਾਂਦਾ ਤਾਂ ਚੰਗਾ ਸੀ। ਉਹ ਉਸਦੇ ਕਰਕੇ ਨਹੀਂ, ਉਹ ਆਪਣੇ ਸੁੱਖ ਕਰਕੇ ਰੋਂਦੇ ਹਨ।

*ਕੋ ਮਰੈ ਨ ਮੁਇਆ ਨਾਲੇ॥*

(ਅੰਗ ੫੮੨)

ਪਿਆਰਿਆ ! ਅੱਜ ਤੱਕ ਜਦੋਂ ਵੀ ਕੋਈ ਮਰਿਆ ਹੈ ਤਾਂ ਮਰਿਆਂ ਦੇ ਨਾਲ ਕੋਈ ਮਰਿਆ ਨਹੀਂ। ਅਸੀਂ ਮਨ ਨੂੰ ਕਦੀ ਨਹੀਂ ਸਮਝਾਇਆ। ਅਸੀਂ ਕੁਟੰਬ ਨੂੰ ਦੇਖਦੇ ਹਾਂ। ਪੁੱਤਰ, ਧੀ, ਮਾਂ-ਬਾਪ ਅੰਦਰ ਮੋਹ ਜਾਗਦਾ ਹੈ। ਕਹਿੰਦੇ ਹਨ ਕਿ ਤੂੰ ਇਸ ਤਰ੍ਹਾਂ ਦੇਖ ਕਿ-

*ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥*

*ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥*

ਮਹਾਰਾਜ ਕਹਿੰਦੇ ਹਨ,

*ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥*

(ਅੰਗ ੯੧੮)

ਜਦੋਂ ਤੂੰ ਅੰਤਲੇ ਸਮੇਂ ਪਛਤਾਏਂਗਾ, ਫਿਰ ਕਿਉਂ ਇਹੋ ਜਿਹਾ ਕੰਮ ਪਿਆ ਕਰਦਾ ਹੈਂ। ਦਾਤਾ ਜੀ ਨੇ ਮੇਹਰ ਕਰਕੇ ਇਕ ਬਚਨ ਕਿਹਾ-

*ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥*

(ਆਸਾ ਦੀ ਵਾਰ)

ਇਹੋ ਜਿਹੀਆਂ ਕਲਾਬਾਜ਼ੀਆਂ ਨਾ ਪਾ, ਜਿਸਦੇ ਨਾਲ ਅਖ਼ੀਰ ਵਿਚ ਤੂੰ ਰੋਵੇਂ। ਧੰਨ ਗੁਰੂ ਨਾਨਕ ਸਾਹਿਬ ਜੀ ਦਾ ਗੁਰੂ ਗ੍ਰੰਥ ਸਾਹਿਬ ਵਿਚ ਬਚਨ ਆਉਂਦਾ ਹੈ-

*ਕੋਈ ਜਾਨੈ ਕਵਨੁ ਈਹਾ ਜਗਿ ਮੀਤੁ॥*

ਆਪਣੇ ਮੁਹੱਲੇ ਦਾ ਤੁਸੀਂ ਤਜਰਬਾ ਕਰਕੇ ਦੇਖੋ, ਇਥੇ ਕਦੀ ਵੀ ਕਿਸੇ ਬੰਦੇ 'ਤੇ ਭਰੋਸਾ ਨਾ ਕਰੋ। ਹਾਂ, ਧਰਮ ਨੂੰ ਕਮਾਉਣ ਵਾਲੇ 'ਤੇ ਭਰੋਸਾ ਕੀਤਾ ਜਾ ਸਕਦਾ ਹੈ ਕਿ ਵਾਕਿਆ ਜੇ ਬਾਂਹ ਫੜੀ ਹੈ ਤਾਂ ਨਾਲ ਨਿੱਭੇਗਾ। ਹਜ਼ੂਰ ਨੇ ਕਿਹਾ-

*ਕੋਈ ਜਾਨੈ ਕਵਨੁ ਈਹਾ ਜਗਿ ਮੀਤੁ॥*
*ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ॥ ੧॥ ਰਹਾਉ॥*

ਕੋਈ ਟਾਵਾਂ-ਟਾਵਾਂ ਸਮਝਦਾ ਹੈ ਕਿ ਦੁਨੀਆਂ ਵਿਚ ਕੋਈ ਸਾਥੀ ਹੈ।

*ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥*
*ਪੂਰਬ ਜਨਮ ਕੇ ਮਿਲੇ ਸੰਜੋਗੀ*

ਪੂਰਬਲੇ ਜਨਮਾਂ ਦੇ ਸੰਜੋਗ ਕਰਕੇ ਮਿਲ ਗਏ ਤੇ ਗੁਰੂ ਜੀ ਕਹਿੰਦੇ ਹਨ-

*ਅੰਤਹਿ ਕੋ ਨ ਸਹਾਈ॥ ੧॥*

(ਅੰਗ ੭੦੦)

ਅੰਤਲੇ ਸਮੇਂ ਕੋਈ ਤੇਰੀ ਸਹਾਇਤਾ ਕਰਨ ਵਾਲਾ ਨਹੀਂ। ਇਹ ਅੰਤਲਾ ਸਮਾਂ ਤਾਂ ਛੱਡੋ ਪਿਆਰਿਉ ! ਇਹ ਤਾਂ ਦੂਰ ਦੀ ਗੱਲ, ਇਥੇ ਤਾਂ ਅੰਤ ਆਉਣ ਤੋਂ ਪਹਿਲਾਂ ਹੀ ਲੋਕੀਂ ਸਾਥ ਛੱਡ ਜਾਂਦੇ ਹਨ। ਹਰ ਇਕ ਦਾ ਨਜ਼ਰੀਆ ਆਪੋ ਆਪਣਾ ਹੈ। ਜਿਹੜਾ ਬੰਦਾ ਚਾਰ ਪੈਸੇ ਕਮਾ ਕੇ ਘਰ ਲਿਆਉਂਦਾ ਹੈ, ਉਸਦੇ ਸਾਰੇ ਸੁੱਖ ਮੰਗਣਗੇ। ਉਸਦੇ ਸੁੱਖ ਨਹੀਂ, ਅਸਲ ਵਿਚ ਆਪਣੇ ਸੁੱਖ ਦੀ ਅਸੀਂ ਸੁੱਖ ਮੰਗਦੇ ਹਾਂ। ਸਾਡੇ ਸੁਆਰਥ ਉਸ ਬੰਦੇ ਉੱਤੇ ਖਲੋਤੇ ਹਨ। ਹਜ਼ੂਰ ਨੇ ਕਿਹਾ, ਜਦੋਂ ਤੂੰ ਪਾਖੰਡ ਕਰਕੇ, ਲੋਕਾਂ ਦੇ ਹੱਕ ਮਾਰ ਕੇ ਰੁਪਈਆਂ ਦੀਆਂ ਥੈਲੀਆਂ ਪੁੱਤਰ-ਧੀਆਂ, ਮਾਂ-ਬਾਪ ਅੱਗੇ ਰੱਖਦਾ ਹੈਂ, ਉਦੋਂ ਉਹ ਅੱਤ ਦੇ ਪ੍ਰਸੰਨ ਹੁੰਦੇ ਹਨ। ਜਦੋਂ ਅਸੀਂ ਮਾੜੀ ਕਮਾਈ ਘਰ ਵਿਚ ਲਿਆਉਂਦੇ ਹਾਂ, ਉਦੋਂ ਨਿਆਣਿਆਂ ਦੀ ਵੀ ਤਬਾਹੀ ਕਰ ਦੇਈਏ ਤੇ ਆਪਣੇ ਆਤਮਕ ਜੀਵਨ ਦੀ ਵੀ ਤਬਾਹੀ ਕਰ ਦੇਈਏ। ਭਾਵੇਂ ਅਸੀਂ ਇਸ ਗੱਲ ਨੂੰ ਸਮਝਦੇ ਨਹੀਂ। ਇਸ ਕਰਕੇ ਨਹੀਂ ਸਮਝਦੇ, ਕਿਉਂਕਿ ਸਾਡੇ ਧਰਮ ਦਾ ਜਿਹੜਾ ਢਾਂਚਾ ਹੈ, ਠੇਕੇਦਾਰੀ ਦਾ ਬਣ ਇਹੋ ਜਿਹਾ ਗਿਆ ਹੈ। ਜੇ ਇਕ ਝੂਠਾ ਬੰਦਾ ਸਰਾਧ ਖਾ ਕੇ ਕਹਿੰਦਾ ਹੈ ਕਿ ਤੇਰੇ ਮਾਪਿਆਂ ਤੱਕ ਸਰਾਧ ਪਹੁੰਚਾ ਦਿੱਤੇ ਹਨ ਤੇ ਗੁਰੂ ਜੀ ਕਹਿੰਦੇ ਹਨ, ਤੂੰ ਤਾਂ ਚੋਰ ਹੈਂ। ਦਲਾਲ ਦੇ ਹੱਥ ਵੀ ਵੱਢੇ ਜਾਣਗੇ ਤੇ ਮੈਂ ਕਹਿੰਦਾ ਹਾਂ, ਜਿਹੜੇ ਠੇਕੇ 'ਤੇ ਧਰਮ ਕਮਾਉਂਦੇ ਪਏ ਹਨ, ਰੱਬ ਨੇ ਇਹਨਾਂ ਨੂੰ ਵੀ ਨਹੀਂ ਬਖ਼ਸ਼ਣਾ। ਹੱਥ ਇਹਨਾਂ ਦੇ ਵੀ ਵੱਢੇ ਜਾਣਗੇ। ਹਜ਼ੂਰ ਕਹਿੰਦੇ ਹਨ ਕਿ ਦੇਖੋ ਪਰਪੰਚ ਕਰਦਾ ਹੈ ਬੰਦਾ। ਦਿਨ ਸਾਡੇ ਚੰਗੇ ਮੰਦੇ ਆਉਂਦੇ ਹਨ, ਕਦੀ

ਟਕੇ ਕਮਾ ਸਕਦਾ ਹੈ, ਕਦੀ ਲੱਖਾਂ ਵਿਚ ਖੇਡ ਸਕਦਾ ਹੈ ਪਰ ਜਦੋਂ ਅਸੀਂ ਮਾੜੇ ਕਰਮ ਕਰ ਕਰ ਕੇ ਧਨ ਘਰ ਲਿਆਉਂਦੇ ਹਾਂ ਤਾਂ ਉਹ ਧਨ ਫਿਰ ਤਬਾਹੀ ਕਰਦਾ ਹੈ। ਉਸਦਾ ਕਾਰਨ ਕੀ ਹੈ ? ਕਈ ਵਾਰੀ ਇਕ ਰੁਪਈਆ ਆਇਆ ਹੋਇਆ ਲੱਖਾਂ ਨਾਲ ਲੈ ਜਾਂਦਾ ਹੈ। ਹਜ਼ਾਰ ਆਇਆ ਹੋਇਆ ਨਾਲ ਕਰੋੜਾਂ ਲੈ ਜਾਂਦਾ ਹੈ। ਪਾਤਿਸ਼ਾਹ ਕਹਿੰਦੇ ਹਨ, ਕੋਈ ਸਹਾਈ ਨਹੀਂ। ਸੱਚੇ ਪਾਤਿਸ਼ਾਹ ਇੰਨੀ ਭੀੜ ਚਾਰ-ਚੁਫੇਰੇ। ਗੁਰੂ ਜੀ ਨੇ ਇਕ ਬਚਨ ਕਿਹਾ-

*ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ॥*
*ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ॥੨॥*
*ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ॥*

ਕਹਿਣ ਲੱਗੇ ਕਿਹੜਾ ਤੇਰਾ ਆਪਣਾ ਹੈ। ਇਥੇ ਮੁਕਤ ਦਾ ਅਰਥ ਹੈ ਮੋਤੀ। ਕਨਕ ਦਾ ਅਰਥ ਹੈ ਸੋਨਾ ਤੇ ਲਾਲ ਦਾ ਅਰਥ ਕੀਮਤੀ ਲਾਲ ਕਰਾਂਗੇ। ਪਿਆਰਿਆ ! ਇਕ ਇਕ ਦੀ ਗਿਣਤੀ ਕਰਕੇ ਕਹਿ ਦਿੰਦਾ ਹਾਂ ਕਿ ਕਿਹੜਾ ਤੇਰਾ ਆਪਣਾ ਹੈ। ਮੋਤੀਆਂ ਦੀਆਂ ਮਾਲਾਂ, ਸੋਨਾ ਤੇ ਸੋਨੇ ਵਿਚ ਜੜ੍ਹੀਆਂ ਹੋਈਆਂ ਕੀਮਤੀ ਮਾਲਾਂ ਇਹ ਮਨ ਨੂੰ ਖ਼ੁਸ਼ ਕਰਨ ਵਾਲੀ ਮਾਇਆ ਹੈ, ਆਤਮਾ ਨੂੰ ਖ਼ੁਸ਼ ਕਰਨ ਵਾਲੀ ਨਹੀਂ। ਦੇਖੋ ਅਸੀਂ ਧਰਮ ਵੀ ਕਮਾਉਂਦੇ ਹਾਂ, ਸਿਰਫ਼ ਲੋਕਾਂ ਨੂੰ ਦਿਖਾਉਣ ਲਈ। ਕਦੀ ਕਿਸੇ ਨੂੰ ਦਿਖਾਉਣ ਲਈ ਨਾ ਧਰਮ ਕਮਾਉ। ਆਪਣੇ ਅੰਦਰ ਬੈਠ ਕੇ ਧਰਮ ਕਮਾਉ। ਤੁਹਾਡਾ ਜੀਵਨ ਹੀ ਲੋਕਾਂ ਲਈ ਆਚਰਨ ਬਣ ਜਾਏਗਾ। ਇਕੱਲਾ ਬਾਹਰ ਦਿਖਾਵਾ ਕਰਦੇ ਰਹੀਏ ਤੇ ਅੰਦਰ ਕੁਝ ਹੈ ਨਹੀਂ।

ਤੁਸੀਂ ਸਾਰੇ ਸੱਜਣ ਵਿਆਹ ਸ਼ਾਦੀਆਂ ਵਿਚ ਜਾਂਦੇ ਹੋ। ਬਹੁਤ ਲੋਕ ਜਿਹੜੇ ਹਨ ਉਹ ਕੱਪੜਿਆਂ ਤੇ ਚਮੜੀ ਦੇ ਤੱਲ 'ਤੇ ਜੀਉਂਦੇ ਹਨ। ਭਾਵੇਂ ਉਹ ਜਿੰਨੀਆਂ ਮਰਜ਼ੀ ਸਿਮਰਨ ਦੀਆਂ ਗੱਲਾਂ ਕਰਨ, ਅਜੇ ਮਨ ਉਹਨਾਂ ਦਾ ਮੁਕਤ ਮਾਲ ਕਨਕ ਲਾਲ ਹੀਰਾ ਵਿਚ ਹੀ ਹੈ। ਉਸਦਾ ਸੂਟ ਇਹੋ ਜਿਹਾ, ਮੇਰਾ ਇਹੋ ਜਿਹਾ, ਕਿਉਂਕਿ ਤੁਹਾਡਾ ਧਿਆਨ ਇਥੇ ਹੀ ਟਿੱਕਿਆ ਹੈ। ਜੇ ਕੱਪੜੇ ਵਿਚ ਧਿਆਨ ਟਿੱਕਿਆ ਹੈ ਤਾਂ ਉਥੇ ਕਿਸੇ ਨੇ ਵੀ ਨਹੀਂ ਦੇਖਣਾ ਕਿ ਇਥੇ ਕੋਈ ਧਰਮੀ ਆਇਆ ਹੈ। ਉਥੇ ਕੱਪੜਾ ਦੇਖਣ ਵਾਲੀਆਂ ਬੀਬੀਆਂ ਦਾ ਧਿਆਨ ਇਕ ਦੂਜੇ ਦੇ ਬਸਤਰਾਂ ਵੱਲ ਹੈ, ਇਕ ਦੂਜੇ ਦੇ ਗਹਿਣਿਆਂ ਵੱਲ ਹੈ। ਫਿਰ ਬਣਾਉਟੀ ਹਾਸੇ ਤੇ ਗੁਰੂ ਜੀ ਨੇ ਕਿਹਾ, ਮੈਨੂੰ ਦੱਸ, ਚਾਰ ਘੜੀਆਂ ਮਨ ਨੂੰ ਖ਼ੁਸ਼ ਕਰਨ ਲਈ ਹੀਰੇ ਮੋਤੀ ਪਾਈ ਫਿਰਦਾ ਹੈਂ, ਕੀ ਇਹ ਤੇਰੇ ਹਨ ? ਅਗਲੀ ਤੁੱਕ ਹੈ-

*ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ॥੨॥*

ਹਾ ਹਾ ਦਾ ਅਰਥ ਹੁੰਦਾ ਹੈ ਹੇ ਪ੍ਰਭੂ ! ਇਥੇ ਹਾ ਹਾ ਦਾ ਅਰਥ ਹੈ ਹਾਏ ਹਾਏ। ਜਦੋਂ ਕੀਮਤੀ ਬਸਤਰ ਦੇਖੇ, ਕੀਮਤੀ ਹੀਰੇ ਮੋਤੀ ਦੇਖੇ, ਹਾਏ ਇਸ ਦੇ ਕੋਲ ਇੰਨਾ ਕੁਝ ? ਹੌਕੇ ਲੈਂਦੇ ਲੋਕ ਦੇਖੀਦੇ ਹਨ। ਕਹਿੰਦੇ ਹਨ, ਦੂਜੇ ਦਾ ਸੋਨਾ-ਚਾਂਦੀ ਦੇਖਕੇ ਤੂੰ ਹੌਕਾ ਲੈਂਦਾ

ਹੈਂ, ਕਮਲਿਆ, ਤੇਰੀ ਸਾਰੀ ਉਮਰ ਹੀ ਹੌਕਿਆਂ ਵਿਚ ਨਿਕਲ ਜਾਣੀ ਹੈ। ਇਸਦੇ ਵਿਚ ਵੀ ਸੰਤੋਖ ਨਹੀਂ।

*ਹਸਤਿ ਰਥ ਅਸ੍ਵ ਪਵਨ ਤੇਜ*

ਹਸਤ ਹਾਥੀ, ਰਥ ਜਿਹੜੇ ਘੋੜਿਆਂ ਨੂੰ ਅੱਗੇ ਬੰਨ੍ਹ ਕੇ ਰੱਥ ਜੋੜੇ ਜਾਂਦੇ ਹਨ। ਜਿਹੜੇ ਘੋੜੇ ਹਵਾ ਤੋਂ ਵੱਧ ਤੇਜ਼ ਦੌੜਦੇ ਹਨ, ਉਹ ਘੋੜੇ ਵੀ ਕਿਹੜੇ ਸਾਥ ਨਿੱਭੇ।

*ਧਣੀ ਭੂਮਨ ਚਤੁਰਾਂਗਾ॥*

ਅਮੀਰ ਸੀ, ਚਾਰ ਅੰਗਾਂ ਵਾਲੀ ਉਸਦੀ ਫ਼ੌਜ ਸੀ, ਪੈਦਲ ਸਨ, ਘੋੜ-ਸਵਾਰ ਸਨ, ਰੱਥ ਸਨ।

*ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ॥ ੩॥*
*ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ ਤਾ ਕੈ ਹਰਿ ਹਰਿ ਗਾਈਐ॥*
*ਨਾਨਕ ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ॥ ੪॥*

(ਅੰਗ ੭੦੦)

ਗੁਰੂ ਤੇਗ਼ ਬਹਾਦਰ ਜੀ ਅੱਜ ਮੇਹਰ ਦੇ ਘਰ ਵਿਚ ਆਏ ਤੇ ਕਹਿਣ ਲੱਗੇ-

*ਸੰਗ ਸਖਾ ਸਭਿ ਤਜਿ ਗਏ*

ਇਥੇ ਸਾਖੀਕਾਰਾਂ ਨੇ ਬਚਨ ਕਹੇ ਹਨ ਕਿ ਗੁਰੂ ਤੇਗ਼ ਬਹਾਦਰ ਸ਼ਹੀਦ ਹੋਣ ਤੋਂ ਪਹਿਲਾਂ ਕਹਿ ਰਹੇ ਹਨ ਕਿ ਮੇਰੇ ਸਾਥੀ ਵੀ ਸਾਥ ਛੱਡ ਗਏ। ਨਹੀਂ ਗੁਰਮੁਖੋ ! ਇਹ ਅਰਥ ਕਰਾਂਗੇ ਤਾਂ ਭਾਈ ਮਤੀ ਦਾਸ ਜੀ ਦੀ ਸ਼ਹਾਦਤ ਕਿੱਧਰ ਜਾਏਗੀ ? ਈਸਾ ਜੀ ਦੇ ਅੰਤਲੇ ਸਮੇਂ 30 ਟੱਕਿਆਂ ਦੀ ਖ਼ਾਤਰ ਨਾਲ ਦੇ ਸਾਥੀ ਵੀ ਸਾਥ ਛੱਡ ਕੇ ਚਲੇ ਗਏ। ਅਖ਼ੀਰਲੇ ਸਮੇਂ ਤੱਕ ਉਹ ਥੁੱਕਣ ਤੱਕ ਗਏ। ਪਰ ਹੇ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਸ਼ੁਰੂਆਤ ਮਤੀ ਦਾਸ ਜੀ ਤੋਂ ਹੀ ਹੋਈ ਸੀ। ਇਹ ਸਾਥੀ ਉਹ ਨਹੀਂ ਜਿਹੜੇ 30 ਟੱਕਿਆਂ ਵਿਚ ਵਿੱਕ ਜਾਣਗੇ। ਇਹ ਉਹ ਸਾਥੀ ਹਨ, ਜਿਹੜੇ ਪਿੰਜਰੇ ਵਿਚ ਹਜ਼ੂਰ ਖਲੋਤੇ ਹਨ ਤੇ ਸਿਰ 'ਤੇ ਆਰਾ ਚੱਲਦਾ ਹੈ, ਆਰਾ ਚੱਲਦਿਆਂ ਵੀ ਸਿੱਖ ਜਪੁ ਜੀ ਗਾ ਰਿਹਾ ਹੈ। ਦੇਗ ਵਿਚ ਭਾਈ ਦਇਆਲਾ ਉਬਾਲੇ ਖਾਂਦਾ ਹੈ ਤੇ ਦੇਗ ਵਿਚ ਬੈਠਣ ਤੋਂ ਪਹਿਲਾਂ ਉੱਚਾ ਮੂੰਹ ਕਰਕੇ ਆਵਾਜ਼ ਦੇ ਕੇ ਕਹਿੰਦਾ ਹੈ- ਸੱਚੇ ਪਿਤਾ ਜੀ ! ਪਹਿਲਾਂ ਪੰਜਵੇਂ ਜਾਮੇ ਦੇਗ ਦੇ ਉਬਾਲੇ ਝੱਲੇ ਸਨ, ਅੱਜ ਕ੍ਰਿਪਾ ਕਰਿਉ, ਉਸੇ ਦੇਗ ਦਾ ਉਬਾਲਾ ਸਿੱਖ ਵਿਚ ਬੈਠ ਕੇ ਝੱਲ ਲਿਉ। ਭਾਈ ਸਤੀ ਦਾਸ ਹਜ਼ੂਰ ਦੇ ਬਚਨ ਫ਼ਾਰਸੀ ਵਿਚ ਲਿਖਦੇ ਹਨ, ਰੂੰ ਨਾਲ ਲਪੇਟੇ ਗਏ, ਤਨ ਡਿੱਗ ਪਿਆ ਪਰ ਸਾਥ ਨਹੀਂ ਛੱਡਿਆ। ਹੁਣ ਸਾਖੀਕਾਰਾਂ ਨੇ ਕਹਿ ਦਿੱਤਾ ਕਿ ਸ਼ਹੀਦ ਹੋ ਗਏ। ਉਹ ਤਾਂ ਉਹ ਸਨ-

*ਨਾਮੁ ਰਹਿਓ ਸਾਧੂ ਰਹਿਓ*

(ਅੰਗ ੧੪੨੯)

ਕਮਾਈ ਵਾਲੇ ਉਹ ਤਾਂ ਨਾਲ ਰਹੇ ਹਨ, ਸਾਥ ਨਹੀਂ ਛੱਡ ਕੇ ਗਏ। ਇਥੇ ਹੈ ਜਿਹੜੇ ਨਾਲ ਦੇ ਸਾਥੀ ਸਨ, ਸਾਡੇ ਮਿੱਤਰ ਹਨ, ਸਾਡੇ ਦੋਸਤ ਹਨ, ਭੈਣ-ਭਰਾ ਹਨ, ਇਹ ਸਾਥ ਛੱਡਣਗੇ। ਬਾਣੀ ਵਿਚ ਬਾਬਾ ਫ਼ਰੀਦ ਜੀ ਦਾ ਸਲੋਕ ਪੜ੍ਹਦੇ ਹਾਂ ਕਿ-

*ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥*
*ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ॥*
*ਮਲਕਲ ਮਉਤ ਜਾਂ ਆਵਸੀ ਸਭ ਦਰਵਾਜ਼ੇ ਭੰਨਿ॥*
*ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ॥*
*ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ॥*
*ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥*

(ਅੰਗ ੧੩੮੩)

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ-

*ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ॥*

ਹੇ ਕਾਇਆ ! ਤੂੰ ਵੀ ਕਿੰਨੀ ਕੁ ਦੇਰ ਤੱਕ ਸੁੱਖੀ ਹੈਂ।

*ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ॥ ੧॥*
*ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥*
*ਧੰਨੁ ਸੁ ਤੇਰਾ ਥਾਨੁ॥ ੧॥ ਰਹਾਉ॥*

(ਅੰਗ ੫੦)

ਹਜ਼ੂਰ ਮੇਹਰ ਪਏ ਕਰਦੇ ਹਨ-

*ਸੰਗ ਸਖਾ ਸਭਿ ਤਜਿ ਗਏ*

ਸਾਰੇ ਛੱਡ ਕੇ ਚਲੇ ਗਏ। ਗੁਰੂ ਜੀ ਨੇ ਕਿਹਾ, ਜਦੋਂ ਇਕ ਦਿਨ ਅਸੀਂ ਬਚਨ ਪੜ੍ਹਿਆ ਸੀ ਕਿ-

*ਦਸਵੈ ਦਧਾ ਹੋਆ ਸੁਆਹ॥*
*ਗਏ ਸਿਗੀਤ ਪੁਕਾਰੀ ਧਾਹ॥*

(ਅੰਗ ੧੩੭)

ਸਾਥੀ ਚਲੇ ਗਏ। ਸੱਚ ਜਾਣਿਉ, ਤੁਸੀਂ ਵੇਖਦੇ ਹੋ, ਕੁਝ ਤਾਂ ਅਰਦਾਸ ਤੱਕ ਹੀ ਖਲੋਂਦੇ ਹਨ। ਲਾਮਬੂ ਲੱਗਾ, ਗੱਡੀਆਂ ਵਿਚ ਬੈਠੇ। ਲਾਈ ਗੱਡੀ ਨੂੰ ਚਾਬੀ ਤੇ ਘਰ ਨੂੰ ਚਲੇ ਗਏ। ਕਿੰਨੇ-ਕੁ ਕੋਲ ਖਲੋਤੇ ਹਨ ? ਅਖ਼ੀਰਲੇ ਸਮੇਂ ਸੋਹਿਲਾ ਸਾਹਿਬ ਦਾ ਪਾਠ ਕਰਕੇ

ਤਿਣਕਾ ਤਿਣਕਾ ਛੱਡ ਕੇ ਸਭ ਤੁਰ ਗਏ। ਹੁਣ ਤੇਰਾ ਕੌਣ ਹੈ ਮੁਸੀਬਤ ਵਿਚ ? ਸਰੀਰ ਵੀ ਤੇਰਾ ਆਪਣਾ ਨਹੀਂ, ਪਰ ਗੁਰੂ ਜੀ ਨੇ ਇਕ ਕ੍ਰਿਪਾ ਕੀਤੀ। ਕਹਿੰਦੇ ਹਨ-

*ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥ॥*

ਪੰਡਿਤ ਹਰਦਿਆਲ ਨੇ ਇਕ ਬਚਨ ਕਿਹਾ ਸੀ ਕਿ ਰੁੱਖ ਵਿਚ ਲੱਗੇ ਹੋਏ ਫਲਾਂ ਨੂੰ ਦੇਖ ਕੇ ਪੰਛੀ ਵੀ ਚੁੰਝਾਂ ਸਵਾਰਨ ਲੱਗ ਪੈਂਦੇ ਹਨ। ਮਨੁੱਖ 'ਤੇ ਮੁਸੀਬਤ ਪੈ ਜਾਏ ਤੇ ਰੁੱਖ ਨੂੰ ਅੱਗ ਲੱਗ ਜਾਏ। ਜਿਹੜੇ ਰੁੱਖ ਫਲ ਲੈ ਕੇ ਬੈਠੇ ਸਨ, ਪੰਛੀ ਚੁੰਝ ਤੇ ਖੰਭ ਪਸਾਰ ਕੇ ਆਏ। ਕਹਿੰਦੇ ਹਨ, ਜਦੋਂ ਪੱਤਝੜ ਆ ਗਈ ਤਾਂ ਇਹਨਾਂ ਪੰਛੀਆਂ ਨੇ ਰੁੱਖਾਂ 'ਤੇ ਆਉਣਾ ਹੀ ਛੱਡ ਦਿੱਤਾ। ਸੁੱਖ ਦੇ ਮਿੱਤਰ ਹਨ। ਹਜ਼ੂਰ ਨੇ ਕਿਹਾ, ਸਿੱਖਾ, ਉਠ, ਅਜੇ ਵੀ ਜਾਗ।

*ਕਹੁ ਨਾਨਕ ਇਹ ਬਿਪਤਿ ਮੈ*

ਇਸ ਮੁਸੀਬਤ ਵਿਚ, ਇਸ ਪੀੜਾ ਵਿਚ, ਇਸ ਦੁੱਖ ਵਿਚ, ਇਸ ਜਲਦੇ ਹੋਏ ਤਨ ਵੇਲੇ,

*ਟੇਕ ਏਕ ਰਘੁਨਾਥ॥ ੫੫॥*

ਇਕ ਪ੍ਰਮਾਤਮਾ ਹੈ। ਹਜ਼ੂਰ ਜੀ ! ਜਨਮ ਦੇਣ ਵਾਲੀ ਜਿੱਥੇ ਨਾ ਗਈ, ਉਥੇ ਕੌਣ ਜਾਏਗਾ ? ਕਹਿਣ ਲੱਗੇ-

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*
*ਜਹ ਮਹਾ ਭਇਆਨ ਦੂਤ ਜਮ ਦਲੈ॥*
*ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥*
*ਜਹ ਮੁਸਕਲ ਹੋਵੈ ਅਤਿ ਭਾਰੀ॥*
*ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥...*
*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੈ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜੀਆਰਾ॥*

(ਸੁਖਮਨੀ ਸਾਹਿਬ)

ਜਿਸ ਰਸਤੇ 'ਤੇ ਤੁਰਿਆ ਹੈਂ, ਚਾਰ-ਚੁਫੇਰੇ ਹਨੇਰਾ ਹੀ ਹਨੇਰਾ ਹੈ, ਉਥੇ ਪ੍ਰਮਾਤਮਾ ਦਾ ਨਾਮ ਤੇਰੇ ਲਈ ਚਾਨਣ ਬਣ ਜਾਏਗਾ। ਹਜ਼ੂਰ ਕਹਿੰਦੇ ਹਨ, ਇਸ ਮੁਸੀਬਤ ਵਿਚ ਜੇ ਕੋਈ

ਸਾਥ ਦੇ ਸਕਦਾ ਹੈ ਤਾਂ ਕੇਵਲ ਸਤਿਗੁਰੂ ਤੇ ਨਾਮ। ਅਸੀਂ ਭਾਵੇਂ ਹੁਣ ਜਦੋਂ ਨਾਮ ਜੱਪਦੇ ਹਾਂ, ਘਰਾਂ ਵਿਚ ਬੈਠ ਕੇ ਕਿਤੇ ਵੀ ਜੱਪਦੇ ਹਾਂ, ਬਸ ਸਾਥੀ ਇਹ ਹੈ। ਕਈ ਵਾਰੀ ਸਾਨੂੰ ਪ੍ਰਤੀਤ ਹੁੰਦਾ ਹੈ ਕਿ ਸ਼ਾਇਦ ਇਹ ਜੱਪਿਆ ਹੋਇਆ, ਸ਼ਾਇਦ ਇਹ ਸਿਮਰਨ ਕੀਤਾ ਅੱਗੇ ਜਾਣਾ ਹੈ ਕਿ ਨਹੀਂ ? ਰਾਮ ਰਾਮ ਕਹੀ ਜਾਂਦੇ ਹਨ, ਵਾਹਿਗੁਰੂ ਵਾਹਿਗੁਰੂ ਕਹੀ ਜਾਂਦੇ ਹਨ। ਅਸਲ ਵਿਚ ਜੀਉਂਦਿਆਂ ਅੱਖਾਂ ਨੂੰ ਲੋਕ ਦਿੱਸਦੇ ਹਨ, ਮਰੇ ਨਹੀਂ ਦਿੱਸਦੇ। ਕੀ ਕਾਰਨ ਹੈ ਕਿ ਅਕਸਰ ਤੁਸੀਂ ਫ਼ਕੀਰਾਂ ਨੂੰ, ਰੱਬ ਦੇ ਪਿਆਰਿਆਂ ਨੂੰ ਦੇਖਦੇ ਹੋ ਕਿ ਜਦੋਂ ਅੰਦਰੋਂ ਜਾਗਦੇ ਹਨ ਤਾਂ ਉਹ ਸ਼ਮਸ਼ਾਨ ਭੂਮੀਆਂ ਵਿਚ ਜਾ ਬੈਠਦੇ ਹਨ। ਕਿਉਂ ਜਾ ਕੇ ਬੈਠਦੇ ਹਨ ? ਬਾਬਾ ਨਾਨਕ ਜਿਸ ਦਿਨ ਜਗਤ ਜਲੰਦੇ ਨੂੰ ਠਾਰਨ ਲਈ ਤੁਰੇ ਉਸ ਦਿਨ ਸ਼ਮਸ਼ਾਨ ਭੂਮੀ ਵਿਚੋਂ ਉੱਠ ਕੇ ਆਏ ਸਨ। ਡੁੱਬਣ ਵਾਲੇ ਹੀ ਮਰਦੇ ਹਨ, ਮਰੇ ਹੋਏ ਹੀ ਜੀਉਂਦਿਆਂ ਦੀ ਗੱਲ ਕਰ ਸਕਦੇ ਹਨ। ਹਜ਼ੂਰ ਨੇ ਉਸ ਮੌਤ ਦੇ ਭੈਅ ਨੂੰ ਇਕ ਪਾਸੇ ਰੱਖ ਦਿੱਤਾ। ਹਜ਼ੂਰ ਨੇ ਮੇਹਰ ਕੀਤੀ ਕਿ ਦੇਖ ਪਿਆਰਿਆ ! ਇਕ ਨਾਮ ਤੇਰੇ ਨਾਲ ਜਾਣਾ ਹੈ ਤੇ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਜਦੋਂ ਬੰਦੇ ਦੀ ਮੌਤ ਆਉਂਦੀ ਹੈ ਤਾਂ ਇਸਨੂੰ ਤੁਸੀਂ ਡਰਾਵਾ ਨਾ ਸਮਝਿਉ। ਅਸੀਂ ਕਈ ਵਾਰੀ ਕਹਿੰਦੇ ਹਾਂ ਸ਼ਾਇਦ ਇਹ ਮੌਤ ਸ਼ਬਦ ਡਰਾਵੇ ਦੇ ਹਨ। ਜੇ ਡਰਾਵਾ ਵੀ ਸਮਝ ਲਉ ਤਾਂ ਹਕੀਕਤ ਹੈ ਕਿ ਇਕ ਦਿਨ ਮਰਨਾ ਹੈ। ਬਾਬੇ ਫ਼ਰੀਦ ਨੇ ਜਿੰਦ ਨਿਕਲਦੀ ਦੇਖੀ ਸੀ ਤੇ ਉਸਨੇ ਕਿਹਾ, ਜਿੰਦ ਐਵੇਂ ਨਹੀਂ ਨਿਕਲਦੀ। ਰੱਬ ਮੇਹਰ ਕਰੇ, ਕਿਸੇ ਦੀ ਸਹੀ ਸਲਾਮਤ ਨਿਕਲ ਜਾਏ, ਪਰ

*ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥*

(ਅੰਗ ੧੩੭੭)

ਹੱਡ ਤੋੜਦੀ ਹੈ ਜਿੰਦ। ਕਿਸੇ ਦੇ ਭਾਗ ਚੰਗੇ ਜਿਨ੍ਹਾਂ ਰੱਬ ਰੱਬ ਜੱਪਿਆ, ਪਰ ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਸਿਮਰਨ ਵਾਲਾ ਇੰਨਾ ਦੁੱਖ ਪਾ ਕੇ ਗਿਆ। ਨਹੀਂ, ਉਸ ਦੇ ਬਾਹਰੀ ਸਰੀਰਕ ਦੁੱਖ ਨੂੰ ਦੁੱਖ ਨਾ ਸਮਝਿਉ, ਉਸਦੇ ਅੰਦਰ ਸੁੱਖ ਨੂੰ ਸਮਝੋ। ਗੁਰੂ ਜੀ ਨੇ ਤਾਂ ਬਾਣੀ ਵਿਚ ਕਿਹਾ-

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*

ਪਿਆਰਿਉ ! ਚਿੱਟੇ ਤੋਂ ਕਾਲਾ ਰੰਗ ਹੋ ਗਿਆ। ਤੁਸੀਂ ਦੇਖਿਆ ਹੈ ਜਦੋਂ ਮੌਤ ਆਉਂਦੀ ਹੈ ਤਾਂ ਕਈਆਂ ਦੀਆਂ ਅੱਖਾਂ ਬਦਲ ਜਾਂਦੀਆਂ ਹਨ। ਸੱਚ ਹੈ। ਜਦੋਂ ਕਿਸੇ ਦੀ ਅੱਖ ਪੁੱਠੀ ਹੋ ਗਈ ਤਾਂ ਉਹ ਹਕੀਕਤ ਕਹਿ ਜਾਂਦਾ ਹੈ ਕਿ ਲੋਕੋ ! ਮੈਂ ਜੀਉਂਦਾ ਤੁਹਾਡਾ ਸਾਂ, ਹੁਣ ਮੇਰੀਆਂ ਅੱਖਾਂ ਹੀ ਨਹੀਂ ਬਦਲੀਆਂ, ਮੇਰਾ ਸਭ ਕੁਝ ਹੀ ਬਦਲ ਗਿਆ ਹੈ।

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*
*ਨਾਨਕ ਪ੍ਰਭੁ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥*
*ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥*

(ਅੰਗ ੧੩੪)

ਜੋ ਕੁਝ ਬੀਜਿਆ ਉਹ ਕੱਟ ਲਿਆ। ਜਿਹੜਾ ਆਪ ਜੀ ਨਾਮ ਜੱਪਦੇ ਹੋ, ਸਿਮਰਨ ਕਰਦੇ ਹੋ, ਉਹ ਸੂਖਸ਼ਮ ਗਿਆਨ ਸਾਡੇ ਅੰਦਰ ਇਕੱਠਾ ਹੁੰਦਾ ਹੈ। ਸਰੀਰ ਅਸੀਂ ਛੱਡ ਗਏ। ਜਦੋਂ ਅਸੀਂ ਮਥੂਲ ਸਰੀਰ ਛੱਡ ਕੇ ਤੁਰਨਾ ਹੈ, ਸੂਖਸ਼ਮ ਦੇ ਨਾਲ ਸੂਖਸ਼ਮ ਨੇ ਹੀ ਜਾਣਾ ਹੈ। ਜਦੋਂ ਤੇਰੀ ਅੰਦਰ ਵਾਲੀ ਆਤਮਾ ਨਿਕਲਣੀ ਹੈ, ਜਦੋਂ ਅਸੀਂ ਧੀ ਨੂੰ ਵਿਆਹੁੰਦੇ ਹਾਂ ਤਾਂ ਉਸਦੀ ਤਿਆਰੀ ਕਿੰਨੀ ਕਰਦੇ ਹਾਂ। ਦੁਨਿਆਵੀ ਤੌਰ 'ਤੇ ਦਾਜ ਇਕੱਠਾ ਕਰਦੇ ਹਾਂ। ਉਸਦੇ ਲਈ ਬਸਤਰ ਬਣਾਏ ਜਾਂਦੇ ਹਨ। ਉਸਦੇ ਲਈ ਗੀਤ ਗਾਏ ਜਾਂਦੇ ਹਨ। ਉਸਦੇ ਲਈ ਗਹਿਣਾ ਬਣਾਇਆ ਜਾਂਦਾ ਹੈ। ਹਜ਼ੂਰ ਨੇ ਬਾਣੀ ਵਿਚ ਕਿਹਾ ਹੈ, ਹੇ ਮੇਰੇ ਸਾਥੀਉ ! ਮੇਰੀਓ ਭੈਣੋਂ ! ਇਕ ਬੱਚੀ ਨੂੰ ਤੋਰਦਿਆਂ ਇੰਨਾ ਕੁਝ ਇਕੱਠਾ ਕਰਕੇ ਤੋਰਦੀਆਂ ਪਈਆਂ ਜੇ ਪਰ ਕਿਹੜਾ ਬੰਦਾ ਹੈ ਜਿਸਨੇ ਆਪਣੇ ਘਰ ਦੇ ਨੂੰ ਤੋਰਦਿਆਂ ਹੋਇਆਂ ਉਸਦੇ ਨਾਲ 40 ਘੰਟੇ ਦਾ ਸਿਮਰਨ ਤੋਰਿਆ ਹੋਵੇ। ਉਹ ਮਰਦਾ ਹੈ, ਅਸੀਂ ਕੂਕਾਂ ਮਾਰਨ ਲੱਗ ਪੈਂਦੇ ਹਾਂ। ਠੀਕ ਹੈ ਜਦੋਂ ਮਰਨਾ ਹੈ, ਉਦੋਂ ਰੋਣਾ ਆਉਂਦਾ ਹੈ। ਮੈਂ ਕਹਿੰਦਾ ਹਾਂ, ਬਾਬੇ ਨੇ ਇਹ ਸ਼ਬਦ ਕਿਉਂ ਕਹਿ ਦਿੱਤੇ–

*ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥*
*ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ॥*

(ਅੰਗ ੨੩)

ਢਾਹਾਂ ਨਹੀਂ ਮਾਰਨੀਆਂ, ਸਿਆਪੇ ਨਹੀਂ ਕਰਨੇ, ਵਾਲ ਨਹੀਂ ਪੁੱਟਣੇ। ਪਿਆਰਿਉ ! ਜਦੋਂ ਪਿਆਰ ਦਾ ਕਿਤੇ ਰੋਣਾ ਆਉਂਦਾ ਹੈ, ਉਦੋਂ ਅੰਦਰ ਵਹਿ ਤੁਰਦੇ ਹਨ। ਜਦੋਂ ਪਤਾ ਹੈ ਕੋਈ ਬਜ਼ੁਰਗ ਜਾਂਦਾ ਪਿਆ ਹੈ ਤਾਂ 24 ਘੰਟੇ ਉਸਦੇ ਕੋਲ ਗੁਰੂ ਗੁਰੂ ਹੀ ਚੱਲਦਾ ਰਹੇ, ਪਾਠ ਚੱਲੇ। ਫਿਰ ਅਸੀਂ ਕਹਿੰਦੇ ਹਾਂ, ਕੀ ਇਥੇ ਜੱਪਿਆ ਅੱਗੇ ਜਾਏਗਾ ? ਬਿਲਕੁਲ ਜਾਏਗਾ। ਸੂਖਸ਼ਮ ਨਾਲ ਸੂਖਸ਼ਮ ਹੀ ਜਾਏਗਾ। ਹਜ਼ੂਰ ਕਹਿੰਦੇ ਹਨ, ਮੈਨੂੰ ਤੋਰੋ, ਮੈਨੂੰ ਅਸੀਸ ਦਿਉ ਕਿ ਮੇਰਾ ਮੇਰੇ ਸਾਹਿਬ ਨਾਲ ਮੇਲ ਹੋ ਜਾਏ। ਵਾਹਿਗੁਰੂ ਵਾਹਿਗੁਰੂ ਕਹਿਣਾ ਬੜਾ ਛੋਟਾ ਲੱਗਦਾ ਹੈ, ਪਰ ਜਦੋਂ ਰੱਬ ਦੇ ਘਰ ਜਾਉਗੇ ਤਾਂ ਬੜੀ ਕੀਮਤ ਪੈਣੀ ਹੈ। ਬੋਹੜ ਦਾ ਰੁੱਖ ਛੋਟਾ

ਹੈ, ਪਰ ਚੇਤੇ ਰੱਖੀਂ, ਇਸ ਬੀਜ ਵਿਚ ਇੰਨਾ ਵੱਡਾ ਰੁੱਖ ਪਿਆ ਹੈ ਕਿ ਜਦੋਂ ਸਮਾਂ ਆਏਗਾ ਤਾਂ ਇਸਦੇ ਵਿਚੋਂ ਬੜਾ ਵੱਡਾ ਰੁੱਖ ਨਿਕਲਣਾ ਹੈ। ਤੂੰ ਰੋਜ਼ ਗੁਰੂ ਗੁਰੂ ਜੱਪੀ ਜਾ, ਜਿਸ ਦਿਨ ਤੂੰ ਦੁਨੀਆਂ ਤੋਂ ਤੁਰੇਂਗਾ, ਉਸ ਦਿਨ ਤੇਰਾ ਜੱਪਿਆ ਹੋਇਆ ਸਾਰਾ ਤੇਰੇ ਨਾਲ ਚੱਲੇਗਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥



## ਸਲੋਕ ੫੬-੫੭

# ਨਾਮੁ ਰਹਿਓ ਸਾਧੂ ਰਹਿਓ

*ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ॥*
*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥ ੫੬॥*
*ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ॥*
*ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥ ੫੭॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਨੇ ਗੁਰੂ ਤੇਗ਼ ਬਹਾਦਰ ਜੀ ਦੇ ਸਲੋਕ ਨੰਬਰ ੫੬ ਅਤੇ ੫੭ ਦਾ ਪਾਠ ਸਵਰਨ ਕੀਤਾ ਹੈ। ਇਹਨਾਂ ਅੰਮ੍ਰਿਤ ਬਚਨਾਂ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ ਕਿ ਗੁਰੂ ਤੇਗ਼ ਬਹਾਦਰ ਜੀ ਨੇ ਪਹਿਲਾਂ ਨਾਸ਼ਵਾਨਤਾ ਦੀ, ਥੋੜਾ ਚਿਰ ਰਹਿਣ ਵਾਲੇ ਪਦਾਰਥਾਂ ਦੀ, ਜਿਨ੍ਹਾਂ ਦੀ ਪੈਦਾਇਸ਼ ਹੋਈ, ਉਹਨਾਂ ਦੇ ਨਸ਼ਟ ਹੋਣ ਦੀ ਗੱਲ ਕੀਤੀ। ਅੱਜ ਗੁਰੂ ਤੇਗ਼ ਬਹਾਦਰ ਜੀ ਨੇ ਸਾਡੇ ਅੰਦਰ ਨੂੰ ਇਕ ਬਹੁਤ ਵੱਡਾ ਧਰਵਾਸ ਬਖ਼ਸ਼ਿਸ਼ ਕੀਤਾ ਹੈ। ਕਹਿੰਦੇ ਹਨ, ਜੇ ਕੋਈ ਜੀਵ ਦੇ ਨਾਲ ਨਿੱਭਣ ਵਾਲਾ ਹੈ ਤਾਂ ਪਹਿਲਾ ਬਚਨ ਕੀਤਾ ਕਿ ਨਾਮ ਰਹੇਗਾ, ਨਾਮ ਨੂੰ ਜੱਪਣ ਵਾਲਾ, ਨਾਮ ਨੂੰ ਹਿਰਦੇ ਵਿਚ ਦ੍ਰਿੜ ਕਰਨ ਵਾਲਾ ਸਾਧੂ ਰਹੇਗਾ ਤੇ ਤੀਜਾ ਬਚਨ ਕੀਤਾ ਗੋਬਿੰਦ ਰੂਪ ਗੁਰੂ ਰਹੇਗਾ ਤੇ ਚੌਥਾ ਬਚਨ ਕੀਤਾ, ਇਸ ਸੰਸਾਰ ਵਿਚ ਜਿਸਨੇ ਵੀ ਗੁਰੂ ਦਾ ਮੰਤਰ ਜੱਪਿਆ ਹੈ, ਉਹ ਰਹੇਗਾ। ਸੰਸਾਰ 'ਤੇ ਰਹਿਣ ਤੋਂ ਮੁਰਾਦ ਇਹ ਅਮਰ ਹੈ।

ਹਜ਼ੂਰ ਨੇ ਫਿਰ ਅਗਲੇ ਸਲੋਕ ਵਿਚ ਕਿਹਾ ਕਿ ਪਹਿਲਾਂ ਨਾਮ ਦੀ, ਸਾਧੂ ਦੀ, ਗੁਰ ਗੋਬਿੰਦ ਦੀ, ਗੁਰਮੰਤਰ ਜੱਪਣ ਵਾਲੇ ਦੀ ਗੱਲ ਕੀਤੀ। ਅਖ਼ੀਰ 'ਤੇ ਕਿਹਾ ਕਿ ਦੁਨੀਆਂ ਦੇ ਜਿੰਨੇ ਮਰਜ਼ੀ ਤੂੰ ਧਰਮ, ਕਰਮ, ਦਾਨ, ਪੁੰਨ ਜੋ ਮਰਜ਼ੀ ਕਰ ਲੈ, ਪਰ ਨਾਮ ਦੇ ਬਰਾਬਰ ਕੋਈ ਨਹੀਂ। ਜੇ ਹਿਰਦੇ ਵਿਚ ਨਾਮ ਵੱਸ ਜਾਏ ਤਾਂ ਕਹਿੰਦੇ ਹਨ, ਫਿਰ ਦੋ ਕ੍ਰਿਪਾ ਹੋਣਗੀਆਂ।

ਇਕ ਤਾਂ ਤੇਰੇ ਸੰਕਟ ਮਿੱਟ ਜਾਣਗੇ ਤੇ ਦੂਜੀ ਗੱਲ ਨਾਮ ਤੈਨੂੰ ਪ੍ਰਮਾਤਮਾ ਦੇ ਦਰਸ਼ਨਾਂ ਵਿਚ ਵਲੀਨ ਕਰ ਦੇਵੇਗਾ।

ਸਾਹਿਬ ਗੁਰੂ ਤੇਗ਼ ਬਹਾਦਰ ਜੀ ਨੇ ਅੱਜ ਤੱਕ ਜਿਹੜੇ ਬਚਨਾਂ ਦੀ ਅਸੀਂ ਵੀਚਾਰ ਕਰਦੇ ਰਹੇ ਹਾਂ, ਉਹਨਾਂ ਵਿਚ ਨਾਸ਼ਵਾਨਤਾ, ਅਖ਼ੀਰ ਵਿਚ ਖ਼ਤਮ ਹੋਣ ਦੀ ਗੱਲ ਕਰਦੇ ਰਹੇ। ਦਾਤਾਰ ਜੀ ਨੇ ਉਸ ਨਾਸ਼ਵਾਨਤਾ ਦੀ ਗੱਲ ਅਨੇਕਾਂ ਸਲੋਕਾਂ ਵਿਚ ਦਰਜ ਕੀਤੀ ਹੈ। ਜੇ ਕਿਤੇ ਸੰਸਾਰ ਦੀ ਗੱਲ ਚੱਲੀ ਕਿ ਇਹ ਸੰਸਾਰ ਸੱਚ ਹੈ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਸਾਨੂੰ ਕਿਹਾ ਕਿ ਨਹੀਂ-

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥*
*ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥ ੨੩॥*

ਇਹ ਸੰਸਾਰ ਸੁਪਨੇ ਦੀ ਤਰ੍ਹਾਂ, ਤਮਾਸ਼ੇ ਦੀ ਤਰ੍ਹਾਂ ਹੈ। ਭਗਵਾਨ ਤੋਂ ਬਿਨਾਂ ਹੋਰ ਇਥੇ ਕੋਈ ਸੱਚ ਨਹੀਂ। ਅਖ਼ੀਰ 'ਤੇ ਸਾਰੇ ਬਚਨ ਕਹਿ ਕੇ ਸਾਡੇ ਅੰਦਰ ਨੂੰ ਕਿਹਾ, ਇਨਸਾਨ ਰਹੇਗਾ, ਪ੍ਰਮਾਤਮਾ ਦਾ ਨਾਮ ਰਹੇਗਾ, ਜੱਪਣ ਵਾਲਾ ਸਾਧੂ ਰਹੇਗਾ, ਗੋਬਿੰਦ ਦਾ ਰੂਪ ਗੁਰੂ ਰਹੇਗਾ ਤੇ ਜਿਸ ਕਿਸੇ ਨੇ ਵੀ ਗੁਰਮੰਤਰ ਜੱਪਿਆ, ਉਹ ਰਹੇਗਾ। ਸਰੀਰਕ ਤੌਰ 'ਤੇ ਭਾਵੇਂ ਉਹ ਜਾਂਦਾ ਹੈ, ਪਰ ਸੱਚ ਜਾਣੋ ਆਤਮਕ ਤੌਰ 'ਤੇ ਉਹ ਕਦੀ ਵੀ ਕਿਸੇ ਦਾ ਸਾਥ ਨਹੀਂ ਛੱਡਦਾ। ਹੁਣ ਭਾਵੇਂ ਅਸੀਂ ਇਸ ਗੱਲ ਨੂੰ ਸੱਚ ਮੰਨਦੇ ਹਾਂ ਕਿ ਲਉ ਜੀ, ਉਹ ਸਰੀਰਕ ਤੌਰ 'ਤੇ ਬੜਾ ਸਮਾਂ ਪਹਿਲਾਂ ਚਲੇ ਗਏ। ਇਸ ਗੱਲ ਨੂੰ ਕਦੀ ਭੁੱਲੀਏ ਨਾ ਕਿ ਅਸੀਂ ਕਈ ਵਾਰੀ ਪ੍ਰਸ਼ਨ ਕਰਦੇ ਹਾਂ ਕਿ ਜਿਹੜੀਆਂ ਚੀਜ਼ਾਂ ਨਹੀਂ ਦਿੱਸਦੀਆਂ, ਕੀ ਉਹ ਹੁੰਦੀਆਂ ਵੀ ਹਨ ? ਤੇ ਮੈਂ ਬੇਨਤੀ ਕਰਦਾ ਹੁੰਦਾ ਹਾਂ ਕਿ ਇਸ ਸੰਸਾਰ ਵਿਚ ਇੰਨਾ ਕੁਝ ਰੱਬ ਨੇ ਪੈਦਾ ਕੀਤਾ ਹੈ ਕਿ ਜਿਹੜਾ ਦਿੱਸਦਾ ਨਹੀਂ, ਪਰ ਨਾ ਦਿੱਸਣ ਦੇ ਬਾਵਜੂਦ ਵੀ ਉਸਦਾ ਵਜੂਦ ਹੈ। ਅਸੀਂ ਕਹਾਂਗੇ ਦਿੱਸਦਾ ਨਹੀਂ ਤਾਂ ਵਜੂਦ ਕਿਵੇਂ ? ਇਥੇ ਅਸੀਂ ਬੈਠੇ ਹਾਂ ਤਾਂ ਕੀ ਇਸ ਹਾਲ ਵਿਚ ਦੁਨੀਆਂ ਭਰ ਦੇ ਰੇਡੀਉ ਦੀਆਂ ਤਰੰਗਾਂ ਨਹੀਂ ? ਸੰਸਾਰ ਭਰ ਦੇ ਚੈਨਲ ਨਹੀਂ ? ਇਸ ਸਟੇਟ ਵਿਚ ਵੀ ਦੁਨੀਆਂ ਭਰ ਦਾ ਟੈਲੀਕੋਮ ਸਿਸਟਮ ਹੈ, ਪਰ ਫ਼ਰਕ ਇੰਨਾ ਹੈ ਕਿ ਉਸ ਅਦ੍ਰਿਸ਼ਟ ਕਿਰਨਾਂ ਨੂੰ ਪ੍ਰਗਟ ਕਰਨ ਲਈ ਕੋਈ ਯੰਤਰ ਚਾਹੀਦਾ ਹੈ। ਅਸੀਂ ਕਹੀਏ ਜੀ ਇਹ ਦਿੱਸਦੇ ਨਹੀਂ, ਕੀ ਇਹ ਦੈਵੀ ਪੁਰਸ਼ ਹਨ ? ਮੈਂ ਬੇਨਤੀ ਕਰਾਂ, ਉਹ ਭਟਕਦੇ ਨਹੀਂ।

ਹਜ਼ੂਰ ਨੇ ਕਿਹਾ ਕਿ ਕਾਮ ਦੀ ਕੋਈ ਸ਼ਕਲ ਨਹੀਂ, ਪਰ ਜਦੋਂ ਕਾਮ ਕਿਸੇ ਦੇ ਉੱਤੇ ਅਸਰ ਕਰਦਾ ਹੈ ਤਾਂ ਉਸਦਾ ਚਿਹਰਾ, ਉਸਦਾ ਮੂੰਹ, ਉਸ ਦੀਆਂ ਅੱਖਾਂ, ਉਸਦੇ ਤਨ ਦੀ ਹਰਕਤ ਦੱਸ ਦਿੰਦੀ ਹੈ ਕਿ ਇਹ ਬੰਦਾ ਕਾਮੀ ਹੈ। ਲਾਲਚ ਕਦੀ ਨਹੀਂ ਦਿੱਸਦਾ, ਪਰ ਜਦੋਂ ਕਿਸੇ ਦੀ ਜੇਬ ਕੋਈ ਲਾਲਚੀ ਬੰਦਾ ਕੱਟ ਜਾਂਦਾ ਹੈ ਤਾਂ ਫਿਰ ਉਸ ਦੀਆਂ ਮਿੱਠੀਆਂ ਮਿੱਠੀਆਂ ਗੱਲਾਂ ਚੇਤੇ ਕਰਕੇ ਕਹਿੰਦੇ ਹਨ ਕਿ ਬੋਲਦਾ ਬੜਾ ਚੰਗਾ ਸੀ, ਪਰ ਪਤਾ ਉਦੋਂ ਲੱਗਾ ਜਦੋਂ ਲਾਲਚ ਵੱਸ ਹੋਇਆ ਮੇਰੀਆਂ ਜੇਬਾਂ ਵੀ ਕੱਟ ਕੇ ਲੈ ਗਿਆ। ਮੋਹ, ਕ੍ਰੋਧ, ਅਹੰਗ ਇਹ ਮਲੀਨ ਫੁਰਨੇ ਨਹੀਂ ਦਿੱਸਦੇ ਪਰ ਪਿਆਰਿਉ ! ਪ੍ਰਗਟ ਹੁੰਦੇ ਹਨ ਤੇ ਇਸ ਸਰੀਰ 'ਤੇ ਸਾਰੇ ਅਸਰ

ਕਰਦੇ ਹਨ ਤੇ ਜਦੋਂ ਕੋਈ ਰੱਬ ਦੇ ਪਿਆਰ ਵਿਚ ਜੁੜਦਾ ਹੈ ਤਾਂ ਗੁਰੂ ਵੀ ਉਸਦੇ ਅੰਦਰ ਵਰਤਦਾ ਹੈ, ਰੱਬ ਵੀ ਉਸਦੇ ਅੰਦਰ ਵਰਤਦਾ ਹੈ, ਨਾਮ ਵੀ ਉਸ ਦੇ ਅੰਦਰ ਵਰਤਦਾ ਹੈ ਤੇ ਹਕੀਕਤ ਵਿਚ ਜੱਪਣ ਵਾਲੇ ਗੁਰਮੁਖ ਦੀ ਅਸੀਸ ਵੀ ਉਸਦੇ ਅੰਦਰ ਵਰਤਦੀ ਹੈ।

ਗੁਰੂ ਤੇਗ ਬਹਾਦਰ ਜੀ ਨੇ ਪਹਿਲਾਂ ਨਾਮ ਦੀ ਗੱਲ ਕੀਤੀ, ਪਹਿਲਾਂ ਸਾਧੂ ਦੀ ਗੱਲ ਨਹੀਂ ਕੀਤੀ। ਕਿਉਂਕਿ ਨਾਮ ਕਰਕੇ ਸਾਧੂ ਹੈ। ਜੇ ਕੋਈ ਇਹ ਕਹੇ ਕਿ ਲਹਿਰਾਂ ਇਕੱਲੀਆਂ ਹਨ, ਸਮੁੰਦਰ ਤੋਂ ਬਿਨਾਂ ਲਹਿਰਾਂ ਉੱਠਦੀਆਂ ਹਨ। ਕਦੀ ਵੀ ਨਹੀਂ, ਸਮੁੰਦਰ ਹੈ ਤਾਂ ਲਹਿਰ ਹੈ। ਜੇ ਨਾਮ ਹੈ ਤਾਂ ਸਾਧੂ ਹੈ। ਜੇ ਨਾਮ ਨਹੀਂ ਤਾਂ ਖਿਮਾ ਕਰਿਉ ਸਾਧੂ ਨਹੀਂ। ਹੁਣ ਨਾਮ ਸ਼ਬਦ ਬਾਣੀ ਵਿਚ ਬਹੁਤ ਵਾਰੀ ਆਇਆ ਹੈ। ਨਾਮ ਹੈ ਕੀ ? ਹਜ਼ੂਰ ਨੇ ਕਿਹਾ-

*ਨਾਮ ਕੇ ਧਾਰੇ ਸਗਲੇ ਜੰਤ॥*
*ਨਾਮ ਕੇ ਧਾਰੇ ਖੰਡ ਬ੍ਰਹਮੰਡ॥*
*ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥*
*ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥*
*ਨਾਮ ਕੇ ਧਾਰੇ ਆਗਾਸ ਪਾਤਾਲ॥*
*ਨਾਮ ਕੇ ਧਾਰੇ ਸਗਲ ਆਕਾਰ॥*
*ਨਾਮ ਕੇ ਧਾਰੇ ਪੁਰੀਆ ਸਭ ਭਵਨ॥*
*ਨਾਮ ਕੈ ਸੰਗਿ ਉਧਰੇ ਸੁਨਿ ਸਭ ਸ੍ਰਵਨ॥*

(ਅੰਗ ੨੮੪)

ਇਹ ਸਾਰੇ ਨਾਮ ਦੇ ਸਹਾਰੇ ਖਲੋਤੇ ਹਨ। ਇਥੋਂ ਤੱਕ ਵੀ ਬਚਨ ਕੀਤਾ-

*ਜੇਤਾ ਕੀਤਾ ਤੇਤਾ ਨਾਉ॥*
*ਵਿਣੁ ਨਾਵੈ ਨਾਹੀ ਕੋ ਥਾਉ॥*

(ਜਪੁ ਜੀ ਸਾਹਿਬ)

ਕ੍ਰਿਪਾਲੂ ਸਤਿਗੁਰੂ ਮੇਹਰ ਕਰਦੇ ਹਨ ਕਿ ਨਾਮ ਸਰਬ-ਵਿਆਪਕ ਉਸ ਤਾਕਤ ਦਾ ਨਾਮ ਹੈ ਪਰ ਇਸ ਸ਼ਕਤੀ ਨੂੰ ਕਿਸੇ ਦੇਵ ਸ਼ਕਤੀ ਵੱਲ ਨਾ ਖਿੱਚ ਕੇ ਲੈ ਜਾਣਾ। ਇਸ ਸ਼ਕਤੀ ਨੂੰ ਕਿਸੇ ਜੰਤਰ, ਮੰਤਰ, ਟੂਣੇ ਕਰਨ ਵਾਲਿਆਂ ਵਾਲੀ ਖੇਡ ਵੱਲ ਨਾ ਖਿੱਚਣਾ। ਪ੍ਰਮਾਤਮਾ ਦਾ ਉਹ ਆਪਣਾ ਸਰੂਪ ਕਹਿ ਲਈਏ, ਆਪਣਾ ਅੰਦਰ ਕਹਿ ਲਈਏ, ਜਿਸਦੇ ਸਹਾਰੇ ਕਰੋੜਾਂ ਬ੍ਰਹਿਮੰਡ ਉਹ ਸਿਰਜੀ ਬੈਠਾ ਹੈ ਤੇ ਚੇਤੇ ਰੱਖੋ, ਇਹ ਨਾਮ ਸਦੀਵ ਕਾਲ ਰਹਿਣ ਵਾਲਾ ਹੈ। ਇਸ ਸ਼ਕਤੀ ਨੇ ਖ਼ਤਮ ਨਹੀਂ ਹੋਣਾ।

ਹਜ਼ੂਰ ਨੂੰ ਪੁੱਛਿਆ ਸੀ ਕਿ ਨਾਮ ਕੀ ਹੈ ? ਮੀਆਂ ਮਿੱਠਾ ਨੇ ਬਾਬੇ ਨਾਨਕ ਨੂੰ ਇਹੀ ਪੁੱਛਿਆ ਸੀ ਕਿ ਜਿਸ ਖ਼ੁਦਾ ਦੇ ਨਾਮ ਦੀ ਗੱਲ ਤੁਸੀਂ ਕਰਦੇ ਹੋ, ਇਹ ਨਾਮ ਕੀ ਹੈ ?

ਸਤਿਗੁਰੂ ਜੀ ਨੇ ਉਸ ਵੇਲੇ ਕਿਹਾ ਕਿ ਤੂੰ ਦੱਸ ਕਿਹੜੀ ਥਾਂ ਹੈ ਜਿੱਥੇ ਨਾਮ ਨਹੀਂ। ਤੇਰੇ ਅੰਦਰ ਵੀ ਤਾਂ ਹੈ। ਕਹਿਣ ਲੱਗਾ, ਮੇਰੇ ਅੰਦਰ ਨਾਮ ਹੈ ? ਹਜ਼ੂਰ ਕਹਿੰਦੇ ਹਨ, ਅੰਦਰ ਟਿਕਾਅ ਕੇ ਸੁਣ, ਨਾਮ ਹੈ। ਕਹਿਣ ਲੱਗਾ, ਨਹੀਂ ਮਹਾਰਾਜ, ਮੈਨੂੰ ਸੁਣਦਾ ਨਹੀਂ। ਉਸ ਵੇਲੇ ਲਿਖਦੇ ਹਨ ਕਿ ਹਜ਼ੂਰ ਕ੍ਰਿਪਾਲੂ ਜੀ ਨੇ ਉਸਦੀ ਕੇਵਲ ਇਕ ਬਾਂਹ ਹੀ ਫੜੀ ਤੇ ਬਾਂਹ ਫੜ ਕੇ ਕਿਹਾ, ਮੀਆਂ ਮਿੱਠਾ, ਨਾਮ ਸੁਣ। ਜਦੋਂ ਹਜ਼ੂਰ ਨੇ ਸਿਰਫ਼ ਇੰਨਾ ਕਿਹਾ ਕਿ ਨਾਮ ਸੁਣ। ਹੱਥ ਫੜਨ ਦੀ ਦੇਰ ਸੀ ਕਿ ਸਿਰ ਤੋਂ ਪੈਰਾਂ ਤੱਕ ਹੀ ਇਸ ਦਾ ਸਾਰਾ ਸਰੀਰ ਹੀ ਨਾਮ ਵਿਚ ਓਤ-ਪੋਤ ਹੋ ਗਿਆ। ਅਸੀਂ ਕਹਾਂਗੇ, ਇਹ ਕਿਵੇਂ ਹੋ ਗਿਆ ? ਇਕ ਲੋਹੇ ਦਾ ਟੁਕੜਾ ਪਿਆ ਹੈ, ਇਕ ਤਾਰ ਪਈ ਹੈ। ਉਸ ਤਾਰ ਨੂੰ ਹੱਥ ਵਿਚ ਫੜੀਏ ਤੇ ਭਾਵੇਂ ਹੱਥ ਵਿਚ ਫੜ ਕੇ ਘੁੰਮਾਈਏ ਤਾਂ ਸਾਡੇ ਸਰੀਰ 'ਤੇ ਕੋਈ ਅਸਰ ਨਹੀਂ। ਇਹ ਕਦੀ ਭੁੱਲੀਏ ਨਾ ਕਿ ਉਸ ਲੋਹੇ ਦੇ ਟੁਕੜੇ ਵਿਚ ਉਹ ਗੁਣ ਮੌਜੂਦ ਹਨ। ਜੇ ਕਿਤੇ ਬਿਜਲੀ ਦਾ ਕਰੰਟ ਮਿਲ ਗਿਆ ਤੇ ਇਸ ਲੋਹੇ ਨੂੰ ਕੋਈ ਹੱਥ ਵਿਚ ਫੜਨ ਦਾ ਯਤਨ ਕਰੇ ਤਾਂ ਇਹ ਲੋਹਾ ਉਸਦੇ ਅੰਦਰ ਵੀ ਬਿਜਲੀ ਦਾ ਸੰਚਾਰ ਕਰ ਦੇਵੇਗਾ। ਜਿਹੜਾ ਨਾਮ ਵਿਚ, ਰੂਹਾਨੀਅਤ ਵਿਚ ਰੰਗਿਆ ਹੈ, ਨਾਮ ਇੰਨੀ ਸਮਰੱਥਾ ਰੱਖਦਾ ਹੈ ਕਿ ਜਦੋਂ ਕਿਸੇ ਨੂੰ ਉਹ ਸਪਰਸ਼ ਵੀ ਕਰਦਾ ਹੈ ਤਾਂ ਗੁਰਮੁਖੋ ! ਚੇਤੇ ਰੱਖਿਉ, ਨਾਮ ਦਾ ਅਸਰ ਉਸ ਉੱਪਰ ਵੀ ਪੈ ਜਾਂਦਾ ਹੈ। ਹਜ਼ੂਰ ਨੇ ਕਿਹਾ ਕਿ ਨਾਮ ਉਹ ਪ੍ਰਮਾਤਮਾ ਦੀ ਸ਼ਕਤੀ ਹੈ, ਜਿਸ ਨੂੰ ਜੱਪ ਕੇ ਤਾਕਤ ਅੰਦਰ ਇਕੱਠੀ ਹੋ ਸਕਦੀ ਹੈ। ਹੁਣ ਨਾਮ ਨਿਰਜਿੰਦ ਨਹੀਂ।

ਅੱਜ ਗੁਰੂ ਜੀ ਨੇ ਗੁਰਮੰਤਰ ਦੀ ਗੱਲ ਕੀਤੀ ਕਿ ਜਿਸ ਕਿਸੇ ਨੇ ਵੀ ਗੁਰਮੰਤਰ ਜੱਪਿਆ, ਹੁਣ ਨਾਮ ਤਾਂ ਪ੍ਰਮਾਤਮਾ ਦੇ ਅਨੇਕਾਂ ਹਨ। ਜਿਵੇਂ ਕਿਸੇ ਦਾ ਸਬੰਧ ਬਣਿਆ, ਉਹਨਾਂ ਨੇ ਪ੍ਰਮਾਤਮਾ ਨੂੰ ਉਸ ਨਾਮ ਨਾਲ ਪੁਕਾਰਿਆ। ਤੁਸੀਂ ਜੇ ਕਿਤੇ ਸਾਮੀ ਮੱਤ ਨੂੰ ਪੜ੍ਹੋ, ਉਹ ਰੱਬ, ਰਹੀਮ, ਕਰੀਮ, ਅੱਲ੍ਹਾ, ਹੱਕ, ਨੂਰ ਇਹ ਸ਼ਬਦ ਵਰਤਣਗੇ। ਜੇ ਕਿਤੇ ਇਸ ਹਿੰਦੁਸਤਾਨ ਦੀ ਧਰਤੀ 'ਤੇ ਰੱਬ ਨੂੰ ਮੰਨਣ ਵਾਲਿਆਂ ਨੂੰ ਪੁੱਛੀਏ ਤਾਂ ਉਹ ਨਾਮ ਵਰਤਣਗੇ ਰਾਮ, ਗੋਪਾਲ, ਹਰੀ, ਮੁਰਾਰੀ। ਅਸਲ ਵਿਚ ਪ੍ਰਮਾਤਮਾ ਦੇ ਅਨੇਕਾਂ ਨਾਮ ਮਨੁੱਖ ਨੇ ਰੱਖੇ ਹਨ, ਪਰ ਅੱਜ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਇਸ ਗੱਲ ਨੂੰ ਭੁੱਲੀਂ ਨਾ ਕਿ ਨਾਮ ਭਾਵੇਂ ਪ੍ਰਮਾਤਮਾ ਦੇ ਅਨੇਕਾਂ ਹਨ, ਪਰ ਜਿਹੜਾ ਤੈਨੂੰ ਗੁਰੂ ਨੇ ਮੰਤਰ ਦਿੱਤਾ ਹੈ, ਤੂੰ ਗੁਰਮਤਿ ਅਨੁਸਾਰ ਉਸ ਮੰਤਰ ਦਾ ਅਭਿਆਸ ਕਰੀਂ ਤੇ ਉਹ ਨਾਮ ਤੇਰੇ ਅੰਦਰ ਵੀ ਪ੍ਰਵੇਸ਼ ਕਰ ਜਾਏਗਾ। ਹਜ਼ੂਰ ਨੇ ਕਿਹਾ ਕਿ ਜਿਨ੍ਹਾਂ ਨੇ ਵੀ ਗੁਰਮੰਤਰ ਜੱਪਿਆ, ਉਹ ਤਰ ਗਏ। ਵੈਸੇ ਉਸਦੇ ਨਾਮ ਨੂੰ ਪੂਰੀ ਤਰ੍ਹਾਂ ਕਦੀ ਵੀ ਕੋਈ ਬਿਆਨ ਨਹੀਂ ਕਰ ਸਕਿਆ। ਹੁਣ ਵਾਹਿਗੁਰੂ ਸ਼ਬਦ ਕਹਿਣ ਨਾਲ ਕੀ ਅਸੀਂ ਕਹਾਂਗੇ ਕਿ ਰੱਬ ਦੇ ਪੂਰੇ ਨਾਮ ਨੂੰ ਬਿਆਨ ਕਰ ਗਏ ਹਾਂ ?

ਗੁਰੂ ਗੋਬਿੰਦ ਸਿੰਘ ਕ੍ਰਿਪਾਲੂ ਜੀ ਦੇ ਬਚਨ ਤੁਸੀਂ ਰੋਜ਼ ਪੜ੍ਹਦੇ ਹੋ। ਕਈ ਵਾਰੀ ਇਹ ਬਚਨ ਅਸੀਂ ਦੁਹਰਾਇਆ ਹੈ ਕਿ ਪ੍ਰਮਾਤਮਾ ਦਾ ਕੋਈ ਰੂਪ ਨਹੀਂ, ਕੋਈ ਰੰਗ ਨਹੀਂ, ਕੋਈ ਚਿੰਨ੍ਹ ਨਹੀਂ, ਪਰ ਫਿਰ ਵੀ ਉਹ ਹੈ। ਹਜ਼ੂਰ ਨੇ ਜਦੋਂ ਨਾਮ ਜੱਪਣ ਦੀ ਗੱਲ ਕੀਤੀ ਤਾਂ ਉਥੇ

ਬਚਨ ਕੀਤੇ-

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥*
*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥*

(ਜਾਪੁ ਸਾਹਿਬ)

ਕਿਸੇ ਕੋਲ ਜੁਰਅੱਤ ਹੈ ਕਿ ਤੇਰੇ ਸਾਰੇ ਨਾਮ ਨੂੰ ਬਿਆਨ ਕਰ ਸਕੇ। ਪੂਰਨ ਤੌਰ 'ਤੇ ਕੌਣ ਬਿਆਨ ਕਰੇਗਾ ?

ਮੈਂ ਅਰਜ਼ ਕਰਦਾ ਹੁੰਦਾ ਹਾਂ ਕਿ ਸਮਰੱਥ ਗੁਰੂ ਨਾਨਕ ਸਾਹਿਬ ਨੇ ਕਿਸੇ ਵੀ ਬਾਣੀ ਵਿਚ ਇਹ ਦਾਅਵਾ ਕਰਕੇ ਨਹੀਂ ਕਿਹਾ ਕਿ ਹੇ ਪ੍ਰਮਾਤਮਾ ਦੇਵ ! ਮੈਂ ਤੇਰੇ ਪੂਰਨ ਨਾਮ ਨੂੰ ਬਿਆਨ ਕਰ ਚੱਲਿਆ ਹਾਂ। ਨਿਮਰਤਾ ਵਿਚ ਆ ਕੇ ਕਹਿੰਦੇ ਹਨ, ਹੇ ਪ੍ਰਭੂ ! ਤੂੰ ਅਗਾਧ ਬੋਧ ਹੈਂ, ਮੈਂ ਅਲਪ ਮੱਤ ਵਾਲੇ ਨੇ ਤੇਰਾ ਕੁਝ ਵੀ ਨਹੀਂ ਜਾਣਿਆ। ਗੁਰੂ ਨਾਨਕ ਸਾਹਿਬ ਦੇ ਘਰ ਦੀ ਨਿਮਰਤਾ ਹੈ। ਸਿਆਣਿਆਂ ਨੇ, ਰਿਸ਼ੀਆਂ ਨੇ, ਮੁਨੀਆਂ ਨੇ, ਮਹਾਤਮਾਵਾਂ ਨੇ ਤੇਰੇ ਕਰਮਾਂ ਨੂੰ ਦੇਖਕੇ ਤੇਰੇ ਨਾਮ ਰੱਖ ਲਏ। ਹੁਣ ਜਿੰਨੇ ਵੀ ਨਾਮ ਹਨ, ਇਹਨਾਂ ਨਾਮਾਂ ਵਿਚੋਂ ਬਹੁਤ ਕਰਮ ਨਾਮ ਹਨ। ਕਰਮ ਨਾਮ ਕੀ ਹੈ ? ਅਸੀਂ ਹਜ਼ੂਰ ਦਾ ਇਕ ਬਚਨ ਪੜ੍ਹਦੇ ਹਾਂ ਕਿ ਪ੍ਰਮਾਤਮਾ ਪਤਿਤ ਪਾਵਨ ਹੈ। ਕੀ ਉਸਨੂੰ ਪਤਿਤ ਪਾਵਨ ਕਹਿਣ ਨਾਲ ਸਮੁੱਚੇ ਪ੍ਰਮਾਤਮਾ ਦੇ ਗੁਣ ਬਿਆਨ ਹੋ ਗਏ ? ਨਹੀਂ, ਪਤਿਤ ਪਾਵਨ ਸਿਰਫ਼ ਉਸਦਾ ਇਕ ਗੁਣ ਹੈ ਕਿ ਪਾਪੀਆਂ ਨੂੰ ਪਵਿੱਤਰ ਕਰਨਾ ਪਰ ਕਦੀ ਇਹ ਭੁੱਲੀਏ ਨਾ ਕਿ ਪਤਿਤ ਪਾਵਨ ਦੇ ਨਾਲ ਰੋਜ਼ੀ ਦਹੰਦ ਵੀ ਹੈ। ਉਹ ਰਿਜ਼ਕ ਵੀ ਦੇਣ ਵਾਲਾ ਹੈ। ਇਕ ਬੰਦਾ ਅਪਰਾਧੀ ਹੈ। ਉਸਨੂੰ ਸੰਸਾਰ ਮਾਫ਼ ਕਰ ਦਿੰਦਾ ਹੈ। ਅਸੀਂ ਕਹਾਂਗੇ ਕਿ ਬੜਾ ਦਇਆਲੂ ਹੈ, ਪਾਪੀ ਨੂੰ ਬਖ਼ਸ਼ ਦਿੱਤਾ ਹੈ, ਪਰ ਉਸ ਜੱਗ ਕੋਲ ਇੰਨੀ ਸਮਰੱਥਾ ਨਹੀਂ ਕਿ ਜਿਸਨੂੰ ਬਖ਼ਸ਼ਿਆ ਹੈ, ਉਸਦੇ ਘਰ ਰੋਟੀ ਦਾ ਵੀ ਪ੍ਰਬੰਧ ਕਰ ਦੇਵੇ। ਹੁਣ ਉਹ ਸਾਰੇ ਜਿਹੜੇ ਨਾਮ ਹਨ, ਉਹ ਕਰਮ ਨਾਮ ਹਨ। ਬਾਬਾ ਰਵਿਦਾਸ ਜੀ ਨੇ ਬਾਣੀ ਵਿਚ ਕਿਹਾ ਕਿ ਹੇ ਮੇਰੇ ਮਾਲਕ ਜੀ !

*ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥*
*ਪਤਿਤ ਪਾਵਨ ਨਾਮੁ ਕੈਸਾ ਹੁੰਤਾ॥ ੧॥ ਰਹਾਉ॥*

(ਅੰਗ ੯੩)

ਅਸੀਂ ਪਾਪ ਕੀਤੇ ਤੇ ਤੁਸੀਂ ਪਾਪੀਆਂ ਨੂੰ ਪਵਿੱਤਰ ਕਰ ਦਿੱਤਾ, ਇਸ ਕਰਕੇ ਮੇਰੇ

ਮਾਲਕ ਜੀ ! ਤੇਰਾ ਇਕ ਗੁਣ ਹੈ ਪਾਪੀਆਂ ਨੂੰ ਪਵਿੱਤਰ ਕਰਨ ਲਈ ਤੂੰ ਕਰਮ ਨਾਮ ਰੱਖਿਆ ਪਤਿਤ ਪਾਵਨ। ਹਜ਼ੂਰ ਨੇ ਕਿਹਾ, ਉਹ ਅੰਦਰ ਦੀਆਂ ਜਾਣਦਾ ਹੈ ਤੇ ਨਾਮ ਦੇ ਦਿੱਤਾ ਅੰਤਰਜਾਮੀ। ਹੁਣ ਇਹ ਸਾਰੇ ਨਾਮ ਕਰਮ ਨਾਮ ਹਨ।

ਵਾਹਿਗੁਰੂ ਜੀ ਦੇ ਮਨ ਵਿਚ ਇਹ ਆਪਣੇ ਆਪ ਹੀ ਫੁਰਨਾ ਉੱਠਿਆ ਕਿ ਮੈਂ ਆਪਣਾ ਵਿਸਥਾਰ ਕਰਨਾ ਹੈ। ਮੌਜ ਵਿਚ ਆਏ ਤੇ ਉਸੇ ਵੇਲੇ ਇਕ ਸ਼ਬਦ ਦੇ ਨਾਲ ਉਹਨਾਂ ਸਾਰਾ ਬ੍ਰਹਿਮੰਡ ਰੱਚ ਦਿੱਤਾ। ਬ੍ਰਹਿਮੰਡ ਦਾ ਮਤਲਬ ਕੇਵਲ ਇਹ ਧਰਤੀ ਨਾ ਸਮਝਿਉ। ਜੋ ਕੁਝ ਸੀ, ਉਸਨੇ ਇਕ ਖਿਨ ਦੇ ਵਿਚ ਰੱਚ ਦਿੱਤਾ ਤੇ ਫਿਰ ਉਸ ਨੇ ਆਪ ਹੀ ਖੇਡ ਬਣਾ ਦਿੱਤੀ। ਮੈਂ ਇਕ ਦਿਨ ਬੇਨਤੀ ਕੀਤੀ ਸੀ ਕਿ ਬਾਜੀਗਰ ਨੇ ਡੰਮਰੂ ਵਜਾਇਆ ਤੇ ਲੋਕ ਤਮਾਸ਼ਾ ਦੇਖਣ ਆ ਗਏ। ਰੱਬ ਨੇ ਨਾਦ ਰਾਹੀਂ ਖੇਡ ਰੱਚੀ ਤੇ ਵੱਖ-ਵੱਖ ਜੀਵ ਪੈਦਾ ਕਰਕੇ ਇਸ ਤੋਂ ਤਮਾਸ਼ੇ ਕਰਾਉਣ ਲੱਗ ਪਿਆ। ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ-

*ਬਾਜੀਗਰ ਡੰਕ ਬਜਾਈ॥*
*ਸਭ ਖਲਕ ਤਮਾਸੇ ਆਈ॥*

(ਅੰਗ ੬੫੫)

ਹੁਣ ਜੀਵ ਨੂੰ ਪੈਦਾ ਕਰਕੇ ਪ੍ਰਮਾਤਮਾ ਆਪ ਉਸ ਵਿਚ ਟਿੱਕ ਗਿਆ। ਇਥੇ ਇਕ ਗੱਲ ਚੇਤੇ ਰੱਖਿਉ ਕਿ ਨਾਮ ਤੋਂ ਬਾਅਦ ਅਸੀਂ ਗੁਰੂ ਦੀ ਗੱਲ ਕਰਦੇ ਪਏ ਹਾਂ। ਨਾਮ ਵਿਚ ਇੰਨੀ ਕੁ ਸ਼ਕਤੀ ਹੈ ਕਿ ਪ੍ਰਮਾਤਮਾ ਤੋਂ ਵੱਡਾ ਹੈ ਪ੍ਰਮਾਤਮਾ ਦਾ ਨਾਮ। ਹਜ਼ੂਰ ਨੇ ਉਸ ਨਾਮ ਦੇ ਸੰਚਾਰ ਲਈ ਵੱਖ-ਵੱਖ ਸਮੇਂ ਅਵਤਾਰ, ਪੀਰ, ਪੈਗ਼ੰਬਰ ਭੇਜੇ। ਸਾਡੇ ਘਰ ਦੇ ਅੰਦਰ ਸ਼ਬਦ ਵਰਤਿਆ ਜਾਂਦਾ ਹੈ ਗੁਰੂ। ਗੁਰੂ ਨੂੰ ਅਸੀਂ ਪੰਜਾਂ ਤੱਤਾਂ ਦਾ ਪੁਤਲਾ ਨਾ ਸਮਝੀਏ। ਗੁਰੂ ਨੂੰ ਕੇਵਲ ਵਿਅਕਤੀ ਰੂਪ ਨਾ ਸਮਝੀਏ। ਇਸ ਗੱਲ ਨੂੰ ਕਦੀ ਭੁੱਲੀਏ ਨਾ ਕਿ ਬਾਬਾ ਜੀ ਦਾ ਇਕ ਬਚਨ ਆਉਂਦਾ ਹੈ-

*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥*

(ਅੰਗ ੪੪੨)

ਕਹਿਣ ਲੱਗੇ ਉਸ ਗੋਬਿੰਦ ਦਾ ਆਪਣਾ ਸਾਕਾਰ ਰੂਪ ਹੀ ਗੁਰੂ ਹੈ। ਹੁਣ ਗੁਰੂ ਨੇ ਇਸ ਸੰਸਾਰ ਦੇ ਭਲੇ ਲਈ ਜੀਵਾਂ ਲਈ ਅੱਖਰੀ ਨਾਮ ਦਾ ਸੰਚਾਰ ਕੀਤਾ। ਹੁਣ ਉਸ ਨਾਮ ਨੂੰ ਕਿਸੇ ਨੇ ਪੂਰਾ ਕੀ ਬਿਆਨ ਕਰਨਾ ਹੈ ਅਤੇ ਇਹ ਕਹਿ ਦਿੱਤਾ ਕਿ ਇਸ ਅੱਖਰੀ ਨਾਮ ਨੂੰ ਜੋ ਗੁਰੂ ਨੇ ਕਿਹਾ ਹੈ, ਇਸਨੂੰ ਤੂੰ ਦਿਨ ਰਾਤ ਦ੍ਰਿੜ੍ਹ ਕਰ। ਇਹ ਅੱਖਰੀ ਨਾਮ, ਇਹ ਜੱਪਣ ਵਾਲਾ ਨਾਮ ਤੈਨੂੰ ਉਸ ਪਰਮ ਸ਼ਕਤੀ ਨਾਲ ਜੋੜ ਦੇਵੇਗਾ, ਜਿਹੜਾ ਕਰੋੜਾਂ ਬ੍ਰਹਿਮੰਡਾਂ ਨੂੰ ਸਿਰਜਣ ਵਾਲਾ ਹੈ। ਭਾਈ ਗੁਰਦਾਸ ਜੀ ਨੇ ਬਾਣੀ ਵਿਚ ਬਚਨ ਵੀ ਕੀਤੇ ਹਨ-

*ਸਤਿ ਰੂਪੁ ਸਤਿ ਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ।*
*ਧਰਮਸਾਲ ਕਰਤਾਰ ਪੁਰ ਸਾਧਸੰਗਤਿ ਸਚ ਖੰਡੁ ਵਸਾਇਆ।*

*ਵਾਹਿਗੁਰੂ ਗੁਰ ਸਬਦੁ ਸੁਣਾਇਆ॥ ੧॥*

(ਵਾਰ ੨੪, ਪ: ੧)

ਸਿੱਖਾਂ ਨੂੰ ਇਹ ਸ਼ਬਦ ਦਿੱਤਾ। ਭਾਈ ਸਾਹਿਬ ਤਾਂ ਹੀ ਕਹਿੰਦੇ ਹਨ-

*ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।*

(ਵਾਰ ੧੨, ਪ: ੨)

*ਬੇਦ ਕਤੇਬਹੁ ਬਾਹਰਾ ਜੰਮਣਿ ਮਰਣਿ ਅਲਿਪਤੁ ਰਹਾਈ।*

(ਵਾਰ ੫, ਪ: ੧੪)

ਉਹ ਵੇਦਾਂ-ਕਤੇਬਾਂ ਤੋਂ ਵੱਖਰੀ ਖੇਡ ਵਰਤਾ ਕੇ

*ਵਾਹਿਗੁਰੂ ਗੁਰ ਸਬਦੁ ਸੁਣਾਇਆ।*

ਗੁਰੂ ਨੇ ਕ੍ਰਿਪਾ ਕਰਕੇ ਉਸ ਨਾਮ ਦੀ ਦਾਤ ਦਿੱਤੀ। ਅਸੀਂ ਪੜ੍ਹਦੇ ਹਾਂ-

*ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।*

(ਵਾਰ ੧, ਪ: ੨੩)

ਹੁਣ ਇਕੱਲਾ ਅਸੀਂ ਇਹ ਕਹਿ ਦੇਈਏ ਕਿ ਅੰਮ੍ਰਿਤ ਛੱਕਣਾ ਪ੍ਰਣ ਕਰਨਾ ਹੈ। ਅਗਲਾ ਕਹਿ ਦੇਵੇ ਜੇ ਪ੍ਰਣ ਹੀ ਕਰਨਾ ਹੈ ਤਾਂ ਮੈਂ ਗੁਰੂ ਗ੍ਰੰਥ ਸਾਹਿਬ ਜੀ ਦੇ ਕੋਲ ਖਲੋ ਕੇ ਉਂਝ ਹੀ ਪ੍ਰਣ ਕਰ ਲੈਂਦਾ ਹਾਂ। ਅੰਮ੍ਰਿਤ ਛੱਕਣਾ, ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕਰਨਾ, ਪੰਜ ਬਾਣੀਆਂ ਦਾ ਪਾਠ ਕਰਨਾ, ਇਹ ਕੋਈ ਜ਼ਰੂਰੀ ਹੈ ? ਸਾਨੂੰ ਇਕੋ ਦੱਮ ਜਿਵੇਂ ਮੰਤਰੀਆਂ ਨੂੰ ਸੁੰਹ ਚੁਕਾਈ ਜਾਂਦੀ ਹੈ। ਕਈ ਮੁਲਕਾਂ ਵਿਚ ਸਿਟੀਜ਼ਨਸ਼ਿਪ ਦੇਣ ਲਈ ਸੁੰਹ ਚੁਕਾਈ ਜਾਂਦੀ ਹੈ। ਪ੍ਰਣ ਹੀ ਕਰਨਾ ਹੈ ਤਾਂ ਫਿਰ ਅਸੀਂ ਪ੍ਰਣ ਕਰ ਲੈਂਦੇ ਹਾਂ। ਨਹੀਂ ਪਿਆਰਿਉ ! ਅੰਮ੍ਰਿਤ ਛੱਕਣਾ ਕੇਵਲ ਪ੍ਰਣ ਕਰਨਾ ਨਹੀਂ। ਅੰਮ੍ਰਿਤ ਤਾਂ ਗੁਰੂ ਦੀ ਉਹ ਰਹਿਮਤ ਭਰੀ ਨਦਰਿ ਹੈ ਜਿਸਦੇ ਨਾਲ ਐ ਜੀਵ ! ਤੇਰੇ ਅੰਦਰ ਅੰਮ੍ਰਿਤ ਦਾ ਸੰਚਾਰ ਹੋਣਾ ਹੈ। ਪ੍ਰਣ ਤਾਂ ਬੜੇ ਲੋਕ ਕਰਦੇ ਹਨ। ਹਜ਼ੂਰ ਨੇ ਕ੍ਰਿਪਾ ਕਰਕੇ ਸਾਨੂੰ ਇਹ ਅੱਖਰੀ ਨਾਮ ਦਿੱਤਾ ਹੈ, ਜਿਸ ਨਾਮ ਦੀ ਕ੍ਰਿਪਾ ਨਾਲ ਅਸੀਂ ਉਸ ਪਰਮ ਨਾਮ ਵਿਚ ਜੁੜਨਾ ਹੈ। ਸਭ ਕੁਝ ਜਾਣ ਵਾਲਾ ਹੈ ਪਰ ਇਕ ਨਾਮ ਰਹੇਗਾ।

ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਅਸਲੀ ਰਹਿਣ ਵਾਲੀ ਚੀਜ਼ ਦੀ ਪ੍ਰੀਭਾਸ਼ਾ ਕੀ ਹੈ ? ਹਜ਼ੂਰ ਦਾ ਬਚਨ ਆਉਂਦਾ ਹੈ-

*ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ॥*

ਅਸਲੀ ਰਹਿਣ ਵਾਲਾ ਉਹ ਹੈ ਜਿਸ ਉੱਪਰ ਕੋਈ ਵੀ ਲੇਖ ਬੰਧਨ ਨਹੀਂ। ਨਾਮ ਉੱਪਰ ਕੋਈ ਬੰਧਨ ਨਹੀਂ, ਜੱਪਣ ਵਾਲਾ ਜਿਹੜਾ ਮੁਕਤ ਹੈ ਉਸ ਉੱਪਰ ਕੋਈ ਬੰਧਨ ਨਹੀਂ। ਗੁਰੂ ਉੱਪਰ ਕੋਈ ਬੰਧਨ ਨਹੀਂ। ਜਿਸਨੇ ਗੁਰਮੰਤਰ ਜੱਪਿਆ, ਉਸ ਉੱਪਰ ਕੋਈ ਬੰਧਨ ਨਹੀਂ।

*ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ॥ ੭॥*

*ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥*

*ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥ ੮॥*

(ਅੰਗ ੬੪)

ਹਜ਼ੂਰ ਨੇ ਕਿਹਾ-

*ਸਾਹਿਬੁ ਮੇਰਾ ਨੀਤ ਨਵਾਂ ਸਦਾ ਸਦਾ ਦਾਤਾਰੁ॥*

(ਅੰਗ ੬੬੦)

ਮੇਰਾ ਪ੍ਰਭੂ ਸਦਾ ਨਵਾਂ ਹੈ, ਕਦੀ ਪੁਰਾਣਾ ਨਹੀਂ ਹੁੰਦਾ। ਜਿਹੜੇ ਪੜ੍ਹਨ ਲਿਖਣ ਵਾਲੇ ਹਨ, ਜਿਨ੍ਹਾਂ ਨੇ ਅਭਿਆਸ ਨਹੀਂ ਕਰਨਾ, ਉਹ ਕਹੀ ਜਾਣਗੇ, ਸਦੀਆਂ ਪਹਿਲਾਂ ਵੀ ਵਾਹਿਗੁਰੂ ਸ਼ਬਦ ਸੀ, ਹੁਣ ਵੀ ਨਾਮ ਹੈ। ਦੇਖੋ ਕੋਈ ਵੀ ਚੀਜ਼ ਜਿਹੜੀ ਹੈ ਜੇ ਜੱਪਾਂਗੇ ਤਾਂ ਇਹ ਪੁਰਾਣਾ ਨਹੀਂ, ਇਹ ਨਿੱਤ ਨਵਾਂ ਰੱਬ ਰਹਿੰਦਾ ਹੈ। ਤੁਸੀਂ ਕਹੋਗੇ ਜੀ ਮੱਧ ਜੁੱਗ ਦੀ ਗੱਲ ਤੁਸੀਂ ਕਰਦੇ ਹੋ। ਜਿਸ ਦਿਨ ਅਸੀਂ ਜਨਮ ਲਿਆ ਹੈ, ਉਸ ਦਿਨ ਪਹਿਲਾਂ ਸੁਆਸ ਲਿਆ ਸੀ ਤੇ ਪਿਆਰਿਉ ! ਚੇਤੇ ਰੱਖਿਉ, ਸੁਆਸ ਦੀ ਕਿਰਿਆ ਉਹੀ ਹੈ। ਜਿਹੜੇ ਸਤਿਜੁਗ ਵਿਚ ਲੋਕ ਸੁਆਸ ਲੈਂਦੇ ਸਨ, ਕੀ ਉਹ ਕੰਨਾਂ ਰਾਹੀਂ ਸਾਹ ਲੈਂਦੇ ਸਨ ? ਨਹੀਂ, ਉਹ ਕਿਰਿਆ ਪੁਰਾਣੀ ਉਹੀ ਚੱਲੀ ਆਉਂਦੀ ਹੈ। ਸੁਆਸ ਲੈਣ ਦਾ ਢੰਗ ਉਹੀ ਹੈ। ਦੇਖਣ ਦਾ ਢੰਗ ਉਹੀ ਹੈ। ਬੋਲਣ ਦਾ ਤਰੀਕਾ ਉਹੀ ਹੈ, ਪਰ ਇੰਨੇ ਪੁਰਾਣੇ ਹੋਣ ਦੇ ਬਾਵਜੂਦ ਵੀ ਬੰਦੇ ਦਾ ਹਰ ਸਾਹ ਜਿਹੜਾ ਆਉਂਦਾ ਹੈ, ਉਹ ਨਵਾਂ ਹੀ ਆਉਂਦਾ ਹੈ। ਪਿਆਰਿਆ ! ਰੱਬ ਦਾ ਨਾਮ ਤੂੰ ਕਹੇਂਗਾ ਕਈ ਸਦੀਆਂ ਦਾ ਹੈ। ਅਸਲ ਵਿਚ ਕਿਤੇ ਤੇਰੇ ਸੁਆਸਾਂ ਵਿਚ ਨਾਮ ਟਿੱਕ ਜਾਏ। ਜਿੰਨੇ ਤੂੰ ਸੁਆਸ ਲਏਂਗਾ, ਸੱਚ ਜਾਣੀ, ਉਹ ਹਰ ਸੁਆਸ ਹੀ ਨਾਮ ਦਾ ਨਵਾਂ ਸੁਆਦ ਦੇਵੇਗਾ। ਕਹਿਣ ਲੱਗੇ, ਇਸ ਨਾਮ ਨੂੰ ਜੱਪਣ ਵਾਲਾ, ਨਾਮ ਦਾ ਦਾਤਾ ਹੈ ਗੁਰੂ।

ਗੁਰਮਤਿ ਵਿਚ ਨਾਮ ਦੀ ਦਿਖਸ਼ਾ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਪੰਜ ਗੁਰੂ ਦੇ ਪਿਆਰੇ ਤੇ ਉਸ ਤੋਂ ਬਾਅਦ ਮਰਿਆਦਾ ਅਨੁਸਾਰ ਖੰਡੇ ਬਾਟੇ ਦਾ ਅੰਮ੍ਰਿਤ ਦੱਸਿਆ ਹੈ। ਭਾਵੇਂ ਕਿ ਅਸੀਂ ਬਾਕੀ ਸਾਰੀਆਂ ਗੱਲਾਂ ਮੰਨ ਲੈਂਦੇ ਹਾਂ। ਅਸੀਂ ਬਾਣੀ ਵੀ ਪੜ੍ਹ ਲਵਾਂਗੇ। ਜਿੰਨੀ ਕਹੋਗੇ, ਲੰਗਰ ਦੀ ਸੇਵਾ ਵੀ ਹੋ ਜਾਏਗੀ। ਸਾਰੀਆਂ ਸੇਵਾ ਅਸੀਂ ਕਰ ਲਵਾਂਗੇ, ਪਰ ਅੰਮ੍ਰਿਤ ਵਾਲੀ ਜਿਹੜੀ ਗੱਲ ਹੈ, ਕੀ ਇਸ ਤੋਂ ਬਿਨਾਂ ਨਹੀਂ ਸਰ ਸਕਦਾ ? ਮੈਂ ਕਹਿੰਦਾ ਹਾਂ, ਬਾਕੀ ਸਾਰਿਆਂ ਤੋਂ ਬਿਨਾਂ ਸਰਿਆ ਜਾਏਗਾ, ਪਰ ਅੰਮ੍ਰਿਤ ਤੋਂ ਬਿਨਾਂ ਪਾਰ ਉਤਾਰਾ ਨਹੀਂ। ਜਿਸ ਨੂੰ ਗੁਰੂ ਦੀ ਰਹਿਮਤ ਮਿਲਦੀ ਹੈ, ਉਸ ਨਾਮ ਨੂੰ ਗੁਰੂ ਅੱਗੇ ਸੰਚਾਰ ਕਰ ਦੇਵੇ ਤਾਂ ਫਿਰ ਗੁਰੂ ਹੋਕਾ ਦੇ ਕੇ ਕਹਿੰਦਾ ਹੈ-

*ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ॥*

*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਏ॥*

*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ॥*
*ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ॥*
*ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਏ॥*

(ਅੰਗ ੮੯)

ਨਾਮ ਨੇ ਰਹਿਣਾ ਹੈ। ਫਿਰ ਹੁਣ ਇਸ ਨਾਮ ਨਾਲ ਜੁੜਿਆ ਜਿਹੜਾ ਸਾਧੂ ਹੈ, ਜਦੋਂ ਅਸੀਂ ਸ਼ਬਦ ਵਰਤਦੇ ਹਾਂ ਸਾਧੂ-ਸੰਤ ਬ੍ਰਹਮ ਗਿਆਨੀ ਤੇ ਮਨ ਵਿਚ ਕਈ ਤਰ੍ਹਾਂ ਦੇ ਖ਼ਿਆਲ ਉਪਜਦੇ ਹਨ ਕਿ ਸ਼ਬਦ ਮਾੜਾ ਨਹੀਂ। ਨਾਮ ਰਹੇਗਾ, ਸਾਧੂ ਰਹੇਗਾ। ਸਾਧੂ ਉਹ ਹੈ ਜਿਸਦੇ ਕੋਲ ਨਾਮ ਹੈ। ਜਿਸਦੇ ਕੋਲ ਨਾਮ ਨਹੀਂ, ਉਹ ਸਾਧੂ ਨਹੀਂ। ਗੁਰੂ ਜੀ ਨੇ ਕਿਹਾ-

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥*

(ਅੰਗ ੩੧੯)

ਨਾਮ ਦਾ ਸੰਚਾਰ ਜਿਸਦੇ ਹਿਰਦੇ ਵਿਚ ਹੋ ਗਿਆ ਹੈ, ਉਹ ਜਿੱਥੇ ਬੈਠੇਗਾ, ਉਥੇ ਨਾਮ ਦੇ ਰੁੱਖ ਉੱਗਣਗੇ। ਉਹ ਅਗਲਿਆਂ ਦਾ ਜੀਵਨ ਪਲਟੇਗਾ। ਕਲਮ ਸ਼ਬਦ ਦੋ ਥਾਵਾਂ 'ਤੇ ਵਰਤਦੇ ਹਾਂ। ਇਕ ਤਾਂ ਕਾਨੇ ਨੂੰ ਘੜ ਕੇ ਕਲਮ ਤਿਆਰ ਕੀਤੀ ਜਾਂਦੀ ਹੈ ਤੇ ਇਕ ਗੁਲਾਬ ਦੀਆਂ ਟਾਹਣੀਆਂ ਨੂੰ ਕੱਟ ਕੇ ਕਲਮਾਂ ਬਣਾਈਆਂ ਜਾਂਦੀਆਂ ਹਨ। ਇਕ ਤੀਜਾ ਸ਼ਬਦ ਅਸੀਂ ਹੋਰ ਵੀ ਸੁਣਦੇ ਆਏ ਹਾਂ ਕਿ ਜਦੋਂ ਕਿਸੇ ਦੇ ਸਿਰ ਨੂੰ ਉਸਦੇ ਧੜ ਤੋਂ ਤੇਜ਼ ਸ਼ਸਤਰ ਨਾਲ ਅਲੱਗ ਕੀਤਾ ਜਾਂਦਾ ਹੈ ਤੇ ਸ਼ਬਦ ਵਰਤਦੇ ਹਾਂ ਕਿ ਇਸਦਾ ਸਿਰ ਕਲਮ ਕਰ ਦਿੱਤਾ ਗਿਆ। ਪਰ ਇਹਨਾਂ ਤਿੰਨਾਂ ਕਲਮਾਂ ਦੇ ਪਿੱਛੇ ਤੁਸੀਂ ਜੀਵਨ ਦੇਖਿਉ। ਜਿਹੜਾ ਗੁਲਾਬ ਦਾ ਪੌਦਾ ਆਪ ਕਈ ਸਾਲਾਂ ਤੋਂ ਸੁੱਕਿਆ ਹੈ, ਉਸ ਦੀਆਂ ਟਾਹਣੀਆਂ ਨੂੰ ਕੱਟ ਕੇ ਕੋਈ ਕਲਮ ਬਣਾ ਕੇ ਉਸਦੇ ਵਿਚੋਂ ਰੁੱਖ ਪੈਦਾ ਕਰਨਾ ਚਾਹੇ ਤਾਂ ਕਦੀ ਵੀ ਰੁੱਖ ਨਹੀਂ ਪੈਦਾ ਹੋਵੇਗਾ। ਉਸੇ ਹੀ ਗੁਲਾਬ ਦੇ ਬੂਟੇ ਦੀ ਕਲਮ ਬਣੇਗੀ, ਜਿਸ ਦੀਆਂ ਆਪਣੀਆਂ ਜੜ੍ਹਾਂ ਧਰਤੀ ਵਿਚ ਹਨ। ਜਿਹੜਾ ਆਪ ਰੱਸ ਲੈਂਦਾ ਹੈ। ਸੱਚ ਜਾਣੋ, ਸਾਧੂ ਤਾਂ ਇਸ ਤਰ੍ਹਾਂ ਹੈ ਜਿਵੇਂ ਗੁਲਾਬ ਦਾ ਫੁੱਲ ਹੋਵੇ। ਜੇ ਉਸ ਦੀਆਂ ਜੜ੍ਹਾਂ ਕਾਇਮ ਹਨ ਤਾਂ ਉਸਦੇ ਨੇੜੇ ਸੰਗਤ ਕਰਨ ਵਾਲੇ 'ਤੇ ਵੀ ਇੰਨਾ ਕੁ ਅਸਰ ਹੋਵੇਗਾ ਕਿ ਜਿਵੇਂ ਗੁਲਾਬ ਦੀ ਟਾਹਣੀ ਨੂੰ ਕੱਟ ਕੇ ਕਲਮ ਬਣਾ ਕੇ ਕਿਤੇ ਕੋਈ ਲਾ ਦੇਵੇ ਤਾਂ ਉਸਦੇ ਵਿਚੋਂ ਵੀ ਗੁਲਾਬ ਪੈਦਾ ਹੋ ਜਾਂਦਾ ਹੈ। ਕਾਨੇ ਨਾਲ ਕਲਮ ਘੜਦੇ ਹਾਂ, ਪਰ ਉਹ ਘੜੀ ਹੋਈ ਕਲਮ ਇਤਿਹਾਸ ਦੇ ਪੰਨਿਆਂ ਨਾਲ, ਰੂਹਾਨੀਅਤ ਦੇ ਸ਼ਬਦਾਂ ਨਾਲ ਉੱਕਰੀ ਹੈ ਤੇ ਤੀਸਰੀ ਬੇਨਤੀ ਕਿ ਜਿਨ੍ਹਾਂ ਸੱਚ ਦੇ ਪਾਧਿਆਂ ਦੇ ਸਿਰ ਕਲਮ ਹੋ ਜਾਣ, ਜਿੰਨੀਆਂ ਗੁਲਾਬ ਦੀਆਂ ਕਲਮਾਂ ਪੈਦਾ ਹੋਣ, ਉੱਨੇ ਗੁਲਾਬ ਦੇ ਰੁੱਖ ਪੈਦਾ ਹੁੰਦੇ ਹਨ ਤੇ ਜਿੰਨੇ ਕਮਾਈ ਕਰਨ ਵਾਲਿਆਂ ਦੇ ਸਿਰ ਕਲਮ ਹੁੰਦੇ ਹਨ, ਉੱਨੇ ਸ਼ਹੀਦ ਪੈਦਾ ਹੁੰਦੇ ਹਨ। ਸੰਤ ਤਾਂ ਬੇਪਰਵਾਹ ਹੁੰਦਾ ਹੈ। ਉਹ ਕਾਹਦਾ ਸੰਤ, ਜਿਹੜਾ ਰਾਜਨੀਤਿਕ ਲੋਕਾਂ ਦੀਆਂ ਗੱਡੀਆਂ

ਦੇ ਪਿੱਛੇ ਭੱਜਦਾ ਫਿਰੇ। ਖਿਮਾ ਕਰਿਉ, ਸਾਧੂ ਕਰੋੜਾਂ ਬ੍ਰਹਿਮੰਡਾਂ ਦੇ ਮਾਲਕ ਦਾ ਪੁੱਤਰ ਹੈ। ਸਾਧੂ ਕੌਣ ਹੈ ? ਜਿਹੜਾ ਪਿੰਗਲਿਆਂ ਨੂੰ ਤੁਰਨ ਦੀ ਤਾਕਤ ਦੇ ਸਕਦਾ ਹੋਵੇ। ਜਿਹੜਾ ਅੰਨ੍ਹਿਆਂ ਨੂੰ ਤ੍ਰੈ-ਕਾਲ ਦਾ ਗਿਆਤਾ ਬਣਾ ਸਕੇ। ਜਿਹੜਾ ਗੂੰਗਿਆਂ ਦੇ ਸਿਰ ਉੱਤੇ ਸੋਟੀਆਂ ਰੱਖ ਕੇ ਬਾਣੀ ਦੇ ਅਰਥ ਕਰਾਉਣ ਲੱਗ ਪਵੇ। ਸਾਧੂ ਕੋਲ ਭਗਤੀ ਇੰਨੀ ਹੈ ਕਿ ਉਹ ਰੱਬ ਨਾਲ ਜੋੜਦਾ ਹੈ। ਅਸੀਂ ਪੜ੍ਹਦੇ ਹਾਂ ਕਿ ਜੇ ਰੱਬ ਦਾ ਪਿਆਰਾ ਮਿਲ ਜਾਏ ਤਾਂ ਉਸਦੇ ਸਾਹਮਣੇ ਸਰਦਾਰੀਆਂ ਕਰਨ ਵਾਲੇ ਕੁਝ ਨਹੀਂ। ਕਿਉਂ ? ਕਹਿਣ ਲੱਗੇ, ਉਸਦਾ ਬਚਨ ਰੱਬ ਦਾ ਬਚਨ ਹੈ-

*ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦੁ॥*

ਨਾਮ ਸਦੀਵ ਕਾਲ ਹੈ, ਜੱਪਣ ਵਾਲਾ ਸਾਧੂ ਰਹੇਗਾ। ਗੋਬਿੰਦ ਦਾ ਰੂਪ ਗੁਰੂ ਰਹੇਗਾ।

*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥੫੬॥*

ਇਸ ਦੁਨੀਆਂ ਵਿਚ, ਕਿਨ ਦਾ ਅੱਖਰੀ ਅਰਥ ਹੈ ਜਿਸ ਕਿਸੇ ਨੇ। ਜਿਸ ਕਿਸੇ ਨੇ ਵੀ ਗੁਰਮੰਤਰ ਜੱਪਿਆ, ਉਹਨਾਂ ਦਾ ਧਰਤੀ 'ਤੇ ਆਉਣਾ ਸਫਲ ਹੈ। ਅੱਗੇ ਹੁਣ ਦੱਸਿਆ ਕਿ ਕਿੱਥੇ ਗੁਰਮੰਤਰ ਟਿਕਾਉਣਾ ਹੈ ? ਹਜ਼ੂਰ ਕਹਿਣ ਲੱਗੇ-

*ਰਾਮ ਨਾਮੁ ਉਰ ਮੈ ਗਹਿਓ*

ਪ੍ਰਭੂ ਦੇ ਨਾਮ ਨੂੰ, ਉਰ ਦਾ ਅੱਖਰੀ ਅਰਥ ਹੈ ਹਿਰਦਾ। ਗਹਿਓ ਦਾ ਅੱਖਰੀ ਅਰਥ ਹੈ ਪਕੜਨਾ। ਕਹਿੰਦੇ ਹਨ, ਜਿਸ ਗੁਰਮੁਖ ਨੇ ਇਸ ਨਾਮ ਨੂੰ ਹਿਰਦੇ ਵਿਚ ਵਸਾ ਲਿਆ-

*ਜਾ ਕੈ ਸਮ ਨਹੀ ਕੋਇ॥*

ਜਿਸ ਨਾਮ ਦੇ ਬਰਾਬਰ ਦੁਨੀਆਂ ਵਿਚ ਹੋਰ ਚੀਜ਼ ਹੀ ਕੋਈ ਨਹੀਂ। ਹਿਰਦੇ ਵਿਚ ਕਿਵੇਂ ਟਿੱਕੇ ? ਪਿਆਰਿਉ ! ਪਹਿਲੀ ਕ੍ਰਿਪਾ ਤਾਂ ਇਹ ਹੈ ਕਿ ਜਿਹੜੀ ਚੀਜ਼ ਨੂੰ ਅਸੀਂ ਅੰਦਰ ਟਿਕਾਉਣਾ ਚਾਹੁੰਦੇ ਹਾਂ, ਉਸਨੂੰ ਆਪਣੇ ਮੁਖ ਤੋਂ ਅੰਦਰ ਪਾਉਂਦੇ ਹਾਂ। ਅੰਦਰ ਖ਼ੂਨ ਪਹੁੰਚਾਉਣਾ ਹੈ ਤਾਂ ਮੂੰਹ ਤੋਂ ਖ਼ੁਰਾਕ ਪਹੁੰਚਾਉਂਦੇ ਹਾਂ। ਖ਼ੁਰਾਕ ਜਾ ਕੇ ਫਿਰ ਕਿਤੇ ਖ਼ੂਨ ਬਣਦੀ ਹੈ। ਜਿਸਨੇ ਹਿਰਦੇ ਵਿਚ ਨਾਮ ਟਿਕਾਉਣਾ ਹੈ, ਪਹਿਲਾਂ ਆਪਣੇ ਮੁਖ ਵਿਚ ਨਾਮ ਟਿਕਾਏ, ਫਿਰ ਹਿਰਦੇ ਵਿਚ ਵਸਾਇਆ ਜਾਣਾ ਹੈ। ਹੁਣ ਹਿਰਦੇ ਵਿਚ ਟਿਕਾਉਣ ਲਈ ਮਨ ਤਾਂ ਟਿੱਕਦਾ ਨਹੀਂ ਇਕ ਖਿਨ ਵੀ। ਹਜ਼ੂਰ ਕਹਿਣ ਲੱਗੇ, ਮਨ ਕਈ ਜਨਮਾਂ ਦਾ ਬੀਮਾਰ ਤੁਰਿਆ ਆਉਂਦਾ ਹੈ। ਇਸਨੂੰ ਕਮਲੇ ਨੂੰ ਪਤਾ ਹੀ ਨਹੀਂ ਕਿ ਨਾਮ ਮੇਰੀ ਦਵਾਈ ਹੈ। ਮਨ ਭਟਕਦਾ ਹੋਵੇ ਤਾਂ ਉੱਨੀ ਦੇਰ ਤੱਕ ਗੁਰੂ ਗੁਰੂ ਜੱਪਣਾ ਨਾ ਛੱਡ, ਜਿੰਨੀ ਦੇਰ ਤੱਕ ਨਾਮ ਤੇਰੇ ਹਿਰਦੇ ਵਿਚ ਨਾ ਜਾ ਵੱਸੇ।

*ਜਿਹ ਸਿਮਰਤ ਸੰਕਟ ਮਿਟੈ*

ਨਾਮ ਜੱਪਾਂਗੇ ਫਿਰ ਸੰਕਟ ਮਿੱਟ ਜਾਣਗੇ। ਕਹਿੰਦੇ ਹਨ, ਇਕ ਕ੍ਰਿਪਾ ਹੋਰ ਕੀਤੀ-

*ਦਰਸੁ ਤੁਹਾਰੋ ਹੋਇ॥ ੫੭॥*

ਮੇਰੇ ਵਾਹਿਗੁਰੂ ! ਜਿਸਦੇ ਤੂੰ ਸੰਕਟ ਕੱਟਦਾ ਹੈਂ, ਫਿਰ ਪ੍ਰਤੱਖ ਦਰਸ਼ਨ ਵੀ ਉਸਨੂੰ ਦਿੰਦਾ ਹੈਂ। ਉਸਦੇ ਅੰਦਰੋਂ ਤੂੰ ਪ੍ਰਗਟ ਹੁੰਦਾ ਹੈਂ। ਜਿਸ ਜਿਸ ਨੇ ਨਾਮ ਜੱਪਿਆ, ਉਹਨਾਂ ਨੇ ਦੇਖਿਆ ਵੀ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



## ਸੰਪਾਦਕ




**ਭਾਈ ਪਰਮਜੀਤ ਸਿੰਘ ਖ਼ਾਲਸਾ**

ਪ੍ਰਧਾਨ, ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)


## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ

ਦਰਸ਼ਨਾਂ ਦੀ ਜੁਗਤਿ

ਗੁਰ ਪਰਮੇਸਰੁ ਪੂਜੀਐ

ਸਤਿਗੁਰ ਕੀ ਸੇਵਾ ਊਤਮ ਹੈ

ਗੁਰਮੁਖਾ ਕੇ ਮੁਖ ਉਜਲੇ

ਮਹਿਮਾ ਸਾਧੂ ਸੰਗ ਕੀ

ਮਾਇਆ ਮੋਹ ਦੁਖੁ ਸਾਗਰੁ ਹੈ

ਹਰਿ ਮੰਦਰੁ ਹਰਿ ਸਾਜਿਆ

ਨਦਰਿ ਕਰੈ ਸਚੁ ਪਾਈਐ

ਜਿਨ ਕਉ ਮਸਤਕਿ ਲਿਖਿਆ





An ISO 9001:2008 Certified Publishing House

No. 101809-A01

Estd. 1980